[illegible] ਪ੍ਰਕਾਸ਼ ਪੁਰਬ ਨੂੰ ਸਮਰਪਿਤ

550

# ਗੁਰੂ ਨਾਨਕ ਮਹਿਮਾ

ਅਰਥਾਤ

ਮਹਿਮਾ ਪ੍ਰਕਾਸ਼
(ਭਾਗ ਪਹਿਲਾ)

ਭਾਸ਼ਾ ਵਿਭਾਗ, ਪੰਜਾਬ




# ਗੁਰੂ ਨਾਨਕ ਮਹਿਮਾ
## (ਭਾਗ ਪਹਿਲਾ)

## ਅਰਥਾਤ

# ਮਹਿਮਾ ਪ੍ਰਕਾਸ਼
## (ਭਾਗ ਪਹਿਲਾ)

**ਸਰੂਪ ਦਾਸ ਭੱਲਾ**

ਭਾਸ਼ਾ ਵਿਭਾਗ, ਪੰਜਾਬ



GURU NANAK MEHMA OR MEHMA PARKASH PART -I (In Punjabi)

Saroop Dass Bhalla
Editor : Dr. Uttam Singh Bhatia

ਗੁਰੂ ਨਾਨਕ ਮਹਿਮਾ ਅਰਥਾਤ ਮਹਿਮਾ ਪ੍ਰਕਾਸ਼ ਭਾਗ-1

ਸਰੂਪ ਦਾਸ ਭੱਲਾ
ਸੰਪਾਦਕ : ਡਾ. ਉੱਤਮ ਸਿੰਘ ਭਾਟੀਆ



ਸਾਲ : 1999
ਕਾਪੀਆਂ : 2000
ਮੁੱਲ : 88-00

9919-ਸੈ.ਸਾ.-1382

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਸ਼ਮੀ ਆਫਸੈੱਟ ਪ੍ਰਿੰਟਰਜ਼, ਦਿੱਲੀ
ਰਾਹੀਂ : ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ

# ਤਤਕਰਾ

**ਤੀਜੀ ਉਦਾਸੀ-ਉਤਰਖੰਡ ਵੱਲ**



**ਚੌਥੀ ਸਾਖੀ-ਪੱਛਮ ਵੱਲ**



**ਪੰਜਵੀਂ ਉਦਾਸੀ-ਪੱਛਮ-ਉੱਤਰ ਵੱਲ**

+8

## ਦੋ ਸ਼ਬਦ

ਗੁਰੂ ਪਰੰਪਰਾ ਨੇ ਸੰਸਾਰ ਨੂੰ ਰੱਬੀ ਏਕਤਾ ਅਤੇ ਮਨੁੱਖੀ ਏਕਤਾ ਦਾ ਸੰਦੇਸ਼ ਦਿੰਦੇ ਹੋਏ ਸ਼ੁਧ ਅਧਿਆਤਮ ਦਾ ਚਾਨਣ ਵੰਡਿਆ ਹੈ । ਅਧਿਆਤਮ ਦੇ ਖੇਤਰ ਤੋਂ ਇਲਾਵਾ ਗੁਰੂ ਸਾਹਿਬਾਨ ਦੀ ਉੱਚੀ ਸ਼ਖਸੀਅਤ ਨੇ ਪੰਜਾਬ ਦੀ ਰਾਜਨੀਤੀ, ਸਮਾਜ, ਸਭਿਆਚਾਰ, ਸਾਹਿਤ ਅਤੇ ਭਾਸ਼ਾ ਵਿਚ ਨਵੀਂ ਪ੍ਰੇਰਨਾ ਅਤੇ ਸ਼ਕਤੀ ਦਾ ਸੰਚਾਰ ਕੀਤਾ । ਪੰਜਾਬ ਦੀ ਧਰਤੀ ਦਾ ਚੱਪਾ ਚੱਪਾ ਅਤੇ ਪੰਜਾਬੀ ਜੀਵਨ ਦਾ ਹਰ ਪੱਖ ਸਤਿਗੁਰਾਂ ਦੀ ਦੈਵੀ ਛੋਹ ਵਿਚ ਰੰਗਿਆ ਹੋਇਆ ਹੈ । ਪ੍ਰੋ. ਪੂਰਨ ਸਿੰਘ ਦਾ ਇਹ ਕਥਨ "ਪੰਜਾਬ ਹਿੰਦੂ ਨਾ ਮੁਸਲਮਾਨ ਪੰਜਾਬ ਜੀਂਦਾ ਗੁਰੂ ਦੇ ਨਾਮ ਤੇ ਇਸੇ ਤੱਥ ਨੂੰ ਪ੍ਰਗਟ ਕਰਦਾ ਹੈ ।

ਗੁਰੂ ਕਰਨੀ ਦੇ ਅਦੁਤੀ ਪੱਖਾਂ ਨੂੰ ਪ੍ਰਗਟ ਕਰਨੀ ਲਈ ਰਬਾਬੀਆਂ, ਭੱਟਾਂ, ਭਾਈ ਗੁਰਦਾਸ, ਭਾਈ ਨੰਦ ਲਾਲ, ਗੁਰਦਾਸ ਸਿੰਘ ਅਤੇ ਸੈਨਾਪਤੀ ਆਦਿ ਹਜ਼ੂਰੀ ਸਿੱਖਾਂ ਨੇ ਗੁਰੂ ਦੀ ਮਹਿਮਾ ਦਾ ਗਾਇਨ ਕੀਤਾ ਹੈ । ਖ਼ਾਲਸੇ ਦੀ ਸਾਜਨਾ ਤੋਂ ਕੁਝ ਵਰ੍ਹੇ ਪਿਛੋਂ 18ਵੀਂ ਸਦੀ ਦੇ ਕਈ ਦਹਾਕੇ ਪੰਜਾਬ ਧਾਰਮਕ ਅਤੇ ਰਾਜਨੀਤਕ ਕੱਟੜਤਾ ਕਾਰਨ ਜੰਗਾਂ ਜੁੱਧਾਂ, ਘਲੂਘਾਰਿਆਂ ਅਤੇ ਖ਼ੂਨ ਖ਼ਰਾਬੇ ਦਾ ਅਖਾੜਾ ਬਣਿਆ ਰਿਹਾ ਹੈ। ਇਸ ਸਮੇਂ ਸਾਹਿਤਕ ਚਰਨਾ ਕਰਨ ਦਾ ਮਾਹੌਲ ਨਹੀਂ ਸੀ । ਇਸ ਲਈ ਗੁਰੂ ਇਤਿਹਾਸ ਨਾਲ ਸਬੰਧਤ ਰਚਨਾਵਾਂ ਬਹੁਤ ਹੀ ਘੱਟ ਮਿਲਦੀਆਂ ਹਨ । ਸੌ ਸਾਖੀ ਅਤੇ ਕੇਸਰ ਸਿੰਘ ਛਿਬਰ ਰਚਿਤ ਬੰਸਾਵਾਲੀ ਨਾਮਾ ਤੋਂ ਪਿਛੋਂ ਮਹਿਮਾ ਪ੍ਰਕਾਸ਼ ਹੀ ਇੱਕ ਅਜਿਹੀ ਰਚਨਾ ਹੈ ਜਿਸ ਵਿੱਚ ਦਸਾਂ ਗੁਰੂ ਸਾਹਿਬਾਨ ਦਾ ਇਤਿਹਾਸ ਲਿਖਿਆ ਮਿਲਦਾ ਹੈ ।

ਇਸ ਗ੍ਰੰਥ ਦੇ ਲੇਖਕ ਬਾਬਾ ਸਰੂਪ ਦਾਸ ਭੱਲਾ ਗੁਰੂ ਖਾਨਦਾਨ ਨਾਲ ਸਬੰਧਤ ਹਨ । ਇਸ ਵਿਦਵਾਨ ਸ੍ਰੀ ਗੁਰੂ ਅਮਰਦਾਸ ਜੀ ਦੀ ਨੌਵੀਂ ਪੀੜ੍ਹੀ ਵਿੱਚ ਹੋਏ ਹਨ । ਇਨ੍ਹਾਂ ਨੇ ਗੁਰਮਤਿ ਦੇ ਨਾਲ ਭਾਰਤੀ-ਦਰਸ਼ਨ ਦਾ ਵੀ ਡੂੰਘਾ ਅਧਿਐਨ ਕੀਤਾ ਹੋਇਆ ਸੀ । ਇਸ ਲਈ ਉਨ੍ਹਾਂ ਦੇ ਰਚੇ ਇਸ ਗ੍ਰੰਥ ਦੀ ਇਤਿਹਾਸਕ ਅਤੇ ਦਾਰਸ਼ਨਿਕ ਪੱਖ ਤੋਂ ਭਾਰੀ ਮਹੱਤਤਾ ਹੈ ।

ਭਾਸ਼ਾ ਵਿਭਾਗ, ਪੰਜਾਬ ਪੰਜਾਬੀ ਭਾਸ਼ਾ ਅਤੇ ਸਾਹਿਤ ਦੇ ਵਿਕਾਸ ਲਈ ਸ਼ੁਰੂ ਤੋਂ ਹੀ ਸੰਘਰਸ਼ਸ਼ੀਲ ਰਿਹਾ ਹੈ । ਗੁਰਮਤਿ ਸਾਹਿਤ ਪੰਜਾਬੀ ਸਾਹਿਤ ਦਾ ਇਕ ਅਣਮੋਲ ਹਿੱਸਾ ਹੀ ਨਹੀਂ ਸਗੋਂ ਇੱਕ ਵਿਸ਼ਾਲ ਚਾਨਣ ਮੁਨਾਰੇ ਦਾ ਰੂਪ ਹੈ । ਇਸ ਲਈ ਵਿਭਾਗ ਪੁਰਾਤਨ ਧਾਰਮਕ ਲਿਖਤਾਂ ਦਾ ਪੁਨਰ ਪ੍ਰਕਾਸ਼ਨ ਕਰਕੇ ਪੰਜਾਬੀ ਪਾਠਕਾਂ ਨੂੰ ਉਪਲਬਧ ਕਰਵਾਉਣਾ ਆਪਣਾ ਪਵਿਤਰ ਫ਼ਰਜ਼ ਸਮਝਦਾ ਹੈ । ਵਿਭਾਗ ਵਲੋਂ ਅਨੇਕ ਧਾਰਮਕ ਗ੍ਰੰਥਾਂ ਨੂੰ ਪੁਨਰ ਪ੍ਰਕਾਸ਼ਿਤ ਕੀਤਾ ਗਿਆ ਹੈ, ਜਿਨ੍ਹਾਂ ਵਿਚ ਗੁਰੂ ਪ੍ਰਤਾਪ ਸੂਰਜ ਗ੍ਰੰਥ, ਤਵਾਰੀਖ਼ ਗੁਰੂ ਸ਼ਬਦ ਰਤਨ ਪ੍ਰਕਾਸ਼ (ਤੁਕ ਤਤਕਰਾ) ਅਤੇ ਗੁਰ ਸ਼ਬਦ ਰਤਨਾਕਰ

ਮਹਾਨ-ਕੋਸ਼ ਆਦਿ ਦੇ ਨਾਂ ਵਰਣਨ ਯੋਗ ਹਨ ।

ਮਹਿਮਾ ਪ੍ਰਕਾਸ਼ ਤੋਂ ਬਿਨਾਂ ਉਪਰੋਕਤ ਰਚਨਾਵਾਂ ਪਹਿਲਾਂ ਵੀ ਛਪ ਚੁੱਕੀਆਂ ਸਨ, ਪਰ ਇਹ ਗ੍ਰੰਥ ਹੱਥ ਲਿਖਤ ਰੂਪ ਵਿਚ ਹੀ ਮਿਲਦਾ ਸੀ । 1970-71 ਵਿਚ ਭਾਸ਼ਾ ਵਿਭਾਗ ਨੇ ਅਨੇਕ ਲਾਇਬਰੇਰੀਆਂ ਵਿਚ ਪਏ ਖਰੜਿਆਂ ਦਾ ਅਧਿਐਨ ਕਰਨ ਉਪਰੰਤ ਮਹਿਮਾ ਪ੍ਰਕਾਸ਼ ਨੂੰ ਪਹਿਲੀ ਵਾਰ ਦੋ ਜਿਲਦਾਂ ਵਿਚ ਪ੍ਰਕਾਸ਼ਿਤ ਕੀਤਾ ।

ਇਸ ਰਚਨਾ ਨੂੰ ਪੰਜਾਬੀ ਪਾਠਕਾਂ ਅਤੇ ਖੋਜੀ ਵਿਦਵਾਨਾਂ ਵੱਲੋਂ ਭਰਪੂਰ ਸਤਿਕਾਰ ਦਿੱਤਾ ਗਿਆ ਹੈ । ਕਾਫ਼ੀ ਦੇਰ ਤੋਂ ਇਹ ਪੁਸਤਕ ਹੁਣ ਸਟਾਕ ਵਿਚ ਉਪਲਬਧ ਨਹੀਂ ਸੀ ਅਤੇ ਪੰਜਾਬੀ ਪਾਠਕ ਇਸ ਦੀ ਮੰਗ ਕਰ ਰਹੇ ਸਨ । ਉਤਮ ਸਿੰਘ ਭਾਟੀਆ ਤੋਂ ਇਸ ਗ੍ਰੰਥ ਨੂੰ ਸੰਪਾਦਿਤ ਕਰਵਾਇਆ ਗਿਆ ਹੈ ਅਤੇ ਇਸ ਵਿੱਚ ਲੋੜੀਂਦੀਆਂ ਟਿੱਪਣੀਆਂ ਅਤੇ ਹਵਾਲਿਆਂ ਦੀ ਭਰਪੂਰ ਵਿਆਖਿਆ ਦਿੱਤੀ ਗਈ ਹੈ ਤਾਂ ਜੋ ਪਾਠਕ ਇਸ ਰਚਨਾ ਦੇ ਬਿਆਨ ਨੂੰ ਸਪਸ਼ਟਤਾ ਅਤੇ ਆਸਾਨੀ ਨਾਲ ਗ੍ਰਹਿਣ ਕਰ ਸਕਣ ।

ਇਸ ਵਰ੍ਹੇ ਖ਼ਾਲਸਾ ਸਾਜਨਾ ਦੀ ਤੀਜੀ ਸ਼ਤਾਬਦੀ ਵਿਸ਼ਾਲ ਪੱਧਰ ਤੇ ਮਨਾਈ ਜਾ ਰਹੀ ਹੈ । ਇਸ ਸ਼ੁਭ ਅਵਸਰ ਤੇ ਵਿਭਾਗ ਵੱਲੋਂ ਇਸ ਗ੍ਰੰਥ ਦੇ ਸੰਪਾਦਿਤ ਰੂਪ ਨੂੰ ਉਚੇਚੇ ਤੌਰ ਤੇ ਪੁਨਰ ਪ੍ਰਕਾਸ਼ਿਤ ਕੀਤਾ ਗਿਆ ਹੈ । ਇਸਨੂੰ ਤਿੰਨ ਜਿਲਦਾਂ ਵਿਚ ਵੰਡਿਆ ਗਿਆ ਹੈ । ਪਹਿਲੀ ਜਿਲਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬ੍ਰਿਤਾਂਤ ਹੈ । ਇਸ ਦਾ ਨਾਂ ਗੁਰੂ ਨਾਨਕ ਮਹਿਮਾ ਅਰਥਾਤ ਮਹਿਮਾ ਪ੍ਰਕਾਸ਼ ਭਾਗ I ਰੱਖਿਆ ਗਿਆ ਹੈ । ਦੂਜੀ ਜਿਲਦ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ ਦਾ ਗੁਰ ਇਤਿਹਾਸ ਦਰਜ ਹੈ । ਇਸ ਦਾ ਨਾਂ ਮਹਿਮਾ ਪ੍ਰਕਾਸ਼ ਭਾਗ-ਦੂਜਾ(ਖੰਡ-I) ਹੈ । ਮਹਿਮਾ ਪ੍ਰਕਾਸ਼ ਭਾਗ ਤੀਜਾ (ਖੰਡ-II)ਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਜੀ ਤੱਕ ਪੰਜਾਂ ਪਾਤਸ਼ਾਹੀਆਂ ਦੇ ਇਤਿਹਾਸ ਦਾ ਵਰਣਨ ਹੈ ।

ਸਾਨੂੰ ਪੂਰਨ ਆਸ ਹੈ ਕਿ ਗੁਰਮਤਿ ਸਾਹਿਤ ਦੇ ਰਸੀਲੇ, ਪੰਜਾਬੀ ਪਾਠਕ ਅਤੇ ਵਿਦਵਾਨ, ਵਿਭਾਗ ਦੀ ਇਸ ਭੇਟਾ ਦਾ ਨਿੱਘਾ ਸੁਆਗਤ ਕਰਨਗੇ ।

ਡਾ. ਮਦਨ ਲਾਲ ਹਸੀਜਾ
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ

# ਭੂਮਿਕਾ

ਬਾਬਾ ਸਰੂਪ ਦਾਸ ਭੱਲਾ ਅਤੇ ਉਨ੍ਹਾਂ ਦਾ 'ਮਹਿਮਾ ਪ੍ਰਕਾਸ਼' ਪੰਜਾਬ ਦੇ ਇਤਿਹਾਸ, ਸਾਹਿਤ, ਭਾਸ਼ਾ ਅਤੇ ਸਭਿਆਚਾਰ ਦੇ ਪਰਿਪੇਖ ਵਿਚ ਮਹਤਵਪੂਰਣ ਅਤੇ ਅਭੁਲ ਨਿਧੀ ਹੈ। ਆਪ ਨੇ ਆਪਣੀ ਇਸ ਪੁਸਤਕ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਗੁਰੂ ਗੋਬਿੰਦ ਸਿੰਘ ਜੀ ਤਕ, ਦਸਾਂ ਗੁਰੂ ਸਾਹਿਬਾਨ ਦਾ ਜੀਵਨ, ਸਿਖਿਆਵਾਂ, ਯਾਤਰਾਵਾਂ ਅਤੇ ਪ੍ਰਚਾਰ ਦਾ ਰੋਚਕ ਸਾਹਿਤਿਕ ਇਤਿਹਾਸ ਪੇਸ਼ ਕਰਕੇ ਬਾਅਦ ਵਿਚ ਆਉਣ ਵਾਲੇ ਵਿਦਵਾਨਾਂ, ਲੇਖਕਾਂ ਅਤੇ ਪਾਠਕਾਂ ਲਈ ਸੁਯੋਗ ਪੱਥ ਪ੍ਰਦਰਸ਼ਕ ਵਾਲੀ ਭੂਮਿਕਾ ਨਿਭਾਈ ਹੈ। ਪੰਜਾਬ ਦੇ ਸਾਹਿਤ, ਭਾਸ਼ਾ, ਇਤਿਹਾਸ ਅਤੇ ਸਭਿਆਚਾਰ ਦੇ ਪਿੜ ਵਿਚ ਉਨ੍ਹਾਂ ਦੀ ਇਹ ਇਕ ਅਦੁੱਤੀ ਸੁਗਾਤ ਹੈ। ਜਿਸਨੂੰ ਕਦੀ ਭੁਲਾਇਆ ਨਹੀਂ ਜਾ ਸਕਦਾ।

ਬਾਬਾ ਸਰੂਪ ਦਾਸ ਭੱਲਾ ਦੇ ਜੀਵਨ ਦੇ ਹਾਲਾਤ ਅਤੇ ਮਹੱਤਵਪੂਰਣ ਕੰਮਾਂ ਨੂੰ ਦਰਸਾਉਣ ਵਾਲੀ ਬਹੁਤ ਘੱਟ ਸਮੱਗਰੀ ਉਪਲਬਧ ਹੈ। ਇਸਦੇ ਕਈ ਕਾਰਨ ਹਨ:

1. ਸੁਭਾ ਦੀ ਬੇਨਿਆਜ਼ੀ ਜਾਂ ਤਿਆਗਵਾਦ ਦੀ ਭਾਵਨਾ ਕਰਕੇ, ਉਹ ਆਪਣੇ ਬਾਰੇ ਕੁਝ ਵੀ ਕਹਿਣਾ ਜਾਂ ਦਸਣਾ ਪਸੰਦ ਨਹੀਂ ਕਰਦੇ।
2. ਉਨ੍ਹਾਂ ਦੇ ਜੀਵਨ ਸੰਬੰਧੀ ਸਾਮੱਗਰੀ ਨੂੰ ਇਕੱਤਰ ਕਰਨ ਜਾਂ ਸੰਭਾਲਣ ਦਾ ਕਾਰਜ ਕਿਸੇ ਨੇ ਵੀ ਨਿਭਾਉਣ ਦਾ ਉਪਰਾਲਾ ਨਹੀਂ ਕੀਤਾ।

ਇਸ ਲਈ ਜਦੋਂ ਅਸੀਂ ਇਨ੍ਹਾਂ ਸਨਾਤਨੀ ਸਾਹਿਤਕਾਰਾਂ ਸੰਬੰਧੀ ਕੁਝ ਜਾਣਨਾ ਚਾਹੁੰਦੇ ਹਾਂ ਤਾਂ (1) ਅੰਦਰਲੀਆਂ ਅਤੇ (2) ਬਾਹਰਲੀਆਂ ਗਵਾਹੀਆਂ ਦੇ ਆਧਾਰ ਤੇ ਕਿਸੇ ਸਿੱਟੇ ਤੇ ਪੁਜਣ ਦਾ ਪ੍ਰਯਤਨ ਕਰਦੇ ਹਾਂ।

ਇਸ ਤਰ੍ਹਾਂ ਬਾਬਾ ਸਰੂਪ ਦਾਸ ਭੱਲਾ ਵੀ ਉਨ੍ਹਾਂ ਪ੍ਰਾਚੀਨ ਕਵੀਆਂ ਵਿਚੋਂ ਇਕ ਹਨ ਜਿਨ੍ਹਾਂ ਦੇ ਜੀਵਨ ਸੰਬੰਧੀ ਲੋੜੀਂਦੀ ਸਾਮੱਗਰੀ ਇਕੱਠੀ ਕਰਨ ਵਿਚ ਕਈ ਔਕੜਾਂ ਅਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

**ਜਨਮ ਸਥਾਨ ਅਤੇ ਮਾਪੇ**

ਬਾਬਾ ਸਰੂਪ ਦਾਸ (ਕਈ ਥਾਈਂ ਆਪ ਆਪਣਾ ਨਾਮ ਸਰੂਪ ਚੰਦ ਵੀ ਲਿਖਦੇ ਹਨ) ਭੱਲਾ ਦਾ ਜਨਮ 1800 ਬਿਕਰਮੀ ਮੁਤਾਬਿਕ 1744 ਈਸਵੀ (ਅਨੁਮਾਨਿਤ) ਨੂੰ ਬਾਬਾ ਬਾਹੜ ਮਲ ਜੀ ਦੇ ਗ੍ਰਹਿ ਵਿਖੇ ਗੋਇੰਦਵਾਲ, ਜ਼ਿਲਾ-ਅੰਮ੍ਰਿਤਸਰ ਵਿਚ ਹੋਇਆ। ਆਪ ਜੀ ਦੀ ਮਾਤਾ ਦਾ ਨਾਮ ਕਿਧਰੇ ਵੀ ਲਿਖਿਆ ਨਹੀਂ ਮਿਲਦਾ।

**ਭੱਲਾ ਖਾਨਦਾਨ ਅਤੇ ਬਾਬਾ ਸਰੂਪ ਦਾਸ**

ਗੁਰੂ ਸਾਹਿਬ (ਗੁਰੂ ਅਮਰਦਾਸ) ਜੀ ਦੇ ਭੱਲਾ ਖਾਨਦਾਨ ਨਾਲ ਬੜੇ ਨਿਕਟਵਰਤੀ ਸੰਬੰਧ ਸਨ। ਬਾਬਾ ਸਰੂਪ ਦਾਸ ਜੀ ਗੁਰੂ ਅਮਰਦਾਸ ਜੀ ਦੀ ਨੌਵੀਂ ਪੀੜ੍ਹੀ ਵਿਚੋਂ ਸਨ। ਆਪ ਜੀ ਦੀ ਪੂਰੀ ਬੰਸਾਵਲੀ ਨਿਮਨ ਅਨੁਸਾਰ ਹੈ :-

## ਬੰਸਾਵਲੀ ਬਾਬਾ ਸਰੂਪ ਦਾਸ ਭੱਲਾ

ਗੁਰੂ ਅਮਰਦਾਸ ਜੀ

ਮੋਹਰੀ ਜੀ — ਮੋਹਨ ਜੀ

ਅਰਥਮਲ ਜੀ — ਅਨੰਦ ਜੀ — ਅਰਜਾਨੀ ਜੀ

ਬਿਹਾਰੀ ਦਾਸ — ਮਥਰਾ ਦਾਸ — ਸੁੰਦਰ ਦਾਸ — ਦੁਆਰਕਾ ਦਾਸ — ਦਿਆਲ ਦਾਸ

ਸੰਗਤ ਰਾਇ — ਖਾਨ ਚੰਦ — ਸੁਲਤਾਨ ਸਿੰਘ

ਭਗਵਾਨ ਦਾਸ — ਨੰਦ ਲਾਲ — ਭਾਨ ਦਾਸ — ਮੇਘ ਰਾਜ

ਨਰੈਣ ਦਾਸ — ਦੀਨ ਦਿਆਲ — ਗੁਰਬਖਸ਼ ਰਾਇ — ਰਤਨ ਸਿੰਘ

ਨੌਬਤ ਰਾਇ — ਬਾਹੜ ਮੱਲ

ਬਾਬਾ ਸਰੂਪ ਚੰਦ — ਬੰਸੀਧਰ — ਭੋਲਾ ਸਿੰਘ — ਆਤਮਾ ਰਾਮ

ਬਾਬਾ ਸਰੂਪ ਚੰਦ

ਬਾਬਾ ਕਿਰਪਾ ਦਿਆਲ ਸਿੰਘ

ਬਾਬਾ ਮੋਹਰ ਸਿੰਘ — ਬਾਬਾ ਚੜ੍ਹਤ ਸਿੰਘ

ਬਾਬਾ ਪ੍ਰੇਮ ਸਿੰਘ

ਬਚਿੱਤਰ ਸਿੰਘ — ਬਸੰਤ ਸਿੰਘ

ਸੰਤ ਸਿੰਘ

ਜਵਾਹਰ ਸਿੰਘ — ਕੇਸਰ ਸਿੰਘ

ਬਾਬਾ ਸਾਧੂ ਸਿੰਘ

ਬਾਬਾ ਸੁਮੇਰ ਸਿੰਘ
ਪਟਨਾ ਸਾਹਿਬ ਵਾਲੇ

ਪ੍ਰੀਤਮ ਸਿੰਘ — ਧਰਮ ਸਿੰਘ — ਦਲੀਪ ਸਿੰਘ

ਬਾਬਾ ਸਰੂਪ ਦਾਸ ਭੱਲਾ ਨੇ ਆਪਣੀ ਕ੍ਰਿਤੀ 'ਮਹਿਮਾ ਪ੍ਰਕਾਸ਼' ਵਿਚ ਆਪਣੇ ਖਾਨਦਾਨ ਨਾਲ ਜਾਣ ਪਛਾਣ ਕਰਾਉਂਦਿਆ ਲਿਖਿਆ ਹੈ :-

ਬਾਬਾ ਮੋਹਰੀ ਜੀ ਗੁਰੂ ਅਮਰਦਾਸ ਜੀ ਦੇ ਵੱਡੇ ਸੁਪੁੱਤਰ ਸਨ ਅਤੇ ਮੋਹਨ ਜੀ

ਛੋਟੇ । ਇਸ ਦੀ ਪੁਸ਼ਟੀ ਕੇਸਰ ਸਿੰਘ ਛਿਬਰ ਦੇ 'ਬੰਸਾਵਲੀ ਨਾਮਾ' ਤੋਂ ਵੀ ਹੁੰਦੀ ਹੈ । ਇਸਦੇ ਅਨੁਸਾਰ ਮੋਹਰੀ ਜੀ ਦਾ ਜਨਮ 1596 ਬਿਕਰਮੀ ਵਿਚ ਅਤੇ ਮੋਹਨ ਜੀ ਦਾ 1611 ਵਿਚ ਹੋਇਆ । ਪਰੰਤੂ ਸਾਖੀ ਬੀਬੀ ਭਾਨੀ ਜੀ ਵਿਚ ਮੋਹਰੀ ਜੀ ਦਾ ਨਾਂ ਦੂਜੇ ਨੰਬਰ ਤੇ ਦਿੱਤਾ ਹੋਇਆ ਹੈ । ਭਾਈ ਗੁਰਦਾਸ ਭੱਲਾ ਵੀ ਦੂਜੇ ਵਿਚਾਰ ਦੀ ਪ੍ਰੋੜ੍ਹਤਾ ਕਰਦਾ ਹੈ । ਭਾਈ ਕਾਨ੍ਹ ਸਿੰਘ ਨਾਭਾ ਵੀ ਬਾਦ ਵਿਚ ਆਏ ਵਿਚਾਰ ਦੀ ਪ੍ਰੋੜ੍ਹਤਾ ਕਰਦਾ ਹੈ ।

ਬਾਬਾ ਸਰੂਪ ਦਾਸ ਜੀ ਨੇ ਆਪਣੀ ਕ੍ਰਿਤੀ ਵਿਚ ਬਾਬਾ ਮੋਹਨ ਜੀ ਦੇ ਪਰਿਵਾਰ ਦੇ ਕੇਵਲ ਦੋ ਵਿਅਕਤੀਆਂ ਸੰਬੰਧੀ ਵਿਵਰਣ ਪੇਸ਼ ਕੀਤਾ ਹੈ । ਇਹ ਵਿਅਕਤੀ ਹਨ : ਬਾਬਾ ਮੋਹਨ ਜੀ ਅਤੇ ਉਨ੍ਹਾਂ ਦੇ ਸਪੁੱਤਰ ਸਹੰਸ ਰਾਮ ਜੀ ।

ਇਸਦੇ ਵਿਪਰੀਤ ਬਾਬਾ ਮੋਹਰੀ ਜੀ ਦੇ ਪਰਿਵਾਰ ਦੇ ਕਈ ਵਿਅਕਤੀਆਂ ਦਾ ਵੇਰਵਾ ਉਪਲਬਧ ਹੈ :-

ਬਾਬਾ ਮੋਹਰੀ ਜੀ, ਬਾਬਾ ਅਨੰਦ ਜੀ, ਬਾਬਾ ਅਰਥ ਮਲ ਜੀ ਅਤੇ ਬਾਬਾ ਦੁਆਰਕਾ ਦਾਸ ਜੀ ।

ਮਹਿਮਾ ਪ੍ਰਕਾਸ਼ ਇਸ ਤੱਥ ਨੂੰ ਵੀ ਉਜਾਗਰ ਕਰਦਾ ਹੈ ਕਿ ਮੋਹਰੀ ਜੀ ਦਾ ਪਰਿਵਾਰ ਹੀ ਗੋਇੰਦਵਾਲ ਵਿਖੇ ਛਾਇਆ ਰਿਹਾ ਹੈ ਅਤੇ ਗੁਰੂਆਂ ਨਾਲ ਵੀ ਉਨ੍ਹਾਂ ਦੇ ਸੰਬੰਧ ਲਗਾਤਾਰ ਚੰਗੇ ਬਣੇ ਰਹੇ ਹਨ ।

ਗੁਰੂ ਸਾਹਿਬਾਨ ਨੂੰ ਗੁਰੂਗੱਦੀ ਤੇ ਬਿਠਾਉਣ ਵਿਚ ਵੀ ਇਨ੍ਹਾਂ ਮਹਾਂਪੁਰਖਾਂ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ । ਮਹਿਮਾ ਪ੍ਰਕਾਸ਼ ਦਾ ਕਰਤਾ ਤਾਂ ਇਹ ਲਿਖਦਾ ਹੈ ਕਿ ਗੁਰੂ ਗੱਦੀ ਦੇ ਮਾਮਲੇ ਵਿਚ ਉਨ੍ਹਾਂ ਦਾ ਫੈਸਲਾ ਹੀ ਅੰਤਮ ਸਮਝਿਆ ਜਾਂਦਾ ਸੀ । ਇਸ ਗੱਲ ਨੂੰ ਸਪੱਸ਼ਟ ਕਰਦਿਆਂ ਉਹ ਲਿਖਦਾ ਹੈ :-

1. ਬਾਬਾ ਪ੍ਰਿਥੀ ਚੰਦ, ਮਹਾਦੇਵ ਅਤੇ ਗੁਰੂ ਅਰਜਨ ਦੇਵ ਜੀ ਦੇ ਮਾਮਲੇ ਨੂੰ ਵੀ ਇਨ੍ਹਾਂ ਮਹਾਂਪੁਰਖਾਂ (ਬਾਬਾ ਮੋਹਰੀ ਜੀ) ਨੇ ਹੀ ਸੁਲਝਾਇਆ ਸੀ ।
2. ਧੀਰ ਮਲ ਅਤੇ ਗੁਰੂ ਤੇਗ ਬਹਾਦਰ ਜੀ ਵਿਚਕਾਰ ਜੋ ਵਾਦ ਵਿਵਾਦ ਛਿੜਿਆ ਉਸਨੂੰ ਬਾਬਾ ਦੁਆਰਕਾ ਦਾਸ ਜੀ ਨੇ ਸੁਲਝਾਇਆ ।
3. ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਅਰਥ ਮਲ ਜੀ ਦੀ ਪਾਲਕੀ ਨੂੰ ਚੁਕਣਾ ਵੀ ਇਸੇ ਦੇ ਅਨੁਰੂਪ ਹੈ ।
4. ਇਸੇ ਦੀ ਅਗਲੀ ਕੜੀ ਮਾਤਾ ਜਾਨਕੀ ਜੀ ਦਾ ਦੁਆਰਕਾ ਦਾਸ ਜੀ ਦੀ ਪੂਜਾ ਕਰਨਾ ਹੈ ।

ਇਹ ਸਾਰੀਆਂ ਮਿਸਾਲਾਂ ਇਸ ਗੱਲ ਦਾ ਪ੍ਰਮਾਣ ਪ੍ਰਸਤੁਤ ਕਰਦੀਆਂ ਹਨ ਕਿ ਗੁਰੂ ਘਰ/ਗੁਰੂ ਦਰਬਾਰ ਵਿਚ ਇਨ੍ਹਾਂ ਨੂੰ (ਭੱਲਾ ਖਾਨਦਾਨ ਦੇ ਲੋਕਾਂ ਨੂੰ) ਭਰਵਾਂ ਆਦਰ ਸਤਿਕਾਰ ਮਿਲਦਾ ਸੀ ।

ਪਰ ਭਾਈ ਗੁਰਦਾਸ ਭੱਲਾ ਉਪਰਲੇ ਮਤਿ ਦੀ ਤਸਦੀਕ ਕਰਦੇ ਪ੍ਰਤੀਤ ਨਹੀਂ

ਹੁੰਦੇ। ਉਹ ਮੋਹਰੀ ਜੀ ਦਾ ਜ਼ਿਕਰ ਕੋਈ ਬਹੁਤੇ ਸਤਿਕਾਰ ਨਾਲ ਨਹੀਂ ਕਰਦੇ। ਉਨ੍ਹਾਂ ਨੇ ਗੁਰੂ ਘਰ ਦੇ ਵਿਰੋਧੀਆਂ ਵਿਚ ਬਾਬਾ ਮੋਹਰੀ ਜੀ ਦਾ ਨਾਂ ਵੀ ਲਿਖਿਆ ਹੈ।

ਇੰਜ ਬਾਬਾ ਸਰੂਪ ਦਾਸ ਭੱਲਾ ਗੁਰੂ ਅਮਰਦਾਸ ਜੀ ਦੀ ਕੁਲ/ਪਰੰਪਰਾ ਵਿਚੋਂ ਸਨ। ਬੇਸ਼ਕ ਉਨ੍ਹਾਂ ਦੀ ਮ੍ਰਿਤੂ ਸੰਬੰਧੀ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਨੇ ਲੰਬੀ ਆਯੂ ਭੋਗੀ। ਕਿਉਂਕਿ ਆਪ ਜੀ ਦਾ ਜਨਮ 1800 ਬਿਕਰਮੀ ਵਿਚ ਹੋਇਆ ਅਤੇ ਮਹਿਮਾ ਪ੍ਰਕਾਸ਼ ਗ੍ਰੰਥ ਨੂੰ ਆਪਨੇ 1833 ਬਿਕਰਮੀ ਵਿਚ ਮੁਕੰਮਲ ਕੀਤਾ।

## ਸ਼ਖਸੀਅਤ

ਬਾਬਾ ਸਰੂਪ ਦਾਸ ਜੀ ਉਨ੍ਹਾਂ ਸਨਾਤਨ ਵਿਅਕਤੀਆਂ ਵਿਚੋ ਇਕ ਸਨ ਜਿਨ੍ਹਾਂ ਨੇ ਪ੍ਰਾਚੀਨ ਭਾਰਤੀ ਗ੍ਰੰਥਾਂ ਅਤੇ ਗੁਰਬਾਣੀ ਦਾ ਡੂੰਘਾ ਅਧਿਐਨ ਕੀਤਾ ਸੀ। ਇਹ ਦੋਵੇਂ ਗੱਲਾਂ ਉਨ੍ਹਾਂ ਦੀ ਰਚਨਾ ਵਿਚੋਂ ਸਪੱਸ਼ਟ ਹੁੰਦੀਆਂ ਹਨ।

ਸਨਾਤਨ ਅਤੇ ਸਿੱਖ ਵਿਚਾਰਧਾਰਾ ਦਾ ਸੰਗਮ ਹੋਣ ਕਰਕੇ ਉਨ੍ਹਾਂ ਦੀ ਦ੍ਰਿਸ਼ਟੀ ਬੜੀ ਵਿਸ਼ਾਲ ਸੀ। ਉਨ੍ਹਾਂ ਲਈ ਨਾ ਕੋਈ ਵੈਰੀ ਸੀ ਅਤੇ ਨਾ ਹੀ ਬਿਗਾਨਾ।

ਉਨ੍ਹਾਂ ਨੂੰ ਇਸ ਗੱਲ ਦਾ ਮਾਣ ਹੈ ਕਿ ਉਹ ਗੁਰੂ ਅੰਸ਼ ਹਨ। ਇਸੇ ਕਰਕੇ ਉਹ ਆਪਣੇ ਖਾਨਦਾਨ ਦੇ ਲੋਕਾਂ ਦੀ ਅਜ਼ਮਤ ਨੂੰ ਦੂਜਿਆਂ ਦੇ ਮੁਕਾਬਲੇ ਤੇ ਵਧਾ ਕੇ ਪੇਸ਼ ਕਰਦੇ ਹਨ।

ਕੁਲ ਮਿਲਾਕੇ ਆਖਿਆ ਜਾ ਸਕਦਾ ਹੈ ਕਿ ਉਨ੍ਹਾਂ ਦੀ ਸ਼ਖ਼ਸੀਅਤ ਦੇ ਮੀਰੀ ਗੁਣਾਂ ਵਿਚ ਸਹਿਨਸ਼ੀਲਤਾ, ਭਰੱਪਣ ਅਤੇ ਸਰਬਤਮਾਨਵੀ ਪ੍ਰਾਣੀਆਂ ਨਾਲ ਮਿਲਕੇ ਚਲਣ ਦੀ ਪ੍ਰਵਿਰਤੀ ਵਿਸ਼ੇਸ਼ ਤੌਰ ਤੇ ਉਘੜਦੀ ਹੈ।

## ਸਿਖਿਆ ਦੀਖਿਆ

ਬਾਬਾ ਸਰੂਪ ਦਾਸ ਭੱਲਾ ਦੀ ਸਿਖਿਆ ਦੀਖਿਆ ਦਾ ਸਿਲਸਿਲਾ ਕੀ ਰਿਹਾ ਹੋਵੇਗਾ? ਇਸ ਸੰਬੰਧੀ ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਸਾਡੀ ਸਹਾਇਤਾ ਨਹੀਂ ਕਰਦੀਆਂ। ਪਰ ਉਨ੍ਹਾਂ ਦੀ ਮਿਥਿਹਾਸ, ਇਤਿਹਾਸ, ਪਰੰਪਰਾ ਅਤੇ ਸਭਿਆਚਾਰ ਦੀ ਡੂੰਘੀ ਜਾਣਕਾਰੀ ਇਸ ਗੱਲ ਦੀ ਤਸਦੀਕ ਜ਼ਰੂਰ ਕਰਦੀ ਹੈ ਕਿ ਉਨ੍ਹਾਂ ਦੀ ਸਿਖਿਆ ਦੀਖਿਆ ਦਾ ਸਿਲਸਿਲਾ ਵਿਸ਼ੇਸ਼ਗ ਉਸਤਾਦਾਂ ਦੀ ਦੇਖ ਰੇਖ ਵਿਚ ਸੰਪੰਨ ਹੋਇਆ ਹੋਵੇਗਾ। ਇਹ ਗੱਲ ਉਨ੍ਹਾਂ ਦੀ ਸਨਾਤਨ ਹਿੰਦੂ ਵਿਚਾਰਧਾਰਾ ਦੇ ਗਿਆਤਾ ਹੋਣ, ਇਸਲਾਮੀ ਰਹਿਤਲ ਦੀ ਸਮ੍ਰਿਧ ਵਾਕਫੀਅਤ ਰਖਣ ਅਤੇ ਸਿੱਖ ਧਰਮ ਦੀਆਂ ਉਘੜਵੀਆਂ ਵਿਸ਼ੇਸ਼ਤਾਵਾਂ ਬਾਰੇ ਸਜਗ ਹੋਣ ਤੋਂ ਸਪਸ਼ਟ ਹੋ ਜਾਂਦੀ ਹੈ।

## ਵਿਚਾਰਧਾਰਾ

ਬਾਬਾ ਸਰੂਪ ਦਾਸ ਭੱਲਾ ਦੀ ਵਿਚਾਰਧਾਰਾ ਮਾਨਵਵਾਦੀ ਹੈ। ਉਹ ਸਿੱਖ ਧਰਮ

ਦੇ ਅਨੁਯਾਈ ਹਨ। ਸਨਾਤਨ ਹਿੰਦੂ ਵਿਚਾਰਧਾਰਾ ਅਤੇ ਰਹਿਣੀ ਦੇ ਪ੍ਰਸ਼ੰਸਕ ਹਨ ਅਤੇ ਇਸਲਾਮ ਦੀਆਂ ਚੰਗੀਆਂ ਗੱਲਾਂ ਦੀ ਵੀ ਕਦਰ ਕਰਦੇ ਹਨ। ਕੁਝ ਲੋਕਾਂ ਨੂੰ ਉਨ੍ਹਾਂ ਦੀ ਧਾਰਮਿਕ ਉਦਾਰਤਾ ਅਤੇ ਸਹਿਨਸ਼ੀਲਤਾ ਬਹੁਤੀ ਚੰਗੀ ਨਹੀਂ ਲਗਦੀ ਪਰ ਜਿਸ ਯੁਗ ਵਿਸ਼ੇਸ਼ ਦੀ ਉਹ ਉਪਜ ਹਨ ਜਾਂ ਜਿਸ ਯੁਗ ਵਿਸ਼ੇਸ਼ ਦੀ ਉਹ ਪ੍ਰਤਿਨਿਧਤਾ ਕਰ ਰਹੇ ਹਨ ਉਸ ਵਿਚ ਇਸੇ ਪ੍ਰਕਾਰ ਦੀ ਵਿਚਾਰਧਾਰਾ ਪ੍ਰਧਾਨ ਸੀ।

## ਧਾਰਮਿਕ ਦ੍ਰਿਸ਼ਟੀਕੋਣ

ਬਾਬਾ ਸਰੂਪ ਦਾਸ ਜੀ ਭੱਲਾ ਸਿੱਖ ਧਰਮ ਦੇ ਪੱਕੇ ਅਨੁਯਾਈ, ਪ੍ਰਚਾਰਕ ਅਤੇ ਪ੍ਰਸਾਰਿਕ ਹਨ ਪਰ ਉਨ੍ਹਾਂ ਦੀ ਪ੍ਰਿਸ਼ਠਭੂਮੀ ਵਿਚ ਸਨਾਤਨੀ ਹਿੰਦੂ ਰਹਿਤ ਮਰਯਾਦਾ ਪੂਰੀ ਤਰ੍ਹਾਂ ਹਾਵੀ ਹੈ। ਉਹ ਵੇਦਾਂ ਨੂੰ ਅਨਾਦੀ ਸਵੀਕਾਰ ਕਰਦੇ ਹਨ ਅਤੇ ਇਸ ਗੱਲ ਵਿਚ ਪੂਰਾ ਵਿਸ਼ਵਾਸ ਰਖਦੇ ਹਨ ਕਿ ਜਦੋਂ ਜਦੋਂ ਵੀ ਅਧਰਮ ਵਧਦਾ ਹੈ ਕੋਈ ਨਾ ਕੋਈ ਮਹਾਂ ਪੁਰਖ ਉਸ ਅੰਧਕਾਰ ਵਿਚ ਪ੍ਰਕਾਸ਼ ਵੰਡਣ ਲਈ ਜ਼ਰੂਰ ਪਧਾਰਦਾ ਹੈ। ਉਹ ਜਿਸ ਵਿਚਾਰਧਾਰਾ ਦਾ ਪ੍ਰਚਾਰ/ਪ੍ਰਸਾਰ ਕਰਦਾ ਹੈ, ਉਹ ਵੇਦ ਅਨੁਸਾਰੀ ਹੈ। ਇਸ ਗੱਲ ਨੂੰ ਤਾਂ ਉਹ ਇੰਨੀ ਸ਼ਿਦਤ ਨਾਲ ਕਹਿੰਦੇ ਹਨ ਕਿ ਇਸਲਾਮ ਵੀ ਉਨ੍ਹਾਂ ਦੇ ਘੇਰੇ ਤੋ ਬਾਹਿਰ ਨਹੀਂ ਰਹਿੰਦਾ। ਉਹ ਕਈ ਥਾਵਾਂ ਤੇ 'ਵੇਦ ਅਥਰਵਨ' ਦੇ ਪ੍ਰਚਾਰ/ਪ੍ਰਸਾਰ ਦੀ ਗੱਲ ਮੁਕਤ ਕੰਠ ਨਾਲ ਕਰਦੇ ਹਨ।

ਇਸੇ ਤਰ੍ਹਾਂ ਭਾਰਤੀ ਵਿਚਾਰਧਾਰਾ ਅਨੁਸਾਰ ਪਵਿੱਤਰ ਨਦੀਆਂ, ਸਰੋਵਰਾਂ, ਪਰਬਤਾਂ, ਦੇਵੀ ਦੇਵਤਿਆਂ ਅਤੇ ਅਵਤਾਰਾਂ ਦਾ ਜ਼ਿਕਰ ਵੀ ਉਨ੍ਹਾਂ ਨੇ ਸ਼ਰਧਾਵਸ਼ ਹੀ ਕੀਤਾ ਹੈ।

ਸਿੱਖੀ ਦੀ ਗੱਲ ਕਰਦਿਆਂ ਉਹ ਭੱਲਾ ਖਾਨਦਾਨ ਦੇ ਲੋਕਾਂ ਨੂੰ ਵਿਸ਼ੇਸ਼ ਸ਼ੀਰਸ਼ ਸਥਾਨ ਦੇ ਧਾਰਨੀ ਸਿੱਧ ਕਰਦੇ ਹਨ। ਸਿੱਖ ਧਰਮ ਇਸ ਤਰ੍ਹਾਂ ਦੀ ਊਚ ਨੀਚ ਨੂੰ ਸਵੀਕਾਰ ਨਹੀਂ ਕਰਦਾ ਪਰ ਇਹ ਉਨ੍ਹਾਂ ਦੀ ਮਜਬੂਰੀ ਹੈ। ਉਨ੍ਹਾਂ ਦੀ ਸਿਖ ਵਿਚਾਰਧਾਰਾ ਦਾ ਭਵਨ ਸਨਾਤਨ ਹਿੰਦੂ ਵਿਚਾਰਾਂ ਦੀ ਬੁਨਿਆਦ ਤੇ ਉਸਰਿਆ ਹੈ।

ਇੰਜ ਉਨ੍ਹਾਂ ਦਾ ਧਾਰਮਿਕ ਦ੍ਰਿਸ਼ਟੀਕੋਣ ਉਦਾਤ ਅਤੇ ਉਦਾਰ ਹੈ ਕਿਉਂਕਿ ਉਨ੍ਹਾਂ ਦੀ ਧਾਰਮਿਕ ਵਿਚਾਰਧਾਰਾ ਦੀਆਂ ਕਮਜ਼ੋਰੀਆਂ ਕਿਸੇ ਨੂੰ ਕੋਈ ਹਾਨੀ ਨਹੀਂ ਪਹੁੰਚਾਦੀਆਂ। ਦਰਅਸਲ ਉਹ ਸਨਾਤਨੀ ਸਿਖ ਮਰਯਾਦਾ ਦੇ ਪ੍ਰਚਾਰਕ ਅਤੇ ਪ੍ਰਸਾਰਿਕ ਹਨ। ਅੱਜ ਵੀ ਸਾਨੂੰ ਇਸ ਤਰ੍ਹਾਂ ਦੇ ਲੋਕ ਵੱਡੀ ਮਾਤਰਾ ਵਿਚ ਮਿਲ ਜਾਂਦੇ ਹਨ।

## ਭੱਲਾ ਖਾਨਦਾਨ ਦੇ ਕੁਝ ਹੋਰ ਵਿਦਵਾਨ

ਗੁਰੂ ਸਾਹਿਬਾਨ ਦੇ ਵਰੋਸਾਏ ਇਸ ਭੱਲਾ ਖਾਨਦਾਨ ਨੇ ਕਈ ਸੁਪ੍ਰਸਿੱਧ ਵਿਦਵਾਨ ਅਤੇ ਲੇਖਕਾਂ ਨੂੰ ਜਨਮ ਦਿਤਾ ਹੈ ਜਿਨ੍ਹਾਂ ਨੇ ਇਸ ਖੇਤਰ ਵਿਚ ਵਿਸ਼ੇਸ਼ ਆਦਰਣੀਯ ਭੂਮਿਕਾ ਨਿਭਾਈ ਹੈ ਅਤੇ ਮਹੱਤਵਸ਼ੀਲ ਯੋਗਦਾਨ ਪਾਇਆ ਹੈ। ਇਸ ਲੜੀ ਦੇ ਕੁਝ ਕੁ ਲੇਖਕਾਂ ਨਾਲ ਹੇਠਾਂ ਪਰਿਚੈ ਕਰਾਉਣ ਦਾ ਉਪਰਾਲਾ ਕੀਤਾ ਗਿਆ ਹੈ :-

### ਭਾਈ ਗੁਰਦਾਸ ਭੱਲਾ

ਸਿੱਖ ਜਗਤ ਵਿਚ ਸੁਪ੍ਰਸਿਧ ਸਾਹਿਤਕਾਰ ਅਤੇ ਗੁਰਬਾਣੀ ਦੇ ਵਿਆਖਿਆਕਾਰ ਭਾਈ ਗੁਰਦਾਸ ਭੱਲਾ ਦਾ ਜਨਮ 1608 ਬਿਕਰਮੀ ਵਿਚ ਬਾਬਾ ਈਸ਼ਰਦਾਸ ਦੇ ਗ੍ਰਹਿ ਵਿਖੇ ਮਾਤਾ ਜੀਵਣੀ ਦੀ ਕੁਖੋਂ ਗੋਇੰਦਵਾਲ ਵਿਖੇ ਹੋਇਆ । ਆਪ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ । ਆਪ ਜੀ ਦੀਆਂ ਕ੍ਰਿਤੀਆਂ ਨੂੰ ਗੁਰਬਾਣੀ ਦੀ ਕੁੰਜੀ ਆਖਿਆ ਜਾਂਦਾ ਹੈ । ਆਪ ਜੀ ਦੀਆਂ ਕ੍ਰਿਤੀਆਂ ਵਿਚ ਵਾਰਾਂ, ਸੰਸਕ੍ਰਿਤ ਸਲੋਕ, ਕਬਿੱਤ ਅਤੇ ਸਵੱਈਏ ਹਿੰਦੀ ਵਿਚ ਹਨ ।

ਆਪ ਜੀ ਦੀ ਪਹਿਲੀ ਵਾਰ ਗੁਰੂ ਨਾਨਕ ਦੇਵ ਜੀ ਦੀ ਕਾਵਿ-ਜਨਮ-ਸਾਖੀ ਹੈ । ਇਹ ਜਨਮ ਸਾਖੀ ਇਸ ਪਿੜ ਵਿਚ ਕੰਮ ਕਰਨ ਵਾਲਿਆਂ ਲਈ ਆਧਾਰ ਭੂਤ ਰਚਨਾ ਦੀ ਭੂਮਿਕਾ ਨਿਭਾਉਂਦੀ ਹੈ । ਇਸ ਵਾਰ ਦੀਆਂ ਆਰੰਭਿਕ ਪੰਗਤੀਆਂ ਇੰਜ ਹਨ :

ਨਮਸਕਾਰ ਗੁਰਦੇਵ ਕੋ ਸਤਿਨਾਮੁ ਜਿਸੁ ਮੰਤ੍ਰ ਸੁਣਾਇਆ ।
ਭਵਜਲ ਵਿਚੋਂ ਕਢਿ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ ।
ਜਨਮ ਮਰਣ ਭਉ ਕਟਿਆ ਸੰਸਾ ਰੋਗ ਵਿਯੋਗ ਮਿਟਾਇਆ ।
ਸੰਸਾ ਇਹੁ ਸੰਸਾਰ ਹੈ ਜਨਮ ਮਰਨ ਵਿਚਿ ਦੁਖੁ ਸਵਾਇਆ ।

ਭਾਈ ਸਾਹਿਬ ਦੀ ਇਹ ਵਾਰ ਭਾਈ ਮਨੀ ਸਿੰਘ ਜੀ ਅਤੇ ਭਾਈ ਸਰੂਪ ਦਾਸ ਭੱਲਾ ਆਦਿ ਲੇਖਕਾਂ ਲਈ ਬੇਹਦ ਪ੍ਰੇਰਣਾਦਾਇਕ ਸਿਧ ਹੋਈ ਹੈ ।

### ਬਾਬਾ ਤੋਲਾ ਸਿੰਘ

ਬਾਬਾ ਤੋਲਾ ਸਿੰਘ ਭੱਲਾ ਬਾਬਾ ਬਾਹੜ ਮਲ ਜੀ ਦੇ ਸੁਪੁੱਤਰ ਅਤੇ ਬਾਬਾ ਸਰੂਪ ਦਾਸ ਭੱਲਾ ਦੇ ਭਰਾਤਾ ਸਨ । ਆਪ ਜੀ ਨੇ ਆਪਣੇ ਭਰਾਤਾ ਜੀ ਦਾ ਅਨੁਕਰਣ ਕਰਦਿਆਂ ਉਸੇ ਪਰੰਪਰਾ ਦਾ ਮਹੱਤਵਪੂਰਣ ਗ੍ਰੰਥ ਸਿਰਜਿਆ ਜਿਸਦਾ ਨਾਂ 'ਗੁਰੂ ਰਤਨਾਵਲੀ' ਰਖਿਆ । ਇਸ ਗ੍ਰੰਥ ਵਿਚ ਵੀ ਦਸਾਂ ਗੁਰੂ ਸਾਹਿਬਾਨ ਦੀ ਉਸਤਤ ਬਿਆਨ ਕੀਤੀ ਗਈ ਹੈ । ਕੁਝ ਤੁਕਾਂ ਪੇਸ਼ ਹਨ :

ਗੁਰੂ ਅਮਰ ਕੁਲ ਕੂਕਰੋ, ਤੋਲੋ ਕਹਿ ਦੀਓ ਨਾਮ
ਸਿੰਘ ਲੈ ਕਹਿ ਰਤਨਾਵਲੀ ਗੁਰੂ ਬਹਿਤਾ..........
ਪੂਰਨਿ ਕੀਰਤਿ ਜਗਤ ਮੋ ਪੂਰਨ ਪਰਮਾ ਨੰਦ
ਪੂਰਨ ਪਦ ਦਾਤਾਰ ਗੁਰੂ ਗੁਰੂ ਨਾਨਕ ਨਮੋ ਗੋਬਿੰਦ

ਆਪ ਜੀ ਦੀ ਰਚਨਾ ਦੀਆਂ ਪ੍ਰਮੁਖ ਵਿਸ਼ੇਸ਼ਤਾਵਾਂ ਵਿਚ ਉਚ ਕਾਵਿ ਗੁਣਾਂ ਦਾ ਸਮਾਵੇਸ਼, ਪ੍ਰਮਾਣਿਕ ਇਤਿਹਾਸਿਕ ਜਾਣਕਾਰੀ ਅਤੇ ਸੰਖਿਪਤ ਵਰਣਨ ਆਦਿ ਸ਼ਾਮਲ ਹਨ ।

### ਬਾਬਾ ਕਿਰਪਾ ਦਿਆਲ ਸਿੰਘ

ਬਾਬਾ ਕਿਰਪਾ ਦਿਆਲ ਸਿੰਘ ਜੀ ਬਾਬਾ ਸਰੂਪ ਦਾਸ ਭੱਲਾ ਦੇ ਸਪੁੱਤਰ ਸਨ ।

ਆਪ ਇਕ ਵਿਦਵਾਨ ਸੱਜਣ ਅਤੇ ਸਿਧ ਹਸਤ ਕਵੀ ਸਨ । ਆਪ ਦੀ ਇਕ ਕ੍ਰਿਤੀ "ਫਤਹ ਨਾਮਾ ਗੁਰੂ ਜੀ ਦੇ ਪੰਥ ਕਾ" ਪ੍ਰਾਪਤ ਹੈ । ਇਹ ਪੁਰਾਤਤਵ ਵਿਭਾਗ, ਪੰਜਾਬ, ਪਟਿਆਲਾ ਵਿਖੇ ਹੱਥਲਿਖਤ ਪੋਥੀ 792/ਐਮ ਵਿਚ ਦਰਜ ਹੈ । ਇਸ ਦੀ ਲਿਪੀ ਗੁਰਮੁਖੀ ਪਰ ਭਾਸ਼ਾ ਉਰਦੂ ਹੈ । ਇਸਦਾ ਵਿਸ਼ਾ ਵਸਤੂ ਉਸ ਵੇਲੇ ਦੇ ਸਿੱਖਾਂ ਦੀ ਵੀਰਤਾ/ਚੜ੍ਹਤ ਨੂੰ ਦਰਸਾਉਣਾ ਹੈ । ਇਹ ਰਚਨਾ ਉਨ੍ਹਾਂ ਸਿੱਖਾਂ ਦੀ ਉਸ ਵੀਰ ਭਾਵਨਾ ਦਾ ਸਾਕਸ਼ਤਕਾਰ ਕਰਦੀ ਹੈ ਜਿਸ ਨਾਲ ਉਹ ਹਾਕਮ ਸ਼੍ਰੇਣੀ ਨਾਲ ਟੱਕਰ ਲੈ ਰਹੇ ਸਨ ਵੇਖੋ :-

ਕਹਿ ਜੋ ਜ਼ਬਾਂ ਸੇ ਕਿ ਆਤਾ ਹੈ ਸ਼ਾਹ ।
ਨਿਕਾਲੋ ਜ਼ੁਬਾ ਉਸਕੀ ਗਰਦਨ ਕੇ ਰਾਹ ।

**ਬਾਬਾ ਸਾਧੂ ਸਿੰਘ ਜੀ**

ਆਪ ਬਾਬਾ ਸਰੂਪ ਦਾਸ ਭੱਲਾ ਜੀ ਦੀ ਅੰਸ਼ ਵਿਚੋਂ ਸਨ, ਬਾਬਾ ਪ੍ਰੇਮ ਸਿੰਘ ਜੀ ਦੇ ਸਪੁੱਤਰ । ਆਪ ਜੀ ਦਾ ਜੀਵਨ ਕਾਲ 1897 ਤੋਂ 1964 ਬਿਕਰਮੀ ਤਕ ਦਾ ਬਣਦਾ ਹੈ । ਆਪ ਪੰਜਾਬੀ, ਸੰਸਕ੍ਰਿਤ ਅਤੇ ਹਿੰਦੀ ਦੇ ਉਚ ਵਿਦਵਾਨ ਸਨ । ਆਪ ਨੇ ਗੁਰਬਾਣੀ ਦਾ ਗਹਿਰਾ ਅਧਿਐਨ ਕੀਤਾ ਹੋਇਆ ਸੀ । ਗੁਰਮਤਿ ਦੇ ਖੋਜੀਆਂ ਵਿਚ ਆਪ ਜੀ ਦਾ ਸ਼ੀਰਸ਼ ਸਥਾਨ ਹੈ । ਆਪ ਦੀਆਂ ਕ੍ਰਿਤੀਆਂ ਵਿਚ 'ਗੁਰ ਸਿਖਿਆ ਪ੍ਰਭਾਕਰ' ਅਤੇ 'ਸ਼੍ਰੀ ਮੁਖਵਾਕਯ ਸਿਧਾਂਤ ਜੋਤੀ' ਆਦਿ ਗ੍ਰੰਥ ਲਿਖੇ ਹਨ । ਆਪ ਜੀ ਦੀ ਕ੍ਰਿਤੀਆਂ ਵਿਚੋ ਕੁਝ ਮਿਸਾਲਾਂ ਪੇਸ਼ ਹਨ :-

**ਸਵੈਯਾ**

ਆਦਿ ਅਨਾਦਿ ਅਗਾਧ ਅਥਾਹ,
ਅਲੇਖ ਅਭੇਖ ਅਰੇਖ ਅਨਾਮੈ,
ਜੋ ਸਭ ਰੂਪ ਪਰੇ ਸਭ ਸੇ,
ਸਭ ਮੈਂ ਸਮਰੂਪ ਨਹੀਂ ਕਛੁ ਵਾਮੈ,
ਸੋ ਗੁਰੂ ਨਾਨਕ ਲੈ ਦਸ ਰੂਪ,
ਸੁਧਾਰਿ ਉਧਾਰਿ ਕਰੀ ਵਸੁਧਾ ਮੈਂ,
ਤਾਂ ਪਦ ਮੰਜੁਲ ਪੈ ਕਰਿ ਅੰਜਲਿ,
ਦੰਡ ਸਮਾਨ ਕਰੂੰ ਪਰਣਾ ਮੈਂ ।

**ਕਬਿੱਤ**

ਅਜ ਜੋ ਅਜਾਦਿ ਪੂਜ ਪੂਜਾ ਕੋਪਰਾਜ ਕਰੇ,
ਪ੍ਰਜਾ ਤੋਂ ਪ੍ਰਜਾਤਿ ਨਾਹਿ ਪ੍ਰਜਾਹੀ ਪ੍ਰਜਾਤਿ ਵਰ,
ਹਰਿ ਹੀ ਜੋ ਹਰਿ ਹੋਇ ਹਰਨ ਅਹਾਰ ਪ੍ਰਦ,
ਹੇਰਿ ਹਾਰੇ ਹਰਿ ਕੋ ਸੋ ਹੇਰਿਓ ਨ ਜਾਇ ਪਰ,

ਭਵਿ ਭਾਵਾ ਭਾਵ ਕੋ ਵਿਭਾਤਿ ਜੋ ਭਵਾਇ ਭਾਵ,
ਭਵਿ ਭਵ ਭਵਿ ਪੁਨ ਭਵ ਕੋ ਪ੍ਰਭਾਵ ਕਰ,
ਸੋਈ ਗੁਰੂ ਰੂਪ ਧਰਿ ਤਮ ਕੈਸੇ ਹਰੇ ਹਰਿ,
ਹਰੇ ਭਵ ਬੰਧਨ ਮੇ ਬੰਧ ਕੈਸੇ ਆਗ ਹਰ ।

**ਬਾਬਾ ਸੁਮੇਰ ਸਿੰਘ ਜੀ**

ਆਪ ਜੀ ਬਾਬਾ ਸਾਧੂ ਸਿੰਘ ਜੀ ਦੇ ਸਪੁੱਤਰ ਸਨ ਅਤੇ ਬਾਬਾ ਸਰੂਪ ਦਾਸ ਦੀ ਪੰਜਵੀਂ ਪੀੜ੍ਹੀ ਵਿਚੋਂ ਸਨ । ਆਪ ਦੀਆਂ ਕ੍ਰਿਤੀਆਂ ਵਿਚ "ਖਾਲਸਾ ਸ਼ਤਕ", "ਗੁਰੂ ਪਦ ਪ੍ਰੇਮ ਪ੍ਰਕਾਸ਼" ਆਦਿ ਸ਼ਾਮਿਲ ਹਨ । ਆਪ ਕੁਝ ਸਮਾਂ ਸ੍ਰੀ ਹਰਿਮੰਦਰ ਸਾਹਿਬ ਪਟਨਾ ਸਾਹਿਬ ਦੇ ਮਹੰਤ ਵੀ ਰਹੇ ।

**ਸਾਰੰਸ਼**

ਇਹ ਸਿਲਸਿਲਾ ਅਗੇ ਵੀ ਚਲਦਾ ਹੈ । ਸੰਖੇਪ ਵਿਚ ਗੱਲ ਮੁਕਾਉਂਦਿਆਂ ਅਸੀਂ ਆਖ ਸਕਦੇ ਹਾਂ ਕਿ ਬਾਬਾ ਜੀ ਦੇ ਖ਼ਾਨਦਾਨ ਅਰਥਾਤ ਭੱਲਾ ਖਾਨਦਾਨ ਨੇ ਬਹੁਤ ਸਾਰੇ ਸੁਘੜ ਵਿਦਵਾਨ ਅਤੇ ਪ੍ਰੇਖਕ/ਕਵੀ ਪੰਜਾਬੀ ਸਾਹਿਤ, ਭਾਸ਼ਾ ਅਤੇ ਸਭਿਆਚਾਰ ਨੂੰ ਪ੍ਰਦਾਨ ਕੀਤੇ ਹਨ । ਇਸ ਲਈ ਅਸੀਂ ਉਨ੍ਹਾਂ ਦੇ ਖ਼ਾਨਦਾਨ ਦੇ ਰਿਣੀ ਹਾਂ ।

**ਸਮਕਾਲੀਨ ਸਾਹਿਤਵੇਤਾ/ਇਤਿਹਾਸਕਾਰ**

ਬਾਬਾ ਸਰੂਪ ਦਾਸ ਭੱਲਾ ਦੇ ਸਮਕਾਲੀਨ ਸਾਹਿਤਵੇਤਾ ਅਤੇ ਇਤਿਹਾਸਕਾਰਾਂ ਦੀ ਲੜੀ ਵਿਚ (1) ਬਾਬਾ ਤੋਲਾ ਸਿੰਘ ਭੱਲਾ, (2) ਬਾਬਾ ਸੰਤ ਦਾਸ ਛਿੱਬਰ ਅਤੇ (3) ਬਾਬਾ ਕੇਸਰ ਸਿੰਘ ਛਿੱਬਰ ਦੇ ਨਾਂ ਵਿਸ਼ੇਸ਼ ਤੌਰ ਤੇ ਉਲੇਖਣੀਯ ਹਨ । ਇੰਜ ਇਹ ਯੁਗ ਸਾਹਿਤ ਅਤੇ ਇਤਿਹਾਸ ਚੇਤਨਾ ਦਾ ਯੁਗ ਸਾਬਤ ਹੁੰਦਾ ਹੈ । ਇਨ੍ਹਾਂ ਸੰਬੰਧੀ ਸਾਧਾਰਣ ਪਰਿਚੈ ਹੇਠ ਲਿਖੇ ਅਨੁਸਾਰ ਕਰਾਇਆ ਜਾਂਦਾ ਹੈ :-

**ਬਾਬਾ ਤੋਲਾ ਸਿੰਘ ਭੱਲਾ**

ਬਾਬਾ ਤੋਲਾ ਸਿੰਘ ਭੱਲਾ ਬਾਬਾ ਬਾਹੜ ਮਲ ਜੀ ਦੇ ਸਪੁੱਤਰ ਅਤੇ ਬਾਬਾ ਸਰੂਪ ਦਾਸ ਭੱਲਾ ਦੇ ਭਰਾਤਾ ਸਨ । ਆਪ ਉਚ ਕੋਟੀ ਦੇ ਵਿਦਵਾਨ ਅਤੇ ਸਿੱਖ ਇਤਿਹਾਸ ਦੇ ਖੋਜੀ ਸਨ, ਇਨ੍ਹਾਂ ਨੇ ਵੀ ਆਪਣੀ ਖ਼ਾਨਦਾਨੀ ਰਵਾਇਤ ਨੂੰ ਕਾਇਮ ਰਖਦਿਆਂ ਸਾਹਿਤ ਅਤੇ ਇਤਿਹਾਸ ਦੀ ਸੇਵਾ ਸੰਭਾਲ ਕਰਨ ਵਿਚ ਮਹੱਤਵਪੂਰਣ ਭੂਮਿਕਾ ਨਿਭਾਈ ਹੈ । ਆਪ ਦੀ ਪੁਸਤਕ 'ਗੁਰੂ ਰਤਨਾਵਲੀ' ਵਿਚ ਦਸਾਂ ਗੁਰੂ ਸਾਹਿਬਾਨ ਦਾ ਇਤਿਹਾਸ ਅਤੇ ਮਹਿਮਾ ਦਰਜ ਹੈ । ਇਸਦੀ ਹੱਥਲਿਖਤ ਪੋਥੀ ਸਿੱਖ ਰੈਫਰੈਂਸ ਲਾਇ-ਬਰੇਰੀ ਅੰਮ੍ਰਿਤਸਰ ਵਿਚ ਮੌਜੂਦ ਸੀ ।

**ਬਾਬਾ ਸੰਤ ਦਾਸ ਛਿੱਬਰ**

ਬਾਬਾ ਸੰਤ ਦਾਸ ਛਿੱਬਰ ਵੀ ਭੱਲਾ ਖਾਨਦਾਨ ਦੀਆਂ ਰਵਾਇਤਾਂ ਨੂੰ ਬਰਕਰਾਰ

ਰਖਦੇ ਹੋਏ ਸਾਹਿਤ ਅਤੇ ਗੁਰੂ ਇਤਿਹਾਸ ਲਿਖਣ ਵਿਚ ਸੰਲਗਨ ਰਹੇ । ਆਪਨੇ ਭਾਈ ਬਾਲਾ ਜਨਮਸਾਖੀ ਨੂੰ ਅਧਾਰ ਬਣਾ ਕੇ ਗੁਰੂ ਨਾਨਕ ਦੇਵ ਜੀ ਦੀ ਜੀਵਨ ਕਥਾ 1834 ਬਿਕਰਮੀ ਵਿਚ ਮੁਕੰਮਲ ਕੀਤੀ ਹੈ । ਇਹ ਕ੍ਰਿਤੀ ਕਵਿਤਾ ਵਿਚ ਹੈ । ਇਸਦੀ ਹੱਥਲਿਖਿਤ ਪੋਥੀ ਵੀ ਸਿੱਖ ਰੈਫ਼ਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਖੇ ਮੌਜੂਦ ਸੀ ।

**ਬਾਬਾ ਕੇਸਰ ਸਿੰਘ ਛਿੱਬਰ**

ਬਾਬਾ ਕੇਸਰ ਸਿੰਘ ਛਿੱਬਰ ਦਾ ਨਾਂ ਪੰਜਾਬ ਦੇ ਸਾਹਿਤ- ਇਤਿਹਾਸਕਾਰਾਂ ਵਿਚ ਬਹੁਤ ਪ੍ਰਸਿਧ ਹੈ । ਆਪ ਨੇ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਦਾ' 1826 ਬਿਕਰਮੀ ਵਿਚ ਮੁਕੰਮਲ ਕੀਤਾ । ਇਸ ਪੁਸਤਕ ਵਿਚ ਦਸਾਂ ਗੁਰੂ ਸਾਹਿਬਾਨ ਦੇ ਜੀਵਨ, ਸਿਖਿਆ ਅਤੇ ਅਹਿਮ ਘਟਨਾਵਾਂ ਵਿਸਤ੍ਰਿਤ ਰੂਪ ਵਿਚ ਦਰਜ ਹਨ ।

ਇਥੇ ਇਹ ਦੱਸ ਦੇਣਾ ਅਯੋਗ ਪ੍ਰਤੀਤ ਨਹੀਂ ਹੋਵੇਗਾ ਕਿ ਛਿੱਬਰ ਘਰਾਣਾ ਬੜੇ ਲੰਬੇ ਅਰਸੇ ਤੋਂ ਸਿੱਖ ਇਤਿਹਾਸ ਦੀ ਸੇਵਾ ਸੰਭਾਲ ਵਿਚ ਕਾਰਜਸ਼ੀਲ ਰਿਹਾ ਹੈ । ਇਹ ਗੁਰੂ ਹਰਿ ਰਾਇ ਜੀ (1686 ਤੋਂ 1718 ਬਿ.) ਜੀ ਦੇ ਸਮੇਂ ਤੋਂ ਗੁਰੂ ਘਰ ਦੀਆਂ ਮਿਹਰਾਂ/ਬਖਸ਼ਿਸ਼ਾਂ ਪ੍ਰਾਪਤ ਕਰਦੇ ਰਹੇ ਹਨ । ਇਨ੍ਹਾਂ ਦੇ ਵਡੇ ਭਰਾਤਾ ਭਾਈ ਦੁਰਗਾ ਮਲ ਛਿੱਬਰ ਗੁਰੂ ਹਰਿ ਰਾਇ ਜੀ ਦੇ ਦੀਵਾਨ ਸਨ । ਆਪ ਦਾ ਸੰਬੰਧ ਸਿੱਖ ਕੌਮ ਦੇ ਸਨਮਾਨਯੋਗ ਸ਼ਹੀਦਾਂ ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਨਾਲ ਬਹੁਤ ਹੀ ਕਰੀਬੀ ਹੈ । ਇਹ ਦੋਵੇਂ ਲਾਸਾਨੀ ਸ਼ਹੀਦ, ਭਾਈ ਦੁਰਗਾ ਮਲ ਜੀ ਦੇ ਭਤੀਜੇ ਸਨ ।

'ਬੰਸਾਵਲੀ ਨਾਮਾ' ਭਾਈ ਸਾਹਿਬ ਦੀ ਅਣਥਕ ਮਿਹਨਤ ਦਾ ਅਤਿਸਾਰ ਹੈ। ਇਸਤੇ ਆਪਨੇ ਸੱਤਰ ਵਰ੍ਹੇ ਲਗਾਏ ਹਨ । ਇਸ ਦਾ ਸੰਕੇਤ ਆਪ ਨੇ ਪੁਸਤਕ ਦੇ ਅੰਤ ਵਿਚ ਕੀਤਾ ਹੈ ।

**ਸਾਰੰਸ਼**

ਉਪਰੋਕਤ ਵਿਵਰਣ ਉਸ ਸਾਹਿਤ/ਇਤਿਹਾਸ ਚੇਤਨਾ ਦਾ ਲਖਾਇਕ ਹੈ ਜਿਸ ਅਧੀਨ ਪੰਜਾਬ ਦੇ ਵਿਦਵਾਨ ਆਪਣੇ ਸਾਹਿਤ ਅਤੇ ਇਤਿਹਾਸ ਪ੍ਰਤਿ ਜਾਗਰੂਕ ਹੋ ਰਹੇ ਸਨ ਅਤੇ ਉਸਦੀ ਸੇਵਾ ਸੰਭਾਲ ਕਾਰਜ ਬੜੀ ਲਗਨ ਅਤੇ ਮਿਹਨਤ ਨਾਲ ਕਰ ਰਹੇ ਸਨ । ਇਸ ਕਾਰਜ ਨਾਲ ਜਿਥੇ ਉਹ ਆਪਣੇ ਪੁਰਖਿਆਂ ਦਾ ਖ਼ਜਾਨਾ ਸੰਭਾਲ ਰਹੇ ਸਨ, ਉਥੇ ਆਪਣੇ ਤੋਂ ਮਗਰੋਂ ਆਉਣ ਵਾਲੇ ਲੋਕਾਂ ਤੇ ਇਕ ਪਰਉਪਕਾਰ ਵੀ ਕਰ ਰਹੇ ਸਨ ਅਤੇ ਉਨ੍ਹਾਂ ਨੂੰ ਪੁਤਰਾਂ ਤੋਂ ਸੁਪੁੱਤਰ ਬਣਾਉਣ ਲਈ ਵੀ ਸਿਖਿਆ/ਪ੍ਰੇਰਣਾ ਪ੍ਰਦਾਨ ਕਰ ਰਹੇ ਸਨ ।

**ਮਹਿਮਾ ਪ੍ਰਕਾਸ਼**

ਬਾਬਾ ਸਰੂਪ ਦਾਸ ਭੱਲਾ ਰਚਿਤ (ਮਹਿਮਾ ਪ੍ਰਕਾਸ਼) ਇਕ ਅਜਿਹੀ ਮਹੱਤਵਪੂਰਣ ਕ੍ਰਿਤੀ ਹੈ ਜਿਸਦਾ ਸੰਬੰਧ ਉਸ ਗ੍ਰੰਥ 'ਸੰਗਲੀ' ਨਾਲ ਜੁੜਦਾ ਹੈ ਜਿਸਦੇ ਅੰਤਰਗਤ

ਆਉਣ ਵਾਲੇ ਗ੍ਰੰਥਾਂ ਵਿਚ ਗੁਰੂ ਨਾਨਕ ਦੇਵ ਜੀ ਅਤੇ ਹੋਰ ਨੌ ਗੁਰੂ ਸਾਹਿਬਾਨ ਦੇ ਜੀਵਨ ਵ੍ਰਿਤਾਂ ਨੂੰ ਵਿਸਤ੍ਰਿਤ ਰੂਪ ਵਿਚ ਪ੍ਰਸਤੁਤ ਕਰਨਾ ਲੇਖਕਾਂ ਨੇ ਆਪਣਾ ਲਕਸ਼ ਬਣਾਇਆ ਹੈ। ਇਸ ਗ੍ਰੰਥ 'ਸੰਗਲੀ' ਦੀਆਂ ਕੁਝ ਮਹਤਵਪੂਰਣ ਕੜੀਆਂ : ਪੁਰਾਤਨ ਜਨਮ ਸਾਖੀ, ਮਿਹਰਬਾਨ ਜਨਮ ਸਾਖੀ, ਬਾਲਾ ਜਨਮ ਸਾਖੀ, ਮਨੀ ਸਿੰਘ ਜਨਮ ਸਾਖੀ, (ਵਾਰਤਕ) ਅਤੇ ਭਾਈ ਗੁਰਦਾਸ ਭੱਲਾ ਦੀ ਪਹਿਲੀ ਵਾਰ, ਸੰਤ ਦਾਸ ਛਿੱਬਰ ਰਚਿਤ ਜਨਮ ਸਾਖੀ ਨਾਨਕ ਸ਼ਾਹ ਕੀ (ਕਵਿਤਾ) ਆਦਿ ਹਨ। ਕਿਉਂਕਿ ਇਸ ਕ੍ਰਿਤੀ ਦਾ ਸੰਬੰਧ ਜਨਮ ਸਾਖੀ ਪਰੰਪਰਾ ਨਾਲ ਹੈ। ਇਸ ਲਈ ਇਥੇ ਸਾਖੀ: ਜਨਮਸਾਖੀ ਸੰਬੰਧੀ ਵਿਚਾਰ ਕਰ ਲੈਣੀ ਯੋਗ ਹੋਵੇਗੀ।

**ਜਨਮਸਾਖੀ**

ਪੰਜਾਬੀ ਸੰਕੇਤਾਵਲੀ ਦੇ ਮੁਤਾਬਿਕ ਜਨਮਸਾਖੀ ਤੋਂ ਮੁਰਾਦ ਹੈ ਇਕ ਪ੍ਰਕਾਰ ਦਾ ਜੀਵਨ ਇਤਿਹਾਸ। ਜਨਮ ਸਾਖੀ ਜਨਮ ਅਤੇ ਸਾਖੀ ਦਾ ਸੰਯੁਕਤ ਸ਼ਬਦ ਹੈ। ਸਾਖੀ ਸ਼ਬਦ ਸੰਸਕ੍ਰਿਤ ਦੇ 'ਸ਼ਾਕਸ਼ੀ' ਦਾ ਪੰਜਾਬੀ ਰੂਪਾਂਤਰ ਹੈ ਅਤੇ ਆਚਾਰੀਆ ਪਰਸ਼ੁਰਾਮ ਚਤੁਰਵੇਦੀ ਅਨੁਸਾਰ ਇਸ ਦਾ ਮੂਲ ਅਰਥ ਹੈ ਉਹ ਪੁਰਖ, ਵਿਸ਼ੇਸ਼, ਜਿਸਨੇ ਕਿਸੇ ਵਾਕਿਆ ਜਾਂ ਘਟਨਾ ਨੂੰ ਅਖੀ ਡਿੱਠਾ ਹੋਵੇ। ਅਜਿਹੇ ਸਾਖਿਆਤ ਅਨੁਭਵ ਰਾਹੀਂ ਹੀ ਕਿਸੇ ਗੱਲ ਦਾ ਯਥਾਰਥ ਗਿਆਨ ਸੰਭਵ ਹੈ। ਕਬੀਰ ਬੀਜਕ ਦੀ ਮਹਾਤਮਾ ਪੂਰਨ ਸਾਹਿਬ ਕ੍ਰਿਤ 'ਗੁਰਮੁਖ ਟੀਕਾ' ਦੇ ਆਧਾਰ ਤੇ 'ਸਾਖੀ ਦਾ ਅਰਥ' ਪ੍ਰਤਖ ਗਿਆਨ ਸਿੱਧ ਹੁੰਦਾ ਹੈ। ਇਹ ਪ੍ਰਤਖ ਗਿਆਨ ਗੁਰੂ ਸਿੱਖ/ਸ਼ਿਸ਼ ਨੂੰ ਦਿੰਦਾ ਹੈ। ਡਾਕਟਰ ਹਜ਼ਾਰੀ ਪ੍ਰਸ਼ਾਦ ਦਿਵੇਦੀ ਨੇ ਇਸ ਸ਼ਬਦ ਦਾ ਪ੍ਰਯੋਗ ਬੋਧ ਸਿਧਾਂ ਅਤੇ ਨਾਥਾਂ ਦੇ ਸਾਹਿਤ ਵਿਚੋਂ ਤਲਾਸ਼ ਕਰਦਿਆਂ ਇਸਨੂੰ ਗੁਰੂ ਦੇ ਬਚਨਾਂ ਲਈ ਵਰਤੇ ਜਾਣ ਦੀ ਸੰਭਾਵਨਾ ਪ੍ਰਗਟ ਕੀਤੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਬਾਣੀ ਦੀ ਇਕ ਤੁਕ (ਸੁਣਹੁ ਜਨ ਭਾਈ, ਹਰਿ ਸਤਿਗੁਰੂ ਕੀ ਇਕ ਸਾਖੀ) ਦੇ ਆਧਾਰ ਤੇ ਇਸਦਾ ਅਰਥ ਇਤਿਹਾਸ, ਅਥਵਾ ਕਥਾ; ਜੋ ਅੱਖੀ ਡਿੱਠੀ ਕਹੀ ਗਈ ਹੋਵੇ, ਕੀਤਾ ਹੈ। ਪਰੰਤੂ ਜੇ 'ਸਾਖੀ' ਸ਼ਬਦ ਦਾ ਅਰਥ ਇਸ ਦੇ ਪਰੰਪਰਾਗਤ ਪ੍ਰਯੋਗ ਦੇ ਪਰਿਪੇਖ ਵਿਚ ਕੀਤਾ ਜਾਵੇ ਤਾਂ ਉਕਤ ਤੁਕ ਵਿਚ ਇਹ ਗੁਰੂ ਦੇ ਬਚਨ (ਬੋਲ) ਲਈ ਹੀ ਵਰਤਿਆ ਗਿਆ ਹੈ। 'ਜਨਮ ਸਾਖੀ' ਦੇ ਪ੍ਰਕਰਣ ਵਿਚ ਕਥਾ ਜਾਂ ਵਾਰਤਾ ਲਈ ਇਸ ਸ਼ਬਦ ਦਾ ਪ੍ਰਯੋਗ ਇਸ ਦੀ ਲਖਣਾ ਸ਼ਕਤੀ ਦੇ ਫਲ ਸਰੂਪ ਹੋਇਆ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿਚ ਅਨੇਕ ਮੌਕਿਆਂ ਤੇ ਜਿਗਿਆਸੂਆਂ ਨੂੰ ਉਪਦੇਸ਼ ਰੂਪ ਵਿਚ ਜੋ ਬਚਨ ਜਾਂ ਸ਼ਬਦ ਕਹੇ ਸਨ, ਉਹੀ ਆਪਣੀ ਘਟਨਾ ਪ੍ਰਧਾਨ ਵਾਰਤਕ/ਕਵਿਤਾ ਉਥਾਨਕਾ ਸਹਿਤ ਸਾਖੀਆਂ ਦੇ ਰੂਪ ਵਿਚ ਪ੍ਰਚਲਿਤ ਅਤੇ ਪ੍ਰਸਿਧ ਹੋਏ ਹਨ।

ਇੰਜ ਸਾਖੀ ਸ਼ਬਦ ਉਥਾਨਿਕ ਜੁੜੇ 'ਗੁਰਬਚਨ' ਦਾ ਪਰਿਆਇ ਬਣ ਗਿਆ ਅਤੇ ਸਹਿਜੇ ਸਹਿਜੇ ਇਹ ਕਥਾ ਜਾਂ ਵਾਰਤਾ ਲਈ ਰੂੜ ਹੋ ਗਿਆ। ਇਸ ਦਾ ਇਕ

ਨਾਂ ਮਾਂਤਰ ਗੋਸ਼ਟਿ ਵੀ ਹੈ ਪਰ 'ਗੋਸ਼ਟਿ' ਸ਼ਬਦ ਜ਼ਿਆਦਾਤਰ ਉਨ੍ਹਾਂ ਸਾਖੀਆਂ ਲਈ ਪ੍ਰਯੋਗ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਸੰਵਾਦਾਤਮਕ ਸ਼ੈਲੀ ਅਪਣਾਈ ਗਈ ਹੋਵੇ ।

ਸੰਸਕ੍ਰਿਤ ਭਾਸ਼ਾ ਦੇ 'ਪਰਿਚਯ ਸ਼ਬਦ' ਤੋਂ ਵਿਉਤਪੰਨ 'ਪਰਚੀ' ਜਾਂ 'ਪਰਿਚਈ' ਵੀ ਸਾਖੀ ਸ਼ਬਦ ਦਾ ਹੀ 'ਨਾਂਮਾਂਤਰ' ਹੈ ਪਰ ਇਸ ਦਾ ਪ੍ਰਚਲਨ ਬਾਅਦ ਵਿਚ ਹੋਇਆ ।

'ਜਨਮ ਤੋਂ ਇਥੇ ਭਾਵ ਕੇਵਲ ਪੈਦਾਇਸ਼ ਨਹੀਂ, ਸਗੋਂ ਸਾਰਾ ਜੀਵਨ (ਜ਼ਿੰਦਗੀ ਬਿਲਾਸ) ਹੈ । ਇੰਜ ਸਥੂਲ ਰੂਪ ਵਿਚ ਜਨਮ ਸਾਖੀ ਤੋਂ ਭਾਵ ਕਿਸੇ ਮਹਾਂ ਪੁਰਖ ਦਾ ਅਧਿਆਤਮਿਕ ਜੀਵਨ ਬਿਰਤਾਂਤ ਹੈ ਜਿਸ ਵਿਚ ਉਸਦੇ ਬਚਨ, ਇਸ ਢੰਗ ਨਾਲ ਜੋੜੇ ਗਏ ਹੋਣ, ਕਿ ਜਿਗਿਆਸੂਆਂ ਦੇ ਨਿਤ ਦੇ ਜੀਵਨ ਵਿਚ ਕਦੇ ਕਦੇ ਨੈਤਿਕ, ਅਧਿਆਤਮਿਕ ਅਤੇ ਵਿਵਹਾਰਿਕ ਸਮਸਿਆਵਾਂ ਦੇ ਪ੍ਰਸਤੁਤ ਹੋਣ ਅਤੇ ਉਨ੍ਹਾਂ ਦੇ ਸਮਾਧਾਨ ਲਈ ਸੰਕੇਤਿਕ ਉਪਾਓ ਪ੍ਰਾਪਤ ਕੀਤੇ ਜਾ ਸਕਣ ।

ਕਿਉਂਕਿ ਇਸ ਸਾਹਿਤ ਰੂਪ ਦਾ ਨਾਮਕਰਣ, ਆਰੰਭ ਅਤੇ ਵਿਕਾਸ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਿਰਤਾਂਤ ਨਾਲ ਹੋਇਆ ਹੈ । ਇਸ ਲਈ ਆਮ ਕਰਕੇ 'ਜਨਮ ਸਾਖੀ' ਸ਼ਬਦ ਤੋਂ ਭਾਵ ਗੁਰੂ ਨਾਨਕ ਦੇਵ ਜੀ ਦਾ ਅਧਿਆਤਮਿਕ ਜੀਵਨ ਬਿਰਤਾਂਤ ਹੀ ਗ੍ਰਹਿਣ ਕੀਤਾ ਜਾਣ ਲਗ ਪਿਆ । ਅਰਥਾਤ ਅਜਿਹੀਆਂ ਕ੍ਰਿਤੀਆਂ ਜਿਨ੍ਹਾਂ ਵਿਚ ਅਨੇਕ ਸਾਖੀਆਂ ਜਾਂ ਗੋਸ਼ਟਾਂ ਜੀਵਨ ਦੇ ਵਿਕਾਸ ਕ੍ਰਮ ਵਿਚ ਸੰਕਲਿਤ ਹੋਣ । ਬਾਅਦ ਵਿਚ 'ਗੁਰੂ ਨਾਨਕ ਦੇਵ ਜੀ ਦੀਆਂ ਜਨਮ ਸਾਖੀਆਂ ਦੇ ਅਨੁਕਰਣ ਅਤੇ ਅਨੁਸਰਣ ਦੇ ਆਧਾਰ ਤੇ ਭਗਤ ਰਵਿਦਾਸ, ਭਗਤ ਕਬੀਰ ਆਦਿ ਦੀਆਂ ਜਨਮ ਸਾਖੀਆਂ ਵੀ ਲਿਖੀਆਂ ਗਈਆਂ ।

## ਗੁਰੂ ਨਾਨਕ ਮਹਿਮਾ

ਗੁਰੂ ਨਾਨਕ ਮਹਿਮਾ ਪੁਸਤਕ ਮਹਿਮਾ ਪ੍ਰਕਾਸ਼ ਦਾ ਪਹਿਲਾ ਭਾਗ ਹੈ । ਇਸਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ :-

1. ਗੁਰੂ ਨਾਨਕ ਮਹਿਮਾ ਜਾਂ ਮਹਿਮਾ ਪ੍ਰਕਾਸ਼ ਭਾਗ ਪਹਿਲਾ
2. ਮਹਿਮਾ ਪ੍ਰਕਾਸ਼ ਭਾਗ ਦੂਜਾ

## 1. ਗੁਰੂ ਨਾਨਕ ਮਹਿਮਾ

'ਗੁਰੂ ਨਾਨਕ ਮਹਿਮਾ' ਮਹਿਮਾ ਪ੍ਰਕਾਸ਼ ਦਾ ਉਹ ਮਹਤਵਸ਼ੀਲ ਭਾਗ ਹੈ ਜਿਸ ਵਿਚ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਲੈਕੇ ਪਰਲੋਕ ਗਮਨ ਤਕ ਦੀਆਂ ਸੰਪੂਰਨ ਜੀਵਨ ਘਟਨਾਵਾਂ ਦਾ ਵਰਨਣ ਵਿਸਤ੍ਰਿਤ ਰੂਪ ਵਿਚ ਕੀਤਾ ਗਿਆ ਹੈ । ਸਾਰੇ ਜੀਵਨ ਵ੍ਰਿਤ ਨੂੰ 65 ਭਾਗਾਂ ਵਿਚ ਵਿਭਾਜਿਤ ਕੀਤਾ ਗਿਆ ਹੈ । ਹਰ ਇਕ ਭਾਗ ਨੂੰ ਸਾਖੀ ਕਿਹਾ ਗਿਆ ਹੈ । ਪੁਸਤਕ ਦੇ ਕੁਲ 348 ਪੰਨੇ ਹਨ । ਇਸਦਾ ਪਹਿਲਾ ਸੰਸਕਰਣ 1970 ਵਿਚ ਪ੍ਰਕਾਸ਼ਿਤ ਹੋਇਆ ਸੀ ਅਤੇ ਇਸਦੇ ਸੰਪਾਦਕ ਸ: ਗੋਬਿੰਦ ਸਿੰਘ ਲਾਂਬਾ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਸਨ ।

## ਪੁਸਤਕ ਦਾ ਨਾਮ ਕਰਣ

ਹਥਲੀ ਪੁਸਤਕ 'ਮਹਿਮਾ ਪ੍ਰਕਾਸ਼' ਦਾ ਪਹਿਲਾ ਭਾਗ ਹੈ । ਇਸ ਨੂੰ 'ਗੁਰੂ ਨਾਨਕ ਮਹਿਮਾ' ਦਾ ਨਾਮ ਦਿਤਾ ਗਿਆ ਹੈ । ਇਸ ਨਾਮ ਸੰਬੰਧੀ ਭਾਸ਼ਾ ਵਿਭਾਗ ਪੰਜਾਬ ਦੁਆਰਾ 1970 ਵਿਚ ਪ੍ਰਕਾਸ਼ਿਤ ਗੁਰੂ ਨਾਨਕ ਮਹਿਮਾ ਵਿਚ ਇਉਂ ਸੰਕੇਤ ਕੀਤਾ ਗਿਆ ਹੈ :

1969-70 ਦੇ ਸਾਲ ਵਿਚ ਗੁਰੂ ਨਾਨਕ ਸਾਹਿਬ ਦੀਆਂ ਅਨੇਕ ਰਚਨਾਵਾਂ ਪ੍ਰਕਾਸ਼ਿਤ ਕਰਕੇ ਪਾਠਕਾਂ ਦੀ ਭੇਟਾ ਕੀਤੀਆਂ ਹਨ । ਇਸ ਸ਼ੁਭ ਅਵਸਰ ਉਤੇ ਅਸੀਂ ਬਾਬਾ ਸਰੂਪ ਦਾਸ ਜੀ ਭੱਲਾ ਦੀ ਮਹਾਨ ਰਚਨਾ 'ਮਹਿਮਾ ਪ੍ਰਕਾਸ਼' ਦਾ ਇਕ ਭਾਗ ਜੋ ਗੁਰੂ ਨਾਨਕ ਸਾਹਿਬ ਦੀ ਮਹਿਮਾ ਨੂੰ ਨਿਰੂਪਣ ਕਰਦਾ ਹੈ, ਪੇਸ਼ ਕਰਨ ਦਾ ਮਾਨ ਲਿਆ ਹੈ ।

ਇਸ ਮਹਾਨ ਰਚਨਾ ਦੇ ਪ੍ਰਕਾਸ਼ਿਤ ਹੋ ਜਾਣ ਨਾਲ ਸਿੱਖ ਇਤਿਹਾਸ ਦੇ ਛੁਪੇ ਪਖ ਉਘੜ ਕੇ ਪਾਠਕਾਂ ਸਾਮ੍ਹਣੇ ਅਵੱਸ਼ ਆ ਜਾਣਗੇ । ਇਸ ਰਚਨਾ ਦੀ ਮਹੱਤਾ ਸਾਹਿਤਿਕ ਵੀ ਹੈ ਤੇ ਇਤਿਹਾਸਿਕ ਵੀ । ਇਸ ਲਈ ਅਜਿਹੀ ਅਮੁਲ ਰਚਨਾ ਨੂੰ ਗੁਰੂ ਨਾਨਕ ਸਾਹਿਬ ਦੇ 500 ਵੇਂ ਪ੍ਰਕਾਸ਼ ਉਤਸਵ ਸਮੇਂ 'ਗੁਰੂ ਨਾਨਕ ਮਹਿਮਾ' ਦੇ ਨਾਂ ਹੇਠ ਪੇਸ਼ ਕਰਨ ਦੀ ਸਾਨੂੰ ਅਤਿਅੰਤ ਖੁਸ਼ੀ ਹੈ " ।

ਸਪਸ਼ਟ ਹੈ ਕਿ ਉਂਜ ਤਾਂ 'ਮਹਿਮਾ ਪ੍ਰਕਾਸ਼' ਸੰਪੂਰਣ ਰੂਪ ਵਿਚ ਇਕ ਮੁਕੰਮਲ ਪੁਸਤਕ ਹੈ । ਇਸ ਦਾ ਪਹਿਲਾ ਭਾਗ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਦਾ ਪ੍ਰਕਾਸ਼ਨ ਕਰਦਾ ਹੈ । ਇਸ ਲਈ ਇਸ ਨੂੰ 'ਗੁਰੂ ਨਾਨਕ ਮਹਿਮਾ' ਦਾ ਸ਼ੀਰਸ਼ਕ ਪ੍ਰਦਾਨ ਕੀਤਾ ਗਿਆ ਹੈ ।

ਇਸ ਨੂੰ ਇਸ ਰੂਪ ਵਿਚ ਪ੍ਰਕਾਸ਼ਿਤ ਕਰਨ ਦਾ ਇਕ ਕਾਰਣ ਇਹ ਵੀ ਹੋਵੇਗਾ ਕਿ ਗੁਰੂ ਬਾਬਾ ਜੀ ਸੰਬੰਧੀ ਲਿਖੀਆਂ ਜਨਮ ਸਾਖੀਆਂ ਆਮ ਤੌਰ ਤੇ ਗੁਰੂ ਨਾਨਕ ਦੇਵ ਜੀ ਸੰਬੰਧੀ ਹੀ ਸਾਮਗਰੀ ਪ੍ਰਦਾਨ ਕਰਦੀਆਂ ਹਨ । ਇੰਜ ਕਰਨ ਨਾਲ ਇਹ ਪੁਸਤਕ ਵੀ ਗੁਰੂ ਨਾਨਕ ਦੇਵ ਜੀ ਦੀ ਇਕ ਸੰਪੂਰਣ ਜਨਮਸਾਖੀ ਦੇ ਰੂਪ ਵਿਚ ਸਾਮ੍ਹਣੇ ਆਉਂਦੀ ਹੈ।

ਉਂਜ ਵੀ ਸੰਪੂਰਣ ਮਹਿਮਾ ਪ੍ਰਕਾਸ਼ ਦਾ ਇਕ ਤਿਹਾਈ ਭਾਗ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਦਾ ਗਾਇਣ ਕਰਦਾ ਹੈ । ਸੂਰਜ ਪ੍ਰਕਾਸ਼ ਦੇ ਵੀ ਇਸੇ ਤਰ੍ਹਾਂ ਦੋ ਭਾਗ ਹਨ : ਪਹਿਲੇ ਵਿਚ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਹੈ ਅਤੇ ਦੂਜੇ ਭਾਗ ਵਿਚ ਬਾਕੀ ਨੌਂ ਗੁਰੂ ਸਾਹਿਬਾਨ ਦੀ । ਇੰਜ ਜਾਪਦਾ ਹੈ ਕਿ ਇਸ ਵੰਡ ਦੀ ਪ੍ਰੇਰਨਾ ਸੂਰਜ ਪ੍ਰਕਾਸ਼ ਦੇ ਕਰਤਾ ਨੇ ਮਹਿਮਾ ਪ੍ਰਕਾਸ਼ ਦੇ ਕਰਤਾ ਕੋਲੋਂ ਹੀ ਗ੍ਰਹਿਣ ਕੀਤੀ ਹੋਵੇਗੀ ।

## ਸਾਰੰਸ਼

ਇੰਜ ਵਿਚਾਰਾਧੀਨ ਗ੍ਰੰਥ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਦਾ ਬਖਾਨ ਕਰਦਾ ਹੈ । ਇਸ ਲਈ ਇਸਨੂੰ ਪ੍ਰਦਾਨ ਕੀਤਾ ਗਿਆ ਸ਼ੀਰਸ਼ਕ 'ਮਹਿਮਾ ਪ੍ਰਕਾਸ਼' ਢੁਕਵਾਂ,

ਸੰਖੇਪ, ਭਾਵਪੂਰਤ ਅਤੇ ਵਸਤੂਗਤ ਵਿਸ਼ੇਸ਼ਤਾਵਾਂ ਦਾ ਲਖਾਇਕ ਹੈ । ਇਸ ਨਾਲੋਂ ਢੁਕਵਾਂ ਸਿਰਲੇਖ ਕੋਈ ਹੋਰ ਨਹੀਂ ਹੋ ਸਕਦਾ ।

### ਸੰਪਾਦਨ ਸਾਮਗ੍ਰੀ

ਸੰਪਾਦਨ ਲਈ ਤਿੰਨ ਵਖ ਵਖ ਪੋਥੀਆਂ ਨੂੰ ਆਧਾਰ ਬਣਾਇਆ ਗਿਆ ਹੈ। ਇਨ੍ਹਾਂ ਪੋਥੀਆਂ ਸੰਬੰਧੀ ਜ਼ਰੂਰੀ ਵਿਵਰਣ ਨਿਮਨ ਅਨੁਸਾਰ ਹੈ :-

### ਆਧਾਰ ਪੋਥੀ

ਮੂਲ ਖਰੜਾ ਜਿਸ ਨੂੰ ਵਿਚਾਰਾਧੀਨ ਪੁਸਤਕ ਦਾ ਆਧਾਰ ਬਣਾਇਆ ਗਿਆ; ਭਾਸ਼ਾ ਵਿਭਾਗ ਪੰਜਾਬ ਦੀ ਹਵਾਲਾ ਲਾਇਬਰੇਰੀ ਵਿਚ ਸੁਰਖਿਅਤ ਹੈ । ਇਸ ਹੱਥ ਲਿਖਤ ਖਰੜੇ ਦਾ ਕ੍ਰਮ ਅੰਕ 176 ਹੈ । ਇਸ ਦੀ ਲਿਖਾਈ ਸਾਫ਼ ਅਤੇ ਸਪਸ਼ਟ ਹੈ । ਹੁਣ ਤਕ ਮਿਲੇ ਨੁਸਖਿਆਂ ਵਿਚੋਂ ਇਹ ਸਭ ਤੋਂ ਵਧ ਮੁਕੰਮਲ ਅਤੇ ਪ੍ਰਮਾਣਿਕ ਹੈ । ਇਸ ਵਿਚ ਕਿਤੇ ਕਿਤੇ ਕੁਝ ਉਤਾਰੇ ਦੀਆਂ ਗ਼ਲਤੀਆਂ ਜ਼ਰੂਰ ਹਨ ।ਉਨ੍ਹਾਂ ਨੂੰ ਦੂਜੇ ਨੁਸਖਿਆਂ ਦੀ ਸਹਾਇਤਾ ਨਾਲ ਠੀਕ ਕਰ ਲਿਆ ਗਿਆ ਹੈ । ਕਈ ਥਾਵਾਂ ਤੇ ਸ਼ਬਦਾਂ ਦੀਆਂ ਗ਼ਲਤੀਆਂ ਤੋਂ ਇਲਾਵਾ ਕਈ ਸ਼ਬਦ/ਵਾਕ ਉਤਾਰਾ ਕਰਨ ਵਾਲੇ ਕੋਲੋਂ ਰਹਿ ਗਏ ਹਨ ਜੋ ਇਸ ਪੁਸਤਕ ਵਿਚ ਸੋਧ ਉਪਰੰਤ ਹੀ ਸ਼ਾਮਿਲ ਕੀਤੇ ਗਏ ਹਨ।

### ਪੁਰਾਤਤਵ ਵਿਭਾਗ ਵਾਲੀ ਪੋਥੀ

ਇਸ ਦੀ ਦੂਜੀ ਪੋਥੀ ਪੁਰਾਤਤਵ ਵਿਭਾਗ, ਪੰਜਾਬ, ਪਟਿਆਲਾ ਦੀ ਲਾਇ-ਬਰੇਰੀ ਵਿਚ ਪਈ ਹੈ । ਇਸ ਦਾ ਕ੍ਰਮ ਅੰਕ 792/ਐਮ ਹੈ । ਇਸ ਦੇ ਅੰਤ ਉਤੇ ਸ਼੍ਰੀ ਕ੍ਰਿਪਾ ਦਿਆਲ ਜੀ (ਆਪ ਬਾਬਾ ਸਰੂਪ ਦਾਸ ਭੱਲਾ ਜੀ ਦੇ ਸੁਪੁਤਰ ਸਨ) ਦਾ ਲਿਖਿਆ ਹੋਇਆ "ਫਤਿਹ ਨਾਮਾ ਸ਼੍ਰੀ ਗੁਰੂ ਜੀ ਕੇ ਪੰਥ ਕਾ" ਵੀ ਦਰਜ ਹੈ । ਇਸ ਉਪਰ 1853 ਬਿਕਰਮੀ ਸੰਮਤ ਵੀ ਲਿਖਿਆ ਹੋਇਆ ਹੈ । ਇਹ ਫਤਿਹਨਾਮਾ ਉਰਦੂ ਭਾਸ਼ਾ ਵਿਚ ਹੈ। ਇਸ ਦੇ ਆਰੰਭ ਵਿਚ ਇਹ ਤੁਕਾਂ ਦਰਜ ਹਨ :-

"ਸੰਮਤ (1852) ਅਠਾਰਹ ਮੈਂ ਤਿਰਪਨ ਮਾਘ ਸੁਦੀ ਪੰਚਮੀ ਕੋ ਕਹਾ ।
ਗੁਰੂ ਅਮਰ ਜੀ ਦੀ ਅਉਲਾਦ, ਬੇਟਾ ਸ਼੍ਰੀ ਬਾਬਾ ਸਰੂਪ ਚੰਦ ਜੀ ਕਾ ਕ੍ਰਿਪਾ
ਦਿਆਲ ਨਾਮੇ ਤਖਲਸ ਕਰਸ ।"

ਇਸ ਤੋਂ ਸਪਸ਼ਟ ਹੈ ਕਿ ਇਹ ਪੋਥੀ 1853 ਬਿਕਰਮੀ ਜਾਂ ਇਸ ਤੋਂ ਪਹਿਲਾਂ ਦੀ ਹੈ । ਇਹ ਪੋਥੀ ਕਈ ਹੱਥਾਂ ਦੀ ਲਿਖਤ ਹੈ ਅਤੇ ਪੰਨਾ ਅੰਕ 359 ਤੋਂ ਆਰੰਭ ਹੁੰਦੀ ਹੈ । ਇਸ ਵਿਚ ਪਹਿਲੀਆਂ ਦੋ ਪਾਤਸ਼ਾਹੀਆਂ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦਾ ਹਾਲ ਨਹੀਂ ਹੈ । ਇਸ ਲਈ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਭਾਗ (ਗੁਰੂ ਨਾਨਕ ਮਹਿਮਾ) ਲਈ ਇਹ ਉਪਯੋਗੀ ਨਹੀਂ ਹੈ ।

### ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ ਵਾਲੀ ਪੋਥੀ

ਇਹ ਪੋਥੀ ਸਿੱਖ ਰੈਫ਼ਰੈਂਸ ਲਾਇਬਰੇਰੀ ਵਿਖੇ ਮੌਜੂਦ ਹੈ । ਇਸ ਦਾ ਲਿਖਾਰੀ ਭਾਈ ਬੁਧ ਸਿੰਘ ਸਸਿਕ 'ਮ੍ਰਿਗਿੰਦ' ਹੈ । ਇਹ ਸ਼੍ਰੀ ਗੁਰੂ ਅੰਗਦ ਦੇਵ ਜੀ ਦੇ ਦਿਹੁਰੇ

ਅਰਥਾਤ ਖਡੂਰ ਸਾਹਿਬ ਵਿਖੇ ਮੁਕੰਮਲ ਕੀਤੀ ਗਈ । ਇਸਦੀਆਂ ਅੰਤਿਮ ਤੁਕਾਂ ਇੰਜ ਹਨ :-

ਵਾਰ ਨਾਥ ਵਸ ਸੋਮ ਪੁਨਿ ਸੰਪਤ ਬਿਕ੍ਰਮ ਰਾਇ ।
ਦਸਮੀ ਬਿਜੈ ਪ੍ਰਸਿਧ ਦਿਨ ਭੋਸ਼ ਵਾਰ ਸੁਖਦਾਇ ।
ਦਸੋ ਮਹਲੇ ਕੀ ਜੋ ਕਥਾ ਸਾਖੀ ਨਹੀਂ ਬਖਾਨ
ਲੇਖਕ ਸਸਕ ਮ੍ਰਿਗਿੰਦ ਹੈ ਭੁਲ ਚੁਕ ਬਖਸਾਨ ।
ਗੁਰੂ ਅੰਗਦ ਦੇ ਦੇਹਰੇ ਪੋਥੀ ਲਿਖੀ ਸੁਧਾਰ ।
ਪਠੇ ਸੁਨੇ ਚਿਤ ਲਾਇਕੇ ਪਾਵੈ ਮੁਕਤ ਦੁਆਰ ।

ਇੰਜ ਇਸ ਪੋਥੀ ਦਾ ਉਤਾਰਾ 1897 ਬਿਕਰਮੀ ਨੂੰ ਕੀਤਾ ਗਿਆ ਜਾਪਦਾ ਹੈ । ਉਤਾਰਾ ਕਰਦਿਆਂ ਉਤਾਰਾਕਾਰ ਕੋਲੋਂ ਕਈ ਗ਼ਲਤੀਆਂ ਹੋਈਆਂ ਹਨ । ਇਨ੍ਹਾਂ ਤਿੰਨਾਂ ਪੋਥੀਆਂ ਤੋ ਇਲਾਵਾ ਤਿੰਨ ਹੋਰ ਪੋਥੀਆਂ ਵੀ ਮਿਲੀਆਂ ਹਨ । ਇਸ ਲਈ ਇਨ੍ਹਾਂ ਸੰਬੰਧੀ ਵੀ ਜਾਣ ਪਛਾਣ ਕਰਵਾਈ ਜਾਂਦੀ ਹੈ ।

### ਗਿਆਨੀ ਪਰਾਕਰਮ ਸਿੰਘ, ਸੰਗਰੂਰ ਵਾਲੀ ਪੋਥੀ

ਸਰਦਾਰ ਸ਼ਮਸ਼ੇਰ ਸਿੰਘ 'ਅਸ਼ੋਕ' ਕੋਲ ਉਨ੍ਹਾਂ ਦਾ ਆਪਣਾ ਕੀਤਾ ਹੋਇਆ ਇਕ ਉਤਾਰਾ ਵੀ ਹੈ । ਇਹ ਸੰਖੇਪ ਹੈ ਅਤੇ ਗਿਆਨੀ ਪਰਾਕਰਮ ਸਿੰਘ ਸੰਗਰੂਰ ਦੇ ਖਰੜੇ ਤੋਂ ਕੀਤਾ ਗਿਆ ਹੈ । ਇਸ ਪੁਸਤਕ ਦਾ ਸੰਪਾਦਨ ਕਰਨ ਲਈ ਸਭ ਤੋਂ ਪਹਿਲਾਂ ਅਸ਼ੋਕ ਜੀ ਨੇ ਇਸੇ ਖਰੜੇ ਨੂੰ ਆਧਾਰ ਬਣਾਇਆ ਸੀ ਪਰ ਬਾਅਦ ਵਿਚ ਇਹ ਵਿਚਾਰ ਬਦਲਨਾ ਪਿਆ ਅਤੇ ਇਕਸਾਰਤਾ ਰਖਣ ਲਈ ਭਾਸ਼ਾ ਵਿਭਾਗ ਵਾਲਾ ਖਰੜਾ ਹੀ ਆਧਾਰ ਵਜੋਂ ਸਵੀਕਾਰ ਕੀਤਾ ਗਿਆ । ਇਸ ਖਰੜੇ ਦੀਆਂ ਅੰਤਲੀਆਂ ਤੁਕਾਂ ਭਾਸ਼ਾ ਵਿਭਾਗ ਵਾਲੇ ਖਰੜੇ ਨਾਲ ਬਿਲਕੁਲ ਮਿਲਦੀਆਂ ਹਨ । ਇਹ ਤੁਕਾਂ ਇੰਜ ਹਨ :-

ਸੰਮਤ 1857 ਬਿਕਰਮੀ ਮਿਤੀ ਮਾਘ ਸੁਦੀ 13 ਪੋਥੀ ਮਹਿਮਾ ਪ੍ਰਕਾਸ਼ ਸੰਪੂਰਨ ਹੋਈ । ਹੋਰ ਅਰੰਭ ਕੀਤਾ ਕਾਸੀ ਜੀ ਅੰਮ੍ਰਿਤਸਰ ਜੀ ਸੰਪੂਰਨ ਹੋਈ ਟਹਿਲ ਕੀਤੀ ਬਾਬਾ ਕ੍ਰਿਪਾ ਸਿੰਘ ਕੁਲ ਗੁਰੂ ਅਮਰਦਾਸ ਸਾਹਿਬ ਜੀ ਪਰਵਾਰ ਬਾਬਾ ਮੋਹਰੀ ਜੀ ਵਿਚੋਂ ਭੇਟ ਬਾਬੇ ਪੰਜਾਬ ਸਿੰਘ ਜੋਗ ਕੀਤੀ । ਸ਼੍ਰੀ ਬਾਵਲੀ ਜੀ ਉਪਰੇ ।"

ਅਤੇ ਇਸਦੇ ਨਾਲ ਹੇਠ ਲਿਖੀ ਇਬਾਰਤ ਵੀ ਸ਼ਾਮਿਲ ਹੈ :-

'ਅਤੇ ਇਨ੍ਹਾਂ ਸਾਖੀਆਂ ਦਾ ਉਤਾਰਾ ਭਾਈ ਗੁਰਦਿਆਲ ਸਿੰਘ ਜੀ ਗਿਆਨੀ ਤਖ਼ਤ ਅਨੰਦਪੁਰ ਜੀ ਨੇ ਸੰਮਤ 1879 ਬਿਕ੍ਰਮੀ ਵਿਖੇ, ਜਦੋਂ ਆਪ ਭਾਈ ਸੰਤ ਸਿੰਘ ਗਿਆਨੀ ਜੀ ਤੋਂ ਪੜ੍ਹਦੇ ਸਨ, ਸ਼੍ਰੀ ਅੰਮ੍ਰਿਤਸਰ ਜੀ ਵਿਖੇ ਕੀਤਾ ।

ਸਤਿ ਸ਼੍ਰੀ ਅਕਾਲ । ਮਹਿਮਾ ਪ੍ਰਕਾਸ਼ ਸੰਪੂਰਨ, ਸੰਮਤ 1879 ਬਿਕਰਮੀ"

ਇਹ ਖਰੜਾ ਮੁਕੰਮਲ ਨਹੀਂ । ਇਸ ਵਿਚ ਕੇਵਲ ਚੋਣਵੀਆਂ ਸਾਖੀਆਂ ਹੀ

ਲਿਖੀਆਂ ਹੋਈਆਂ ਹਨ । ਜਿਵੇਂ ਮੂਲ ਖਰੜੇ ਵਿਚ ਹਰੇਕ ਗੁਰੂ ਜੀ ਦੇ ਮੁਕੰਮਲ ਵਿਵਰਣ ਦੇਣ ਉਪਰੰਤ ਉਨ੍ਹਾਂ ਦੇ ਮਾਤਾ ਪਿਤਾ ਅਤੇ ਪਰਿਵਾਰ ਦੇ ਨਾਂ ਦੇ ਨਾਲ ਗੁਰਿਆਈ ਵਿਚ ਸਰੀਰ ਰਖਣ ਦਾ ਸਮਾਂ ਦਰਜ ਹੈ । ਉਹ ਇਸ ਖਰੜੇ ਵਿਚ ਨਹੀਂ ।

## ਸਾਹਿਤ ਅਕਾਦਮੀ, ਲੁਧਿਆਣਾ ਵਾਲੀ ਪੋਥੀ

ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਦੁਆਰਾ ਪ੍ਰਕਾਸ਼ਿਤ ਪੰਜਾਬੀ ਹੱਥ ਲਿਖਤਾਂ ਦੀ ਸੂਚੀ ਜਿਲਦ ਦੂਜੀ ਅਨੁਸਾਰ ਇਸਦੀ ਇਕ ਅਧੂਰੀ ਨਕਲ ਸਾਹਿਤ ਅਕਾਦਮੀ, ਲੁਧਿਆਣਾ ਵਿਖੇ ਵੀ ਹੈ । ਇਸਦੀਆਂ ਸਾਖੀਆਂ ਵਿਚ ਵੀ ਕਾਫੀ ਵਾਧਾ ਘਾਟਾ ਕੀਤਾ ਗਿਆ ਹੈ । ਇਸਦਾ ਕ੍ਰਮ ਅੰਕ 227 ਹੈ । ਇਸਦੀਆਂ ਅੰਤਿਮ ਤੁਕਾਂ ਇਸ ਪ੍ਰਕਾਰ ਹਨ :

"ਫਿਰ ਗੁਰੂ ਜੀ ਸਾਹਿਬ ਸ੍ਰੀ ਮੁਖ ਬਚਨ ਕੀਆ ਕਿ ਜੇ ਕੋਈ ਕਿਸੀ ਕੋ ਕਹੇ ਕਿ ਜਨੇਊ ਉਤਾਰ ਉਸ ਸੇ ਤਨਖਾਹ ਲੇਨਾ ਪਚੀਸ ਰੁਪਏ ਅਰ ਪਚੀਸ ਕੋੜੇ ਮਾਰਨੇ ਅਰ ਜੋ ਕੋਈ ਕਹੇ ਜਨੇਊ ਪਾਉ ਉਸਕੋ ਭੀ ਪਚੀਸ ਚਾਬਕ ਮਾਰਨੇ ਪਚੀਸ ਰੁਪਏ ਤਨਖਾਹ ਲੇਨਾ । ਸਿਖ ਦੀ ਖੁਸ਼ੀ ਜੋ ਚਾਹੇ ਰਖੇ ਕਿ ਚਾਹੇ ਲਾਹੇ । ਸਾਖੀ ਪੂਰਨ ਹੋਈ ।"

ਮੂਲ ਖਰੜੇ ਦੀ ਇਸੇ ਨੰਬਰ ਦੀ ਸਾਖੀ ਦੇ ਅੰਤਿਮ ਸ਼ਬਦ ਇਸ ਤਰ੍ਹਾਂ ਹਨ :

"ਇਹ ਗੁਰੂ ਜੀ ਸਾਹਿਬ ਬਚਨ ਕੀਆ ਕਿ ਜੇ ਕੋਈ ਕਿਸੀ ਕੋ ਕਹੇ ਕਿ ਜਨੇਊ ਉਤਾਰ ਉਸ ਕੋ ਭੀ ਤਨਖਾਹ ਅਰ ਜੋ ਕੋਈ ਕਹੇ ਜਨੇਊ ਪਾਓ ਉਸ ਕੋ ਭੀ ਤਨਖਾਹ"। ਦੋਹਾਂ ਦੇ ਤੁਲਨਾਤਮਕ ਮਿਲਾਣ ਤੋਂ ਸਾਰੀ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਪਚੀਸ ਰੁਪਏ ਅਤੇ ਪਚੀਸ ਕੋਰੜੇ ਜਾਂ ਚਾਬਕ ਮਾਰਨੇ ਬਾਅਦ ਵਿਚ ਮਿਲਾਇਆ ਗਿਆ ਹੈ। ਇਹ ਪੋਥੀ ਵੀ ਅਧੂਰੀ ਹੈ । ਇਸ ਲਈ ਇਸਨੂੰ ਆਧਾਰ ਨਹੀਂ ਬਣਾਇਆ ਜਾ ਸਕਦਾ ਸੀ।

## ਖ਼ਾਲਸਾ ਕਾਲਿਜ, ਅੰਮ੍ਰਿਤਸਰ ਵਾਲੀ ਪੋਥੀ

ਇਸ ਦਾ ਇਕ ਹੋਰ ਉਤਾਰਾ ਖ਼ਾਲਸਾ ਕਾਲਿਜ, ਅੰਮ੍ਰਿਤਸਰ ਦੀ ਲਾਇਬਰੇਰੀ ਵਿਚ ਵੀ ਪਿਆ ਹੈ । ਇਸ ਦਾ ਕ੍ਰਮ ਅੰਕ 3200 ਹੈ । ਇਹ 1891 ਬਿਕਰਮੀ ਦਾ ਕੀਤਾ ਹੋਇਆ ਹੈ । ਇਹ ਮੁਕੰਮਲ ਹੈ ਅਤੇ ਇਸ ਦੀ ਲਿਖਤ ਬਾਬਾ ਦਲ ਸਿੰਘ ਅਜਗਰੂ ਵਾਸੀ ਨੇ ਲਿਖੀ ਹੈ । ਇਹ ਖਰੜਾ ਬੜਾ ਉਪਯੋਗੀ ਸਿਧ ਹੋਇਆ ਹੈ ਕਿਉਂਕਿ ਜਿਹੜੇ ਸ਼ੰਕਾ ਸਮਾਧਾਨ ਪਹਿਲੇ ਖਰੜਿਆਂ ਦੇ ਮਿਲਾਨ ਤੋਂ ਵੀ ਨਹੀਂ ਹੋਏ ਸਨ, ਉਹ ਇਸਦੀ ਸਹਾਇਤਾ ਨਾਲ ਹੋ ਗਏ ਹਨ ।

## ਪੋਥੀਆਂ ਦਾ ਤੁਲਨਾਤਮਕ ਮਿਲਾਨ

1. ਪਹਿਲੀਆਂ ਦੋਵੇਂ ਪੋਥੀਆਂ ਆਪਸ ਵਿਚ ਬਹੁਤ ਮਿਲਦੀਆਂ ਹਨ ਜਿਵੇਂ :-

ੳ) ਸਾਖੀ ਨੰ: 199 ਵਿਚ ਬੰਦ ਨੰ: 8 ਤੋਂ ਮਗਰੋਂ 10 ਲਿਖਿਆ ਹੈ ਅਤੇ 9 ਲਿਖਣਾ ਰਹਿ ਗਿਆ ਹੈ । ਬਿਲਕੁਲ ਇਸੇ ਤਰ੍ਹਾਂ ਭਾਸ਼ਾ ਵਿਭਾਗ ਵਾਲੀ

ਪੋਥੀ ਵਿਚ ਵੀ ਹੈ ।

ਅ) ਪੁਰਾਤਤਵ ਵਿਭਾਗ ਵਾਲੀ ਪੋਥੀ ਦੇ ਪੰਨਾ 633 ਉਤੇ ਸਤਿਗੁਰ ਸ਼ਬਦ ਦਾ ਗੁਰ ਰਹਿ ਗਿਆ ਹੈ ਪਰ ਇਹ ਬਾਅਦ ਵਿਚ ਸੋਧ ਲਿਆ ਗਿਆ ਹੈ । ਇਹੀ ਅਸ਼ੁੱਧੀ ਭਾਸ਼ਾ ਵਿਭਾਗ ਵਾਲੀ ਪੋਥੀ ਵਿਚ ਵੀ ਹੈ।

ੲ) ਮੂਲੇ ਦੀ ਸਾਖੀ ਵਿਚ ਇਕ ਥਾਂ ਚੌਪਈ ਸ਼ਬਦ ਪਾਉਣਾ ਰਹਿ ਗਿਆ ਹੈ । ਇਹੀ ਗੱਲ ਭਾਸ਼ਾ ਵਿਭਾਗ ਵਾਲੀ ਪੋਥੀ ਵਿਚ ਵੀ ਹੈ ।

2. ਬੇਸ਼ਕ ਇਨ੍ਹਾਂ ਦੋਹਾਂ ਪੋਥੀਆਂ ਵਿਚ ਸਮਾਨਤਾ ਹੈ ਪਰ ਪੁਰਾਤਤਵ ਵਿਭਾਗ ਵਾਲੀ ਪੋਥੀ ਅਧੂਰੀ ਹੈ । ਇਸ ਲਈ ਉਸ ਨੂੰ ਆਧਾਰ ਨਹੀਂ ਸੀ ਬਣਾਇਆ ਜਾ ਸਕਦਾ ।

3. ਇਨ੍ਹਾਂ ਦੋਹਾਂ ਪੋਥੀਆਂ ਦੇ ਮਿਲਾਨ ਤੋਂ ਇਕ ਵਡੀ ਭੁਲ ਦਾ ਪਤਾ ਲਗਿਆ ਹੈ :-

ੳ) ਭਾਸ਼ਾ ਵਿਭਾਗ ਵਾਲੀ ਪੋਥੀ ਵਿਚ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਦਾ ਸੰਮਤ ਇਉਂ ਹੈ :

ਸੋਲਹ ਸੇ ਆਠ ਸੰਮਤ ਰਹਾ ।
ਭਾਦੋਂ ਸੁਦੀ ਤ੍ਰਿਤੀਆ ਤਿਥ ਮਾਹਾ ।
ਪਹਿਰ ਰਾਤ ਪਿਛਲੀ ਜਬ ਰਹੀ
ਤਬ ਸਤਿਗੁਰ ਦਇਆਲ ਸਿਖਨ ਸੋ ਕਹੀ ।

ਅ) ਇਹੀ ਗੱਲ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ 1668 ਹੈ । ਇਹ ਉਤਾਰੇ ਦੀ ਗ਼ਲਤੀ ਹੋ ਸਕਦੀ ਹੈ ਪਰ ਇਸ ਨਾਲ ਇਤਿਹਾਸਕਾਰਾਂ ਲਈ ਕਈ ਉਲਝਨਾਂ/ਮੁਸ਼ਕਿਲਾਂ ਖੜੀਆਂ ਹੋ ਸਕਦੀਆਂ ਹਨ ।

4. ਭਾਸ਼ਾ ਵਿਭਾਗ ਵਾਲੀ ਪੋਥੀ ਵਿਚ ਹੇਠ ਲਿਖੀ ਤੁਕ ਰਹਿ ਗਈ ਹੈ :-
ਦੂਜਾ ਪੂਛੇ ਜਮਾਲ ਦੀਂ ਕਹੋ ਹੇ ਨਾਨਕ ਸ਼ਾਹ
ਇਹੋ ਗਲ ਇਨ ਬਿਨ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਵੀ ਹੈ ।

5. ਸਾਖੀ ਨੰ: 58 ਦੇ ਦੂਜੇ ਬੰਦ ਦੀਆਂ ਦੋ ਤੁਕਾਂ ਹਨ । ਇਹੋ ਦਸ਼ਾ ਸਿੱਖ ਰੈਫਰੈਂਸ ਵਾਲੀ ਪੋਥੀ ਦੀ ਹੈ ।

6. ਸਾਖੀ ਨੰ: 79 ਦਾ ਸਿਰਲੇਖ ਭਾਸ਼ਾ ਵਿਭਾਗ ਵਾਲੀ ਪੋਥੀ ਵਿਚ ਨਹੀਂ । ਇਹੀ ਗੱਲ ਸਿੱਖ ਰੈਫਰੈਂਸ ਵਾਲੀ ਪੋਥੀ ਵਿਚ ਵੀ ਨਹੀਂ ।

7. ਜੋ ਵਾਧੇ ਜੋਤੀ-ਜੋਤ ਸਮਾਉਣ ਦੀਆਂ ਮਿਤੀਆਂ ਦੇ ਭਾਸ਼ਾ ਵਿਭਾਗ ਵਾਲੀ ਪੋਥੀ ਵਿਚ ਹਨ ਅਤੇ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਨਹੀਂ ਉਹ ਇਸ ਤੀਸਰੀ ਪੋਥੀ ਵਿਚ ਵੀ ਹਨ, ਜਿਵੇਂ :

ਦੋਹਰਾ

ਬੇਦੀ ਕੁਲ ਕਾਲੂ ਪਿਤਾ ਮਾਤਾ ਤਿਪਤੋ ਤਾਸ ।
ਗੁਰੂ ਨਾਨਕ ਘੁੰਮੀ ਪਤੋ ਸੁਤ ਸ਼੍ਰੀ ਚੰਦ ਲਖਮੀ ਦਾਸ ।
ਸੰਮਤ 1596 ਅਸੂ ਸੁਦੀ ਦਸਮੀ 10 ਸ਼੍ਰੀ ਬਾਬਾ ਨਾਨਕ ਦੇਵ ਜੀ ਸਮਾਤੇ।

10 ਬਰਖ 4 ਮਾਸ, 22 ਦਿਨ ਗੁਰਿਆਈ ਵਿਚ ਸਰੀਰ ਰਖਿਆ"

### ਸਾਰੰਸ਼

ਇਸ ਪੁਸਤਕ ਦੇ ਸੰਪਾਦਨ ਦਾ ਕੰਮ ਪਹਿਲੀਆਂ ਤਿੰਨਾਂ ਪੋਥੀਆਂ ਦੀ ਸਹਾਇਤਾ ਨਾਲ ਹੀ ਸਿਰੇ ਚਾੜ੍ਹਿਆ ਗਿਆ ਹੈ । ਬੇਸ਼ਕ ਤੀਸਰੀ ਪੋਥੀ ਭਾਸ਼ਾ ਵਿਭਾਗ ਵਾਲੀ ਪੋਥੀ ਤੋਂ 40 ਸਾਲ ਮਗਰੋਂ ਉਤਾਰਾ ਕੀਤੀ ਗਈ ਹੈ ਫਿਰ ਵੀ ਇਹ ਪਾਠ ਦੀ ਸੋਧ ਵਿਚ ਬੇਹਦ ਸਹਾਈ ਹੋਈ ਹੈ । ਮੂਲ ਪੋਥੀ ਦੀਆਂ ਰਹਿ ਗਈਆਂ ਤੁਕਾਂ ਇਸ ਦੀ ਸਹਾਇਤਾ ਨਾਲ ਪੂਰੀਆਂ ਕੀਤੀਆਂ ਗਈਆਂ ਹਨ ।

ਇਸ ਪੁਸਤਕ ਦੇ ਸੰਪਾਦਨ ਦਾ ਆਧਾਰ ਪਹਿਲੀ ਪੋਥੀ ਹੈ । ਇਸ ਲਈ ਬਾਕੀ ਪੋਥੀਆਂ ਤੋਂ ਕੇਵਲ ਉਹੀ ਸਹਾਇਤਾ ਲਈ ਗਈ ਹੈ, ਜੋ ਜ਼ਰੂਰੀ ਸੀ ।

### ਗੁਰੂ ਨਾਨਕ ਮਹਿਮਾ ਦੇ ਸ੍ਰੋਤ

ਬਾਬਾ ਸਰੂਪ ਦਾਸ ਭੱਲਾ ਨੇ ਆਪਣੇ ਦਿਲੀ ਉਮਾਹ ਨੂੰ ਕਾਰਜ ਰੂਪ ਪ੍ਰਦਾਨ ਕਰਨ ਲਈ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਦੇ ਜੀਵਨ ਦੇ ਹਾਲਾਤ ਇਕਤਰ ਕਰਨ ਦਾ ਉਪਰਾਲਾ ਕਰਨਾ ਆਰੰਭ ਕਰ ਦਿੱਤਾ । ਇਹ ਉਨ੍ਹਾਂ ਦਾ ਗ੍ਰੰਥ ਸਿਰਜਨਾ ਦਾ ਪਹਿਲਾ ਪੜਾਓ ਸੀ । ਉਨਾਂ ਨੇ ਇਸ ਪ੍ਰਯਤਨ ਨੂੰ ਨਿਮਨ ਸ੍ਰੋਤਾਂ ਤੋਂ ਮਸਾਲਾ ਲੈਕੇ ਸਿਰੇ ਚਾੜ੍ਹਨ ਦੀ ਕੋਸ਼ਿਸ਼ ਕੀਤੀ :-

1. ਪੁਰਾਤਨ ਜਨਮ ਸਾਖੀ 2 ਸ
2. ਸੋਢੀ ਮਿਹਰਬਾਨ ਜਨਮ ਸਾਖੀ
3. ਬਾਲਾ ਜਨਮ ਸਾਖੀ
4. ਆਦਿ ਸਾਖੀਆਂ
5. ਗੁਰੂ ਕੁਲ ਦੇ ਵਿਅਕਤੀ
6. ਗੁਰੂ ਸਿਖ

### 1. ਪੁਰਾਤਨ ਜਨਮ ਸਾਖੀ

ਬਾਬਾ ਸਰੂਪ ਦਾਸ ਭੱਲਾ ਦੇ ਵੇਲੇ ਜਿਹੜੀਆਂ ਜਨਮ ਸਾਖੀਆਂ ਪ੍ਰਚਲਤ ਸਨ ਉਨ੍ਹਾਂ ਵਿਚ ਸੋਢੀ ਮਿਹਰਬਾਨ ਜਨਮਸਾਖੀ, ਬਾਲਾ ਜਨਮ ਸਾਖੀ ਅਤੇ ਆਦਿ ਸਾਖੀਆਂ ਦੇ ਨਾਂ ਲਏ ਜਾ ਸਕਦੇ ਹਨ । ਨਿਸਚੇ ਹੀ ਬਾਬਾ ਸਰੂਪ ਦਾਸ ਭੱਲਾ ਨੇ ਇਨ੍ਹਾਂ ਜਨਮ ਸਾਖੀਆਂ ਤੋਂ ਪ੍ਰੇਰਨਾ ਲਈ ਹੋਵੇਗੀ ਅਤੇ ਕੁਝ ਸਾਖੀਆਂ ਆਪਣੀ ਜਾਣਕਾਰੀ ਅਨੁਸਾਰ ਵਧਾਈਆਂ ਹੋਣਗੀਆਂ ਅਤੇ ਕੁਝ ਆਪਣੀ ਕਲਪਨਾ ਸ਼ਕਤੀ ਦੇ ਸਹਾਰੇ ਵੀ ਸਿਰਜੀਆਂ ਹੋਣਗੀਆਂ ।

### 2. ਮਿਹਰਬਾਨ ਸੋਢੀ ਜਨਮਸਾਖੀ

ਮਿਹਰਬਾਨ ਸੋਢੀ ਗੁਰੂ ਅਰਜਨ ਦੇਵ ਜੀ ਦਾ ਭਤੀਜਾ ਸੀ ਅਤੇ ਪ੍ਰਿਥੀ ਚੰਦ

ਸੋਢੀ ਦਾ ਪੁੱਤਰ । ਇੰਜ ਉਹ ਇਕ ਇਤਿਹਾਸਿਕ ਵਿਅਕਤੀ ਹੈ ਅਤੇ ਇਕ ਹੋਰ ਇਤਿਹਾਸਿਕ ਵਿਅਕਤੀ ਅਰਥਾਤ ਯੁਗ ਪੁਰਸ਼, ਗੁਰੂ ਨਾਨਕ ਦੇਵ ਜੀ ਸੰਬੰਧੀ ਲਿਖ ਰਿਹਾ ਹੈ । ਇਸਲਈ ਅਸੀਂ ਉਸ ਕੋਲੋਂ ਉਮੀਦ ਕਰ ਸਕਦੇ ਹਾਂ ਕਿ ਉਹ ਜੋ ਕੁਝ ਵੀ ਲਿਖੇਗਾ ਉਹ ਇਤਿਹਾਸਿਕ ਦਸਤਾਵੇਜ਼ ਹੋਵੇਗਾ ਪਰ ਉਸਦੇ ਸਾਹਿਤਿਕ ਜਾਂ ਇਤਿਹਾਸਿਕ ਕਾਰਜ ਵਿਚ ਨੁਕਸ ਇਹ ਹੈ ਕਿ ਉਸਦਾ ਸੰਬੰਧ ਗੁਰੂ ਬਾਬਾ, ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦੇ ਸਾਮਾਨਅੰਤਰ ਚਲ ਰਹੀ ਮੀਣਿਆਂ ਦੀ ਗੁਰੂ ਪਰੰਪਰਾ ਨਾਲ ਹੈ । ਇਸ ਲਈ ਇਸ ਪੁਸਤਕ ਵਿਚ ਕੁਝ ਅਪਰਮਾਣਿਕ ਅੰਸ਼ ਸ਼ਾਮਿਲ ਹੋ ਗਏ ਹਨ। ਨਤੀਜੇ ਵਜੋਂ ਲੇਖਕ ਨੇ ਗੁਰਬਾਣੀ ਦੀਆਂ ਤੁਕਾਂ ਦੀ ਵਿਆਖਿਆ ਗੁਰੂ ਆਸ਼ੇ ਤੋਂ ਪਰ੍ਹਾਂ ਹਟ ਕੇ ਕਰਨੀ ਸ਼ੁਰੂ ਕਰ ਦਿਤੀ ਹੈ । ਇਸ ਲਈ ਕੁਝ ਵਿਰੋਧੀ ਤੱਤ ਇਸ ਵਿਚ ਰਲ ਗਏ ਹਨ। ਉਂਜ ਭਾਸ਼ਾ ਤੇ ਪੇਸ਼ਕਾਰੀ ਦੇ ਲਿਹਾਜ ਨਾਲ ਇਹ ਜਨਮ ਸਾਖੀ ਪਰੰਪਰਾ ਵਿਚ ਇਕ ਇਤਿਹਾਸਿਕ ਅਤੇ ਮਹੱਤਵਪੂਰਣ ਉਪਹਾਰ ਹੈ ।

### 3. ਬਾਲਾ ਜਨਮ ਸਾਖੀ

ਇਹ ਜਨਮਸਾਖੀ ਇਸ ਲਈ ਵਧੇਰੇ ਪ੍ਰਸਿਧ ਹੋਈ ਅਤੇ ਚਰਚਾ ਦਾ ਵਿਸ਼ਾ ਵੀ ਬਣੀ ਕਿਉਂਕਿ ਇਸ ਜਨਮ ਸਾਖੀ ਸੰਬੰਧੀ ਇਹ ਗੱਲ ਪ੍ਰਸਿਧ ਕਰ ਦਿਤੀ ਗਈ ਸੀ ਕਿ ਇਸਨੂੰ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਭਾਈ ਬਾਲਾ ਸੰਧੂ ਨੇ ਭਾਈ ਪੈੜਾ ਮੋਖਾ ਕੋਲੋਂ ਲਿਖਵਾਇਆ ਸੀ ਪਰ ਜਿਉਂ ਜਿਉਂ ਪਾਠਕਾਂ ਅਤੇ ਆਲੋਚਕਾਂ ਨੇ ਇਸਦਾ ਪਾਠ ਕਰਨਾ ਸ਼ੁਰੂ ਕੀਤਾ ਤਾਂ ਕਈ ਗਲਾਂ ਸਾਹਮਣੇ ਆਈਆਂ :- ਇਸ ਵਿਚ ਬਾਬਾ ਹੰਦਾਲ ਦੀ ਸੋਭਾ ਅਤੇ ਗੁਰੂ ਬਾਬਾ ਸਬੰਧੀ ਇਤਰਾਜ਼ਯੋਗ ਇੰਦਰਾਜ ਸ਼ਾਮਲ ਸਨ । ਇਹ ਇੰਦਰਾਜ ਕਿਵੇਂ ਸ਼ਾਮਿਲ ਹੋਏ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ । ਬਹੁਤ ਸਾਰੀਆਂ ਸਾਖੀਆਂ ਅਜਿਹੀਆਂ ਹਨ ਜੋ ਮੇਹਰਬਾਨ ਦੀ ਜਨਮ ਸਾਖੀ ਤੋਂ ਲੈਕੇ ਪੇਸ਼ ਕਰ ਦਿਤੀਆਂ ਗਈਆਂ ਹਨ । ਇਸਦਾ ਨਤੀਜਾ ਇਹ ਨਿਕਲਿਆ ਕਿ ਸ਼ਰਧਾਲੂ ਅਤੇ ਡੂੰਘੀ ਨੀਝ ਵਾਲੇ ਪਾਠਕ ਇਹ ਸਮਝਣ ਲਗ ਪਏ ਕਿ ਭਾਈ ਬਾਲਾ ਸੰਧੂ ਅਤੇ ਭਾਈ ਪੈੜਾ ਮੋਖਾ ਯਥਾਰਥ ਵਿਅਕਤੀ ਨਹੀਂ ਹਨ ਅਤੇ ਨਾਹੀਂ ਉਨ੍ਹਾਂ ਦਾ ਸਿੱਖ ਇਤਿਹਾਸ ਨਾਲ ਕੋਈ ਸੰਬੰਧ ਜਾਪਦਾ ਹੈ । ਕਈ ਗੱਲਾਂ ਤੋਂ ਇਹ ਵੀ ਪਤਾ ਲਗਦਾ ਹੈ ਕਿ ਇਹ ਦੋਵੇਂ ਵਿਅਕਤੀ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਨੂੰ ਕਦੇ ਵੀ ਨਹੀਂ ਮਿਲੇ ਸਨ । ਇਸ ਲਈ ਇਤਿਹਾਸਕ ਦ੍ਰਿਸ਼ਟੀ ਤੋਂ ਇਸਦਾ ਅੱਜ ਉਹ ਮਹੱਤਵ ਨਹੀਂ ਰਿਹਾ ਜੋ ਪਹਿਲਾਂ ਸਮਝਿਆ ਜਾਂਦਾ ਸੀ ਪਰ ਫਿਰ ਵੀ ਉਸ ਪੁਰਾਣੀ ਕਹਾਣੀ ਦੇ ਮੁਤਾਬਿਕ ਭਾਈ ਬਾਲਾ ਸੰਧੂ ਅਤੇ ਗੁਰੂ ਨਾਨਕ ਦੇਵ ਜੀ ਦੇ ਸੰਬੰਧਾਂ ਦੀ ਪ੍ਰਚਲਿਤ ਕਹਾਣੀ ਦੇ ਆਧਾਰ ਤੇ ਸ਼ਰਧਾਲੂ ਸਿੱਖ ਇਸ ਨੂੰ ਕਾਫ਼ੀ ਮਹੱਤਵ ਦਿੰਦੇ ਹਨ ।

### 4. ਆਦਿ ਸਾਖੀਆਂ

ਆਦਿ ਸਾਖੀਆਂ 'ਪੁਰਾਤਨ ਜਨਮ ਸਾਖੀ' ਅਤੇ 'ਮਿਹਰਬਾਨ ਜਨਮ ਸਾਖੀ',

ਦੋਹਾਂ ਪ੍ਰਮੁਖ ਸ੍ਰੋਤਾਂ ਤੇ ਆਧਾਰਿਤ ਹੈ। ਇਸ ਦੇ ਸੰਕਲਨ ਕਰਤਾ ਨੇ ਦੋਹਾਂ ਮੂਲ ਸ੍ਰੋਤਾਂ ਵਿਚੋਂ ਕਿਸੇ ਦੇ ਵੀ ਕ੍ਰਮ ਨੂੰ ਕਾਇਮ ਨਹੀਂ ਰਖਿਆ। ਇਸੇ ਦੇ ਸਿੱਟੇ ਵਜੋਂ ਇਸ ਵਿਚ ਆਈਆਂ ਸਾਖੀਆਂ ਕਈ ਜਗਹ ਤੇ ਕ੍ਰਮਵਿਹੀਨ ਅਤੇ ਪਰਸਪਰ ਅਸੰਬੰਧਿਤ ਜਿਹੀਆਂ ਜਾਪਦੀਆਂ ਹਨ। ਉਸਨੇ ਕੁਝ ਨਿਰਾਧਾਰ ਸਾਖੀਆਂ ਦੀ ਸਿਰਜਨਾ ਵੀ ਕੀਤੀ ਹੈ ਕਿਉਂਕਿ ਇਸਦੇ ਸ੍ਰੋਤਾਂ ਵਿਚੋ ਇਕ 'ਪੁਰਾਤਨ ਜਨਮਸਾਖੀ' ਵੀ ਹੈ। ਇਸ ਲਈ 'ਗੁਰੂ ਨਾਨਕ ਮਹਿਮਾ' ਦੀ ਸਮਾਨਤਾ ਇਸ ਨਾਲ ਦ੍ਰਿਸ਼ਟੀਗੋਚਰ ਹੁੰਦੀ ਹੈ।

## 5. ਗੁਰੂ ਕੁਲ ਦੇ ਵਿਅਕਤੀ

ਗੁਰੂ ਕੁਲ ਦੇ ਵਿਅਕਤੀਆਂ ਵਿਚ ਵਿਸ਼ੇਸ਼ ਤੌਰ ਤੇ ਵਰਣਨਯੋਗ ਭੱਲਾ ਖ਼ਾਨਦਾਨ ਦੇ ਬਜ਼ੁਰਗ ਹੀ ਹਨ ਪਰ ਇਨ੍ਹਾਂ ਤੋ ਛੁਟ ਬੇਦੀਆਂ ਅਤੇ ਸੋਢੀਆਂ ਕੋਲੋਂ ਵੀ ਜਾਣਕਾਰੀ ਪ੍ਰਾਪਤ ਕੀਤੀ ਗਈ ਹੈ। ਇਨ੍ਹਾਂ ਤਿਨਾਂ ਗੁਰੂ ਕੁਲਾਂ ਵਿਚੋਂ ਭੱਲਾ ਖ਼ਾਨਦਾਨ ਦੀ ਵਿਸ਼ੇਸ਼ਤਾ ਮੁਕਤ ਕੰਠ ਨਾਲ ਕਹੀ ਗਈ ਹੈ। ਇਸਦੇ ਦੋ ਕਾਰਣ ਹੋ ਸਕਦੇ ਹਨ : ਪਹਿਲੇ ਅਨੁਸਾਰ ਉਹ ਗੁਰੂ ਅਮਰਦਾਸ ਭੱਲਾ ਜੀ ਦਾ ਸਿੱਖ ਹੈ ਅਤੇ ਦੂਜੇ ਅਨੁਸਾਰ ਉਸਦਾ ਖ਼ਾਨਦਾਨੀ ਸੰਬੰਧ ਵੀ ਇਸੇ ਕੁਲ/ਖ਼ਾਨਦਾਨ ਨਾਲ ਹੈ। ਲੇਖਕ ਤਾਂ ਤਥਾਂ ਨੂੰ ਇਸ ਪ੍ਰਕਾਰ ਤੋੜ ਮਰੋੜ ਕੇ ਪੇਸ਼ ਕਰਦਾ ਹੈ ਕਿ ਕਈ ਵਾਰੀ ਪਾਠਕ ਨੂੰ ਹੈਰਾਨੀ ਵੀ ਹੁੰਦੀ ਹੈ ਜਿਵੇਂ ਗੋਇੰਦਵਾਲ ਦੇ ਅਸਲੀ ਵਾਰਿਸ ਭੱਲੇ ਹੀ ਸਨ ਅਤੇ ਜਦੋਂ ਤਕ ਇਨ੍ਹਾਂ ਦੀ ਵਿਰਾਸਤ ਕਾਇਮ ਰਹੀ, ਇਹ ਸਮੁਚੇ ਸਿੱਖ ਵਰਗ ਤੇ ਛਾਏ ਰਹੇ। ਇਥੋਂ ਤਕ ਕਿ ਕੋਈ ਵੀ ਗੁਰੂ ਉਦੋਂ ਤਕ ਗੁਰੂ ਪਦ ਦਾ ਕਾਨੂੰਨੀ ਵਾਰਿਸ ਨਹੀਂ ਸੀ ਬਣ ਸਕਦਾ ਜਦੋਂ ਤਕ ਭੱਲਾ ਪ੍ਰਮੁਖੀ ਉਸਦੀ ਅਜਿਹੀ ਪਦਵੀ ਦੀ ਤਸਦੀਕ ਨਾ ਕਰ ਦੇਣ।

ਬੇਦੀ ਬੰਸ ਵਿਚੋਂ ਵੀ ਉਸ ਸਮੇਂ ਬਾਬਾ ਸ੍ਰੀ ਚੰਦ ਜੀ ਦੇ ਅਨੁਯਾਈ ਉਘੜ ਕੇ ਸਾਮ੍ਹਣੇ ਆ ਗਏ ਸਨ ਅਤੇ ਪ੍ਰਚਾਰ ਪ੍ਰਸਾਰ ਵਿਚ ਜੁਟ ਗਏ ਸਨ। ਬਾਬਾ ਸਰੂਪ ਦਾਸ ਭੱਲਾ-ਬਾਬਾ ਸ੍ਰੀ ਚੰਦ, ਲਖਮੀ ਦਾਸ ਅਤੇ ਉਨ੍ਹਾਂ ਦੇ ਸ਼ਿਸ਼ਾਂ ਦਾ ਜ਼ਿਕਰ ਕਰਦਾ ਹੈ। ਉਨ੍ਹਾਂ ਬਜ਼ੁਰਗਾਂ ਨੂੰ ਵੀ ਉਹ ਜ਼ਰੂਰ ਮਿਲਿਆ ਹੋਵੇਗਾ ਅਤੇ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਸੰਬੰਧੀ ਜਾਣਕਾਰੀ ਪ੍ਰਾਪਤ ਕੀਤੀ ਹੋਵੇਗੀ।

ਸੋਢੀ ਬੰਸ ਦੇ ਪ੍ਰਮੁਖ ਵਿਅਕਤੀਆਂ ਕੋਲੋਂ ਵੀ ਸਾਮਗਰੀ ਹਾਸਿਲ ਕੀਤੀ ਗਈ ਹੈ। ਇਨ੍ਹਾਂ ਬਜ਼ੁਰਗਾਂ ਵਿਚ ਪ੍ਰਿਥੀ ਚੰਦ ਦੀ ਔਲਾਦ, ਰਾਮ ਰਾਏ ਦੀ ਔਲਾਦ ਅਤੇ ਧੀਰ ਮੱਲ ਦੀ ਔਲਾਦ ਸ਼ਾਮਿਲ ਹੋ ਸਕਦੀ ਹੈ ਕਿਉਂਕਿ ਗੁਰੂ ਸਾਹਿਬਾਨ ਸੰਬੰਧੀ ਗ਼ਲਤ ਬਿਆਨੀਆਂ ਇਨ੍ਹਾਂ ਤੋਂ ਇਲਾਵਾ ਹੋਰ ਕੋਈ ਨਹੀਂ ਕਰ ਸਕਦਾ।

## 6. ਗੁਰੂ ਸਿੱਖ

ਬਾਬਾ ਸਰੂਪ ਦਾਸ ਭੱਲਾ ਦੇ ਸਮੇਂ ਬਹੁਤ ਸਾਰੇ ਅਜਿਹੇ ਸਿੱਖ ਮੌਜੂਦ ਸਨ ਜਿਨ੍ਹਾਂ ਦੇ ਨਿਕਟ ਸੰਬੰਧੀਆਂ ਨੇ ਗੁਰੂ ਬਾਬਾ ਜੀ, ਗੁਰੂ ਨਾਨਕ ਦੇਵ ਜੀ ਦੀ ਨਿਕਟਤਾ ਮਾਣੀ ਸੀ, ਉਨ੍ਹਾਂ ਤੋਂ ਫ਼ੈਜ਼ ਪਾਇਆ ਸੀ ਅਤੇ ਉਨ੍ਹਾਂ ਦੀਆਂ ਆਸ਼ੀਰਵਾਦਾਂ ਪ੍ਰਾਪਤ ਕੀਤੀਆਂ

ਸਨ । ਇਨ੍ਹਾਂ ਵਿਚ ਬਾਬਾ ਬੁਢਾ ਜੀ, ਭਾਈ ਭਾਗੀਰਥ, ਭਾਈ ਸਾਧਾਰਨ, ਭਾਈ ਬਾਲਾ ਸੰਧੂ, ਭਾਈ ਬਲਵੰਡ, ਆਦਿ ਦੇ ਨਾਂ ਵਿਸ਼ੇਸ਼ ਤੌਰ ਤੇ ਸਤਿਕਾਰ ਨਾਲ ਲਏ ਗਏ ਹਨ। ਇਹ ਇਕ ਮਹਤਵਪੂਰਣ ਸੋਮਾ ਸੀ, ਜਿਸ ਤੋਂ ਲੇਖਕ ਨੇ ਜ਼ਰੂਰ ਲਾਭ ਉਠਾਇਆ ਹੋਵੇਗਾ ।

## ਸਾਰੰਸ਼

ਇੰਜ ਬਾਬਾ ਸਰੂਪ ਦਾਸ ਭੱਲਾ ਨੇ ਗੁਰੂ ਬਾਬੇ ਦੀ ਜਨਮ ਸਾਖੀ ਲਿਖਣ ਵਾਸਤੇ ਉਨ੍ਹਾਂ ਸਾਰੇ ਸ੍ਰੋਤਾਂ ਤੋਂ ਲਾਭ ਉਠਾਇਆ ਹੈ ਜੋ ਉਸ ਵੇਲੇ ਉਪਲਬਧ ਸਨ । ਇਨ੍ਹਾਂ ਪੁਸਤਕਾਂ ਵਿਚ ਗੁਰੂ ਘਰ ਦੇ ਨਿਕਟ ਵਿਅਕਤੀ ਅਤੇ ਗੁਰਸਿੱਖ ਸ਼ਾਮਿਲ ਹਨ। ਸਾਡਾ ਖਿਆਲ ਹੈ ਕਿ ਬਾਬਾ ਸ੍ਰੀ ਚੰਦ ਦੇ ਪੈਰੋਕਾਰ ਇਸ ਮਾਮਲੇ ਵਿਚ ਬਹੁਤ ਸਹਾਈ ਹੋਏ ਹੋਣਗੇ । ਬੇਸ਼ਕ ਇਸ ਤਰ੍ਹਾਂ ਦਾ ਜ਼ਿਕਰ ਇਸ ਪੁਸਤਕ ਵਿਚ ਕਿਧਰੇ ਨਹੀਂ ਹੋਇਆ ਅਤੇ ਨਾ ਹੀ ਕਿਸੇ ਹੋਰ ਵਿਅਕਤੀ ਜਾਂ ਸੰਸਥਾ ਨੇ ਇਸ ਬੰਨੇ ਸੰਕੇਤ ਕੀਤਾ ਹੈ।

## ਮੰਤਵ

ਪੁਰਾਤਨ ਸਾਹਿਤਕਾਰ ਆਮ ਤੌਰ ਤੇ ਸਾਹਿਤ ਰਚਨਾ ਕਰਨ ਦੇ ਦੋ ਕਾਰਣ ਦਸਦੇ ਹਨ :-

1. ਮਿਤਰਾਂ ਦੀ ਫ਼ਰਮਾਇਸ਼,
2. ਮਨ ਦਾ ਸ਼ੌਕ,

ਹਥਲੀ ਪੁਸਤਕ ਸੰਬੰਧੀ ਬਾਬਾ ਸਰੂਪ ਦਾਸ ਭੱਲਾ ਦਾ ਆਪਣਾ ਕਥਨ ਹੈ :-

ਦਿਵਸ ਏਕ ਮਨ ਭਇਆ ਉਮਾਹ ।
ਗੁਰ ਮਹਿਮਾ ਲਿਖ ਲੀਜੇ ਲਾਹ ।
ਸਤਿਗੁਰ ਮਹਿਮਾ ਪਤਿਤ ਉਧਾਰਨ ।
ਮਹਾਂ ਭੈ ਸਾਗਰ ਪਾਰ ਉਤਾਰਨ ।
ਜਨਮ ਸਾਖੀ ਤੇ ਆਦਿ ਜੋ ਸਾਖੀ ।
ਗੁਰਮੁਖ ਸਿਖਨ ਜੋ ਮਨ ਭਾਖੀ ।
ਗੁਰਕੁਲ ਪੁਰਖਨ ਜੌ ਮੁਖ ਕਹੀ ।
ਜਾਂ ਔਰ, ਰਤਨ ਚੁਕਿ ਹਿਰ ਗਹੀ ।

ਇੰਜ ਉਹ 'ਮਨ ਭਇਆ ਉਮਾਹ' ਹੀ ਇਸ ਦੇ ਰਚਨ ਦਾ ਕਾਰਣ ਦਸਦਾ ਹੈ। ਇਸ ਵਿਚ ਕੋਈ ਸ਼ਕ ਨਹੀਂ ਕਿ ਇਸ ਖਾਨਦਾਨ ਦੇ ਲੋਕਾਂ ਦਾ ਗੁਰੂ ਘਰ ਵਿਚ ਬਹੁਤ ਵਿਸ਼ਵਾਸ ਸੀ । ਇਸ ਵਿਚ ਵੀ ਕੋਈ ਸ਼ਕ ਨਹੀਂ ਕਿ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਲਿਖਣ ਦੇ ਮਾਮਲੇ ਵਿਚ ਇਹ ਵਿਸ਼ਵਾਸ ਅਤੇ ਉਮਾਹ ਹੀ ਇਸਦਾ ਕਾਰਣ ਹੋਵੇ ਪਰ ਪੁਸਤਕ ਦੇ ਦੂਜੇ ਭਾਗ ਵਿਚ ਭੱਲਾ ਖਾਨਦਾਨ ਦੀ ਉਸਤਤ ਕਰਨਾ ਉਨ੍ਹਾਂ ਦਾ ਪ੍ਰਮੁਖ ਉਦੇਸ਼ ਬਣ ਗਿਆ ਹੈ । ਇਸ ਲਈ ਉਹ ਤਥਾਂ ਨੂੰ ਤੋੜ ਮਰੋੜ ਕੇ ਵੀ

ਪੇਸ਼ ਕਰਦੇ ਹਨ । ਇਸਦੀ ਚਰਚਾ ਯੋਗ ਥਾਂ ਤੇ ਹੀ ਕੀਤੀ ਜਾਵੇਗੀ ।

**ਵਸਤੂ ਬੋਧ**

'ਗੁਰੂ ਨਾਨਕ ਮਹਿਮਾ' ਦਾ ਵਸਤੂ ਸਿੱਖ ਮਤਿ ਦੇ ਪਹਿਲੇ ਗੁਰੂ, ਗੁਰੂ ਨਾਨਕ ਦੇਵ ਜੀ ਦਾ ਜੀਵਨ ਵ੍ਰਿਤ ਪੇਸ਼ ਕਰਨਾ ਹੈ । ਇਸ ਗ੍ਰੰਥ ਦਾ ਲੇਖਕ ਬਾਬਾ ਸਰੂਪ ਦਾਸ ਭੱਲਾ ਇਸ ਮਤਿ ਦਾ ਇਕ ਪ੍ਰਮੁਖ ਪ੍ਰਚਾਰਕ ਹੈ । ਇਸ ਲਈ ਵਸਤੂ-ਪੇਸ਼ਕਾਰੀ ਦੇ ਸੰਦਰਭ ਵਿਚ ਪ੍ਰਧਾਨ ਲਕਸ਼ ਗੁਰੂ ਜੀ ਦੀ ਅਧਿਆਤਮਿਕ ਸ਼ਖਸੀਅਤ ਦੇ ਉਨ੍ਹਾਂ ਪੱਖਾਂ ਨੂੰ ਸਾਧਾਰਣ ਪਾਠਕਾਂ/ਸਰੋਤਿਆਂ ਤਕ ਪਹੁੰਚਾਉਣਾ ਹੈ ਜਿਨ੍ਹਾਂ ਦੇ ਮੁਤਾਬਿਕ ਪੰਜਾਬ ਦੇ ਲੋਕਾਂ ਨੇ ਖ਼ਾਸ ਕਰਕੇ ਅਤੇ ਸਮੁਚੇ ਭਾਰਤ ਦੇ ਲੋਕਾਂ ਨੇ ਆਮ ਕਰਕੇ ਇਕ ਨਵੀਂ ਆਦਰਸ਼ ਜੀਵਨ ਜਾਂਚ ਨੂੰ ਗ੍ਰਹਿਣ ਕਰਨਾ ਹੈ ਅਤੇ ਉਨ੍ਹਾਂ ਦੀਆਂ ਸਿਖਿਆਵਾਂ ਤੋਂ ਜਾਣੂੰ ਹੋਣਾ ਹੈ ।

**ਵਰਣਿਤ ਬਿਰਤਾਂਤ :**

ਗੁਰੂ ਨਾਨਕ ਦੇਵ ਜੀ ਦਾ ਜਨਮ 3 ਵਿਸਾਖ ਸ਼ੁਕਲ ਪਖ ਸੰਮਤ 1526 ਬਿਕਰਮੀ ਨੂੰ ਸਵੇਰੇ ਤਲਵੰਡੀ ਰਾਇ ਭੋਇ ਭਟੀ ਕੀ ਦੇ ਪਿੰਡ ਵਿਖੇ ਬਾਬਾ ਕਾਲੂ ਰਾਇ ਜੀ ਬੇਦੀ ਦੇ ਗ੍ਰਹਿ ਵਿਖੇ ਮਾਤਾ ਤ੍ਰਿਪਤਾ ਜੀ ਦੀ ਕੁਖੋਂ ਹੋਇਆ ॥1॥ (ਗੁਰੂ ਨਾਨਕ ਦੇਵ ਜੀ) ਬਾਲਕ ਨਾਨਕ ਦੇ ਨਾਮਕਰਣ ਦੀ ਰਸਮ ਬੜੀ ਧੂਮ ਧਾਮ ਨਾਲ ਹੋਈ । ਕੁਲ ਪ੍ਰੋਹਤ ਨੂੰ ਬੁਲਾਇਆ ਗਿਆ । ਜਸ਼ਨ ਕੀਤਾ ਗਿਆ ਅਤੇ ਨਾਨਕ ਨਾਮ ਰਖਿਆ ਗਿਆ ॥2॥ ਉਹ ਬਚਪਨ ਤੋਂ ਹੀ ਹੋਰ ਹਾਣੀ ਬਾਲਕਾਂ ਨਾਲੋਂ ਵਖਰੇ ਸੁਭਾ ਦੇ ਸਨ । ਇਸੇ ਲਈ ਉਨ੍ਹਾਂ ਦੀਆਂ ਕਾਰਗੁਜ਼ਾਰੀਆਂ ਪਿਆਰੀਆਂ, ਵਿਚਿਤਰ ਅਤੇ ਅਲੌਕਿਕ ਸਨ । ਉਹ ਪੰਜ ਵਰ੍ਹਿਆਂ ਦੀ ਛੋਟੀ ਜਿਹੀ ਆਯੂ ਵਿਚ ਹੀ ਰਹਸਮਈ ਬਾਤਾਂ ਸੁਣਾਉਣ ਲਗ ਪਏ । ਇਸੇ ਲਈ ਪਿੰਡ ਦੇ ਵਸਨੀਕ, ਹਿੰਦੂ ਅਤੇ ਮੁਸਲਮਾਨ ਉਨ੍ਹਾਂ ਦੀਆਂ ਰਾਜ਼-ਓ-ਨਿਆਜ਼ ਦੀਆਂ ਬਾਤਾਂ ਵਿਚ ਦਿਲਚਸਪੀ ਲੈਣ ਲਗੇ ॥3॥ ਗੁਰੂ ਜੀ ਨੂੰ ਜਨੇਊ ਪਾਉਣ ਦੀ ਰਸਮ ਵੀ ਪੂਰੀ ਸਨਾਤਨੀ ਮਰਯਾਦਾ ਅਨੁਸਾਰ ਹੋਣੀ ਨਿਸਚਿਤ ਹੋਈ ਪਰ ਗੁਰੂ ਜੀ ਨੇ ਅਸਲੀ ਜਨੇਊ ਜੋ 'ਦਇਆ ਕਪਾਹ ਸੰਤੋਖ ਸੂਤ' ਦਾ ਬਣਿਆ ਹੋਵੇ ਦਾ ਮਹੱਤਵ ਦਰਸਾਇਆ ਅਤੇ ਅਖਾਉਤੀ ਜਨੇਊ ਨਾ ਪਾਉਣ ਦੀ ਗੱਲ ਕਹੀ। ਲੋਕਾਂ ਨੇ ਇਸ ਸੰਬੰਧੀ ਭਾਂਤ ਭਾਂਤ ਦੇ ਵਿਚਾਰ ਵਿਅਕਤ ਕੀਤੇ ਪਰ ਗੁਰੂ ਜੀ ਆਪਣੀ ਧੁਨ ਦੇ ਪੱਕੇ ਸਨ ॥4॥ ਫਿਰ ਪਿਤਾ ਕਾਲੂ ਰਾਇ ਜੀ ਨੇ ਬਾਲਕ ਨਾਨਕ ਨੂੰ ਪਾਂਧੇ ਕੋਲ ਪੜ੍ਹਨ ਲਈ ਭੇਜਿਆ । ਪਾਂਧੇ ਨੇ ਅੱਖਰ ਗਿਆਨ ਕਰਾਉਣ ਲਈ ਉਨ੍ਹਾਂ ਨੂੰ ਅੱਖਰਮਾਲਾ ਲਿਖਕੇ ਦਿਤੀ । ਬਾਲਕ ਨਾਨਕ ਨੇ ਉਨ੍ਹਾਂ ਅੱਖਰਾਂ ਦੀ ਰਹੱਸਮਈ ਵਿਆਖਿਆ ਕਰਕੇ ਪਾਂਧੇ ਨੂੰ ਹੈਰਾਨ ਕਰ ਦਿਤਾ ॥5॥ ਫਿਰ ਉਨ੍ਹਾਂ ਨੂੰ ਮੌਲਵੀ ਕੋਲ ਫਾਰਸੀ ਪੜ੍ਹਨ ਵਾਸਤੇ ਭੇਜਿਆ ਗਿਆ । ਉਸ ਮੌਲਵੀ ਨਾਲ ਵੀ ਉਹੀ ਕੁਝ ਵਾਪਰਿਆ ਜੋ ਪਾਂਧੇ ਨਾਲ ਵਾਪਰਿਆ ਸੀ ॥6॥ ਬਾਲਕ ਨਾਨਕ ਦੀ ਵਿਰਕਤ ਬਿਰਤੀ ਨੂੰ ਦੇਖਕੇ ਪਿਤਾ

ਜੀ ਨੇ ਉਨ੍ਹਾਂ ਨੂੰ ਮੱਝਾਂ ਚਰਾਉਣ ਲਈ ਭੇਜਿਆ । ਗੁਰੂ ਜੀ ਚਾਦਰ ਤਾਣ ਕੇ ਸੁਤੇ ਰਹੇ ਅਤੇ ਮੱਝਾਂ ਕਿਸੇ ਕਿਸਾਨ ਦਾ ਖੇਤ ਚਰ ਗਈਆਂ ਪਰ ਗੁਰੂ ਬਾਬੇ ਨੇ ਉਸਦਾ ਖੇਤ ਹਰਾ ਭਰਾ ਕਰ ਦਿੱਤਾ । ਲੋਕਾਂ ਲਈ ਇਹ ਵਿਚਿਤਰ ਵਾਕਿਆ ਸੀ ।।7।। ਫਿਰ, ਇਕ ਦਿਨ ਗੁਰੂ ਜੀ ਇਕ ਦਰਖਤ ਹੇਠ ਸੌਂ ਗਏ । ਰੁਖਾਂ ਦੀ ਛਾਂ ਫਿਰ ਗਈ ਪਰ ਜਿਸ ਰੁਖ ਹੇਠ ਗੁਰੂ ਜੀ ਸੁਤੇ ਸਨ, ਉਸਦੀ ਛਾਂ ਨਾ ਫਿਰੀ । ਰਾਇ ਬੁਲਾਰ ਨੇ ਇਹ ਵਿਚਿਤੱਰ ਦ੍ਰਿਸ਼ ਵੇਖਿਆ । ਸੁਤੇ ਹੀ ਉਸਦਾ ਸਿਰ ਝੁਕ ਗਿਆ । ਗੁਰੂ ਬਾਬੇ ਦੀ ਅਜ਼ਮਤ ਨੂੰ ਪਛਾਣਨ ਵਾਲਾ ਇਹ ਪਹਿਲਾ ਸਤਿਕਾਰਯੋਗ ਵਿਅਕਤੀ ਸੀ ।।8।।

ਜਦੋਂ ਪਿਤਾ ਜੀ ਨੇ ਵੇਖਿਆ ਕਿ ਪੁੱਤਰ ਦਾ ਮਨ ਪੜ੍ਹਾਈ ਲਿਖਾਈ ਅਤੇ ਕਾਰ ਵਿਹਾਰ ਵਿਚ ਨਹੀਂ ਲਗਦਾ ਤਾਂ ਉਨ੍ਹਾਂ ਨੇ ਗੁਰੂ ਜੀ ਦਾ ਵਿਆਹ ਮੂਲ ਚੰਦ ਚੋਣਾ (ਖਤਰੀ) ਦੀ ਧੀ ਘੁੰਮੀ ਨਾਲ ਕਰ ਦਿਤਾ । ਵਿਆਹ ਪੂਰੇ ਜ਼ੋਸ਼-ਓ-ਖ਼ਰੋਸ਼ ਨਾਲ ਹੋਇਆ ।।9।। ਪਰ ਬਾਲਕ ਨਾਨਕ ਦਾ ਮਨ ਅਜੇ ਵੀ ਉਦਾਸ ਸੀ । ਪਿਤਾ ਜੀ ਉਨ੍ਹਾਂ ਨੂੰ ਸਮਝਾਉਂਦੇ ਸਨ ਪਰ ਕੋਈ ਵੀ ਅਸਰ ਨਹੀਂ ਹੁੰਦਾ ਸੀ । ਉਨ੍ਹਾਂ ਤੇ ਇਕ ਵਿਸ਼ੇਸ਼ ਪ੍ਰਕਾਰ ਦੀ ਉਦਾਸੀ ਤਾਰੀ ਸੀ ।। 10।। ਪਿਤਾ ਕਾਲੂ ਨੇ ਗੁਰੂ ਬਾਬੇ ਨੂੰ ਖੇਤੀ-ਕਰਨ ਦੀ ਸਿਖਿਆ ਦਿਤੀ ਪਰ ਉਹ ਤਾਂ ਹਰਿ ਨਾਮ ਦੀ ਖੇਤੀ ਕਰਨ ਦੀ ਯੋਜਨਾ ਬਣਾਈ ਬੈਠੇ ਸਨ । ਇਸ ਲਈ ਇਹ ਸਿਖਿਆ ਵੀ ਬੇਅਸਰ ਸਾਬਿਤ ਹੋਈ ।।11।। ਮਾਤਾ ਪਿਤਾ ਨੇ ਆਪਣੀ ਚਿੰਤਾ ਦੂਰ ਕਰਨ ਲਈ ਇਕ ਪੰਡਿਤ ਨੂੰ ਬੁਲਾਇਆ ਪਰ ਉਹ ਵੀ ਕੋਈ ਹਲ ਤਜਵੀਜ਼ ਨਾ ਕਰ ਸਕਿਆ ਅਤੇ ਚੁਪ ਕਰਕੇ ਚਲਾ ਗਿਆ ।।12।। ਫਿਰ ਮਾਂ ਬਾਪ ਨੇ ਇਕ ਹਕੀਮ ਨੂੰ ਬੁਲਾਕੇ ਬਾਲਕ ਨਾਨਕ ਦਾ ਮੁਆਇਨਾ ਕਰਵਾਇਆ । ਬਾਲਕ ਨਾਨਕ ਨੇ ਉਸਨੂੰ ਇਹ ਆਖਕੇ ਚੁੱਪ ਕਰਾ ਦਿਤਾ ਕਿ 'ਕਰਕ ਤਾਂ ਕਲੇਜੇ ਵਿਚ ਹੈ ਤੂੰ ਇਸ ਸੰਬੰਧੀ ਕੀ ਜਾਣ ਸਕਦਾ ਹੈਂ ? ਉਹ ਵੀ ਚੁੱਪ ਕਰਕੇ ਚਲਾ ਗਿਆ ।।13।। ਮਾਤਾ ਪਿਤਾ ਨੇ ਬਾਲਕ ਨਾਨਕ ਨੂੰ ਬਹੁਤ ਸਮਝਾਇਆ ਪਰ ਦੀਨਦਾਰੀ ਦੀਆਂ ਗੱਲਾਂ ਉਨ੍ਹਾਂ ਤੇ ਕੋਈ ਅਸਰ ਨਾ ਕਰ ਸਕੀਆਂ । ਉਹ ਹਰਿ ਸਿਮਰਨ, ਹਰਿ ਭਗਤੀ ਅਤੇ ਸਾਧੂਆਂ ਦੀ ਸੰਗਤ ਕਰਦੇ ਰਹੇ ।।14।।

ਅਚਾਨਕ ਭਾਈਆ ਜੈ ਰਾਮ ਦੀ ਇਕ ਚਿੱਠੀ ਆ ਗਈ ਕਿ ਜੇ ਨਾਨਕ ਦਾ ਚਿਤ ਉਦਾਸ ਹੈ ਤਾਂ ਉਸ ਨੂੰ ਕੁਝ ਦਿਨਾਂ ਲਈ ਮੇਰੇ ਕੋਲ ਭੇਜ ਦਿਓ । ਭਾਈਆ ਜੈ ਰਾਮ ਜੀ ਸੁਲਤਾਨ ਦੇ ਮੁਲਾਜ਼ਿਮ ਸਨ । ਉਨ੍ਹਾਂ ਦੀ ਚੰਗੀ ਪੁਛ ਪੜਤਾਲ ਸੀ । ਉਥੇ ਪੁਜਕੇ ਗੁਰੂ ਨਾਨਕ ਦੇਵ ਜੀ ਸੁਲਤਾਨ ਦੇ ਮੋਦੀ ਖ਼ਾਨੇ ਵਿਚ ਮੁਲਾਜ਼ਿਮ ਹੋ ਗਏ ।। ਇਸ ਸਮੇਂ ਮਰਦਾਨਾ ਜੀ ਵੀ ਉਨ੍ਹਾਂ ਦੇ ਨਾਲ ਸਨ ।।15।। ਗੁਰੂ ਜੀ ਹਰ ਰੋਜ਼ ਨਦੀ ਤੇ ਇਸ਼ਨਾਨ ਕਰਨ ਜਾਂਦੇ ਹੁੰਦੇ ਸਨ । ਇਕ ਦਿਨ ਜਿਉਂ ਹੀ ਕਪੜੇ ਉਤਾਰ ਕੇ ਉਹ ਨਦੀ ਵਿਚ ਵੜੇ ਤਾਂ ਉਹ ਲੋਪ ਹੋ ਗਏ । ਤਿੰਨ ਦਿਨ ਤੱਕ ਭਾਲ ਕਰਨ ਤੇ ਵੀ ਉਨ੍ਹਾਂ ਦੀ ਕੋਈ ਉਘ ਸੁਘ ਨਹੀਂ ਪਈ । ਉਹ ਪਰਮਾਤਮਾ ਦੀ ਹਜ਼ੂਰੀ ਵਿਚ ਪੁੱਜ ਗਏ ਸਨ । ਤਿੰਨ ਦਿਨਾਂ ਮਗਰੋਂ ਉਹ ਬਾਹਿਰ ਆਏ । ਜਿਉਂ ਹੀ ਉਹ ਬੋਲੇ ਉਨ੍ਹਾਂ

ਆਖਿਆ 'ਨਾ ਕੋਈ ਹਿੰਦੂ ਨਾ ਮੁਸਲਮਾਨ ।' ਉਨ੍ਹਾਂ ਦਾ ਮਾਨਵਵਾਦੀ ਸੰਦੇਸ਼ ਸੁਣਕੇ ਲੋਕ ਬਹੁਤ ਪ੍ਰਭਾਵਿਤ ਹੋਏ ॥16॥

## ਪਹਿਲੀ ਉਦਾਸੀ

ਗੁਰੂ ਜੀ ਭਾਈ ਮਰਦਾਨਾ ਜੀ ਨੂੰ ਨਾਲ ਲੈਕੇ ਸੁਲਤਾਨਪੁਰ ਲੋਧੀ ਤੋਂ ਰਵਾਨਾ ਹੋ ਗਏ । ਇਕ ਉਜਾੜ ਵਿਚ ਜਾਕੇ ਉਹ ਠਹਿਰੇ। ਮਰਦਾਨਾ ਜੀ ਭੁਖ ਅਤੇ ਪਿਆਸ ਤੋਂ ਅਤਿਅੰਤ ਦੁਖੀ ਸਨ । ਸਾਮ੍ਹਣੇ ਹੀ ਇਕ ਬਸਤੀ ਸੀ ਪਰ ਗੁਰੂ ਜੀ ਨੇ ਉਨ੍ਹਾਂ ਨੂੰ ਅਕ ਦੀਆਂ ਖਖੜੀਆਂ ਖਵਾਈਆਂ ਜੋ ਮਿਸਰੀ ਵਤ ਮਿੱਠੀਆਂ ਸਨ । ਇੰਜ ਗੁਰੂ ਜੀ ਨੇ ਆਪਣੇ ਸਖਾ ਦੀ ਭੁਖ ਤ੍ਰੇਹ ਮਿਟਾਈ ॥17॥

ਇਸ ਸਾਖੀ ਵਿਚ ਗੁਰੂ ਬਾਬੇ ਦੀ ਵਾਰਤਾਲਾਪ ਕੂੰਜਾਂ ਨਾਲ ਹੁੰਦੀ ਹੈ । ਸ਼ਾਇਦ ਸਾਖੀਕਾਰ ਇਹ ਦਸਦਾ ਹੈ ਕਿ ਉਹ ਪਸ਼ੂ ਪੰਛੀਆਂ ਨੂੰ ਵੀ ਗਿਆਨ ਦੇਣਾ ਚਾਹੁੰਦੇ ਸਨ । ॥18॥ ਸਫਰ ਦੀਆਂ ਔਖੀਆਂ ਘਾਟੀਆਂ ਤੈਅ ਕਰਦਿਆਂ ਗੁਰੂ ਜੀ ਸ਼ੇਖ ਸਜਣ ਕੋਲ ਪੁੱਜੇ ਜਿਸਨੇ ਆਪਣੇ ਆਪ ਨੂੰ ਹਿੰਦੂਆਂ ਅਤੇ ਮੁਸਲਮਾਨਾਂ ਦਾ ਸਾਂਝਾ ਪੀਰ ਸਾਬਿਤ ਕਰਨ ਲਈ ਕ੍ਰਮਵਾਰ ਇਕ ਮੰਦਿਰ ਅਤੇ ਇਕ ਮਸਜਿਦ ਬਣਵਾਈ ਹੋਈ ਸੀ । ਉਹ ਪਹਿਲਾਂ ਯਾਤਰੀਆਂ ਦੀ ਸੇਵਾ ਕਰਦਾ ਸੀ ਫਿਰ ਰਾਤ ਵੇਲੇ ਉਨ੍ਹਾਂ ਨੂੰ ਲੁਟਦਾ ਸੀ ਅਤੇ ਫਿਰ ਕਤਲ ਕਰਕੇ ਖੂਹ ਵਿਚ ਸੁਟ ਦਿੰਦਾ ਸੀ । ਇਹੋ ਜਿਹਾ ਹੀ ਵਿਵਹਾਰ ਉਸਨੇ ਗੁਰੂ ਜੀ ਅਤੇ ਉਨ੍ਹਾਂ ਦੇ ਸਾਥੀ ਮਰਦਾਨਾ ਜੀ ਨਾਲ ਕਰਨਾ ਚਾਹਿਆ ਪਰ ਗੁਰੂ ਜੀ ਨੇ ਇਸ ਢੰਗ ਨਾਲ ਉਸਦੇ ਗੁਨਾਹਾਂ ਦਾ ਚਿੱਠਾ ਉਸਦੇ ਸਾਮ੍ਹਣੇ ਖੋਲ੍ਹਿਆ ਕਿ ਉਸਨੇ ਆਪਣੇ ਕੀਤੇ ਤੇ ਪਛਤਾਵਾ ਕੀਤਾ ਖਿਮਾ ਮੰਗੀ ਅਤੇ ਸਹੀ ਰਸਤੇ ਤੇ ਆ ਗਿਆ ॥19॥ ਫਿਰ ਗੁਰੂ ਜੀ ਗੰਗਾ ਦੇ ਕਿਨਾਰੇ ਪੁਜੇ । ਉਥੇ ਉਨ੍ਹਾਂ ਦੀ ਚਰਚਾ ਇਕ ਕਰਮਕਾਂਡੀ ਵੈਸ਼ਨੋ ਸਾਧੂ ਨਾਲ ਹੋਈ । ਉਸਨੂੰ ਪ੍ਰੇਮ ਅਤੇ ਭਗਤੀ ਦਾ ਸੰਦੇਸ਼ ਦੇ ਕੇ ਅੱਗੇ ਤੁਰ ਪਏ ॥20। ਫਿਰ ਗੁਰੂ ਜੀ ਇਕ ਹੋਰ ਵੈਸ਼ਨੋ ਸਾਧੂ ਨੂੰ ਜੋਗ ਅਤੇ ਜੁਗਤ ਦੀ ਸਿਖਿਆ ਦੇਕੇ ਕ੍ਰਿਤਾਰਥ ਕਰਦੇ ਹਨ ॥21॥ ਫਿਰ ਇਕ ਹੋਰ ਸਾਧੂ ਦਾ ਨਿਸਤਾਰਾ ਕਰਦੇ ਹੋਏ ਅਗੇ ਚਲ ਪੈਂਦੇ ਹਨ ॥22॥ ਫਿਰ ਗੁਰੂ ਜੀ ਆਪਣੇ ਦੇਸ ਜਾਂਦੇ ਹਨ ਅਤੇ ਸੁੱਖ ਸੁਨੇਹਾ ਲੈ ਕੇ ਫਿਰ ਜਗਤ ਸੁਧਾਰਨ ਹਿਤ ਚਲ ਪੈਂਦੇ ਹਨ ॥23॥ ਇਸ ਵਾਰੀ ਗੁਰੂ ਜੀ ਦੀ ਮੁਲਾਕਾਤ ਸ਼ੇਖ ਬ੍ਰਹਮ ਨਾਲ ਹੋਈ । ਉਸ ਨਾਲ ਰੱਬੀ ਪਿਆਰ ਅਤੇ ਇਕ ਈਸ਼ਵਰਵਾਦ ਦੀ ਪਰਿਚਰਚਾ ਕਰਨ ਉਪਰੰਤ ਅਗਲੇ ਪੜਾਓ ਵਲ ਰੁਖ ਕੀਤਾ ॥24॥ ਅਗਲੀ ਸਾਖੀ ਵਿਚ ਉਹ ਸ਼ਾਹ ਮੁਕੀਮ ਦੇ ਹੁਜਰੇ ਪਹੁੰਚਦੇ ਹਨ । ਉਹ ਬੜੀ ਮੁਦਤ ਤੋਂ ਗੁਰੂ ਬਾਬੇ ਦੇ ਮਿਲਾਪ ਦੀ ਸਧਰ ਲਈ ਬੈਠਾ ਸੀ । ਉਸ ਨੂੰ ਪੂਰਾ ਕਰਕੇ ਉਸਨੂੰ ਕ੍ਰਿਤਾਰਥ ਕਰਦੇ ਹਨ ॥25॥

## ਦੂਜੀ ਉਦਾਸੀ

ਦੱਖਣ ਦੇਸ ਵਲ ਕੀਤੀ ਗਈ ਦੂਜੀ ਉਦਾਸੀ ਸਮੇਂ ਗੁਰੂ ਬਾਬਾ ਜੀ ਦੇ ਨਾਲ ਦੋ

ਹੋਰ ਪ੍ਰਮੁਖ ਸਿੱਖ ਸੈਦੋ ਅਤੇ ਸੀਹੋ ਵੀ ਸਨ । ਆਪ ਦੀ ਮੁਲਾਕਾਤ ਕੇਸੋ ਸਰੇਵੜਾ ਨਾਲ ਹੋਈ । ਉਹ ਇਕ ਜੈਨੀ ਸਾਧ ਸੀ ਅਤੇ ਜੈਨ ਮੁਨੀਆਂ ਵਾਲਾ ਜੀਵਨ ਬਸਰ ਕਰ ਰਿਹਾ ਸੀ । ਗੁਰੂ ਜੀ ਨੇ ਉਸ ਨਾਲ ਜੋ ਵਾਰਤਾਲਾਪ ਕੀਤਾ । ਉਸ ਤੋਂ ਪ੍ਰਭਾਵਿਤ ਹੋਕੇ ਉਹ ਗੁਰੂ ਜੀ ਦਾ ਪੱਕਾ ਸਿੱਖ ਹੋ ਗਿਆ ॥ 26 ॥ ਅਗਲੀ ਸਾਖੀ ਵਿਚ ਨਾਨੂੰ ਪੰਡਿਤ ਨੂੰ ਸਮਝਾਉਂਦਿਆਂ ਗੁਰੂ ਜੀ ਨੇ ਕਿਹਾ ਕਿ ਧਾਰਮਿਕ ਗ੍ਰੰਥਾਂ ਦੀ ਨਿਰੀ ਪੜ੍ਹਾਈ ਕਿਸੇ ਅਰਥ ਨਹੀਂ । ਅਸਲੀ ਗੱਲ ਤਾਂ ਇਨ੍ਹਾਂ ਤੇ ਅਮਲ ਕਰਨ ਦੀ ਹੈ ॥ 27 ॥ ਇਸ ਤੋਂ ਉਪਰੰਤ ਗੁਰੂ ਜੀ ਦਾ ਮੇਲ ਪੂਰਨ ਗਿਰਿ ਨਾਂ ਦੇ ਇਕ ਸੰਨਿਆਸੀ ਨਾਲ ਹੋਇਆ । ਉਸ ਨੇ 'ਸੰਨਿਆਸ' ਦੇ ਵਿਸ਼ੇ ਤੇ ਗੁਰੂ ਜੀ ਨਾਲ ਗੱਲ ਬਾਤ ਕੀਤੀ । ਬੇਸ਼ਕ ਉਸਨੇ ਬਥੇਰਾ ਜ਼ੋਰ ਲਗਾਇਆ ਕਿ ਗੁਰੂ ਜੀ ਉਸਦੀਆਂ ਦਲੀਲਾਂ ਨੂੰ ਮੰਨ ਕੇ ਉਸ ਦੀ ਅਧੀਨਗੀ ਕਬੂਲ ਕਰ ਲੈਣ ਪਰ ਉਹ ਅਜਿਹਾ ਨਾ ਕਰ ਸਕਿਆ ਅਤੇ ਸਗੋਂ ਉਸਨੂੰ ਹੀ ਗੁਰੂ ਜੀ ਦਾ ਪੰਥ ਸਵੀਕਾਰ ਕਰਨਾ ਪਿਆ ॥ 28 ॥ ਫਿਰ ਗੁਰੂ ਜੀ ਦੀ ਭੇਟ ਕਲਿਯੁਗ ਨਾਲ ਹੋਈ । ਕਲਿਯੁਗ ਨੇ ਆਪਣੀਆਂ ਅਜੀਬ-ਓ-ਗ਼ਰੀਬ ਕਾਰਗੁਜ਼ਾਰੀਆਂ ਦੀ ਚਰਚਾ ਕੀਤੀ ਪਰ ਗੁਰੂ ਬਾਬਾ ਜੀ ਨੇ ਉਸ ਦੀ ਕੋਈ ਗੱਲ ਸਵੀਕਾਰ ਨਾ ਕੀਤੀ । ਨਤੀਜੇ ਵਜੋਂ ਕਲਿਯੁਗ ਗੁਰੂ ਜੀ ਦੀ ਪੈਰੀਂ ਪੈ ਗਿਆ ਅਤੇ ਉਨ੍ਹਾਂ ਦੀ ਅਧੀਨਗੀ ਸਵੀਕਾਰ ਕਰ ਲਈ ॥29॥ ਗੁਰੂ ਜੀ ਬਿਦਰ ਸ਼ਹਿਰ ਨੂੰ ਜਾ ਰਹੇ ਸਨ । ਰਸਤੇ ਵਿਚ ਉਨ੍ਹਾਂ ਨੂੰ ਸ਼ਾਹ ਸ਼ਰਫ਼ ਮਿਲਿਆ । ਉਸਨੇ ਬੜੀ ਸੇਵਾ ਕੀਤੀ । ਅੰਤ ਵਿਚ ਉਸਨੇ ਈਸ਼ਵਰ ਦੇ ਮਿਲਾਪ ਦਾ ਤਰੀਕਾ ਪੁਛਿਆ । ਗੁਰੂ ਜੀ ਨੇ ਉਸਨੂੰ ਦਸਿਆ 'ਸਿਦਕ ਸਬੂਰੀ, ਸਾਦਿਕ ਸਬਰ ਤੋਸਾ ਮਲਾਇਕਾ ।' ਫ਼ਕੀਰ ਇਹ ਸੁਣਕੇ ਬਹੁਤ ਪ੍ਰਭਾਵਿਤ ਹੋਇਆ ਅਤੇ ਪੈਰੀਂ ਪੈ ਗਿਆ ॥ 30 ॥ ਫਿਰ ਗੁਰੂ ਜੀ ਦੀ ਮੁਲਾਕਾਤ ਭਰਥਰੀ ਨਾਥ ਜੀ ਨਾਲ ਹੋਈ । ਭਰਥਰੀ ਨੇ ਗੁਰੂ ਜੀ ਨੂੰ ਜੋਗ ਸੰਬੰਧੀ ਬਹੁਤ ਸਾਰੇ ਪ੍ਰਸ਼ਨ ਕੀਤੇ । ਗੁਰੂ ਜੀ ਨੇ ਬੜੀ ਚੰਗੀ ਤਰ੍ਹਾਂ ਉਸ ਦੇ ਸਵਾਲਾਂ ਦਾ ਜਵਾਬ ਦਿਤਾ ਅਤੇ ਉਸਨੂੰ ਪ੍ਰਭਾਵਿਤ ਕੀਤਾ । ਅੰਤ ਉਹ ਵੀ ਗੁਰੂ ਬਾਬਾ ਜੀ ਦੀ ਚਰਨੀਂ ਲਗਾ ॥ 31 ॥ ਸਮੁੰਦਰ ਨੂੰ ਪਾਰ ਕਰਕੇ ਗੁਰੂ ਜੀ ਰਾਜੇ ਸ਼ਿਵਨਾਭ ਦੇ ਰਾਜ ਸਿੰਘਲਾ ਦੀਪ - ਸ੍ਰੀ ਲੰਕਾ ਵਿਖੇ ਪਹੁੰਚੇ । ਇਥੇ ਉਨ੍ਹਾਂ ਨੇ ਰਾਜੇ ਦੀ ਬੜੀ ਸਖਤ ਪਰੀਖਿਆ ਲਈ । ਉਸਦੇ ਪੁੱਤਰ ਨੂੰ ਮਰਵਾ ਕੇ ਉਸਦਾ ਮਾਸ ਰਾਜੇ ਦੇ ਪਰਿਵਾਰ ਨੂੰ ਖਾਣ ਲਈ ਮਜਬੂਰ ਕੀਤਾ । ਰਾਜਾ ਅਤੇ ਉਸਦਾ ਪਰਿਵਾਰ ਇਸ ਸਖਤ ਪਰੀਖਿਆ ਵਿਚ ਪਾਸ ਹੋਏ । ਉਹ ਸਾਰੇ ਗੁਰੂ ਜੀ ਦੇ ਸਿੱਖ ਬਣੇ । ਬਾਅਦ ਵਿਚ ਰਾਜ ਦੇ ਸਾਰੇ ਲੋਕਾਂ ਨੇ ਸਿੱਖ ਧਰਮ ਅਪਣਾ ਲਿਆ । ਇਸ ਮੌਕੇ ਤੇ ਪ੍ਰਾਣ ਸੰਗਲੀ ਦੀ ਰਚਨਾ ਹੋਈ । ਗੁਰੂ ਜੀ ਨੇ ਰਾਜੇ ਨੂੰ ਪ੍ਰਚਾਰ/ਪ੍ਰਸਾਰ ਦਾ ਕੰਮ ਸੌਂਪਿਆ, ਕੁਝ ਦਿਨ ਉਥੇ ਰਹੇ ਅਤੇ ਫਿਰ ਆਪਣੀ ਅਗਲੀ ਯਾਤਰਾ ਲਈ ਪ੍ਰਸਥਾਨ ਕੀਤਾ ॥ 32 ॥ ਦੱਖਣ ਵਿਚ ਮਹਾਦੇਵ 'ਸ਼ਿਵ ਜੀ' ਦਾ ਮੰਦਿਰ ਸੀ । ਉਥੇ ਬਹੁਤ ਸਾਰੇ ਵਿਦਿਆਰਥੀ ਵੇਦਾਂ ਦੀ ਸਿਖਿਆ ਗ੍ਰਹਿਣ ਕਰਦੇ ਸਨ । ਗੁਰੂ ਜੀ ਉਥੇ ਵੀ ਪਹੁੰਚ ਗਏ । ਉਨ੍ਹਾਂ ਲੋਕਾਂ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਸਾਥੀ ਦਾ ਆਦਰ ਮਾਨ ਨਾ

ਕੀਤਾ । ਗੁਰੂ ਜੀ ਨੇ ਉਨ੍ਹਾਂ ਦੇ ਸਾਰੇ ਗ੍ਰੰਥ ਪਾਣੀ ਵਿਚ ਰੋੜ੍ਹ ਦਿਤੇ । ਉਨ੍ਹਾਂ ਨੇ ਵਾਦ ਵਿਵਾਦ ਕੀਤਾ । ਗੁਰੂ ਜੀ ਨੇ ਉਹ ਸਾਰੇ ਗ੍ਰੰਥ ਸੁੱਕੇ ਹੀ ਪਾਣੀ ਵਿੱਚੋਂ ਕੱਢ ਦਿਤੇ । ਇਥੇ ਹੀ ਉਨ੍ਹਾਂ ਦੇ 'ਪ੍ਰਥਾਇ ਓਅੰਕਾਰ' ਨਾਂ ਦੀ ਬਾਣੀ ਉਚਾਰੀ ॥ 33 ॥ ਫਿਰ ਗੁਰੂ ਜੀ ਨਕਲੀ ਬਣ ਗਏ । ਇਥੇ ਉਨ੍ਹਾਂ ਦੀ ਮੁਲਾਕਾਤ ਸਿਧਾਂ ਨਾਲ ਹੋਈ । ਸਿਧਾਂ ਨੇ ਬੜੀਆਂ ਕਰਾਮਾਤਾਂ ਵਿਖਾਈਆਂ ਪਰ ਗੁਰੂ ਜੀ ਨੇ ਉਨ੍ਹਾਂ ਦੀ ਸਾਰੀ ਸ਼ਕਤੀ ਖਿੱਚ ਲਈ । ਸਿਧਾਂ ਨੇ ਗੁਰੂ ਜੀ ਨੂੰ ਪ੍ਰਣਾਮ ਕੀਤਾ । ਇਥੇ ਹੀ 'ਸਿਧ ਗੋਸਟਿ' ਨਾਂ ਦੀ ਬਾਣੀ ਉਚਾਰੀ ॥ 34 ॥ ਇਸ ਤੋਂ ਮਗਰੋਂ ਫਿਰ ਉਨ੍ਹਾਂ ਦੀ ਮੁਲਾਕਾਤ ਅਤੇ ਪਰਿਚਰਚਾ ਸਿਧਾਂ ਨਾਲ ਹੀ ਹੁੰਦੀ ਹੈ ਅਤੇ ਚਰਚਾ-ਸਥਾਨ ਸੇਤਬੰਦ/ਰਾਮੇਸ਼ਵਰਮ ਹੈ । ਸਿਧਾਂ ਦੀਆਂ ਕਰਾਮਾਤਾਂ ਵਿਚ ਮ੍ਰਿਗਸ਼ਾਲਾ ਤੇ ਤੈਰਨਾ ਹੈ ਪਰ ਉਹ ਵੇਖਕੇ ਹੈਰਾਨ ਰਹਿ ਜਾਂਦੇ ਹਨ ਕਿ ਗੁਰੂ ਜੀ ਦੀ ਤਾਂ ਸਿਲ ਹੀ ਤੈਰ ਰਹੀ ਹੈ । ਗੁਰੂ ਬਾਬੇ ਨੇ ਸ਼ਬਦ ਨੂੰ ਹੀ ਵਡੀ ਕਰਾਮਾਤ ਆਖਿਆ ਹੈ । ਸਿਧਾਂ ਨੇ ਗੁਰੂ ਬਾਬੇ ਨੂੰ ਨਮਸਕਾਰ ਕਰ ਦਿਤੀ ॥ 35 ॥ ਤਿਲਗੰਨੀ ਵਿਖੇ ਫਿਰ ਸਿਧਾਂ ਨਾਲ ਹੀ ਪਰਿਚਰਚਾ ਦਾ ਵੇਰਵਾ ਹੈ । ਗੁਰੂ ਜੀ ਨੇ ਉਨ੍ਹਾਂ ਨੂੰ ਹੈਰਾਨ ਕਰ ਦਿਤਾ ਜਦੋਂ ਇਕ ਤਿਲ ਰਗੜ ਕੇ ਪ੍ਰਸਾਦਿ ਰੂਪ ਵਿਚ ਸਭਨਾਂ ਨੂੰ ਵੰਡ ਦਿਤਾ । ਸਿਧਾਂ ਨੇ ਗੁਰੂ ਬਾਬੇ ਨੂੰ ਨਮਸਕਾਰ ਕੀਤੀ ॥ 36 ॥ ਆਸਾਮ ਵਿਚ ਗੁਰੂ ਜੀ ਦੇ ਸਾਥੀ ਭਾਈ ਮਰਦਾਨਾ ਜੀ ਨੂੰ ਉਥੋਂ ਦੀਆਂ ਜਾਦੂਗਰ ਇਸਤਰੀਆਂ ਨੇ ਭੇਡੂ ਬਣਾ ਦਿਤਾ । ਉਹ 'ਮਿਆਂ ਮਿਆਂ' ਕਰਨ ਲਗਾ । ਗੁਰੂ ਜੀ ਨੇ ਉਸਨੂੰ ਨਿਜਾਤ ਦਿਵਾਈ । ਉਨ੍ਹਾਂ ਨੇ ਗੁਰੂ ਜੀ ਤੇ ਵੀ ਮੰਤਰ ਝਾੜਿਆ ਪਰ ਕੋਈ ਅਸਰ ਨਾ ਹੋਇਆ ਅਖੀਰ ਉਹ ਸਾਰੇ ਵੀ ਗੁਰੂ ਚਰਨੀਂ ਲੱਗ ਗਏ ॥ 37 ॥

### ਤੀਜੀ ਉਦਾਸੀ

ਸੁਮੇਰ ਪਰਬਤ ਤੇ ਸਿੱਧਾਂ ਨਾਲ ਹੋਈ ਗਲਬਾਤ ਇਸ ਉਦਾਸੀ ਦੀ ਪਹਿਲੀ ਕੜੀ ਹੈ । ਇਥੇ ਉਨ੍ਹਾਂ ਦੀ ਪਰਿਚਰਚਾ ਮਹਾਦੇਵ, ਗੋਰਖ, ਭਰਥਰੀ, ਗੋਪੀਚੰਦ ਅਤੇ ਚਰਪਟ ਨਾਲ ਹੋਈ । ਗੋਸ਼ਟੀ ਵਿਚ ਗੁਰੂ ਜੀ ਨੇ ਸਿੱਧਾਂ ਦੀਆਂ ਸ਼ਕਤੀਆਂ ਨੂੰ ਪ੍ਰਭਾਵ ਹੀਣ ਕਰ ਦਿਤਾ । ਪੁਰਾਤਨ ਜਨਮਸਾਖੀ ਵਿਚ ਸਿਧਾਂ ਨੇ ਗੁਰੂ ਜੀ ਨੂੰ ਅਚਲ ਬਟਾਲੇ ਉਪਸਥਿਤ ਹੋਣ ਲਈ ਸਦਿਆ ਸੀ । ਗੁਰੂ ਜੀ ਪਹਿਲਾਂ ਹੀ ਉਥੇ ਪਹੁੰਚ ਗਏ । ਸਿਧ ਵੇਖ ਕੇ ਬਹੁਤ ਹੈਰਾਨ ਹੋਏ ॥ 38 ॥ ਫਿਰ ਇਕ ਸਰਾਪੇ ਹੋਏ ਦੇਵਤੇ ਦੀ ਕਹਾਣੀ ਹੈ । ਉਸਨੂੰ ਸਰਾਪ ਮਿਲਿਆ ਹੋਇਆ ਸੀ ਅਤੇ ਉਹ ਦੈਂਤ ਬਣ ਕੇ ਵਿਚਰ ਰਿਹਾ ਸੀ । ਗੁਰੂ ਜੀ ਦੇ ਦਰਸ਼ਨ ਕਰਕੇ ਉਹ ਫਿਰ ਦੇਵਤਾ ਬਣ ਗਿਆ । ਉਸ ਨੇ ਗੁਰੂ ਮਹਾਰਾਜ ਨੂੰ ਨਮਸਕਾਰ ਕੀਤੀ ਅਤੇ ਇੰਦਰ ਕੋਲ ਚਲਾ ਗਿਆ ॥ 38 ॥ ਫਿਰ ਗੁਰੂ ਜੀ ਮਗਨ ਰਿਸ਼ੀ ਦੇ ਆਸ਼ਰਮ ਵਿਚ ਪਹੁੰਚੇ । ਗੁਰੂ ਜੀ ਨਾਲ ਹੋਈ ਗਲਬਾਤ ਦੇ ਸਿੱਟੇ ਵਜੋਂ ਉਹ ਬਹੁਤ ਪ੍ਰਭਾਵਿਤ ਹੋਇਆ ਅਤੇ ਉਸਨੇ ਗੁਰੂ ਜੀ ਨੂੰ ਨਮਸਕਾਰ ਕੀਤੀ ॥ 39 ॥ ਸਿਧ ਮਤੇ ਵਿਖੇ ਵੀ ਗੁਰੂ ਜੀ ਦੀ ਸਿਧਾਂ ਨਾਲ ਪਰਿਚਰਚਾ ਹੋਈ । ਨਤੀਜੇ ਵਜੋਂ ਸਿਧਾਂ ਨੇ

ਪਰਾਜਯ ਸਵੀਕਾਰ ਕੀਤੀ । ਫਿਰ ਉਸ ਸਿਧ ਮਤੇ ਦਾ ਨਾਂ 'ਨਾਨਕ ਮਤਾ' ਹੋ ਗਿਆ । ॥40॥ ਮਰਦਾਨਾ ਜੀ ਨੇ ਕਿਹਾ ਕਿ ਹੁਣ ਘਰੋਂ ਨਿਕਲਿਆਂ ਮੁੱਦਤ ਹੋ ਗਈ ਹੈ । ਇਸ ਲਈ ਘਰ ਦੀ ਯਾਦ ਸਤਾ ਰਹੀ ਹੈ । ਗੁਰੂ ਜੀ ਭਾਈ ਸਾਹਿਬ ਦੀ ਗੱਲ ਮੰਨਕੇ ਵਤਨ ਵਲ ਤੁਰ ਪਏ । ਰਸਤੇ ਵਿਚ ਬਾਲ ਨਾਥ ਦੇ ਟਿੱਲੇ ਤੇ ਰੁਕੇ । ਉਸ ਨਾਲ ਵਿਚਾਰ ਵਿਮਰਸ਼ ਹੋਇਆ ॥41॥ ਇਸ ਮੁੜਦੀ ਵਾਰੀ ਗੁਰੂ ਜੀ ਭਰਥਰੀ ਦੇ ਟਿਕਾਣੇ 'ਕਿਰਾਣ' ਜਾ ਪਹੁੰਚੇ । ਉਥੇ ਇਕ ਉਤਸਵ ਕਾਰਣ ਬਹੁਤ ਸਾਰੇ ਜੋਗੀ ਪਧਾਰੇ ਹੋਏ ਸਨ। ਗਿਆਨ ਚਰਚਾ ਹੋਈ । ਜੋਗੀ ਗੁਰੂ ਜੀ ਦੀ ਵਿਦਵਤਾ ਤੋਂ ਬਹੁਤ ਪ੍ਰਭਾਵਿਤ ਹੋਏ ॥42॥

---

## ਚੌਥੀ ਉਦਾਸੀ

ਗੁਰੂ ਜੀ ਨੇ ਇਹ ਉਦਾਸੀ ਪੱਛਮ ਦਿਸ਼ਾ ਵੱਲ ਕੀਤੀ । ਇਸ ਉਦਾਸੀ ਵਿਚ ਵੀ ਮਰਦਾਨਾ ਜੀ ਗੁਰੂ ਜੀ ਦੇ ਨਾਲ ਸਨ । ਮੱਕੇ ਵਿਖੇ ਪਹੁੰਚ ਕੇ ਗੁਰੂ ਜੀ ਕਾਬੇ ਵਲ ਪੈਰ ਪਸਾਰ ਕੇ ਸੌਂ ਗਏ । ਗੁਰੂ ਜੀ ਦੀ ਮੁੱਲਾਂ ਜੀਵਣ ਅਤੇ ਹੋਰ ਇਸਲਾਮੀ ਪ੍ਰਚਾਰਕਾਂ ਨਾਲ ਲੰਬੀ ਚੌੜੀ ਬਹਿਸ ਹੋਈ । ਇਸ ਬਹਿਸ ਦੇ ਨਤੀਜੇ ਵਜੋਂ ਉਹ ਸਾਰੇ ਬਾਬੇ ਦੀ ਵਿਦਵਤਾ ਤੋਂ ਬੇਹੱਦ ਪ੍ਰਭਾਵਿਤ ਹੋਏ । ਉਨ੍ਹਾਂ ਨੇ ਗੁਰੂ ਬਾਬਾ ਜੀ ਨੂੰ ਨਮਸਕਾਰ ਕੀਤਾ ॥ 43 ॥ ਮੱਕਾ ਤੋਂ ਆਪ ਮਦੀਨਾ ਗਏ । ਇਥੇ ਵੀ ਇਸਲਾਮੀ ਵਿਦਵਾਨਾਂ ਨਾਲ ਆਪ ਜੀ ਦੀ ਭਰਵੀਂ ਬਹਿਸ ਹੋਈ । ਇਥੇ ਕਾਰੂੰ ਬਾਦਸ਼ਾਹ ਨੂੰ ਆਪਨੇ ਸਿਧੇ ਰਸਤੇ ਪਾਇਆ । (ਕਾਰੂੰ ਬਾਦਸ਼ਾਹ ਗੁਰੂ ਜੀ ਦਾ ਸਮਕਾਲੀ ਨਹੀਂ ਸੀ । ਇਹ ਕੇਵਲ ਸਾਖੀਕਾਰ ਦੀ ਕਲਪਣਾ ਦੀ ਹੀ ਉਪਜ ਹੈ) । ਅੱਗੇ ਫਿਰ ਮਦੀਨੇ ਦੀ ਸਾਖੀ ਹੈ । ਕੁਝ ਲੋਕ ਗੁਰੂ ਜੀ ਨੂੰ ਹਿੰਦੁਸਤਾਨ ਤੋਂ ਆਇਆ ਜਾਦੂਗਰ ਸਮਝਣ ਲਗੇ ਪਰ ਛੇਤੀ ਹੀ ਉਨ੍ਹਾਂ ਦਾ ਇਹ ਭਰਮ ਦੂਰ ਹੋ ਗਿਆ ਅਤੇ ਉਨ੍ਹਾਂ ਦੇ ਸੀਸ ਆਪ ਮੁਹਾਰੇ ਝੁਕ ਗਏ ॥ 44 ॥

## ਪੰਜਵੀਂ ਉਦਾਸੀ

ਗੁਰੂ ਜੀ ਪੰਜਾਬ ਆ ਗਏ । ਉਥੇ ਹਾਜੀਆਂ ਵਾਲੇ ਬਸਤਰ ਉਤਾਰ ਕੇ ਸਫੇਦ ਪਹਿਨ ਲਏ । ਉਥੇ ਦੁਨੀ ਚੰਦ ਨਾਲ ਮੁਲਾਕਾਤ ਹੋਈ ਜੋ ਆਪਣੇ ਪਿਤਾ ਦਾ ਸਰਾਧ ਕਰ ਰਿਹਾ ਸੀ । ਗੁਰੂ ਜੀ ਨੇ ਉਸਨੂੰ ਦੱਸਿਆ ਕਿ ਉਸਦਾ ਪਿਤਾ ਤਾਂ ਬਘਿਆੜ ਦੀ ਜੂਨ ਭੁਗਤ ਰਿਹਾ ਹੈ । ਗੁਰੂ ਕ੍ਰਿਪਾ ਦੁਆਰਾ ਉਸਦੇ ਪਿਤਾ ਦੀ ਗਤੀ ਹੋਈ ॥ 85 ॥ ਗੁਰੂ ਜੀ ਦੀ ਬਾਬਰ ਬਾਦਸ਼ਾਹ ਨਾਲ ਮੁਲਾਕਾਤ ਹੋਈ । ਬਾਬਰ ਨੂੰ ਹਿੰਦ ਦੀ ਬਾਦਸ਼ਾਹਤ ਲਈ ਵਰਦਾਨ ਦੇਕੇ ਸਤਿਗੁਰੂ ਅੱਗੇ ਤੁਰੇ ॥ 46 ॥ ਅਗਲੀ ਸਾਖੀ ਵਿਚ ਭਾਈ ਲਾਲੋ ਦੀ ਮਿਹਨਤ ਦੀ ਕਮਾਈ ਦੀ ਵਡਿਆਈ ਉਜਾਗਰ ਕੀਤੀ ਗਈ ਹੈ ਅਤੇ ਵਿਹਲੜਾਂ ਨੂੰ ਸਬਕ ਸਿਖਾਇਆ ਗਿਆ ਹੈ ਅਤੇ ਸਿਧੇ ਰਾਹ ਤੇ ਲਿਆਂਦਾ ਗਿਆ ਹੈ ॥ 47 ॥ ਗੁਰੂ ਜੀ ਨੇ ਅੰਤਿਮ ਉਮਰ ਵਿਚ ਦਰਿਆ ਰਾਵੀ ਦੇ ਕਿਨਾਰੇ ਕਰਤਾਰਪੁਰ ਨਾਂ ਦਾ ਨਗਰ ਵਸਾਇਆ ਅਤੇ ਖੇਤੀ ਕਰਨ ਲਗੇ । ਇਥੇ ਹੀ ਉਨ੍ਹਾਂ ਦੀ ਮੁਲਾਕਾਤ

ਬਾਬਾ ਬੁਢਾ ਜੀ, ਅਜਿਤਾ ਰੰਧਾਵਾ, ਭਗੀਰਥ, ਬਾਲਾ ਸੰਧੂ ਆਦਿ ਨਾਲ ਹੋਈ ॥50॥ ਇਥੇ ਹੀ ਭਾਈ ਲਹਿਣਾ ਜੀ ਦੇਵੀ ਦੇ ਦਰਸ਼ਨਾਂ ਨੂੰ ਜਾਂਦੇ ਹੋਏ ਗੁਰੂ ਜੀ ਨੂੰ ਮਿਲੇ ਅਤੇ ਇਥੇ ਜੋਗੇ ਹੀ ਰਹਿ ਗਏ ॥ 51 ॥ ਕਰਤਾਰਪੁਰ ਰਹਿੰਦਿਆਂ ਗੁਰੂ ਜੀ ਪਹਿਰ ਰਾਤ ਰਹਿੰਦੀ ਦਰਿਆ ਰਾਵੀ ਤੇ ਜਾਂਦੇ ਅਤੇ ਪਾਣੀ ਵਿਚ ਖਲੋ ਕੇ ਭਜਨ ਬੰਦਗੀ ਕਰਦੇ। ਭਾਈ ਲਹਿਣਾ ਜੀ ਆਪਦੇ ਨਾਲ ਹੁੰਦੇ। ਫਿਰ ਘਰ ਆਕੇ ਕਮਰੇ ਵਿਚ ਬੈਠ ਕੇ ਸਿਮਰਨ ਕਰਦੇ। ਇਸ ਤੋਂ ਉਪਰੰਤ ਬਲਵੰਡ ਕੀਰਤਨ ਕਰਦਾ। ਸਾਰੀਆਂ ਸੰਗਤਾਂ ਗੁਰੂ ਕੇ ਗ੍ਰਿਹ ਵਿਖੇ, ਲੰਗਰ ਛਕਦੀਆਂ। ਕੜਕਦੀ ਦੁਪਹਿਰ ਆਪ ਬਾਗ ਵਿਚ ਗੁਜ਼ਾਰਦੇ। ਇਸਤੋਂ ਉਪਰੰਤ ਖੇਤੀ ਦਾ ਕਾਰ ਵਿਹਾਰ ਅਤੇ ਫਿਰ ਸ਼ਾਮ ਨੂੰ ਅਤੇ ਰਾਤ ਦੀ ਸਭਾ ਹੁੰਦੀ ॥ 52 ॥ ਇਥੇ ਇਕ ਵਾਰ ਫਿਰ ਗੁਰੂ ਜੀ ਭਾਈ ਲਾਲੋ ਨੂੰ ਮਿਲਣ ਵਾਸਤੇ ਗੁਰੂ ਜੀ, ਭਾਈ ਲਹਿਣਾ ਜੀ, ਬਾਬਾ ਬੁਢਾ ਜੀ ਅਤੇ ਬਲਵੰਡ ਰਬਾਬੀ ਨੂੰ ਲੈਕੇ ਏਮਨਾਬਾਦ ਗਏ। ਉਥੇ ਮਲਿਕ ਭਾਗੋ ਗੁਰੂ ਜੀ ਨੂੰ ਮਿਲਿਆ ਅਤੇ ਉਸਨੇ ਪਿਤਰਾਂ ਦਾ ਨਿਸਤਾਰਾ ਕਰਵਾਇਆ ॥ 53 ॥ ਅਚਲ ਤੀਰਥ ਤੇ ਸਿਧਾਂ ਨਾਲ ਫਿਰ ਮੁਲਾਕਾਤ ਹੋਈ। ਉਥੇ ਉਨ੍ਹਾਂ ਦੀਆਂ ਕਰਾਮਾਤਾਂ ਫਿਰ ਸ਼ੁਰੂ ਹੋ ਗਈਆਂ। ਭੰਗਰ ਨਾਥ ਨੇ ਭਗਤੀਆਂ ਦਾ ਪੈਸਿਆਂ ਵਾਲਾ ਲੋਟਾ ਗਾਇਬ ਕਰ ਦਿਤਾ। ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਉਨ੍ਹਾਂ ਦਾ ਲੋਟਾ ਲਭ ਕੇ ਲਿਆਉਣ ਲਈ ਕਿਹਾ। ਉਨ੍ਹਾਂ ਦਾ ਲੋਟਾ ਲਭ ਦੇਣ ਤੋਂ ਉਪਰੰਤ ਗੁਰੂ ਜੀ ਉਨ੍ਹਾਂ ਨੂੰ ਸਿਖਿਆ ਦੇ ਕੇ ਅਗੇ ਚਲੇ ਗਏ ਕਿ ਕਰਾਮਾਤਾਂ ਦਾ ਦਰਜਾ ਹਰਿ ਨਾਮ ਤੋਂ ਕਿਤੇ ਨੀਵਾਂ ਹੈ ॥ 48 ॥ ਅਗਲੀ ਸਾਖੀ ਫਿਰ ਨਿਤ ਰਹਿਣੀ ਦੀ ਹੈ। ਅਸਲ ਵਿਚ ਇਹ ਭਾਈ ਲਹਿਣਾ ਜੀ ਦੇ ਸਿਦਕ ਦੀ ਪਰੀਖਿਆ ਦੀ ਸਾਖੀ ਹੈ। ਉਹ ਵਸਦੇ ਮੀਂਹ, ਪੈਂਦੇ ਗੜਿਆਂ ਅਤੇ ਤੇਜ਼ ਹਨੇਰੀ ਵਿਚ ਖਲੋਤੇ ਰਹੇ ਕਿ ਕਦੋਂ ਗੁਰੂ ਜੀ ਨਦੀ ਵਿਚੋਂ ਨਹਾ ਕੇ ਬਾਹਰ ਆਉਣ ਪਰ ਬਾਕੀ ਸਾਥੀਆਂ ਤੋਂ ਇਹ ਕਹਿਰ ਦੀ ਪਰੀਖਿਆ ਪਾਸ ਨਾ ਹੋਈ ॥55॥ ਅਗਲੀ ਸਾਖੀ ਦਾ ਸੰਬੰਧ ਫਿਰ ਲਹਿਣਾ ਜੀ ਨਾਲ ਹੀ ਹੈ। ਸਾਖੀਕਾਰ ਦਰਸਾਉਣਾ ਚਾਹੁੰਦਾ ਹੈ ਕਿ ਉਨ੍ਹਾਂ ਨੇ ਗੁਰੂ ਜੀ ਦਾ ਹੁਕਮ ਪੂਰੀ ਤਰ੍ਹਾਂ ਮੰਨਣ ਦੀ ਪੱਕੀ ਧਾਰੀ ਹੋਈ ਸੀ ਅਤੇ ਇਸ ਵਿਚ ਕੋਈ ਅਪਵਾਦ ਨਹੀਂ ਵਾਪਰ ਸਕਦਾ ॥ 56 ॥ ਇਸ ਸਾਖੀ ਵਿਚ ਸਾਖੀਕਾਰ ਇਹ ਦਸਦਾ ਪ੍ਰਤੀਤ ਹੁੰਦਾ ਹੈ ਕਿ ਕੁਦਰਤ ਦੀਆਂ ਸ਼ਕਤੀਆਂ ਵੀ ਹਰਿਭਗਤਾਂ ਦੀ ਸੇਵਾ ਵਿਚ ਸਦੀਵ ਕਾਲ ਤੈਨਾਤ ਰਹਿੰਦੀਆਂ ਹਨ। ਇਥੇ ਇਹ ਗੱਲ ਖਵਾਜਾ ਖਿਜ਼ਰ/ਪਾਣੀ ਦਾ ਦੇਵਤਾ ਕਹਿੰਦਾ ਹੈ ॥57॥ ਸਿੱਖਾਂ ਦੀ ਪਰਖ ਦੀ ਇਹ ਸਾਖੀ ਅਜੀਬ-ਓ-ਗਰੀਬ ਘਟਨਾ ਨਾਲ ਸੰਬੰਧਤ ਹੈ। ਗੁਰੂ ਜੀ ਇਕ ਚਿਖਾ ਵਿਚ ਪਏ ਮੁਰਦੇ ਨੂੰ ਖਾਣ ਲਈ ਆਦੇਸ਼ ਦਿੰਦੇ ਹਨ। ਸਭ ਡਰ ਜਾਂਦੇ ਹਨ ਪਰ ਭਾਈ ਲਹਿਣਾ ਜੀ ਪੂਰੇ ਉਤਰਦੇ ਹਨ। ਜਦੋਂ ਵਸਤੂ ਸਥਿਤੀ ਸਾਮ੍ਹਣੇ ਆਉਂਦੀ ਹੈ ਤਾਂ ਉਥੇ ਹੋਰ ਕੋਈ ਨਹੀਂ ਸਗੋਂ ਗੁਰੂ ਜੀ ਆਪ ਹੀ ਸਨ। ਗੁਰੂ ਜੀ ਲਹਿਣਾ ਜੀ ਨੂੰ ਗੁਰੂ ਪਦ ਨਾਲ ਸੰਬੰਧਤ ਕਰਦੇ ਹਨ। 56॥ ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਖਡੂਰ ਸਾਹਿਬ ਭੇਜ ਦਿੱਤਾ। ਉਥੇ ਮਾਈ

ਭਿਰਾਈ ਕੋਲ ਗੁਰੂ ਜੀ ਦਾ ਸਿੰਘਾਸਨ ਸੀ ਜੋ ਮਾਈ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਪੇਸ਼ ਕੀਤਾ। ਇਹ ਮਾਈ ਭਿਰਾਈ ਪਹਿਲਾਂ ਕਿਧਰੇ ਵੀ ਦ੍ਰਿਸ਼ਟੀਗੋਚਰ ਨਹੀਂ ਹੁੰਦੀ। ਇਹ ਵੀ ਇਕ ਅਜੀਬ ਵਿਡੰਬਨਾ ਹੈ।60॥ ਇਸਤੋਂ ਉਪਰੰਤ ਗੁਰੂ ਜੀ ਧਾਣਕ ਰੂਪ ਧਾਰਨ ਕਰਕੇ ਧਾਣਕ ਰੂਪ ਵਾਲੇ ਇਕ ਸਾਧੂ ਦਾ ਨਿਸਤਾਰਾ ਕਰਦੇ ਹਨ। ਪੁਰਾਤਨ ਜਨਮ ਸਾਖੀ ਵਿਚ ਇਹ ਸਾਖੀ ਬਹੁਤ ਪਹਿਲਾਂ ਆਈ ਹੈ। ਇਸ ਵਿਚ ਗੁਰੂ ਜੀ ਨੇ ਉਸ ਸਾਧੂ ਨੂੰ ਹਰਿਨਾਮ ਦੀ ਵਡਿਆਈ ਦਾ ਮਹੱਤਵ ਦਰਸਾਇਆ ॥61॥ ਲਹਿਣਾ ਜੀ ਖਡੂਰ ਸਾਹਿਬ ਵਿਖੇ ਸਮਾਧੀ ਲਗਾਈ ਬੈਠੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਆਕੇ ਜਗਾਇਆ। ਗੁਰੂ ਅੰਗਦ ਦੇਵ ਜੀ ਕਰਤਾਰਪੁਰ ਆ ਗਏ ਅਤੇ ਥਾਵਾਂ ਦੀ ਸੰਭਾਲ ਅਰ ਗੁਰੂ ਜੀ ਦੀ ਜਨਮਸਾਖੀ ਲਿਖਵਾਉਣ ਵਾਲਾ ਕੰਮ ਵੀ ਆਪਣੇ ਹੱਥ ਵਿਚ ਲਿਆ ॥62॥ ਪੀਰ ਬਹਾਵਲ ਹਕ ਗੁਰੂ ਜੀ ਨੂੰ ਉਡੀਕਦਾ ਹੀ ਪ੍ਰਾਣ ਤਿਆਗ ਗਿਆ। ਉਸਦਾ ਆਪਣਾ ਇਕ ਸ਼ਿਸ਼ ਗੁਰੂ ਜੀ ਦੀ ਪਰੀਖਿਆ ਲੈਣ ਹਿਤ ਕਰਤਾਰਪੁਰ ਦੇ ਬਾਹਰ ਜਾ ਬੈਠਾ। ਗੁਰੂ ਜੀ ਨੇ ਉਸਨੂੰ ਬੁਲਾ ਕੇ ਰੁੱਕਾ ਪ੍ਰਾਪਤ ਕੀਤਾ। ਉਨ੍ਹਾਂ ਉੱਤਰ ਵਿਚ ਇਕ ਸ਼ਬਦ ਦਿੱਤਾ ਅਤੇ ਆਦੇਸ਼ ਦਿਤਾ ਕਿ ਪੀਰ ਦੀ ਕਬਰ ਉਤੇ ਜਾ ਕੇ ਰਖ ਦੇਣਾ। ਪੀਰ ਦੀ ਆਵਾਜ਼ ਆਵੇਗੀ, ਪ੍ਰਾਪਤ ਹੋ ਗਿਆ ॥63॥ ਇੰਜ ਹੀ ਹੋਇਆ ਹੁਣ ਗੁਰੂ ਜੀ ਨੇ ਆਪਣੀ ਅੰਤਿਮ ਰਚਨਾ ਬਾਰਹ ਮਾਹ ਦਾ ਉਚਾਰਣ ਕੀਤਾ ॥64॥ ਇਥੇ ਗੁਰੂ ਜੀ ਕ੍ਰਮਵਾਰ ਭਾਈ ਲਹਿਣਾ ਜੀ, ਬਾਬਾ ਬੁਢਾ ਜੀ, ਭਗੀਰਥ, ਸਾਧਾਰਨ, ਬਾਲਾ ਸੰਧੂ, ਬਲਵੰਡ ਰਬਾਬੀ ਅਤੇ ਦੋਹਾਂ ਸੁਪੁਤਰਾਂ ਨੂੰ ਜ਼ਰੂਰੀ ਆਦੇਸ਼ ਦੇਕੇ, ਭਾਣਾ ਮੰਨਣ ਦੀ ਸਿਖਿਆ ਦੇ ਕੇ ਹਰਿ-ਲੋਕ ਨੂੰ ਪ੍ਰਸਥਾਨ ਕਰ ਗਏ। ਪੂਰੀ ਮਰਜਾਦਾ ਨਾਲ ਉਨ੍ਹਾਂ ਦਾ ਅੰਤਿਮ ਸਸਕਾਰ ਕੀਤਾ ਗਿਆ ॥65॥

### ਘਟਨਾ ਜਗਤ

ਗੁਰੂ ਨਾਨਕ ਦੇਵ ਜੀ ਦੀ ਜ਼ਿੰਦਗੀ ਘਟਨਾਵਾਂ ਭਰਪੂਰ ਸੀ। ਅਨੇਕ ਥਾਵਾਂ ਤੇ ਉਹ ਗਏ, ਅਨੇਕ ਪ੍ਰਕਾਰ ਦੇ ਪ੍ਰਾਣੀਆਂ ਨੂੰ ਮਿਲੇ ਅਤੇ ਉਨ੍ਹਾਂ ਨੂੰ ਆਪਣਾ ਸੰਦੇਸ਼ ਦਿਤਾ। ਇਨ੍ਹਾਂ ਸਾਰੀਆਂ ਘਟਨਾਵਾਂ ਵਿੱਚੋਂ ਉਨ੍ਹਾਂ ਨੇ ਕੁਝ ਘਟਨਾਵਾਂ ਚੁਣੀਆਂ ਹਨ। ਇਹ ਉਹੀ ਵਿਸ਼ੇਸ਼ ਘਟਨਾਵਾਂ ਹਨ ਜਿਨ੍ਹਾਂ ਨੂੰ ਕਲਪਣਾ ਨਾਲ ਇਸ ਪ੍ਰਕਾਰ ਪੁਨਰ ਸੁਰਜੀਤ ਕੀਤਾ ਗਿਆ ਹੈ ਜਿਨ੍ਹਾਂ ਤੋਂ ਉਨ੍ਹਾਂ ਦੀਆਂ ਸਿੱਖਿਆਵਾਂ, ਉਪਦੇਸ਼ ਅਤੇ ਉਹ ਵਿਸ਼ੇਸ਼ ਜੀਵਨ ਜਾਚ ਉਭਰ ਕੇ ਸਾਹਮਣੇ ਆ ਸਕੇ ਜਿਹੜੀ ਉਹ ਆਪਣੇ ਸਿੱਖਾਂ ਨੂੰ ਅਪਣਾਉਣ ਲਈ ਦਰਸਾਉਣਾ ਲੋੜਦੇ ਸਨ। ਗੁਰੂ ਜੀ ਦੇ ਅਵਤਾਰ ਧਾਰਣ ਸਮੇਂ ਵਿਚਿਤ੍ਰ ਅਰ ਅਲੌਕਿਕ ਵਾਤਾਵਰਣ ਦੀ ਸਿਰਜਣਾ, ਪਾਂਧੇ ਅਤੇ ਮੌਲਵੀ ਕੋਲ ਪੜ੍ਹਨ ਜਾਣਾ, ਮੱਝਾਂ ਚਾਰਨੀਆਂ, ਪਾਂਧੇ ਕੋਲੋਂ ਹਥ ਹੌਲਾ ਕਰਵਾਉਣਾ, ਵੈਦ ਨੂੰ ਬੁਲਾਉਣਾ, ਮੋਦੀ ਖਾਨੇ ਦੀ ਨੌਕਰੀ ਆਦਿ ਨਾਲ ਜਿੰਨੀਆਂ ਘਟਨਾਵਾਂ ਹਨ ਉਨ੍ਹਾਂ ਦਾ ਸੰਬੰਧ ਵਿਵਹਾਰੀ ਜੀਵਨ ਨਾਲ ਹੈ ਪਰ ਲੇਖਕ ਉਨ੍ਹਾਂ ਨੂੰ ਇੰਜ ਪ੍ਰਸਤੁਤ ਕਰਦਾ ਹੈ

ਕਿ ਉਨ੍ਹਾਂ ਵਿਚੋਂ ਗੁਰੂ ਜੀ ਦੀ ਅਧਿਆਤਮਿਕ ਪ੍ਰਭੁਤਾ ਦਾ ਪ੍ਰਦਰਸ਼ਨ ਹੋਵੇ । ਹੋਰ ਜਿਨੀਆਂ ਸਾਖੀਆਂ ਹਨ ਉਨ੍ਹਾਂ ਦਾ ਸੰਬੰਧ ਭਾਵੇਂ ਯਥਾਰਥ ਚਿਤ੍ਰਣ ਨਾਲ ਹੈ ਅਤੇ ਭਾਵੇਂ ਕਾਲਪਨਿਕ ਤਥਾਂ ਨਾਲ; ਲੇਖਕ ਦੇ ਸਾਮਣੇ ਇਕੋ ਉਦੇਸ਼ ਹੈ ਕਿ ਗੁਰੂ ਬਾਬੇ ਦੀ ਉਚ ਅਧਿਆਤਮਿਕ ਸਥਿਤੀ ਨੂੰ ਉਜਾਗਰ ਕਰਨਾ । ਇਥੇ ਉਹ ਇਸ ਗੱਲ ਦਾ ਵਿਸ਼ੇਸ਼ ਧਿਆਨ ਰਖਦਾ ਹੈ ਕਿ ਗੁਰੂ ਬਾਬੇ ਦੀ ਸ਼ਖਸੀਅਤ ਹੋਰ ਮਹਾਪੁਰਖਾਂ ਨਾਲੋਂ ਉੱਚੀ ਨਜ਼ਰ ਆਵੇ, ਊਨੀ ਕਿਸੇ ਸੂਰਤ ਵਿਚ ਵੀ ਨਹੀਂ । ਸਾਖੀਕਾਰ ਨੇ ਇਨ੍ਹਾਂ ਸਾਰੀਆਂ ਸਾਖੀਆਂ ਨੂੰ ਉਦਾਸੀਆਂ ਦੇ ਆਧਾਰ ਤੇ ਵਿਭਾਜਿਤ ਕੀਤਾ ਹੈ ਪਰ ਕਿਸੇ ਜਗ੍ਹਾ ਤੇ ਸਾਨੂੰ ਇਹ ਜਾਪਦਾ ਕਿ ਇਨ੍ਹਾਂ ਦਾ ਕ੍ਰਮ ਇਕਸਾਰ ਨਹੀਂ ਪਰ ਸਾਖੀਕਾਰ ਲਈ ਇਹ ਗੱਲ ਕੋਈ ਮਹੱਤਵ ਨਹੀਂ ਰਖਦੀ । ਉਸ ਦੇ ਸਾਮ੍ਹਣੇ ਤਾਂ ਇਕੋ ਏਕਤਾ ਪ੍ਰਭਾਵ ਹੀ ਮਹਤਵਸ਼ੀਲ ਹੈ ਅਤੇ ਉਹ ਟਿਲ ਲਗਾਉਂਦਾ ਹੈ ਕਿ ਇਸਨੂੰ ਆਘਾਤ ਨਹੀਂ ਪਹੁੰਚਣਾ ਚਾਹੀਦਾ । ਇੰਜ ਇਹ ਸਾਰੀਆਂ ਸਾਖੀਆਂ ਡਾਕਟਰ ਹਰਿਭਜਨ ਸਿੰਘ ਦੇ ਕਹਿਣ ਮੁਜਬ ਪ੍ਰਕਾਰੀਆਂ ਹਨ । ਪ੍ਰਕਾਰੀ ਮੁਖ ਕਾਰਜ ਵਿਚ ਆਉਣ ਵਾਲੀ ਨਿਕੀ ਜਿਹੀ ਘਟਨਾ/ਮਾਤਰ ਹੁੰਦੀ ਹੈ ਜਿਹੜੀ ਬਾਅਦ ਵਿਚ ਲੁਪਤ ਹੋ ਜਾਂਦੀ ਹੈ ਅਤੇ ਮੁਖ ਕਾਰਣ ਨਾਲੋਂ ਨਾਤਾ ਤੋੜ ਲੈਂਦੀ ਹੈ । ਇਹ ਤਾਂ ਸੰਗਲੀ ਦੀ ਇਕ ਕੜੀ ਹੈ। ਇਹ ਸਾਰੀਆਂ ਕੜੀਆਂ ਰਲ ਕੇ ਫਲਾਗਮ ਦੀ ਸਥਿਤੀ ਉਪਜਾਉਂਦੀਆਂ ਹਨ । ਇਨ੍ਹਾਂ ਵਿਚੋ ਕੋਈ ਪ੍ਰਮੁਖ ਕਥਾ ਨਹੀਂ ਲਭੀ ਜਾ ਸਕਦੀ । ਇਨ੍ਹਾਂ ਸਾਰੀਆਂ ਦਾ ਲਕਸ਼ ਗੁਰੂ ਨਾਨਕ ਦੇਵ ਜੀ ਦੇ ਚਰਿਤ੍ਰ ਵਿਚ ਦੇਵਤਵ ਦਾ ਪ੍ਰਵੇਸ਼ ਕਰਾਉਣਦਾ ਹੈ ਅਰਥਾਤ ਇਨ੍ਹਾਂ ਨੂੰ ਨਰ ਤੋਂ ਨਾਰਾਇਣ ਰੂਪ ਵਿਚ ਪ੍ਰਸਤੁਤ ਕਰਨਾ ਹੈ । ਇੰਜ ਲੇਖਕ ਦੇ ਸਾਮ੍ਹਣੇ ਇਕ ਉਦੇਸ਼ ਹੈ ਜਿਸ ਦੀ ਪੂਰਤੀ ਨਿਰਸੰਦੇਹ ਹੋਈ ਹੈ । ਇਹੀ ਇਸ ਦੀ ਘਟਨਾ ਚੋਣ ਅਤੇ ਜੁਗਤ ਦੀ ਸਫਲਤਾ ਹੈ ।

### ਵਸਤੂ ਨਿਯੋਜਨ

ਵਸਤੂ ਨਿਯੋਜਨ ਤੋਂ ਮੁਰਾਦ ਹੈ ਸਾਖੀਆਂ ਜਾਂ ਕ੍ਰਮਿਕ ਵਿਕਾਸ ਜਾਂ ਢਾਂਚਾ । 'ਗੁਰੂ ਨਾਨਕ ਮਹਿਮਾਂ' ਦੀਆਂ ਸਾਰੀਆਂ ਸਾਖੀਆਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਵ੍ਰਿਤ ਨਾਲ ਸੰਬੰਧਿਤ ਹਨ । ਗੁਰੂ ਜੀ ਦੀ ਬਹੁਪੱਖੀ ਸ਼ਖਸੀਅਤ ਹੀ ਇਨ੍ਹਾਂ ਨੂੰ ਇਕ ਵਿਸ਼ੇਸ਼ ਕ੍ਰਮ ਵਿਚ ਬੰਨ੍ਹਦੀ ਹੈ । ਮੋਟੇ ਤੌਰ ਤੇ ਇਸ ਕ੍ਰਮ ਨੂੰ ਆਦਿ, ਮੱਧ ਅਤੇ ਅੰਤ ਕਿਹਾ ਜਾ ਸਕਦਾ ਹੈ । ਸੁਲਤਾਨਪੁਰ ਵਿਖੇ ਵੇਈਂ ਪ੍ਰਵੇਸ਼ ਤੱਕ ਇਸ ਦਾ ਆਦਿ ਹੈ । ਇਹ ਆਦਿ ਉਸ ਮਾਰਗ ਦਾ ਦਿਸ਼ਾ ਨਿਰਦੇਸ਼ ਕਰਦਾ ਹੈ ਜਿਸ ਤੇ ਚਲ ਕੇ ਗੁਰੂ ਬਾਬੇ ਨੇ ਆਪਣਾ ਸੁਨੇਹਾ ਦੇਣਾ ਹੈ । ਇਸ ਸੁਨੇਹੇ ਨੂੰ ਕਾਰਜ ਰੂਪ ਪ੍ਰਦਾਨ ਕਰਨ ਲਈ ਗੁਰੂ ਬਾਬੇ ਨੇ ਆਪਣੇ ਮਨ ਅੰਤਰ ਵਿਚ ਇਕ ਪ੍ਰੋਗ੍ਰਾਮ ਉਲੀਕਿਆ ਹੈ ਜਿਸਨੂੰ ਪੜਾ ਦਰ ਪੜਾ ਨੇਪਰੇ ਚਾੜ੍ਹਨਾ ਹੈ । ਇਸ ਨੂੰ ਕਾਰਜੀ ਰੂਪ ਪ੍ਰਦਾਨ ਕਰਨ ਲਈ ਉਦਾਸੀਆਂ ਦਾ ਨਿਯੋਜਨ ਕੀਤਾ ਜਾਂਦਾ ਹੈ । ਇਸ ਦੀ ਸਫਲਤਾ ਇਸ ਦਾ ਮੱਧ ਹੈ ਅਤੇ ਫਿਰ ਗੁਰੂ ਜੀ

ਦਾ ਕਰਤਾਰਪੁਰ (ਰਾਵੀ) ਵਿਖੇ ਡੇਰੇ ਲਾ ਲੈਣੇ, ਬੇਸ਼ਕ ਉਹ ਇਥੇ ਰਹਿੰਦਿਆਂ ਵੀ ਆਲੇ ਦੁਆਲੇ ਦੇ ਇਲਾਕਿਆਂ ਵਿਚ ਪ੍ਰਚਾਰ/ਪ੍ਰਸਾਰ ਕਰਦੇ ਰਹੇ ਹਨ। ਇਥੇ ਹੀ ਉਹ ਆਪਣੇ ਉਤਰਾਧਿਕਾਰੀ ਵਜੋਂ ਬਾਬਾ ਲਹਿਣਾ ਜੀ ਨੂੰ ਗੁਰੂ ਅੰਗਦ ਦੇਵ ਜੀ ਬਣਾ ਦਿੰਦੇ ਹਨ ਅਤੇ ਆਪਣੇ ਰੂਹਾਨੀ ਸਫ਼ਰ ਨੂੰ ਖਾਲੇ ਪਾ ਦਿੰਦੇ ਹਨ। ਇਹ ਇਸ ਵਸਤੂ ਨਿਯੋਜਨ ਦਾ ਅੰਤ ਹੈ । ਇੰਜ ਇਸ ਜਨਮ ਸਾਖੀ ਦਾ ਵਸਤੂ ਨਿਯੋਜਨ ਮੁਕੰਮਲ ਅਤੇ ਨਿਸਚਿਤ ਹੈ ।

ਗ੍ਰੰਥ ਵਿਚ ਆਈਆਂ ਸਾਖੀਆਂ ਦੀ ਉਥਾਨਕ ਅਤੇ ਸਮਾਪਤੀ ਇਕ ਵਿਸ਼ੇਸ਼ ਪ੍ਰਕਾਰ ਨਾਲ ਆਪਸ ਵਿਚ ਸੰਬੰਧਤ ਅਤੇ ਮੇਲ ਖਾਂਦੇ ਹਨ ਜਿਵੇਂ ਪਰਮੇਸ਼ਰ ਦੀ ਆਗਿਆ ਅਨੁਸਾਰ ਕਾਰਜ ਹੋਣਾ, ਬਾਬੇ ਦਾ ਅਗਲੇ ਸਫ਼ਰ ਲਈ ਤੁਰਨਾ ਅਤੇ ਯੋਗ ਥਾਂ ਤੇ ਪਹੁੰਚਣ ਦੀ ਸੂਚਨਾ ਦੇਣ ਵਾਲੇ ਵਾਕਾਂ ਦਾ ਪ੍ਰਯੋਗ ।

ਗੁਰੂ ਜੀ ਵਿਰੋਧੀ ਮਤਿ ਵਾਲਿਆਂ ਨੂੰ ਪਰਾਜਿਤ ਕਰਦੇ ਹਨ, ਆਪਣਾ ਸੰਦੇਸ਼ ਦਿੰਦੇ ਹਨ ਜਾਂ ਆਪਣਾ ਪ੍ਰਚਾਰਕ ਨਿਸਚਿਤ ਕਰਦੇ ਹਨ । ਗੱਲ ਕੀ-ਉਹ ਘਰ ਘਰ ਧਰਮਸਾਲ ਸਥਾਪਤ ਕਰਦੇ ਹਨ । ਹਰੇਕ ਸਾਖੀ ਦੇ ਆਰੰਭ ਵਿਚ ਇਕ ਸੂਚਨਾ ਹੈ ਅਤੇ ਅੰਤ ਵਿਚ ਫਲ ਦੀ ਪ੍ਰਾਪਤੀ ਦੀ ਖ਼ੁਸ਼ੀ ।

ਇਸ ਨਿਯੋਜਨ ਦੀ ਉਘੜਵੀਂ ਵਿਸ਼ੇਸ਼ਤਾ ਇਹ ਹੈ ਕਿ ਪਾਠਕ ਦੀ ਰੌਚਕਤਾ ਅਤੇ ਜਿਗਿਆਸਾ ਨਿਰੰਤਰ ਕਾਇਮ ਰਹਿੰਦੀ ਹੈ । ਉਹ ਆਪਣੇ ਇਸ਼ਟ ਸੰਬੰਧੀ ਵਧ ਤੋਂ ਵਧ ਜਾਣਕਾਰੀ ਪ੍ਰਾਪਤ ਕਰਨਾ ਚਾਹੁੰਦਾ ਹੈ । ਲੇਖਕ ਇੰਨਾ ਸੁਘੜ ਹੈ ਕਿ ਉਸਨੇ ਸਾਰੀ ਦੀ ਸਾਰੀ ਕਥਾ ਸਾਮ੍ਰਗੀ ਨੂੰ ਖੇਡਾਂ/ਉਦਾਸੀਆਂ ਵਿਚ ਵਿਭਾਜਿਤ ਕੀਤਾ ਹੈ, ਪਾਠਕ ਇਸ ਕ੍ਰਮ ਨੂੰ ਆਦਿ ਤੱਕ ਮਾਣਦਾ ਹੈ ਜਦੋਂ ਕਦੀ ਉਸਦਾ ਮਨ ਉਖੜਦਾ ਹੈ, ਗੁਰਬਾਣੀ ਦੀਆਂ ਤੁਕਾਂ, ਕਾਵਿ-ਵਿਆਖਿਆ ਆਦਿ ਜੁਗਤਾਂ ਉਸਨੂੰ ਫਿਰ ਕਥਾ ਨਾਲ ਜੋੜ ਦਿੰਦੀਆ ਹਨ । ਬੇਸ਼ਕ ਇਸ ਪ੍ਰਸਤੁਤੀਕਰਣ ਵਿਚ ਅਸੁਭਾਵਿਕ ਘਟਨਾਵਾਂ, ਉਨ੍ਹਾਂ ਦਾ ਪੌਰਾਣਿਕ ਸਰੂਪ ਕੁਝ ਅਜੀਬ ਜਿਹਾ ਪ੍ਰਭਾਵ ਸਿਰਜਦਾ ਹੈ ਪਰ ਸ਼ਰਧਾਲੂ ਪਾਠਕ ਦਾ ਮਨ ਹਮੇਸ਼ਾ ਹਮੇਸ਼ਾ ਜੁੜਿਆ ਰਹਿੰਦਾ ਹੈ । ਜੇ ਅਸੀਂ ਅੱਜ ਦੇ ਯੁਗ ਅਨੁਸਾਰ ਇਨ੍ਹਾਂ ਵਿਚਿਤ੍ਰ ਘਟਨਾਵਾਂ ਨੂੰ ਅਜੀਬ-ਓ-ਗਰੀਬ ਕਹਿ ਦਿੰਦੇ ਹਾਂ ਤਾਂ ਵੀ ਅਸੀਂ ਇਹ ਨਹੀਂ ਭੁਲ ਸਕਦੇ ਕਿ ਮਹਾਪੁਰਖਾਂ ਨਾਲ ਸਮੇਂ ਦੇ ਬੀਤਣ ਨਾਲ ਅਜਿਹੀਆਂ ਘਟਨਾਵਾਂ ਜੁੜ ਹੀ ਜਾਂਦੀਆ ਹਨ ।

ਅੰਤ ਵਿਚ ਅਸੀਂ ਆਖ ਸਕਦੇ ਹਾਂ ਕਿ ਵਿਚਾਰਾਧੀਨ ਗ੍ਰੰਥ ਦੀ ਸੁੰਦਰ, ਸੁਬੋਧ, ਨਾਟਕੀ ਅਤੇ ਪ੍ਰਵਾਹਯੁਕਤ ਪੇਸ਼ਕਾਰੀ ਰੌਚਕਤਾ ਨੂੰ ਹਰ ਹੀਲੇ ਬਰਕਰਾਰ ਹੀ ਨਹੀਂ ਰਖਦੀ ਸਗੋਂ ਇਸ ਵਿਚ ਵਾਧਾ ਵੀ ਕਰਦੀ ਹੈ ।

ਇਸ ਦੀ ਸਫਲਤਾ ਦਾ ਰਾਜ਼ ਇਸ ਗੱਲ ਵਿਚ ਹੈ ਕਿ ਸਾਖੀਕਾਰ ਨੇ ਆਪਣੇ ਵਸਤੂ ਨੂੰ ਬੜੀ ਸਾਵਧਾਨੀ ਨਾਲ ਅਤੇ ਉਦੇਸ਼ ਪੂਰਣ ਢੰਗ ਨਾਲ ਪ੍ਰਸਤੁਤ ਕੀਤਾ ਹੈ ਅਤੇ ਆਪਣੇ ਨਾਇਕ ਦੀ ਸ਼ਖਸੀਅਤ ਨੂੰ ਦੇਵਤਵ ਪ੍ਰਦਾਨ ਕੀਤਾ ਹੈ । ਇਹ ਸਾਰਾ

ਵਿਸ਼ਾਲ ਉਸ ਦੇ ਸੁਚੱਜੇ ਕਲਾਕਾਰ ਹੋਣ ਦਾ ਪ੍ਰਮਾਣ ਹੈ ।

**ਇਤਿਹਾਸ ਬੋਧ**

ਸੰਪੂਰਣ "ਮਹਿਮਾ ਪ੍ਰਕਾਸ਼" 1833 ਬਿਕਰਮੀ ਵਿਚ ਅਰਥਾਤ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਲਗਭਗ 60 ਵਰ੍ਹੇ ਮਗਰੋਂ ਲਿਖੀ ਗਈ । ਇੰਜ ਇਸਦੀਆਂ ਬਹੁਤ ਸਾਰੀਆਂ ਘਟਨਾਵਾਂ ਸੰਬੰਧੀ ਆਪਣੇ ਵਡੇ ਸਮਕਾਲੀਆਂ ਤੋਂ ਸੁਣੀਆਂ ਹੋਣਗੀਆਂ ਅਤੇ ਕੁਝ ਵੇਖੀਆਂ ਵੀ ਹੋਣਗੀਆਂ । ਇੰਜ ਇਹ ਪੁਸਤਕ ਸਿੱਖ ਇਤਿਹਾਸ ਦੀ ਸਭ ਤੋਂ ਪਹਿਲੀ ਪੁਸਤਕ ਆਖੀ ਜਾ ਸਕਦੀ ਹੈ । ਜਿਥੋਂ ਤਕ ਇਸ ਦੇ ਪਹਿਲੇ ਭਾਗ 'ਗੁਰੂ ਨਾਨਕ ਮਹਿਮਾ' ਦਾ ਪ੍ਰਸ਼ਨ ਹੈ ਇਸ ਤੋਂ ਪਹਿਲਾਂ 'ਪੁਰਾਤਨ ਜਨਮਸਾਖੀ', 'ਬਾਲਾ ਜਨਮ ਸਾਖੀ', 'ਸੋਢੀ ਮਿਹਰਬਾਨ ਜਨਮ ਸਾਖੀ' ਲਿਖੀਆਂ ਜਾ ਚੁਕੀਆਂ ਸਨ। ਇਸ ਲਈ ਜ਼ਰੂਰੀ ਹੈ ਕਿ ਲੇਖਕ ਨੇ ਇਨ੍ਹਾਂ ਸਾਰਿਆਂ ਸ੍ਰੋਤਾਂ ਤੋਂ ਲਾਭ ਉਠਾਇਆ ਹੋਵੇਗਾ ।

ਇਸ ਪੁਸਤਕ ਦਾ ਲੇਖਕ ਬਾਬਾ ਸਰੂਪ ਦਾਸ ਭੱਲਾ ਇਕ ਇਤਿਹਾਸਿਕ ਵਿਅਕਤੀ ਹੈ । ਉਸਦੀ ਸਿੱਖ ਗੁਰੂ ਸਾਹਿਬਾਨ ਅਤੇ ਸਿੱਖ ਧਰਮ ਨਾਲ ਡੂੰਘੀ ਸਾਂਝ ਹੈ। ਉਸਦੀ ਵਿਚਾਰਾਧੀਨ ਪੁਸਤਕ ਦੇ ਨਾਇਕ ਗੁਰੂ ਨਾਨਕ ਦੇਵ ਜੀ ਇਕ ਇਤਿਹਾਸਿਕ ਵਿਅਕਤੀ ਅਤੇ ਯੁਗ ਪੁਰਸ਼ ਹਨ । ਇਸ ਲਈ ਇਸ ਲੇਖਕ ਦੇ ਇਤਿਹਾਸਿਕ ਬੋਧ ਦੀ ਉਮੀਦ ਕੀਤੀ ਜਾ ਸਕਦੀ ਹੈ ।

ਪਰੰਤੂ 'ਗੁਰੂ ਨਾਨਕ ਮਹਿਮਾ' ਦੀ ਪੇਸ਼ਕਾਰੀ ਜੁਗਤ ਵਿਗਿਆਨਿਕ ਜਾਂ ਇਤਿਹਾਸਿਕ ਨਹੀਂ ਸਗੋਂ ਪੌਰਾਣਿਕ ਜਾਂ ਮਿਥਿਕ ਹੈ । ਸਿਟੇ ਵਜੋ ਬਹੁਤ ਸਾਰੀਆਂ ਅਲੌਕਾਰੀ, ਕਰਾਮਾਤੀ ਅਤੇ ਚਮਤਕਾਰੀ ਘਟਨਾਵਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਜੀਵਨ ਵ੍ਰਿਤ ਵਿਚ ਰਲਾ ਲਿਆ ਗਿਆ ਹੈ । ਇਸ ਸੰਬੰਧੀ ਕਈ ਪ੍ਰਸ਼ਨ ਸਾਡੇ ਜ਼ਿਹਨ ਵਿਚ ਉਠਦੇ ਹਨ । ਗੁਰੂ ਨਾਨਕ ਦੇਵ ਜੀ ਦੇ ਅਵਤਰਣ ਕਾਲ ਤਕ ਬੋਧ ਮਤ ਦੀਆਂ ਜਾਤਕ ਕਥਾਵਾਂ, ਅਵਦਾਨ ਉਪਾਖਿਆ, ਜੈਨ ਮਤ ਦੀਆਂ ਕਥਾਵਾਂ, ਇਸਲਾਮੀ ਚਮਤਕਾਰੀ ਕਥਾਵਾਂ ਸਾਡੇ ਲੋਕ ਜਵੀਨ ਵਿਚ ਰਚ ਮਿਚ ਚੁਕੀਆਂ ਸਨ ਅਤੇ ਅਸੀਂ ਇਨ੍ਹਾਂ ਨੂੰ ਸੁਣਨ ਅਤੇ ਮੰਨਣ ਦੇ ਆਦੀ ਹੋ ਚੁਕੇ ਸਨ । ਰਾਮਾਇਣ ਅਤੇ ਮਹਾਂਭਾਰਤ ਵੀ ਅਜਿਹੇ ਚਮਤਕਾਰੀ ਅੰਸ਼ਾਂ ਨਾਲ ਭਰਪੂਰ ਹਨ । ਪੁਰਾਣ ਗ੍ਰੰਥ ਅਤੇ ਦੇਵੀ ਦੇ ਵਤਿਆਂ ਸੰਬੰਧੀ ਕਥਾ ਕਹਾਣੀਆਂ ਵੀ ਇਸ ਗੁਣ ਤੋਂ ਮੁਕਤ ਨਹੀਂ । ਸਿਧਾਂ, ਨਾਥਾਂ, ਜੋਗੀਆਂ, ਤਾਂਤ੍ਰਿਕਾਂ ਦੀਆਂ ਵਿਭਿੰਨ ਪ੍ਰਕਾਰ ਦੀਆਂ ਰਿਧੀਆਂ ਸਿਧੀਆਂ ਵੀ ਅਜਿਹੇ ਤੱਤਾਂ ਨਾਲ ਭਰਪੂਰ ਸਨ । ਸਾਡੇ ਲੋਕ ਇਨ੍ਹਾਂ ਸਭ ਨੂੰ 'ਸਤਿ ਹੈ' 'ਸਤਿ ਹੈ' ਕਹਿ ਕੇ ਪ੍ਰਵਾਨ ਕਰ ਲੈਣ ਲਈ ਸਿਧਾਏ ਜਾ ਚੁਕੇ ਸਨ ।

ਇਸੇ ਲਈ ਵਿਚਾਰਾਧੀਨ ਗ੍ਰੰਥ ਵਿਚ ਅਜਿਹੀਆਂ ਬਹੁਤ ਸਾਰੀਆਂ ਅਲੌਕਾਰੀ ਗੱਲਾਂ ਸ਼ਾਮਲ ਹੋ ਗਈਆਂ । ਅਜਿਹੀਆਂ ਅਲੌਕਾਰੀ ਗੱਲਾਂ ਨੂੰ ਸ਼੍ਰੀ ਗੁਰੂ ਨਾਨਕ ਦੇਵ ਦੇ ਜੀਵਨ ਨਾਲ ਜੋੜ ਕੇ ਪੇਸ਼ ਕੀਤਾ ਹੈ । ਗੁਰਮਤਿ ਸਾਹਿਤ ਦੇ ਵਿਸ਼ੇਸ਼ਗ ਡਾਕਟਰ

ਰਤਨ ਸਿੰਘ ਜੱਗੀ ਨੇ ਅਜਿਹੇ ਕੁਝ ਉਦਾਹਰਣ ਪੇਸ਼ ਕੀਤੇ ਹਨ :-

(ੳ) ਪੱਟੀ ਪਾਧਾ ਨਾਂ ਵਾਲੀ ਸਾਖੀ ਵਰਗੀ ਕਥਾ ਭਗਤ ਪ੍ਰਹਿਲਾਦ ਦੇ ਚਰਿਤ੍ਰ ਨਾਲ ਵੀ ਸੰਬੰਧਤ ਹੈ ਅਤੇ ਖੇਤ ਹਰਿਆ ਨਾਂ ਵਾਲੀ ਸਾਖੀ ਵਿਚ ਮਝਾਂ ਚਾਰਨ ਦੀ ਘਟਨਾ ਦੀ ਸਮਰੂਪਤਾ ਸ਼੍ਰੀ ਕ੍ਰਿਸ਼ਣ ਦੁਆਰਾ ਗਊਆਂ ਅਤੇ ਸਾਮੀ ਮਹਾਪੁਰਖਾਂ-ਹਜ਼ਰਤ ਈਸਾ ਅਤੇ ਹਜ਼ਰਤ ਮੁਹੰਮਦ ਸਾਹਿਬ ਨਾਲ ਸਾਂਝ ਰਖਦੀ ਹੈ । ਉਹ ਭੇਡਾਂ ਬਕਰੀਆਂ ਚਾਰਦੇ ਸਨ ।

ਅ) 'ਬਿਰਛ ਦੀ ਛਾਂ ਨਾ ਫਿਰੀ' ਨਾਂ ਵਾਲੀ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਜਿਸ ਦਰਖ਼ਤ ਹੇਠਾਂ ਸੁਤੇ ਪਏ ਸਨ ਉਸਦੀ ਛਾਂ ਅਚਲ ਹੈ ਜਦੋਂ ਕਿ ਹੋਰ ਰੁਖਾਂ ਦੀ ਛਾਂ ਢਲ ਗਈ ਹੈ । ਇਸ ਪ੍ਰਕਾਰ ਦੀ ਇਕ ਸਾਖੀ ਮਹਾਤਮਾ ਬੁਧ ਦੇ ਨਾਂ ਨਾਲ ਵੀ ਪ੍ਰਚਲਿਤ ਹੈ ਜਦੋਂ ਉਹ ਸਮਾਧੀ ਦੀ ਅਵਸਥਾ ਵਿਚ ਜਿਹੜੇ ਰੁਖ ਹੇਠਾਂ ਬੈਠੇ ਸਨ, ਸੂਰਜ ਦੇ ਬਦਲਣ ਨਾਲ ਵੀ ਉਸ ਦੀ ਛਾਂ ਨਹੀਂ ਬਦਲੀ ।

ੲ) ਵੇਈਂ ਪ੍ਰਵੇਸ਼ ਨਾਂ ਵਾਲੀ ਸਾਖੀ ਵਿਚ ਗੁਰੂ ਜੀ ਪਰਮੇਸ਼ਵਰ ਦੀ ਦਰਗਾਹ ਵਿਚ ਜਾਂਦੇ ਹਨ । ਇਸ ਪ੍ਰਕਾਰ ਦੀ ਵਾਰਤਾ ਹਜ਼ਰਤ ਮੁਹੰਮਦ ਸਾਹਿਬ ਦੇ ਨਾਂ ਨਾਲ ਵੀ ਜੁੜੀ ਹੋਈ ਹੈ, ਜਦੋਂ ਕਿ ਜਬਰਾਈਲ ਉਨ੍ਹਾਂ ਨੂੰ ਸਤਵੇਂ ਅਸਮਾਨ ਵਿਖੇ ਸਥਿਤ ਅੱਲ੍ਹਾ ਦੀ ਦਰਗਾਹ ਵਿਚ ਲੈਕੇ ਜਾਂਦਾ ਹੈ । ਇਸਲਾਮੀ ਪਰੰਪਰਾ ਵਿਚ ਇਹ ਮਿਅਰਾਜ ਦੀ ਘਟਨਾ ਅਖਵਾਉਂਦੀ ਹੈ ।

ਸ) ਠੱਗਾਂ ਦਾ ਨਿਸਤਾਰਾ ਵਾਲੀ ਸਾਖੀ ਦੇ ਮ੍ਰਿਤ ਪ੍ਰਾਣੀ ਦੇ ਉਧਾਰ ਦੇ ਪ੍ਰਸੰਗ ਦੀ ਸਮਰੂਪਤਾ ਅਜਾਮਲ ਦੇ ਅੰਤ ਕਾਲ ਵਿਚ 'ਨਾਰਾਇਣ' ਕਹਿ ਦੇਣ ਨਾਲ ਹੋਏ ਉਧਾਰ ਨਾਲ ਸੁਮੇਲ ਰਖਦੀ ਹੈ ।

ਹ) ਨੂਰ ਸ਼ਾਹ ਨਿਸਤਾਰਾ ਨਾਂ ਦੀ ਸਾਖੀ ਵਿਚ ਕਊਰ ਦੇਸ਼ ਦੀ ਤੀਵੀਂ ਦੁਆਰਾ ਮਰਦਾਨਾ ਜੀ ਨੂੰ ਭੇਡੂ ਬਣਾ ਦਿੱਤਾ ਜਾਂਦਾ ਹੈ ਅਤੇ ਗੁਰੂ ਜੀ ਉਸਨੂੰ ਆਸ਼ੀਰਵਾਦ ਦੇ ਕੇ ਮੁਕਤੀ ਦਿਵਾਉਂਦੇ ਹਨ । ਅਜਿਹੀ ਇਕ ਸਾਖੀ ਨਾਥ ਸੰਪ੍ਰਦਾਇ ਵਿਚ ਵੀ ਪ੍ਰਚਲਿਤ ਹੈ ਜਦੋਂ ਮਛੰਦਰ ਨਾਥ ਕਾਮਰੂਪ ਦੀਆਂ ਸੁੰਦਰੀਆਂ ਦੇ ਵਿਲਾਸ ਵਿਚ ਜਾ ਫਸੇ ਅਤੇ ਬਾਅਦ ਵਿਚ ਉਨ੍ਹਾਂ ਦੇ ਸ਼ਿਸ਼ ਗੋਰਖ ਨਾਥ ਨੇ ਉਨ੍ਹਾਂ ਦਾ ਉਧਾਰ ਕੀਤਾ ।

ਕ) ਸਿੰਗਲਾਦੀਪ ਦੇ ਰਾਜੇ ਸ਼ਿਵਨਾਭ ਦੁਆਰਾ ਆਪਣੇ ਪੁਤਰ ਨੂੰ ਕਤਲ ਕਰਨ ਅਤੇ ਗੁਰੂ ਪ੍ਰਤਾਪ ਨਾਲ ਉਸਦੇ ਪੁਨਰ ਜੀਵਿਤ ਹੋਣ ਦੀ ਸਾਖੀ ਬਿਲਕੁਲ ਹਜ਼ਰਤ ਇਸਮਾਈਲ ਜ਼ਬੀਹਅਲਾ ਜਾਂ ਰਾਜ ਮੋਰਧਵਜ ਦੇ ਪੁਤਰ ਦੀ ਬਲੀ ਦਾ ਹੀ ਇਕ ਰੂਪ ਪ੍ਰਤੀਤ ਹੁੰਦੀ ਹੈ ।

ਖ) ਮੱਕਾ ਘੁਮਾਉਣ ਦੀ ਸਾਖੀ ਅੰਦਰ ਜੋ ਪ੍ਰਸੰਗ ਵਰਣਿਤ ਹੈ ਉਸ ਵਿਚ ਵਿਸ਼ੋਬਾ ਖੇਚਰ ਦੁਆਰਾ ਸ਼ਿਵਲਿੰਗ ਅਤੇ ਸੰਤ ਨਾਮਦੇਵ ਦੁਆਰਾ ਦੇਹੁਰਾ ਘੁਮਾਉਣ ਦੀਆਂ ਘਟਨਾਵਾਂ ਦੀ ਪ੍ਰਤਿਛਾਇਆ ਵੇਖੀ ਜਾ ਸਕਦੀ ਹੈ ।

ਮਕੇ ਦੇ ਸਥਾਨਾਂਤਰਿਤ ਹੋਣ ਦੀ ਸੰਭਾਵਨਾ ਦੀ ਪੁਸ਼ਟੀ ਇਸਲਾਮੀ ਪਰੰਪਰਾਵਾਂ ਤੋਂ ਵੀ ਹੋ ਜਾਂਦੀ ਹੈ ।

ਬਾਬਾ ਸਰੂਪ ਦਾਸ ਭੱਲਾ ਦੇ ਸਾਮ੍ਹਣੇ ਕੇਵਲ ਇਕੋ ਇਸ਼ਟ ਗੁਰੂ ਨਾਨਕ ਦੇਵ ਜੀ ਦਾ ਅਧਿਆਤਮਕ ਚਿਤਰ ਪੇਸ਼ ਕਰਨਾ ਸੀ । ਇਸ ਲਈ ਉਸਨੇ ਲੋੜੀਂਦੇ ਪ੍ਰਸੰਗ ਚੁਣ ਲਏ ਹਨ ਅਤੇ ਬੇਲੋੜੇ ਛਡ ਦਿਤੇ ਹਨ । ਇਹ ਗੱਲ ਉਸਦੀ ਇਤਿਹਾਸ ਸੋਝੀ ਦੀ ਹੀ ਪ੍ਰਤੀਕ ਹੈ । ਲੇਖਕ ਦੀ ਪੇਸ਼ਕਾਰੀ ਇੰਨੀ ਰੋਚਕ ਹੈ ਕਿ ਆਦਿ ਤੋਂ ਅੰਤ ਤਕ ਪਾਠਕ/ਸਰੋਤੇ ਨੂੰ ਕੀਲੀ ਰਖਦੀ ਹੈ । ਕਾਵਿ ਅਤੇ ਵਾਰਤਕ ਦੀ ਮਿਲਵੀਂ ਵਰਤੋਂ ਅਤੇ ਗੁਰਬਾਣੀ ਦੀਆਂ ਤੁਕਾਂ ਇਸ ਵਿਚ ਵੰਨ ਸੁਵੰਨੇ ਰੰਗ ਭਰਦੀਆਂ ਹਨ । ਨਿਸਚੇ ਹੀ ਉਸ ਵਿਚ ਸੁਘੜ ਕਲਾਕਾਰ ਵਾਲੇ ਗੁਣ ਹਨ ।

ਖ਼ੈਰ ਵਿਚਾਰਾਧੀਨ ਪੁਸਤਕ ਵਿਚ ਇਤਿਹਾਸਕ ਤੱਥਾਂ ਦੀ ਘਾਟ ਨਹੀਂ ਪਰ ਉਹ ਪੌਰਾਣਿਕ ਤਥਾਂ ਨਾਲ ਰਲ ਗਡ ਹਨ । ਜੋ ਕੁਝ ਵੀ ਹੈ ਲੇਖਕ ਨੇ ਗੁਰੂ ਨਾਨਕ ਦੇਵ ਜੀ ਦਾ ਉਹ ਸਰੂਪ ਪੇਸ਼ ਕਰ ਦਿਤਾ ਹੈ ਜੋ ਗੁਰੂ ਬਾਬੇ ਦੇ ਸ਼ਰਧਾਲੂਆਂ ਦੇ ਮਨਾਂ ਵਿਚ ਵਸਦਾ ਸੀ । ਗੁਰੂ ਬਾਬੇ ਦੀ ਜੀਵਨੀ ਵਿਚ ਪ੍ਰਤੀਕਾਤਮਕ, ਕਾਲਪਨਿਕ ਅਤੇ ਪ੍ਰਚਾਰਾਤਮਕ ਤਤਾਂ ਦਾ ਸੁਮੇਲ ਹੈ । ਡਾਕਟਰ ਪਿਆਰ ਸਿੰਘ ਅਨੁਸਾਰ ਇਹ ਸਾਰੇ ਮਿਲਕੇ ਗੁਰੂ ਬਾਬੇ ਦੀ ਮਹਾਨ ਸ਼ਖਸੀਅਤ ਉਸਦੇ ਪ੍ਰਭਾਵ ਅਤੇ ਉਚੇ ਆਦਰਸ਼ਾਂ ਨੂੰ ਮੂਰਤੀਮਾਨ ਕਰਦੇ ਦਿਸ ਆਉਂਦੇ ਹਨ ।

### ਸਾਹਿਤ ਬੋਧ

ਸਾਹਿਤ ਨਾ ਤਾਂ ਨਿਰਾ ਯਥਾਰਥ ਹੈ ਅਤੇ ਨਾ ਹੀ ਇਤਿਹਾਸ ਸਗੋਂ ਇਸ ਵਿਚ ਤਾਂ ਸਾਹਿਤਕਾਰ ਦੀ ਕਲਪਣਾ ਦਾ ਸਮਾਵੇਸ਼ ਹੁੰਦਾ ਹੈ । ਓਪਰੀ ਨਜ਼ਰ ਨਾਲ ਤਾਂ ਸਾਨੂੰ 'ਗੁਰੂ ਨਾਨਕ ਮਹਿਮਾ' ਗੁਰੂ ਨਾਨਕ ਦੇਵ ਜੀ ਦੀ ਜੀਵਨ ਗਾਥਾ ਜਾਂ ਜੀਵਨੀ ਪ੍ਰਤੀਤ ਹੁੰਦੀ ਹੈ ਪਰ ਇਹ ਉਸ ਜੀਵਨੀ ਸਾਹਿਤ ਨਾਲੋਂ ਭਿੰਨ ਹੈ ਜਿਸ ਨੂੰ ਅਜ ਅਸੀਂ ਸਾਹਿਤ ਦੀ ਇਕ ਵਿਧਾ/ਰੂਪ ਜਾਂ ਪ੍ਰਕਾਰ ਮੰਨਦੇ ਹਾਂ । ਫਿਰ ਵੀ ਇਸ ਵਿਚ ਵਸਤੂ ਪੇਸ਼ਕਾਰੀ, ਚਰਿਤ੍ਰ ਚਿਤ੍ਰਣ ਦੀ ਜੁਗਤ, ਭਾਸ਼ਾ, ਸ਼ੈਲੀ, ਮਨੋਵਿਗਿਆਨਿਕ ਸੂਝ ਆਦਿ ਨਿਰਸੰਕੋਚ ਉਸਦੀ ਸਾਹਿਤਕ ਪ੍ਰਤਿਭਾ ਦੇ ਸੂਚਕ ਹਨ । ਇੰਜ ਇਸ ਵਿਚ ਅਜੋਕੀ ਜੀਵਨੀ ਵਿਧਾ ਦੇ ਬੀਜ ਲਭੇ ਜਾ ਸਕਦੇ ਹਨ । ਇਸ ਪਰਿਪੇਖ ਵਿਚ ਇਹ ਇਸ ਦਿਸ਼ਾ ਵਿਚ ਪ੍ਰਥਮ ਮੀਲ ਪਥਰ ਹੈ।

ਇਨ੍ਹਾਂ ਸਾਖੀਆਂ ਵਿਚ ਅਜੋਕੀ ਕਹਾਣੀ ਦੇ ਤੱਤ ਵੀ ਉਪਲਬਧ ਹਨ ਜਿਵੇਂ ਲਘੂ ਕਥਾਨਕ, ਵਾਸਤਵਿਕ ਜੀਵਨ ਨਾਲ ਨਿਕਟ ਸੰਬੰਧ, ਉਸਾਰੀ ਕਲਪਨਾ ਆਧਾਰਿਤ ਆਦਿ ਵੀ ਉਪਲਬਧ ਹਨ । ਇਹ ਵਖਰੀ ਗੱਲ ਹੈ ਕਿ ਕਲਪਨਾ ਜੀਵਨ ਅਨੁਰੂਪ ਨਾ ਹੋ ਕੇ ਅਲੌਕਿਕ ਵਾਯੂ ਮੰਡਲ ਦੀ ਉਸਾਰੀ ਕਰਦੀ ਹੈ । ਫ਼ਰਕ ਸਿਰਫ਼ ਇੰਨਾ ਹੈ ਕਿ ਜਿਥੇ ਅਜੋਕੀ ਕਹਾਣੀ ਵਕਤ ਦੀ ਇਕ ਕਾਤਰ ਪੇਸ਼ ਕਰਦੀ ਹੈ ਉਥੇ ਇਹ ਸਾਖੀਆਂ ਲਗਾਤਾਰ ਇਕ ਦੂਜੀ ਨਾਲ ਜੁੜੀਆਂ ਹੋਈਆਂ ਹਨ । ਅਰਥਾਤ

ਇਕ ਸੰਗਲੀ ਦੀਆਂ ਅਡ ਅਡ ਕੜੀਆਂ ਹਨ ।

ਇਸ ਰਚਨਾ ਵਿਚ ਨਿਬੰਧ ਰਚਨਾ ਦੀਆਂ ਕਈ ਨਿਸ਼ਾਨੀਆਂ ਵੀ ਮਿਲ ਜਾਂਦੀਆਂ ਹਨ ਪਰ ਅਜੋਕੇ ਨਿਬੰਧ ਰੂਪ ਨਾਲ ਇਸਦੀ ਕੋਈ ਸਾਂਝ ਨਹੀਂ ।

ਇਸ ਕ੍ਰਿਤੀ ਵਿਚ ਅਜੋਕੇ ਸਫ਼ਰਨਾਮਾ ਸਾਹਿਤ ਦੇ ਅੰਸ਼ ਵੀ ਮਿਲ ਜਾਂਦੇ ਹਨ ਪਰ ਫ਼ਰਕ ਇੰਨਾ ਹੈ ਕਿ ਇਥੇ ਸਫ਼ਰਨਾਮਾਕਾਰ ਆਪਣੇ ਸਫ਼ਰ ਬਿਆਨ ਨਹੀਂ ਕਰ ਰਿਹਾ ਸਗੋਂ ਕੋਈ ਦੂਜਾ ਵਿਅਕਤੀ ਬਿਆਨ ਕਰ ਰਿਹਾ ਹੈ ।

### ਸਾਰੰਸ਼

ਇੰਜ ਅਸੀਂ ਆਖ ਸਕਦੇ ਹਾਂ ਕਿ ਇਸ ਸਾਹਿਤ ਰੂਪ ਵਿਚ ਹੋਰ ਸਾਹਿਤ ਰੂਪਾਂ ਦੇ ਵਿਵਿਧ ਅੰਸ਼ ਉਪਲਬਧ ਹਨ । ਇਥੇ ਲੇਖਕ ਦਾ ਮੰਤਵ ਗੁਰੂ ਬਾਬੇ ਦੀ ਜੀਵਨੀ ਅਤੇ ਸਿਖਿਆਵਾਂ ਦਾ ਵਰਣਨ ਕਰਨਾ ਹੈ ਅਤੇ ਗੁਰੂ ਬਾਬੇ ਦੇ ਸ਼ਰਧਾਲੂਆਂ ਨੂੰ ਇਸ ਸੰਬੰਧੀ ਅਵਗਤ ਕਰਾਉਣਾ ਹੈ ।

### ਨਾਇਕ ਦਾ ਸੁਰੂਪ ਚਰਿੱਤ੍ਰ ਚਿਤ੍ਰਣ

'ਗੁਰੂ ਨਾਨਕ ਮਹਿਮਾ' ਇਕ ਵਿਰਾਟ ਆਕਾਰੀ ਗ੍ਰੰਥ ਹੈ । ਇਸ ਵਿਚ ਇਸਦੇ ਨਾਇਕ ਗੁਰੂ ਨਾਨਕ ਦੇਵ ਜੀ ਕਈ ਪਾਤਰਾਂ ਦੇ ਸੰਪਰਕ ਵਿਚ ਆਉਂਦੇ ਹਨ । ਇਨ੍ਹਾਂ ਪਾਤਰਾਂ ਵਿਚ ਬਹੁਤ ਸਾਰੇ ਉਨ੍ਹਾਂ ਦੇ ਸਕੇ ਸੰਬੰਧੀ, ਮਿਤਰ, ਸਾਧੂ, ਫ਼ਕੀਰ, ਯੋਗੀ, ਮੌਲਵੀ, ਡਾਕੂ ਆਦਿ ਹਨ । ਇਹ ਸੇਵਕ ਸਾਰੇ ਗੁਰੂ ਜੀ ਦੀ ਸ਼ਖਸੀਅਤ ਤੋਂ ਪੂਰਣ ਪਰਿਚਿਤ ਨਹੀਂ ਹਨ ਪਰ ਜਿਉਂ ਹੀ ਉਨ੍ਹਾਂ ਦੇ ਸੰਪਰਕ ਵਿਚ ਆਉਂਦੇ ਹਨ, ਉਨ੍ਹਾਂ ਤੋਂ ਪ੍ਰਭਾਵਿਤ ਹੋਏ ਬਗੈਰ ਨਹੀਂ ਰਹਿ ਸਕਦੇ । ਇੰਜ ਇਹ ਸਾਰੇ ਪਾਤਰ ਵਿਕਾਸਸ਼ੀਲ ਹਨ। ਗੁਰੂ ਬਾਬਾ ਜੀ ਦੀ ਮਿਕਨਾਤੀਸੀ ਖਿਚ ਇਨ੍ਹਾਂ ਨੂੰ ਆਪਣੇ ਵਲ ਖਿਚ ਲੈਂਦੀ ਹੈ ਫਿਰ ਪੂਰਣ ਭਾਂਤੀ ਬਦਲ ਕੇ ਰਖ ਦਿੰਦੀ ਹੈ । ਇਹ ਲੋਕ ਫਿਰ ਗੁਰਮੁਖ ਸ਼੍ਰੇਣੀ ਵਿਚ ਆ ਜਾਂਦੇ ਹਨ । ਲੇਖਕ ਨੇ ਸਾਰੀਆਂ ਸਾਖੀਆਂ ਇਸੇ ਮੰਤਵ ਲਈ ਪੇਸ਼ ਕੀਤੀਆਂ ਹਨ । ਬੇਸ਼ਕ ਹਰ ਸਾਖੀ ਵਿਚ ਕੋਈ ਨਾ ਕੋਈ ਨਵਾਂ ਪਾਤਰ ਪੇਸ਼ ਹੋਇਆ ਹੈ ਪਰ ਫਿਰ ਵੀ ਇਨ੍ਹਾਂ ਸਾਰੇ ਪਾਤਰਾਂ ਵਿਚ ਇਕ ਸਾਂਝ ਹੈ, ਗੁਰੂ ਬਾਬੇ ਦੀ ਪਾਵਨ ਸ਼ਖਸ਼ੀਅਤ ਦੀ ਛੋਹ। ਉਨ੍ਹਾਂ ਵਿਚ ਗੁਰਮੁਖੀ ਗੁਣਾਂ ਤੋਂ ਇਲਾਵਾ ਕੁਝ ਵਿਲੱਖਣ ਗੁਣ ਵੀ ਹਨ ।

ਅਸਾਂ ਇਨ੍ਹਾਂ ਸਾਰੇ ਪਾਤਰਾਂ ਵਿਚੋਂ ਕੁਝ ਅਹਿਮ ਪਾਤਰਾਂ ਦੀ ਚੋਣ ਕੀਤੀ ਹੈ ਅਤੇ ਉਨ੍ਹਾਂ ਨਾਲ ਪਰਿਚਯ ਕਰਾਉਣ ਦਾ ਉਪਰਾਲਾ ਕਰਦੇ ਹਾਂ :-

### ਰਾਇ ਬੁਲਾਰ

ਸਾਰੀਆਂ ਜਨਮਸਾਖੀਆਂ ਅਤੇ 'ਗੁਰੂ ਨਾਨਕ ਮਹਿਮਾ' ਵਿਚ ਰਾਇ ਬੁਲਾਰ ਇਕ ਅਜਿਹੀ ਪ੍ਰਤਿਭਾ ਸੰਪੰਨ ਸ਼ਖਸੀਅਤ ਹੈ ਜਿਸ ਵਿਚਲੀ ਦੇਵੀ ਚਿਣਗ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦਾ ਵਾਸਤਵਿਕ ਸਰੂਪ ਪਛਾਣ ਲੈਂਦੀ ਹੈ । ਉਹ ਕਦੀ ਵੀ ਗੁਰੂ ਵਿਅਕਤੀ ਨੂੰ ਸਾਧਾਰਣ ਵਿਅਕਤੀ ਸਮਝਣ ਦੀ ਗਲਤੀ ਨਹੀਂ ਕਰਦਾ ।

ਬੇਸ਼ਕ ਉਹ ਸਾਰੀ ਗਾਥਾ ਵਿਚ ਉਪਸਥਿਤ ਨਹੀਂ ਰਹਿੰਦਾ ਪਰ ਉਸਦੀਆਂ ਪ੍ਰਾਪਤੀਆਂ ਅਤੇ ਸਥਾਪਨਾਵਾਂ ਅੱਗੇ ਸਾਂਡਾ ਸਭ ਦਾ ਸਿਰ ਝੁਕ ਜਾਂਦਾ ਹੈ । ਜੋ ਕੁਝ ਬਾਅਦ ਵਿਚ ਅਸੀਂ ਤਸਲੀਮ ਕੀਤਾ ਹੈ ਉਸਦੀ ਪੇਸ਼ੀਨਗੋਈ ਇਸ ਬਜ਼ੁਰਗ ਨੇ ਪਹਿਲਾਂ ਹੀ ਕਰ ਦਿਤੀ ਸੀ ।

### ਬੀਬੀ ਨਾਨਕੀ

ਬੀਬੀ ਨਾਨਕੀ ਦੂਜੀ ਅਹਿਮ ਸ਼ਖ਼ਸੀਅਤ ਹੈ ਜਿਸ ਨੇ ਗੁਰੂ ਨਾਨਕ ਦੇਵ ਜੀ ਦੀ ਅਜ਼ਮਤ ਦੀ ਸਹੀ ਪਛਾਣ ਕੀਤੀ ਸੀ । ਉਹ ਰਾਇ ਬੁਲਾਰ ਵਾਂਗ ਅਜਿਹੀ ਪੈਨੀ ਦ੍ਰਿਸ਼ਟੀ ਦੀ ਸਵਾਮੀ ਹੈ ਜਿਸਨੂੰ ਸਹੀ ਸਹੀ ਅਨੁਮਾਨ ਲਗਾਉਣ ਅਤੇ ਨਤੀਜੇ ਕੱਢਣ ਵਿਚ ਕਦੀ ਗ਼ਲਤੀ ਨਹੀਂ ਲਗਦੀ । ਉਸਦੇ ਕੱਢੇ ਹੋਏ ਨਤੀਜੇ ਸਾਡੇ ਸਭ ਦੇ ਨਤੀਜੇ ਬਣ ਨਿਬੜਦੇ ਹਨ ।

### ਭਾਈਆ ਜੈ ਰਾਮ

ਭਾਈਆ ਜੈ ਰਾਮ ਜਿਥੇ ਸਰਕਾਰੇ ਦਰਬਾਰੇ ਸਤਿਕਾਰਿਆ ਵਿਅਕਤੀ ਹੈ ਉਥੇ ਆਪਣੇ ਘਰ ਵਿਚ ਅਤੇ ਸਹੁਰੇ ਘਰ ਵਿਚ ਵੀ ਘਟ ਸਤਿਕਾਰ ਦਾ ਪਾਤਰ ਨਹੀਂ । ਗੁਰੂ ਨਾਨਕ ਦੇਵ ਜੀ ਦੀਆਂ ਕਾਰਗੁਜ਼ਾਰੀਆਂ ਤੋਂ ਸਭ ਨਿਰਾਸ਼ ਹੁੰਦੇ ਹਨ ਪਰ ਭਾਈਆ ਜੈ ਰਾਮ ਆਪਣੇ ਪਿਆਰ ਸਤਿਕਾਰ ਨਾਲ ਉਨ੍ਹਾਂ ਨੂੰ ਮੋਦੀਖ਼ਾਨੇ ਦੀ ਸੇਵਾ ਵਿਚ ਲਗਵਾਉਂਦੇ ਹੀ ਨਹੀਂ ਸਗੋ ਉਨ੍ਹਾਂ ਕੋਲੋਂ ਸੁਘੜ ਸੇਵਾ ਵੀ ਲੈਂਦੇ ਹਨ ।

### ਭਾਈ ਮਰਦਾਨਾ

ਭਾਈ ਮਰਦਾਨਾ ਗੁਰੂ ਨਾਨਕ ਦੇਵ ਜੀ ਦਾ ਜੀਵਨ ਭਰ ਦਾ ਸਾਥੀ ਹੈ । ਉਹ ਪ੍ਰਤਿਭਾ ਸੰਪੰਨ ਸੂਝ ਬੂਝ ਦਾ ਸਵਾਮੀ ਹੀ ਨਹੀਂ ਸਗੋਂ ਸੁੰਦਰ ਯੁਵਕ ਵੀ ਹੈ । ਉਸਨੇ ਭਰ ਜੁਆਨੀ ਬੁਢਾਪਾ ਅਤੇ ਅੰਤਿਮ ਸਮਾਂ ਵੀ ਗੁਰੂ ਜੀ ਦੀ ਹਜ਼ੂਰੀ ਵਿਚ ਗੁਜ਼ਾਰਿਆ ਹੈ । ਗੁਰੂ ਜੀ ਨੇ ਉਸਦੀ ਅੰਤੇਸ਼ਟੀ ਆਪਣੀ ਹਥੀਂ ਕੀਤੀ ਹੈ । ਉਹ ਨਾਟਕੀ ਸੁਭਾ ਵਾਲਾ ਵਿਅਕਤੀ ਹੈ । ਇਸੇ ਲਈ ਅਜਿਹੀਆਂ ਗੱਲਾਂ ਕਰਦਾ ਹੈ/ਅਜਿਹੇ ਪ੍ਰਸ਼ਨ ਕਰਦਾ ਹੈ ਕਿ ਗੁਰੂ ਬਾਬੇ ਦਾ ਇਕ ਯੋਗ ਅਤੇ ਸੂਝਵਾਨ ਸਾਥੀ ਹੈ ।

### ਗੁਰੂ ਅੰਗਦ ਦੇਵ ਜੀ

ਗੁਰੂ ਜੀ ਦੀ ਜ਼ਿੰਦਗੀ ਵਿਚ ਅਜਿਹੇ ਅਨੇਕ ਵਿਅਕਤੀ ਹਨ ਜਿਹੜੇ ਗੁਰੂ ਨਾਨਕ ਦੇਵ ਜੀ ਦੇ ਸਫ਼ਰ ਵਿਚ ਉਨ੍ਹਾਂ ਦੇ ਸਾਥੀ/ਸਹਿਯੋਗੀ ਰਹੇ ਹਨ । ਗੁਰੂ ਅੰਗਦ ਦੇਵ ਜੀ ਬਹੁਤ ਮਗਰੋਂ ਕਰਤਾਰਪੁਰ ਵਿਖੇ ਗੁਰੂ ਜੀ ਦੀ ਸੰਗਤ ਵਿਚ ਆਉਂਦੇ ਹਨ ਪਰ ਸੇਵਾ ਦਾ ਲੰਬਾ ਪੰਧ ਥੋੜੇ ਹੀ ਸਮੇਂ ਵਿਚ ਪੂਰਾ ਕਰ ਲੈਂਦੇ ਹਨ । ਉਹ ਗੁਰੂ ਜੀ ਦੀ ਹੁਕਮ ਅਦੂਲੀ ਕਰਨੀ ਤਾਂ ਜਾਣਦੇ ਹੀ ਨਹੀਂ । ਇਸੇ ਲਈ ਉਨ੍ਹਾਂ ਨੂੰ ਉਤਰਾਧਿਕਾਰੀ ਵਜੋਂ ਚੁਣਿਆ ਜਾਂਦਾ ਹੈ ਅਤੇ ਗੁਰੂ ਪਦ ਤੇ ਸੁਸ਼ੋਭਿਤ ਕੀਤਾ ਜਾਂਦਾ ਹੈ ।

## ਗੁਰੂ ਨਾਨਕ ਦੇਵ ਜੀ (ਨਾਇਕ)

ਸੰਸਕ੍ਰਿਤ ਆਚਾਰੀਆਂ ਨੇ ਨਾਇਕ ਨੂੰ ਨੇਤਾ ਆਖਿਆ ਹੈ ਅਤੇ ਬਾਕੀ ਸਾਰੇ ਪਾਤਰਾਂ ਨੂੰ ਨੇਤਾ ਦੇ ਸਹਾਇਕਾਂ ਵਜੋਂ ਸਵੀਕਾਰ ਕੀਤਾ ਹੈ। ਉਨ੍ਹਾਂ ਦਾ ਮਤ ਹੈ ਕਿ ਬਾਕੀ ਸਾਰੇ ਪਾਤਰ ਉਸ (ਨੇਤਾ) ਦੀਆਂ ਸੁਭਾਵਿਕ ਵਿਸ਼ੇਸ਼ਤਾਵਾਂ ਉਜਾਗਰ ਕਰਨ ਲਈ ਹੀ ਆਪਣੀ ਆਪਣੀ ਭੂਮਿਕਾ ਨਿਭਾਉਂਦੇ ਹਨ। ਇਹ ਗੱਲ ਕਾਫੀ ਹਦ ਤਕ ਠੀਕ ਹੈ।

ਵਿਚਾਰਾਧੀਨ ਪੁਸਤਕ ਵਿਚ ਗੁਰੂ ਨਾਨਕ ਦੇਵ ਜੀ ਹੀ ਨੇਤਾ ਹਨ। ਉਨ੍ਹਾਂ ਦੇ ਚਰਿਤ੍ਰ ਵਿਚ ਕੋਈ ਤਬਦੀਲੀ ਨਹੀਂ ਵਾਪਰਦੀ। ਉਹ ਭਾਗ ਜਾਂ ਕਿਸਮਤ ਦੇ ਅਧੀਨ ਹੋ ਕੇ ਨਹੀਂ ਚਲਦੇ ਸਗੋਂ ਇਹ ਉਨ੍ਹਾਂ ਦੇ ਅਧੀਨ ਹਨ। ਉਹ ਤਾਂ ਦੂਜਿਆਂ ਦੇ ਭਾਗ ਤਬਦੀਲ ਕਰਨ ਲਈ ਆਏ ਹਨ। ਜਦੋਂ ਕਦੀ ਵੀ ਉਨ੍ਹਾਂ ਦਾ ਕਠਿਨਾਈਆਂ, ਮੁਸ਼ਕਿਲਾਂ ਵਿਪਰੀਤ ਘਟਨਾਵਾਂ ਨਾਲ ਸਾਹਮਣਾ ਹੁੰਦਾ ਹੈ ਤਾਂ ਅਚਾਨਕ ਸਭ ਕੁਝ ਤਬਦੀਲ ਹੋ ਜਾਂਦਾ ਹੈ ਅਤੇ ਮੁਸ਼ਕਿਲਾਂ ਅਸਾਨ ਹੋ ਜਾਦੀਆਂ ਹਨ। ਇੰਜ ਸਾਰਾ ਵਿਸ਼ਵ ਉਨ੍ਹਾਂ ਦੇ ਤਾਬੇ ਹੈ।

ਅਲੌਕਾਰੀ ਅਤੇ ਚਮਤਕਾਰੀ ਘਟਨਾਵਾਂ ਦੀ ਬਹੁਤਾਤ ਕਾਰਣ ਇਸ ਵਿਚ ਵਿਆਪਤ ਸਤਿ ਕੋਰਾ ਸਤਿ ਤਾਂ ਨਹੀਂ ਪਰ ਫਿਰ ਵੀ ਨਾਇਕ ਦਾ ਜਿਹੜਾ ਚਰਿਤ੍ਰ ਉਘੜਦਾ ਹੈ ਉਹ ਯਥਾਰਥ ਪ੍ਰਭਾਵ ਪਾਉਂਦਾ ਹੈ। ਲੇਖਕ ਨੇ ਗੁਰੂ ਨਾਨਕ ਦੇ ਚਰਿਤ੍ਰ ਨੂੰ ਲੋਕ ਮਾਨਸ ਅਤੇ ਵਾਤਾਵਰਣ ਉਤੇ ਪਏ ਪ੍ਰਭਾਵ ਦੀ ਕਲਾ ਜੁਗਤ ਰਾਹੀਂ ਪੇਸ਼ ਕੀਤਾ ਹੈ। ਨੇਤਾ ਦੇ ਚਰਿਤ੍ਰ ਨੂੰ ਸਮਝਣ ਲਈ ਅਸੀਂ ਹੇਠ ਲਿਖੇ ਨੁਕਤਿਆਂ ਨੂੰ ਆਧਾਰ ਬਣਾਵਾਂਗੇ :-

1. ਅਨਿਨ ਭਗਤ
2. ਜਗਤ ਭੈ ਸਾਗਰ ਨੂੰ ਤਾਰਨ ਵਾਲਾ
3. ਵਿਚਿਤਰ ਕਰਾਮਾਤੀ
4. ਲੋਕ ਨਾਇਕ
5. ਵਿਲੱਖਣ ਭੇਖਧਾਰੀ ਅਤੇ ਅਦਭੁਤ ਆਹਾਰੀ।

### 1) ਅਨਿਨ ਭਗਤ

ਸਾਡੇ ਲੋਕ ਮਾਨਸ ਵਿਚ ਗੁਰੂ ਨਾਨਕ ਦੇਵ ਜੀ ਦੀ ਭਗਤੀ ਭਾਵਨਾ ਇਸ ਕਦਰ ਸਮਾਈ ਹੋਈ ਹੈ ਕਿ ਲੋਕ ਗੀਤਾਂ ਵਿਚ ਇਹ ਤੁਕ ਗੂੰਜ ਪਾਉਂਦੀ ਹੈ "ਬਾਬੇ ਨਾਨਕ ਜੇਡਾ ਭਗਤ ਨਾ ਕੋਈ ਜਿਸ ਹਰ ਕਾ ਨਾਮ ਪਛਾਤਾ"। ਗੁਰੂ ਨਾਨਕ ਦੀ ਭਗਤੀ ਭਾਵਨਾ ਇੰਨੀ ਵਿਸ਼ਾਲ ਸੀ ਕਿ ਹਿੰਦੂ ਅਤੇ ਮੁਸਲਮਾਨ ਦੋਵੇਂ ਇਕੋ ਸਨ। ਇਸੇ ਲਈ ਜਦੋਂ ਵੇਈ ਨਦੀ ਵਿੱਚੋਂ ਬਾਹਰ ਆਉਂਦੇ ਹਨ ਤਾਂ ਇਕ ਗੱਲ ਕਹਿੰਦੇ ਹਨ, "ਨਾ ਕੋ ਹਿੰਦੂ ਨਾ ਮੁਸਲਮਾਨ"। ਇਹ ਸੰਦੇਸ਼ ਉਸ ਵੇਲੇ ਦੇ ਫਿਰਕਿਆਂ ਵਿਚ ਵੰਡੇ ਹੋਏ ਲੋਕਾਂ ਦੇ

ਜ਼ਖ਼ਮਾਂ ਤੇ ਮਰਹਮ ਲਗਾਉਣ ਦੇ ਤੁਲ ਸੀ । ਜੋਗੀਆਂ, ਨਾਥਾਂ, ਜੈਨੀਆਂ ਅਤੇ ਹੋਰ ਸਾਧਾਂ ਨੇ ਆਪ ਜੀ ਨੂੰ ਸਹੀ ਰਸਤੇ ਤੇ ਚਲਣ ਵਾਲਾ ਮਾਰਗ ਦਰਸ਼ੀ-ਕਹਿਕੇ ਸਨਮਾਨਿਤ ਕੀਤਾ ਹੈ ।

**2) ਜਗਤ ਭੈ ਸਾਗਰ ਨੂੰ ਤਾਰਨ ਵਾਲਾ**

ਗੁਰੂ ਨਾਨਕ ਦੇਵ ਜੀ ਸਬੰਧੀ ਲਿਖਣ ਵਾਲੇ ਸਾਰੇ ਵਿਦਵਾਨ ਹੀ ਇਹ ਗੱਲ ਚੰਗੀ ਤਰ੍ਹਾਂ ਸਪਸ਼ਟ ਕਰ ਦਿੰਦੇ ਹਨ ਕਿ ਉਹ ਲੋਕ ਨਿਸਤਾਰੇ ਲਈ ਪ੍ਰਗਟ ਹੋਏ ਹਨ ਇਸ ਲਈ ਜਦੋਂ ਵੀ ਕੋਈ ਅਲੋਕਾਰ ਘਟਨਾ ਘਟਦੀ ਹੈ ਤਾਂ ਅਸੀਂ ਹੈਰਾਨ ਰਹਿ ਜਾਂਦੇ ਹਾਂ ਕਿ ਇਹ ਤਾਂ ਉਸੇ ਕਥਨ ਦੇ ਅਨੁਰੂਪ ਹੈ । ਤਾਂ ਕੀ ਗੁਰੂ ਬਾਲਪਣ ਵਿਚ ਉਜਾੜਿਆ ਖੇਤ ਹਰਾ ਕਰ ਦਿੰਦੇ ਹਨ, ਰੁਖਾਂ ਦੀ ਛਾਂ ਨਹੀਂ ਫਿਰਦੀ । ਸਿਧ ਜਿਨ੍ਹਾਂ ਨੇ ਸਾਰੀ ਉਮਰ ਤਪ ਸਾਧਨਾ ਕੀਤੀ ਹੈ, ਜਿਨ੍ਹਾਂ ਦੇ ਕੇਸ ਤਾਂ ਕੀ ਭਰਵਟੇ ਵੀ ਸਫੈਦ ਹੋ ਚੁਕੇ ਹਨ, ਉਹ ਬਾਬਾ ਜੀ ਅੱਗੇ ਹਥਿਆਰ ਸੁਟ ਦਿੰਦੇ ਹਨ ਅਤੇ ਨਮਸਕਾਰ ਕਰਦੇ ਹਨ । ਜੈਨੀ, ਕਾਜ਼ੀ ਅਤੇ ਹੋਰ ਕਈ ਭਗਤ ਜਨ ਉਨ੍ਹਾਂ ਅਗੇ ਹਾਰ ਮੰਨਕੇ ਨਤਮਸਤਕ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ ਮੂੰਹੋਂ ਹੀ ਨਿਕਲਦਾ ਹੈ ਕਿ ਇਹ ਚੋਜੀ ਪ੍ਰੀਤਮ ਜਲਦੇ ਹੋਏ ਜਗਤ ਨੂੰ ਠਾਰਨ ਲਈ ਅਵਤਰਿਤ ਹੋਇਆ ਹੈ ।

ਗੱਲ ਕੀ ਬੇਬੇ ਨਾਨਕੀ, ਰਾਇ ਬੁਲਾਰ, ਜੀਵਨ ਕਾਜ਼ੀ, ਰਾਜ ਸ਼ਿਵਨਾਭ ਜਾਂ ਕੋਈ ਹੋਰ ਇਹ ਕਹੇ ਬਗੈਰ ਨਹੀਂ ਰਹਿੰਦਾ ਕਿ ਇਹ ਕੋਈ ਮਹਾਂ ਪੁਰਖ ਹੈ ਜੋ ਜਗਤ ਨਿਸਤਾਰਣ ਲਈ ਆਇਆ ਹੈ ।

**3) ਵਿਚਿਤਰ ਕਰਾਮਾਤੀ**

ਗੁਰਬਾਣੀ ਕਰਾਮਾਤਾਂ ਬਾਰੇ ਜੋ ਮਰਜ਼ੀ ਪਈ ਕਹਿੰਦੀ ਫਿਰੇ ਕੋਈ ਵੀ ਸਾਖੀਕਾਰ ਗੁਰੂ ਬਾਬੇ ਦੀਆਂ ਕਰਾਮਾਤਾਂ ਵਿਖਾਏ ਬਿਨਾਂ ਨਹੀਂ ਰਹਿੰਦਾ । ਸ਼ਾਇਦ ਕਰਾਮਾਤਾਂ ਤੋਂ ਬਗੈਰ ਉਸਦਾ ਮਹਾਂਪੁਰਖ ਦਾ ਤਸਵਰ ਹੀ ਪੂਰਾ ਨਹੀਂ ਹੁੰਦਾ । ਚਮਤਕਾਰੀ ਘਟਨਾਵਾਂ ਵਿਚ ਖੇਤ ਹਰਿਆ ਕਰਨਾ, ਛਾਂ ਨਾ ਫਿਰਨੀ, ਜੀਵਨ ਮਾਰਕੇ ਫਿਰ ਜ਼ਿੰਦਾ ਕਰਨਾ, ਮਕਾ ਫੇਰਨਾ, ਬਹੁਤ ਸਾਰੀਆਂ ਅਜਿਹੀਆਂ ਘਟਨਾਵਾਂ ਹਨ ਜੋ ਸਾਧਾਰਨ ਨਹੀਂ ਸਗੋਂ ਕਰਾਮਾਤਾਂ ਹਨ ।

**4) ਲੋਕ ਨਾਇਕ**

ਸੁਲਤਾਨਪੁਰ ਤੋਂ ਤੁਰਨ ਵੇਲੇ ਹੀ ਗੁਰੂ ਨਾਨਕ ਨੇ ਇਹ ਗੱਲ ਉਚੀ ਆਵਾਜ਼ ਵਿਚ ਆਖ ਦਿਤੀ ਸੀ ਕਿ ਨਾ ਕੋ ਹਿੰਦੂ ਨਾ ਮੁਸਲਮਾਨ । ਇਹੀ ਗੱਲ ਉਨ੍ਹਾਂ ਨੇ ਆਪਣੇ ਜੀਵਨ ਦੇ ਲੰਬੇ ਸਮੇਂ ਦੇਸ਼ ਵਿਦੇਸ਼ ਵਿਚ ਘੁੰਮਦਿਆਂ ਲੋਕਾਂ ਨੂੰ ਦ੍ਰਿੜ ਕਰਵਾਈ। ਉਹ ਹਿੰਦੂਆਂ ਦੇ ਗੁਰੂ ਅਤੇ ਮੋਮਿਨਾਂ ਦੇ ਪੀਰ ਕਰਕੇ ਸਤਿਕਾਰੇ ਗਏ । ਉਨ੍ਹਾਂ ਦੇ ਅੰਤਿਮ ਦਰਸ਼ਨਾਂ ਲਈ ਹਿੰਦੂ ਅਤੇ ਮੁਸਲਮਾਨ ਇਕਠੇ ਹੀ ਨਹੀਂ ਹੋਏ ਸਗੋਂ ਆਪਣੇ ਧਰਮ/ਮਜ਼ਬ ਅਨੁਸਾਰ ਅੰਤੇਸ਼ਟੀ ਕਰਨ ਦੀ ਜ਼ਿਦ ਵੀ ਕੀਤੀ । ਨਿਸਚੇ ਹੀ ਉਹ ਲੋਕ

ਨਾਇਕ ਸਨ ਅਤੇ ਅੱਜ ਵੀ ਲੋਕ ਹਿਰਦਿਆਂ ਵਿਚ ਵਸੇ ਹੋਏ ਹਨ। ਸ਼ਾਇਦ ਪੂਰਨ ਸਿੰਘ ਇਸੇ ਲਈ ਕਹਿੰਦਾ ਹੈ ਪੰਜਾਬ ਨਾ ਹਿੰਦੂ ਨਾ ਮੁਸਲਮਾਨ, ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ ਤੇ।

## 5) ਵਿਲਖਣ ਭੇਖਧਾਰੀ ਅਤੇ ਅਦਭੁਤ ਆਹਾਰੀ

ਗੁਰੂ ਨਾਨਕ ਦੇਵ ਜੀ ਦੀ ਸ਼ਖਸੀਅਤ ਇਸ ਗਲੋਂ ਬੜੀ ਖਿਚ ਭਰਪੂਰ ਹੈ ਕਿ ਉਹ ਜਿਥੇ ਵੀ ਜਾਂਦੇ ਹਨ, ਉਸੇ ਤਰ੍ਹਾਂ ਦੀ ਵੇਸ਼ ਭੂਸ਼ਾ ਧਾਰਨ ਕਰ ਲੈਂਦੇ ਹਨ ਅਤੇ ਉਸੇ ਪ੍ਰਕਾਰ ਦਾ ਆਹਾਰ ਪਾਨ ਕਰਨਾ ਸ਼ੁਰੂ ਕਰ ਦਿੰਦੇ ਹਨ। ਇੰਜ ਉਹ ਛੇਤੀ ਹੀ ਲੋਕ ਸਮੂਹ ਦਾ ਧਿਆਨ ਆਪਣੇ ਵਲ ਖਿਚ ਲੈਂਦੇ ਹਨ ਅਤੇ ਲੋਕ ਵੀ ਉਨ੍ਹਾਂ ਦੀ ਗੱਲ ਸੁਣਨ ਲਈ ਤਿਆਰ ਹੋ ਜਾਂਦੇ ਹਨ। ਉਨ੍ਹਾਂ ਨੇ ਆਪਣੀਆਂ ਉਦਾਸੀਆਂ ਵਿਚ ਲਗਭਗ 25000 ਮੀਲਾਂ ਦਾ ਲੰਬਾ ਸਫਰ ਤੈਅ ਕੀਤਾ। ਇਸ ਸਾਰੇ ਵਿਚ ਉਨ੍ਹਾਂ ਨੂੰ ਬਹੁਤ ਸਾਰੀਆਂ ਮੁਸ਼ਕਿਲਾਂ ਦਾ ਸਾਮ੍ਹਣਾ ਕਰਨਾ ਪਿਆ। ਅਜੀਬ ਲੋਕਾਂ ਨਾਲ ਵਾਸਤਾ ਪਿਆ। ਸੰਕਟ ਦੀਆਂ ਕਈ ਘੜੀਆਂ ਆਈਆਂ ਹੋਣਗੀਆਂ ਪਰ ਉਨ੍ਹਾਂ ਨੇ ਆਪਣੇ ਸੀਤਲ ਸੁਭਾ ਅਤੇ ਬਾਣੀ ਦੀ ਸ਼ਕਤੀ ਨਾਲ ਸਭ ਔਕੜਾਂ ਤੇ ਕਾਬੂ ਪਾਇਆ, ਸਭ ਮੁਹਿੰਮਾਂ ਸਰ ਕੀਤੀਆਂ ਅਤੇ ਵਿਜੇਤਾ ਦੇ ਰੂਪ ਵਿਚ ਕਰਤਾਰਪੁਰ ਆਕੇ ਨਿਸਚਿੰਤ ਹੋਕੇ ਠਹਿਰੇ ਅਤੇ ਆਪਣੀਆਂ ਸਾਰੀਆਂ ਜ਼ਿੰਮੇਵਾਰੀਆਂ ਆਪਣੇ ਸੁਯੋਗ ਉਤਰਾਧਿਕਾਰੀ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਕੇ ਪ੍ਰੀਤਮ ਦੇ ਦੇਸ਼ ਨੂੰ ਰਵਾਨਾ ਹੋਏ।

## ਸਾਰੰਸ਼

ਉਪਰਲੀ ਸਾਰੀ ਪਰਿਚਰਚਾ ਇਸ ਗੱਲ ਦੀ ਤਸਦੀਕ ਕਰਦੀ ਹੈ ਕਿ ਗੁਰੂ ਬਾਬਾ ਜੀ ਦੀ ਸ਼ਖਸੀਅਤ ਬੋਹੜ ਦੇ ਰੁਖ ਵਾਂਗ ਵਡ-ਪਸਾਰੀ ਅਤੇ ਅਨੇਕ ਦਿਸ਼ਾਵੀ ਹੈ। ਉਹ ਇਕ ਯੁਗ ਪੁਰਸ਼ ਹਨ ਜਿਨ੍ਹਾਂ ਦੀਆਂ ਸਿਖਿਆਵਾਂ ਅੱਜ ਵੀ ਸਾਡੇ ਲਈ ਉਨੀਆਂ ਹੀ ਉਪਯੋਗੀ ਹਨ ਜਿੰਨੀਆਂ ਉਸ ਵੇਲੇ ਸਨ ਜਦੋਂ ਉਹ ਆਪਣੇ ਸਮਕਾਲੀ ਲੋਕਾਂ ਦੇ ਸਾਮ੍ਹਣੇ ਸਨ। ਅੱਜ ਵੀ ਉਨ੍ਹਾਂ ਦੇ ਬੋਲ ਵਿਸ਼ਵ-ਫਿਜ਼ਾ ਵਿਚ ਗੂੰਜਦੇ ਸਾਡਾ ਮਾਰਗ ਦਰਸ਼ਨ ਕਰਦੇ ਹਨ।

## ਯੁਗ ਬੋਧ

ਸਾਹਿਤ ਸਮਾਜ ਦਾ ਦਰਪਣ ਹੈ। ਇਸ ਵਿਚੋਂ ਸਮਾਜ ਦੀ ਤਸਵੀਰ ਵੇਖੀ ਜਾ ਸਕਦੀ ਹੈ ਜਾਂ ਇਹ ਉਹ ਜਾਦੂਮਈ ਪਟਾਰੀ ਹੈ ਜਿਸ ਵਿਚ ਵੰਨ ਸੁਵੰਨੀਆਂ ਯਾਦਾਂ, ਤਸਵੀਰਾਂ ਸੰਭਾਲੀਆਂ ਪਈਆਂ ਹਨ। ਇਨ੍ਹਾਂ ਤਸਵੀਰਾਂ ਨੂੰ ਨਿਹਾਰਨ ਵਾਲੇ ਪਾਰਖੂ ਜਦੋਂ ਜੀ ਕਰੇ ਕਢ ਕਢ ਕੇ ਵੇਖ ਲੈਂਦੇ ਹਨ ਅਤੇ ਮਾਜ਼ੀ ਦੀਆਂ ਯਾਦਾਂ, ਹੋਈਆਂ ਬੀਤੀਆਂ ਘਟਨਾਵਾਂ, ਅਲੌਕਿਕ ਝਾਕੀਆਂ ਵੇਖ ਵੇਖ ਕੇ ਮਨ ਪ੍ਰਸੰਨ ਕਰ ਲੈਂਦੇ ਹਨ।

ਬਾਬਾ ਸਰੂਪ ਦਾਸ ਭੱਲਾ ਨੇ ਆਪਣੀ ਪੁਸਤਕ ਗੁਰੂ ਨਾਨਕ ਮਹਿਮਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਸ਼ਖਸੀਅਤ, ਉਸ ਸ਼ਖਸੀਅਤ ਨਾਲ ਜੁੜੀਆਂ ਯਾਦਾਂ, ਗੀਤਾਂ,

ਰਸਮਾਂ, ਵਿਸ਼ਵਾਸਾਂ ਨੂੰ ਸੰਭਾਲਿਆ ਹੋਇਆ ਹੈ । ਇਸੇ ਪਰਿਪੇਖ ਵਿਚ ਜਗਤ ਗੁਰੂ ਬਾਬਾ ਨਾਨਕ ਨੇ ਆਪਣਾ ਸੰਦੇਸ਼ ਲੋਕਾਂ ਤਕ ਪਹੁੰਚਾਇਆ ਸੀ । ਆਓ ਇਸ ਵਿਚੋਂ ਵੇਖਣ ਦਾ ਯਤਨ ਕਰੀਏ ਉਸ ਯੁਗ ਦੀ ਤਸਵੀਰ ਕਿਹੋ ਜਿਹੀ ਸੀ ।

ਉਸ ਯੁਗ ਦੇ ਮੱਧ ਸ਼੍ਰੇਣਿਕ ਘਰਾਂ ਵਿਚ ਪੜ੍ਹਨ ਲਿਖਣ ਦੀ ਲੋੜ ਤੇ ਬਲ ਦਿਤਾ ਜਾਂਦਾ ਸੀ । ਉਹ ਸਮਝਦੇ ਸਨ ਕਿ ਪੜ੍ਹਾਈ ਵੀ ਇਕ ਅਮੁਲ ਨਿਧੀ ਹੈ । ਇਸ ਲਈ ਛੇ ਸਤ ਵਰ੍ਹਿਆਂ ਦੀ ਉਮਰ ਵਿਚ ਦੀਨੀ ਅਤੇ ਦੁਨਿਆਵੀ ਸਿਖਿਆ ਪ੍ਰਾਪਤੀ ਲਈ ਪਾਧਿਆਂ ਅਤੇ ਮੌਲਵੀਆਂ ਕੋਲ ਭੇਜਿਆ ਜਾਂਦਾ ਸੀ । ਇਹ ਲੋਕ ਧਰਮ ਸਥਾਨਾਂ ਵਿਚ ਹੀ ਵਿਦਿਆ ਪ੍ਰਦਾਨ ਕਰਨ ਦਾ ਕਾਰਜ ਨਿਭਾਉਂਦੇ ਸਨ । ਵੱਖਰੇ ਵਿਦਿਆਲਿਆਂ ਦੀ ਵਿਵਸਥਾ ਨਹੀਂ ਸੀ ।

ਵਿਆਹ ਸ਼ਾਦੀਆਂ ਛੋਟੀ ਉਮਰ ਵਿਚ ਹੀ ਕਰ ਦਿੱਤੀਆਂ ਜਾਂਦੀਆਂ ਸਨ । ਵਿਆਹ ਬੜੀ ਧੂਮਧਾਮ ਨਾਲ ਕੀਤੇ ਜਾਂਦੇ ਸਨ, ਦਾਜ ਦਹੇਜ ਲੈਣ ਦੀ ਪ੍ਰਥਾ ਆਮ ਸੀ । ਜੰਞਾਂ ਕਈ ਕਈ ਦਿਨ ਠਹਿਰਦੀਆਂ ਸਨ ਅਤੇ ਉਨ੍ਹਾਂ ਦੀ ਸੇਵਾ ਸੰਭਾਲ ਵਧ ਚੜ੍ਹ ਕੇ ਕੀਤੀ ਜਾਂਦੀ ਸੀ ।

ਕੰਮ ਧੰਦੇ ਦੇ ਮਾਮਲੇ ਵਿਚ ਖੇਤੀ, ਵਪਾਰ ਅਤੇ ਚਾਕਰੀ ਤਿੰਨੇ ਧੰਦੇ ਸਨ । ਇਨ੍ਹਾਂ ਨੂੰ ਕ੍ਰਮਵਾਰ ਉੱਤਮ, ਮੱਧਮ ਅਤੇ ਨਖਿਧ ਸਮਝਿਆ ਜਾਂਦਾ ਸੀ । ਚੀਜ਼ਾਂ ਨੂੰ ਇਕ ਥਾਂ ਤੋਂ ਦੂਜੀ ਥਾਂ ਲੈ ਜਾਣ ਲਈ ਮਾਲ ਡੰਗਰ ਅਤੇ ਜਹਾਜ਼ ਆਦਿ ਵੀ ਵਰਤੇ ਜਾਂਦੇ ਸਨ।

ਪੰਜਾਬ ਖੇਤੀ ਪ੍ਰਧਾਨ ਰਾਜ ਹੈ । ਇਹ ਗੱਲ ਇਥੇ ਵੀ ਇਸੇ ਤਰ੍ਹਾਂ ਸਵੀਕਾਰ ਕੀਤੀ ਜਾਂਦੀ ਸੀ । ਕਣਕ ਦੀ ਫ਼ਸਲ ਚੰਗੀ ਹੁੰਦੀ ਸੀ । ਲੋਕ ਫ਼ਸਲ/ਜਿਨਸ ਦੀ ਅਦਲਾ ਬਦਲੀ ਕਰਕੇ ਆਦਾਨ ਪ੍ਰਦਾਨ ਕਰਦੇ ਸਨ ।

ਬੀਮਾਰੀਆਂ ਦੇ ਇਲਾਜ ਲਈ ਦੇਸੀ ਇਲਾਜ ਪ੍ਰਣਾਲੀ ਪ੍ਰਚਲਿਤ ਸੀ । ਵੈਦ ਅਤੇ ਹਕੀਮ ਇਸ ਮਾਮਲੇ ਵਿਚ ਜਨਤਾ ਦੀ ਸੇਵਾ ਕਰਨ ਦਾ ਮਾਨ ਪ੍ਰਾਪਤ ਕਰਦੇ ਸਨ।

ਤੁਰਕਾਂ ਦਾ ਦਬਦਬਾ ਆਮ ਸੀ । ਲੋਕ ਉਨ੍ਹਾਂ ਕੋਲੋਂ ਬਹੁਤ ਡਰਦੇ ਸਨ । ਤੁਰਕ ਜਾਂ ਰਾਜ ਸ਼੍ਰੇਣੀ ਦੇ ਬੰਦੇ ਖ਼ੂਬ ਠਾਠ ਬਾਠ ਨਾਲ ਰਹਿੰਦੇ ਸਨ - ਘੋੜ ਸਵਾਰੀ ਅਤੇ ਸ਼ਿਕਾਰ ਆਦਿ ਉਨ੍ਹਾਂ ਦੇ ਮਨ ਭਾਉਂਦੇ ਸ਼ੁਗ਼ਲ ਸਨ । ਇਹ ਠਾਠ ਬਾਠ ਹਿੰਦੀਆਂ ਵਿਚ ਵੀ ਸੀ । ਉਹ ਚੰਗੇ ਘਰਾਂ ਵਿਚ ਰਹਿੰਦੇ ਸਨ, ਅਮੀਰੀ ਦੀ ਸੂਚਨਾ ਦੇਣ ਲਈ ਉਨ੍ਹਾਂ ਦੇ ਘਰਾਂ ਦੀਆ ਮਮਟੀਆਂ ਤੇ ਧਵਜਾ ਲਹਿਰਾਂਦੀਆ ਸਨ । ਸੁਚ ਭਿਟ ਦਾ ਖ਼ਿਆਲ ਆਮ ਰਖਿਆ ਜਾਂਦਾ ਸੀ ।

ਧਰਮ ਹੀ ਉਸ ਵੇਲੇ ਸੰਚਾਲਿਕ ਸ਼ਕਤੀ ਸੀ ਫਿਰ ਵੀ ਕੁਝ ਲੋਕ ਧਰਮ ਨੂੰ ਠੱਗੀ, ਚੋਰੀ ਆਦਿ ਲਈ ਪ੍ਰਯੋਗ ਕਰਦੇ ਸਨ । ਸੂਫੀਆਂ, ਫਕੀਰਾਂ ਅਤੇ ਯੋਗੀਆਂ ਦੇ ਡੇਰੇ ਆਮ ਸਨ । ਇਨ੍ਹਾਂ ਸਭ ਦੀ ਕਾਫ਼ੀ ਇਜ਼ਤ ਸੀ । ਇਹ ਲੋਕ ਕਰਾਮਾਤਾਂ/ਮੁਅਜ਼ਜਿਆਂ ਲਈ ਪ੍ਰਸਿੱਧ ਸਨ ਅਤੇ ਲੋਕ ਇਨ੍ਹਾਂ ਕੋਲੋਂ ਡਰਦੇ ਸਨ ।

ਵੇਸਵਾ ਗਮਨੀ, ਜਾਦੂ ਟੂਣੇ ਅਤੇ ਭੈੜੀਆਂ ਰੁਚੀਆਂ ਵੀ ਪ੍ਰਚਲਿਤ ਸਨ ।

## ਸਾਰੰਸ਼

ਉਪਰੋਕਤ ਵਿਵਰਣ ਇਸ ਗੱਲ ਦੀ ਤਸਦੀਕ ਕਰਦਾ ਹੈ ਕਿ ਲੇਖਕ ਨੇ ਸਮੇਂ ਦੀ ਬਹੁ ਪੱਖੀ ਤਸਵੀਰ ਨੂੰ ਆਪਣੀ ਪੁਸਤਕ ਵਿਚ ਸੰਭਾਲਣ ਦਾ ਸਫ਼ਲ ਉਪਰਾਲਾ ਕੀਤਾ ਹੈ। ਇਸ ਪੱਖ ਤੋਂ ਇਸ ਪੁਸਤਕ ਦਾ ਯੋਗ ਮਹੱਤਵ ਹੈ।

## ਕਲਾਬੋਧ

ਬਾਬਾ ਸਰੂਪ ਦਾਸ ਭੱਲਾ ਰਚਿਤ 'ਗੁਰੂ ਨਾਨਕ ਮਹਿਮਾਂ' ਦੀਆਂ ਵਸਤੂਗਤ ਵਿਸ਼ੇਸ਼ਤਾਵਾਂ ਸੰਬੰਧੀ ਵਿਚਾਰ ਕਰ ਲੈਣ ਤੋਂ ਬਾਅਦ ਹੁਣ ਅਸੀਂ ਇਸ ਗ੍ਰੰਥ ਦੀਆਂ ਕਲਾਗਤ ਵਿਸ਼ੇਸ਼ਤਾਵਾਂ ਸੰਬੰਧੀ ਪਰਿਚਰਚਾ ਕਰਾਂਗੇ। ਇਸ ਪਰਿਚਰਚਾ ਅਧੀਨ ਅਸੀਂ ਅਲੰਕਾਰ, ਰਸ, ਬਿੰਬ ਅਤੇ ਹੋਰ ਅਜਿਹੀਆਂ ਜੁਗਤਾਂ ਨੂੰ ਲਵਾਂਗੇ ਜਿਹੜੀਆਂ ਅਭਿਵਿਅਕਤੀ ਨੂੰ ਸੁੰਦਰਤਾ ਪ੍ਰਦਾਨ ਕਰਦੀਆਂ ਹਨ ਜਾਂ ਸੌਂਦਰਯ ਵਰਧਨ ਵਿਚ ਅਹਿਮ ਭੂਮਿਕਾ ਨਿਭਾਉਂਦੀਆਂ ਹਨ :-

## ਅਲੰਕਾਰ

ਆਚਾਰੀਆਂ ਨੇ ਕਾਵਿ ਨੂੰ ਇਕ ਸੁੰਦਰੀ ਦੇ ਰੂਪ ਵਿਚ ਨਿਹਾਰਿਆ ਹੈ ਅਤੇ ਅਲੰਕਾਰ ਉਸ ਸੁੰਦਰੀ ਦੇ ਰੂਪ ਨੂੰ ਹੋਰ ਨਿਖਾਰਨ/ ਸੰਵਾਰਨ ਵਾਲੇ ਗਹਿਣੇ ਦਰਸਾਏ ਹਨ। ਅਲੰਕਾਰਾਂ ਨੂੰ ਕਈ ਵਾਰੀ ਸਾਜ ਸਜਾਵਟ ਦੇ ਗਹਿਣਿਆਂ ਨਾਲੋਂ ਵੱਧ ਮਹੱਤਵਪੂਰਣ ਸਮਝ ਲਿਆ ਜਾਂਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਕਾਵਿ-ਸੁੰਦਰੀ ਨੂੰ ਗਹਿਣਿਆਂ ਨਾਲ ਲੱਦ ਦਿਤਾ ਜਾਂਦਾ ਹੈ। ਪਰਿਣਾਮਸਰੂਪ ਕਾਵਿ ਦਾ ਸਰੀਰ ਤਾਂ ਗਹਿਣਿਆਂ ਹੇਠਾਂ ਹੀ ਲੁਕ/ਛਿਪ ਜਾਂਦਾ ਹੈ, ਗਹਿਣੇ ਹੀ ਗਹਿਣੇ ਨਜ਼ਰ ਆਉਂਦੇ ਹਨ ਪਰ ਅਜਿਹਾ ਕਰਨਾ ਸਿਧ-ਹਸਤ ਕਵੀਆਂ ਲਈ ਸ਼ੋਭਾ ਨਹੀਂ ਦਿੰਦਾ ਕਿਉਂਕਿ ਕਾਵਿ ਦਾ ਅਸਲੀ ਸੌਂਦਰਯ ਤਾਂ ਕਾਵਿ ਦੀ ਸ੍ਰਿਸ਼ਟੀ ਜਾਂ ਆਤਮਾ ਵਿਚ ਹੈ - "ਨਹੀਂ ਮੁਹਤਾਜ ਜ਼ੇਵਰ ਕਾ ਜਿਸੇ ਖ਼ੂਬੀ ਖ਼ੁਦਾ ਨੇ ਦੀ"। ਇਸ ਲਈ ਇਕ ਪ੍ਰਵੀਨ ਕਵੀ ਦੀ ਕਵਿਤਾ ਵਿਚ ਅਲੰਕਾਰ ਸੁਤੇ ਹੀ ਪ੍ਰਵਿਸ਼ਟ ਹੋ ਜਾਂਦੇ ਹਨ।

ਬਾਬਾ ਸਰੂਪ ਦਾਸ ਭੱਲਾ ਪੰਜਾਬੀ ਅਤੇ ਪੰਜਾਬ ਦੀ ਸਨਾਤਨੀ ਪਰੰਪਰਾ ਦਾ ਕਵੀ ਹੈ। ਉਸ ਕਾਲ ਵਿਚ ਜਾਂ ਕਿਸੇ ਹੋਰ ਕਾਲ ਵਿਚ ਵੀ ਅਲੰਕਾਰਵਾਦੀ ਪਰੰਪਰਾ ਸਾਡੇ ਖਿੱਤੇ ਦੇ ਕਾਵਿ' ਚ ਪੰਜਾਬ ਤੋਂ ਬਾਹਰ ਰਚੇ ਗਏ ਕਾਵਿ ਵਾਂਗੂੰ ਅਲੰਕਾਰ ਚਮਤਕਾਰ ਵਿਖਾਉਣ ਦਾ ਰਿਵਾਜ ਨਹੀਂ। ਇਥੇ ਤਾਂ ਭਾਵਾਂ ਜਾਂ ਰਸ ਵਿਵੇਚਣ ਨੂੰ ਪ੍ਰਾਥਮਿਕਤਾ ਦਿੱਤੀ ਜਾਂਦੀ ਹੈ ਅਤੇ ਅਲੰਕਾਰ ਵਿਧਾਨ ਨੂੰ ਕਾਵਿ ਦਾ ਸ਼ੋਭਾਕਾਰੀ ਧਰਮ ਹੀ ਮੰਨਿਆ ਜਾਂਦਾ ਹੈ।

ਅਲੰਕਾਰਾਂ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਆ ਜਾਂਦਾ ਹੈ : ਸ਼ਬਦ ਅਲੰਕਾਰ ਅਤੇ ਅਰਥ ਅਲੰਕਾਰ। ਪਹਿਲੀ ਸ਼੍ਰੇਣੀ ਦੇ ਅਲੰਕਾਰਾਂ ਵਿਚ ਸ਼ਬਦ ਪ੍ਰਯੋਗ ਨਾਲ ਹੀ ਸੌਂਦਰਯ ਵਰਧਨ ਕੀਤਾ ਜਾਂਦਾ ਹੈ ਅਤੇ ਅਰਥ ਅਲੰਕਾਰਾਂ ਵਿਚ ਅਰਥਾਂ ਦੀ ਮਹੱਤਾ

ਹੁੰਦੀ ਹੈ।

ਸ਼ਬਦ ਅਲੰਕਾਰਾਂ ਵਿਚ ਯਮਕ, ਸਲੇਸ਼, ਅਨੁਪ੍ਰਾਸ, ਦੀਪਕ ਆਦਿ ਹਨ ਅਤੇ ਅਰਥ ਅਲੰਕਾਰਾਂ ਵਿਚ ਉਪਮਾ, ਰੂਪਕੀਂ ਅਤਿਕਥਨੀ, ਦੀਪਕ, ਦ੍ਰਿਸ਼ਟਾਂਤ, ਉਲੇਖ, ਪ੍ਰਾਸ਼ਰੀਰਕ ਅਤੇ ਮਾਨਵੀ ਕਰਣ ਆਦਿ।

ਹੁਣ ਅਸੀਂ ਬਾਬਾ ਸਰੂਪ ਦਾਸ ਭੱਲਾ ਦੀ ਰਚਨਾ 'ਗੁਰੂ ਨਾਨਕ ਮਹਿਮਾ' ਵਿਚ ਪ੍ਰਯੋਗ ਹੋਏ ਅਲੰਕਾਰਾਂ ਸਬੰਧੀ ਵਿਚਾਰ ਕਰਾਂਗੇ :-

**ਅਨੁਪ੍ਰਾਸ ਅਲੰਕਾਰ**

ਕਵਿਤਾ ਵਿਚ ਕਈ ਵਾਰੀ ਕਵੀ ਸ਼ਬਦਾਂ ਜਾਂ ਅਖਰਾਂ ਦਾਂ ਪ੍ਰਯੋਗ ਇੰਜ ਕਰਦਾ ਹੈ ਕਿ ਇਕ ਆਵਾਜ਼/ਛਣਕਾਰ ਜਾਂ ਧੁਨੀ ਜਿਹੀ ਸੁਣਾਈ ਦਿੰਦੀ ਹੈ। ਇਸ ਸਥਿਤੀ ਵਿਚ ਕਵਿਤਾ ਨੂੰ ਅਨੁਪ੍ਰਾਸ ਅਲੰਕਾਰ ਰੂਪ ਸੱਜਾ ਪ੍ਰਦਾਨ ਕਰ ਰਿਹਾ ਹੁੰਦਾ ਹੈ ਜਿਵੇ :-

1. ਮਮ ਹਰਿ ਪੁਰ ਜਾਇ ਹਰਿ ਦਰਸਨ ਕੀਤਾ।
   ਹਰਿ ਕ੍ਰਿਪਾ ਵੰਤ ਨਿਕਟਿ ਆਸਨ ਦੀਨਾ।
2. ਕਿਮ ਏਕ ਰੂਪ ਹੋਇ ਰੂਪ ਦਸ, ਕਿਮ ਏਕ ਨਾਮ ਦਸ ਨਾਮ।
   ਯਾ ਮੈਂ ਕੋ ਪ੍ਰਭਤਾ ਨਿਮਤਿ, ਭਏ ਨਿਹਕਾਮ ਸਕਾਮ॥
3. ਮਗਨ ਲਗਨ ਸਤਿਗੁਰ ਰਹੇ, ਲਖੇ ਨ ਕੋਇ ਮਤੰਤ।
   ਸੁਖ ਸੰਦੋਹ ਅਨੰਦ ਕੰਦ, ਭਗਤ ਰੂਪ ਭਗਵੰਤ।

**ਯਮਕ ਅਲੰਕਾਰ**

ਕਈ ਵਾਰੀ ਕਵੀ ਇੱਕੋ ਸ਼ਬਦ ਨੂੰ ਵਾਰ ਵਾਰ ਪ੍ਰਯੋਗ ਕਰਦਾ ਹੈ ਪਰ ਹਰ ਵਾਰੀ ਉਹੀ ਸ਼ਬਦ ਵੱਖਰੇ ਅਰਥਾਂ ਵਲ ਸੰਕੇਤ ਕਰਦਾ ਹੈ। ਇਸ ਸਥਿਤੀ ਵਿਚ ਕਵਿਤਾ ਵਿਚ ਯਮਕ ਅਲੰਕਾਰ ਉਪਸਥਿਤ ਹੁੰਦਾ ਹੈ, ਵੇਖੋ :-

ਤੁਮ ਸਦਾ ਅਹਾਰੀ ਮਾਸ ਕੇ, ਅਵਰ ਨ ਕਹੋ ਤਿਆਗ।
ਮਾਸ ਸਾਗ ਜਾਨੋਂ ਨਹੀਂ, ਪੜ੍ਹ ਬਿਦਿਆ ਭਏ ਅਜਾਗ॥

**ਸਲੇਸ਼ ਅਲੰਕਾਰ**

ਕਈ ਵਾਰੀ ਕਵੀ ਇਕੋ ਸ਼ਬਦ ਪ੍ਰਯੋਗ ਕਰਕੇ ਉਸਦੇ ਅਨੇਕ ਅਰਥਾਂ ਦਾ ਬੋਧ ਕਰਾਉਂਦਾ ਹੈ।

ਅਜਿਹੀ ਸਥਿਤੀ ਵਿਚ ਸਲੇਸ਼ ਅਲੰਕਾਰ ਦੀ ਵਿਵਸਥਾ ਹੁੰਦੀ ਹੈ ਜਿਵੇਂ :-

1. ਬਾਬੇ ਸਿਉ ਤਿਨ ਬਾਦ ਉਠਾਇਆ।
   ਤੁਮ ਸਾਧ ਕਹਾਇ ਮਾਸ ਕਿਉਂ ਖਾਇਆ।
2. ਆਜ ਜਨਮ ਹਮ ਨਵਤਨ ਪਾਇਆ।
   ਸਰਨ ਤੁਮਾਰੀ ਤੁਮ ਕਰੀ ਸਹਾਇਆ।

3. ਜਾਇ ਬਾਬੇ ਕੇ ਕਦਮਨ ਪਰਾ ।
ਵੇ ਦੁਧ ਕਾ ਬਰਤਨ ਆਗੇ ਧਰਾ ।
4. ਤਬ ਲਹਨਾ ਜੀ ਬਿਨਤੀ ਕੀਨਾ ।
ਇਹ ਸਰਬ ਲੋਕ ਕੋਡੀ ਆਧੀਨਾ ।

## ਦੀਪਕ ਅਲੰਕਾਰ

ਕਾਵਿ ਵਿਚ ਵਰਣਨ ਗੋਚਰ (ਉਪਮੇਯ) ਅਤੇ ਵਰਣਨ ਗੋਚਰ (ਉਪਮਾਨ) ਦੇ ਇਕ ਸਾਮਾਨ ਧਰਮ ਕਹਿਣ ਨਾਲ ਦੀਪਕ ਅਲੰਕਾਰ ਪੈਦਾ ਹੁੰਦਾ ਹੈ । ਇਥੇ ਕਾਵਿ-ਬੰਦ ਦੀਆਂ ਤੁਕਾਂ ਵਿਚ ਆਰੰਭ ਸਮਾਨਤਾ ਹੁੰਦੀ ਹੈ । ਇਹ ਆਰੰਭ ਸਮਾਨਤਾ ਕਾਵਿ ਵਿਚ ਮਧੁਰ ਮਧੁਰ ਸੰਗੀਤ ਦਾ ਸੰਚਾਰ ਕਰਦੀ ਹੈ, ਵੇਖੋ :-

1. ਮੁਨ ਜਨ ਰਿਖੀ ਸੁਹਾਏ । ਮੰਗਲ ਸੁਚਾਰ ਗਾਏ ।
ਸਭ ਸਿਧ ਜੋਗ ਰੂਪੰ, ਜੈ ਜੈ ਸ਼ਬਦ ਉਚਾਰਾ ।
2. ਪਟੀਆ ਲਿਖੀ ਕਰ ਸਗੁਨ । ਭਏ ਦੇਖ ਬਾਬਾ ਮਗਨ ।
ਸਭਹ ਬਧਾਈ ਦੀਨ । ਕੁਲ ਗੀਤ ਸਗਲੀ ਕੀਨ ।
3. ਜੋ ਬੈਠੇ ਤੇ ਬੈਠੇ ਰਹੇ । ਕਾਹੂ ਕੀ ਕੁਛ ਸੁਨੇ ਨ ਕਹੇ ।
ਜੋ ਸੋਇ ਰਹੇ ਤੇ ਸੈਨ ਅਭੰਗਾ, ਰਹੇ ਏਕ ਲਿਵ ਏਕੇ ਰੰਗਾ ।

## ਉਪਮਾ ਅਲੰਕਾਰ

ਜਦੋਂ ਕਾਵਿ ਵਿਚ ਉਪਮੇਯ ਨੂੰ ਵਿਸ਼ੇਸ਼ ਪ੍ਰਗਟ ਕਰਨ ਲਈ ਕਿਸੇ ਉਪਮਾਨ ਨੂੰ ਪ੍ਰਸਤੁਤ ਕੀਤਾ ਜਾਂਦਾ ਹੈ, ਫਿਰ ਦੋਹਾਂ ਦਾ ਸਾਮਾਨ ਧਰਮ (ਸਾਂਝਾ ਗੁਣ) ਦਰਸਾਇਆ ਜਾਂਦਾ ਹੈ, ਤਾਂ ਕਾਵਿ ਵਿਚ ਉਪਮਾ ਅਲੰਕਾਰ ਹਾਜ਼ਰ ਹੁੰਦਾ ਹੈ, ਜਿਵੇਂ :-

ਇਹ ਬਿਖ ਫਲ ਥੇ ਗੁਰਬਚਨ ਪ੍ਰਾਪਤ । ਭਏ ਮੀਠੇ ਜਿਮ ਸ਼ਹਿਤ ਨਾਬਤ ।
ਖਾਇ ਮਰਦਾਨਾ ਪੇਟ ਅਘਾਨਾ । ਕਰ ਲੋਭ ਕਛੂ ਲੈ ਗਾਂਠ ਬਧਾਨਾ ॥

## ਦ੍ਰਿਸ਼ਟਾਂਤ ਅਲੰਕਾਰ

ਕਾਵਿ ਵਿਚ ਦੋ ਵਾਕਾਂ ਜਾਂ ਪੰਗਤੀਆਂ ਵਿਚ ਆਏ ਉਪਮੇਯ ਅਤੇ ਉਪਮਾਨ ਦੇ ਧਰਮਾਂ ਦਾ ਬਿੰਬ ਪ੍ਰਤਿਬਿੰਬ ਭਾਵ ਹੁੰਦਾ ਹੈ, ਉਥੇ ਦ੍ਰਿਸ਼ਟਾਂਤ ਅਲੰਕਾਰ ਵਿਦਮਾਨ ਹੁੰਦਾ ਹੈ ਜਿਵੇਂ ਕਿਸੇ ਵਸਤੂ ਦਾ ਪ੍ਰਤਿਬਿੰਬ ਦਰਪਣ ਤੇ ਪੈਂਦਾ ਹੈ ਪਰ ਉਸ ਦੀ ਅਸਲੀ ਵਸਤੂ ਨਾਲੋਂ ਫ਼ਰਕ ਹੁੰਦਾ ਹੈ, ਬੇਸ਼ਕ ਜ਼ਿਆਦਾਤਰ ਸਮਾਨਤਾ ਹੁੰਦੀ ਹੈ । ਇਸ ਲਈ ਉਨ੍ਹਾਂ ਦੋਹਾਂ ਵਿਚ ਇਕਰੂਪਤਾ ਜਿਹੀ ਪ੍ਰਤੀਤ ਹੁੰਦੀ ਹੈ, ਉਥੇ ਦ੍ਰਿਸ਼ਟਾਂਤ ਅਲੰਕਾਰ ਹੁੰਦਾ ਹੈ ਜਿਵੇਂ :-

ਜਿਉਂ ਬਾਲ ਚੰਦ ਦਿਨ ਦਿਨ ਬਢੇ, ਹੋਇ ਪ੍ਰਕਾਸ਼ ਬਿਸੇਖ ।
ਤਿਉਂ ਬਾਬਾ ਜੀ ਕੇ ਰੂਪ ਕੀ, ਸੋਭਾ ਅਮਿਤ ਅਲੇਖ ॥

## ਰੂਪਕ ਅਲੰਕਾਰ

ਇਸ ਵਿਚ ਉਪਮੇਯ ਦੀ ਆਪਸੀ ਅਭੇਦਤਾ ਹੀ ਕਾਵਿ-ਸੌਂਦਰਯ ਦਾ ਕਾਰਣ ਬਣਦੀ ਹੈ, ਇਸ ਵਿਚ ਜਿਵੇਂ, ਤਿਵੇਂ ਆਦਿ ਸ਼ਬਦ ਨਹੀਂ ਹੁੰਦੇ ਜਿਵੇਂ :-

1. ਢਲੀ ਦੋਪਹਰ ਭੀਤ ਪਰਛਾਈ, ਲੀਏ ਦਿਆਲ ਗੋਦ ਮਾਤਾ ਤਹ ਆਈ ।
   ਪ੍ਰਭੂ ਹੀਏ ਲਾਇ ਸੈਨ ਤਹਾ ਕੀਨਾ । ਜਿਸ ਮਨਿ ਭੁਅੰਗ ਰਾਖਤ ਮਨ ਚੀਨਾ ॥
2. ਗਏ ਮਕਤਬ ਮੇ ਸਤਿਗੁਰ ਦਿਆਲ। ਲਿਖਤ ਪੜਤ ਦੇਖੇ ਬਹੁ ਬਾਲ ।
   ਅਲਫ ਬੇਇ ਮੁਲਾਂ ਲਿਖ ਦੀਨਾ । "ਪੜ੍ਹੀਏ ਨਾਨਕ ਜੀ ! ਪ੍ਰਬੀਨਾ" ॥

## ਉਤਪ੍ਰੇਖਿਆ ਅਲੰਕਾਰ

ਕਾਵਿ ਉਤਪ੍ਰੇਖਿਆ ਅਲੰਕਾਰ ਦਾ ਅਸਿਤਿਤਵ ਉਦੋਂ ਹੁੰਦਾ ਹੈ ਜਦੋ ਗਿਆਨ ਸਹਿਤ ਉਪਮੇਯ ਵਿਚ ਉਪਮਾਨ ਦੀ ਅਟਕਲ ਕੀਤੀ ਜਾਵੇ ਜਿਵੇਂ :-

ਤਾਪਤ ਅਗਨ ਦੇਹ ਸੁਧ ਆਈ ।
ਮਾਨੋ ਨਉਤਨ ਜੀਵਨ ਪਾਈ ॥

## ਉਲੇਖ ਅਲੰਕਾਰ

ਜਦੋ ਇਕ ਹੀ ਵਸਤੂ ਨੂੰ ਲੋਕ ਆਪਣੀ ਆਪਣੀ ਭਾਵਨਾ ਅਨੁਸਾਰ ਜੋ ਵਖਰੇ ਵਖਰੇ ਰੂਪ ਕਲਪਣ ਤਦ ਕਾਵਿ ਵਿਚ ਉਲੇਖ ਅਲੰਕਾਰ ਹੁੰਦਾ ਹੈ ਜਿਵੇ :

1. ਹਰਿ ਭਇਓ ਅਵਤਾਰ ਨਿਰੰਜਨੀ, ਸੰਤ ਰੂਪ ਤਨ ਧਾਰ ।
   ਕਾਰਨ ਤਾਰਨ ਜਗਤ ਕੋ, ਕਰ ਹੈ ਭਗਤ ਪ੍ਰਚਾਰ ॥
2. ਜਬ ਸਾਤ ਬਰਖ ਕੇ ਬਾਬਾ ਨਾਨਕ ਜੀ ਭਇਓ ।
   ਜਗਿਓਪਵੀਤ ਕੇ ਧਾਰਨ ਕਾਲੂ ਜੀ ਚਹਿਓ ।
   ਹਰਿਦਿਆਲ ਕੁਲ ਪੁਰੋਹਿਤ ਲੀਓ ਬੁਲਾਇ ਕੇ ।
   ਹੌਂ, ਅਬ ਕਹੋ ਜਨੇਊ ਕਰਮ ਸੁਭ ਦਿਨ ਠਹਿਰਾਇ ਕੇ ॥

## ਮਾਨਵੀਕਰਣ ਅਲੰਕਾਰ

ਪਛੱਮੀ ਪ੍ਰਭਾਵ ਹੇਠ ਮਾਨਵੀਕਰਣ ਨੂੰ ਵੀ ਅਸੀਂ ਅਲੰਕਾਰ ਵਜੋਂ ਸਵੀਕਾਰ ਕਰ ਲਿਆ ਹੈ । ਇਸ ਦੇ ਮੁਤਾਬਿਕ ਬੇਜ਼ਬਾਨ ਜਾਂ ਬੇਜਾਨ ਵਸਤੂਆਂ ਵਿਚ ਵੀ ਮਾਨਵੀ ਗੁਣ ਕਲਪਿਤ ਕਰ ਲਏ ਜਾਂਦੇ ਹਨ । ਜਿਵੇਂ :-

ਅਰਧ ਮਾਰਗ ਜਬ ਤੀਨੋ ਗਏ ।
ਮਗ ਮਿਲੇ ਖਿਜਰ ਏਹਾ ਆਵਤ ਭਏ ॥

## ਪਰਾ ਸ਼ਰੀਰਕ ਅਲੰਕਾਰ

ਕਈ ਵਾਰੀ ਕਵੀ ਅਜਿਹੀਆਂ ਚੀਜਾਂ ਦਾ ਵੀ ਸਾਕਸ਼ਾਤੀਕਰਣ ਕਰ ਦਿੰਦਾ ਹੈ ਜਿਨ੍ਹਾਂ ਸਬੰਧੀ ਅਸੀਂ ਸੁਣਿਆ ਤਾਂ ਹੁੰਦਾ ਹੈ ਪਰ ਵੇਖਿਆ ਨਹੀਂ ਹੁੰਦਾ ਜਿਵੇਂ :-

ਸੁੰਦਰ ਜੁਵਾ ਪੁਰਖ ਤ੍ਰਿਅ ਦੇਖਾ ।
ਮੰਤ੍ਰ ਜੁਗਤ ਤਿਨ ਕੀਓ ਬਸੇਖਾ ॥
ਤਾਗਾ ਬਾਧ ਮੰਤ੍ਰ ਮੁਖ ਆਖਿਓ ।
ਮੇਢਾ ਕਰ ਗ੍ਰਿਹ ਮੈਂ ਬੰਧ ਰਾਖਿਓ ॥

### ਤਲਮੀਹ ਅਲੰਕਾਰ

ਕਾਵਿ ਵਿਚ ਜਦੋਂ ਕਿਸੇ ਮਸਲੇ ਜਾਂ ਕਿਸੇ ਇਲਮੀ ਇਸਤਲਾਹ ਵਲ ਸੰਕੇਤ ਕੀਤਾ ਜਾਂਦਾ ਹੈ ਤਾਂ ਤਲਮੀਹ ਅਲੰਕਾਰ ਦੀ ਹੋਂਦ ਦ੍ਰਿਸ਼ਟੀਗੋਚਰ ਹੁੰਦੀ ਹੈ । ਬਾਬਾ ਸਰੂਪ ਦਾਸ ਭੱਲਾ ਇਕ ਵਿਦਵਾਨ ਅਤੇ ਸੁਘੜ ਕਵੀ ਹੈ । ਉਸਨੂੰ ਸਨਾਤਨ ਹਿੰਦੂ ਅਤੇ ਇਸਲਾਮੀ ਵਿਸ਼ਿਆਂ ਦਾ ਡੂੰਘਾ ਗਿਆਨ ਹੈ । ਇਸ ਲਈ ਉਸਦੀ ਕਵਿਤਾ ਵਿਚ ਅਜਿਹੇ ਹਵਾਲੇ ਆਮ ਮਿਲਦੇ ਹਨ । ਜਿਵੇਂ :

1. ਏਕ ਸਮੇਂ ਸ੍ਰੀ ਨਾਰਦ ਬ੍ਰਹਮ ਪੈ ਗਏ ।
   ਸੰਤ ਸਭਾ ਸੁਭ ਨਿਰਖਿ ਚਿਤਿ ਰਿਖਿ ਥਿਰ ਥਏ ।
   ਤਹਿ ਪਰ ਸੁਆਰਥ ਹਿੱਤ, ਰਿਖੀ ਬ੍ਰਹਮ ਬਿਨਤੀ ਕਰੇ ।
   'ਪ੍ਰਭ' ਭਰਥ ਖੰਡ ਕਲ ਘੋਰ ਜੀਵ ਕੈਸੇ ਤਰੇ ? ॥
2. ਤੀਜਾ ਪੁਛੇ ਗੌਸ ਦੀਨ ਕਰਕੇ ਬਹੁਤ ਕਰਾਰ ।
   ਅਗੇ ਰਸੂਲ ਖੁਦਾਇ ਦਾ ਅਗੇ ਚਾਰੇ ਯਾਰ ।
   ਤੁਧ ਜਾਤਾ ਹੈ ਔਰ ਕਛੂ ਸੋ ਭੀ ਆਖ ਬੀਚਾਰ ।
   ਆਗੇ ਹਿੰਦੂ ਜਹਾਨ ਵਿਚ ਹੁਣ ਆਏ ਮੁਸਲਮਾਨ ।
   ਦੁਹਾਂ ਵਿਚੋਂ ਹੱਦ ਤੂੰ ਤਿਸ ਕੋ ਕਹੇ ਸੈਤਾਨ ।
   ਦਿਤਾ ਬਹਿਸਤੋ ਡਾਰ ਕੇ ਥੀਆ ਨਾਉ ਇਬਲੀਸ ।
   ਲਿਖਿਆ ਵਿਚ ਕੁਰਾਨ ਦੇ ਆਖੀ ਨਬੀ ਹਦੀਸ ॥

### ਸਾਰੰਸ਼

ਕਵੀ ਸਰੂਪ ਦਾਸ ਭੱਲਾ ਨੇ ਬੇਸ਼ਕ ਭਾਵਾਂ ਨੂੰ ਪ੍ਰਥਮ ਸਥਾਨ ਦਿੱਤਾ ਹੈ ਫਿਰ ਵੀ ਉਹ ਭਾਵਾਂ ਨੂੰ ਹੋਰ ਸੁੰਦਰ ਬਣਾਉਣ ਅਤੇ ਸ਼ਕਤੀ ਪ੍ਰਦਾਨ ਕਰਨ ਲਈ ਅਲੰਕਾਰਾਂ ਦੀ ਵਰਤੋਂ ਕਰਦਾ ਹੈ । ਇਸ ਪਰਿਪੇਖ ਵਿਚ ਉਸ ਦੀ ਸਥਿਤੀ ਅਲੰਕਾਰ ਸ਼ਾਸਤਰੀਆਂ ਵਾਲੀ ਪ੍ਰਤੀਤ ਹੁੰਦੀ ਹੈ ਕਿਉਂਕਿ ਉਸਨੂੰ ਅਲੰਕਾਰਾਂ ਦੀ ਪੂਰੀ ਜਾਣਕਾਰੀ ਅਤੇ ਉਨ੍ਹਾਂ ਦੀ ਢੁਕਵੀਂ ਵਰਤੋਂ ਬਾਰੇ ਗਿਆਨ ਹੈ ।

### ਬਿੰਬਾਵਲੀ

ਕਾਵਿ ਦੀ ਸੰਰਚਨਾਤਮਕ ਰੂਪ ਰੇਖਾ ਵਿਚ ਬਿੰਬਾਵਲੀ ਦਾ ਮਹੱਤਵਸ਼ੀਲ ਸਥਾਨ ਹੈ । ਇਹ ਅਸਲ ਵਿਚ ਪੇਸ਼ਕਾਰੀ ਜੁਗਤਾਂ ਵਿਚੋਂ ਹੀ ਇਕ ਜੁਗਤ ਹੈ । ਵਾਸਤਵ

ਵਿਚ ਇਹ ਕਿਸੇ ਵਸਤੂ/ਘਟਨਾ/ਦ੍ਰਿਸ਼ ਦੀ ਪੂਰਨ ਭਾਤੀ ਈਮਾਨਦਾਰੀ ਨਾਲ ਕੀਤੀ ਗਈ ਪੁਨਰ ਸਿਰਜਣਾ ਦਾ ਹੀ ਦੂਜਾ ਨਾਂ ਹਨ ।

ਆਸਟਨ ਵਾਰਨ ਅਨੁਸਾਰ ਬਿੰਬ ਤੋਂ ਭਾਵ ਭੂਤ ਕਾਲੀਨ ਅਨੁਭਵਾਂ/ਤਜਰਬਿਆਂ ਨੂੰ ਮੁੜ ਸਿਰਜਣਾ ਹੈ । ਇੰਜ ਮੂਰਤੀਕਰਣ ਦੀ ਇਕ ਅਜਿਹੀ ਵਿਧਾ ਹੈ ਜਿਸ ਦੁਆਰਾ ਮਾਨਸਿਕ ਅਥਵਾ ਭੌਤਿਕ ਵਸਤੂ ਦਾ ਚਿਤਰ ਪ੍ਰਸਤੁਤ ਕੀਤਾ ਜਾਂਦਾ ਹੈ ਜਿਸ ਦਾ ਸੰਬੰਧ ਬਾਹਿਰੀ ਗਿਆਨ ਇੰਦਰੀਆਂ ਨਾਲ ਹੁੰਦਾ ਹੈ । ਇਨ੍ਹਾਂ ਕਾਵਿ ਬਿੰਬਾਂ ਦਾ ਪ੍ਰਯੋਗ ਕਵੀ ਵਸਤੂਗਤ ਅਤੇ ਕਲਾਗਤ ਦੋਹਾਂ ਰੂਪਾਂ ਦੇ ਸੰਦਰਭ ਵਿਚ ਕਰਦਾ ਹੈ ।

ਸਿੱਧ ਹਸਤ ਕਵੀ ਪ੍ਰਕ੍ਰਿਤੀ, ਜੀਵਨ, ਕਲਾ, ਵਿਗਿਆਨ, ਸ਼ਿਲਪ ਆਦਿ ਖੇਤਰਾਂ ਵਿਚੋਂ ਇਸ ਤਰ੍ਹਾਂ ਦੀ ਸਾਮਗ੍ਰੀ ਪ੍ਰਾਪਤ ਕਰਦਾ ਹੈ ਜਿਹੜੀ ਉਸਦੇ ਵਰਣਨ ਗੋਚਰੇ ਯੁਗ-ਬੋਧ ਦੀ ਯਥਾਰਥ ਤਸਵੀਰ ਪ੍ਰਸਤੁਤ ਕਰ ਸਕੇ ਕਿਉਂਕਿ ਕੋਈ ਕਵੀ ਆਪਣੇ ਆਲੇ ਦੁਆਲੇ ਤੋਂ ਅਭਿਜ/ਬੇਨਿਆਜ਼ ਨਹੀਂ ਰਹਿ ਸਕਦਾ । ਉਸਦੀਆਂ ਸਮਕਾਲੀਨ ਪਰਿਸਥਿਤੀਆਂ ਉਸਦੀ ਕਲਾਤਮਕ ਪ੍ਰਤਿਭਾ ਨੂੰ ਟੁੰਭ ਕੇ ਜਗਾਉਂਦੀਆਂ ਰਹਿੰਦੀਆਂ ਹਨ । ਇਸਦੇ ਫਲ ਸਰੂਪ ਉਸਦੀ ਕਲਾ ਵਿਚ ਅਜਿਹੇ ਵਿਵਿਧ ਬਿੰਬ ਬਣਦੇ ਰਹਿੰਦੇ ਹਨ ।

ਬਿੰਬਾਂ ਨੂੰ ਪ੍ਰਭਾਵ ਦੀ ਦ੍ਰਿਸ਼ਟੀ ਤੋਂ ਪੰਜ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :-

1. ਸ਼ਬਦ ਬਿੰਬ
2. ਸਪਰਸ਼ ਬਿੰਬ
3. ਰੂਪ ਬਿੰਬ
4. ਰਸ ਬਿੰਬ ਅਤੇ
5. ਗੰਧ ਬਿੰਬ

ਕਾਵਿ ਵਿਚ ਕਵੀ ਕਿਸੇ ਅਜਿਹੇ ਚਰਿਤਰ ਦੀ ਸਿਰਜਣਾ ਕਰਦਾ ਹੈ ਜਿਸਨੂੰ ਇਨ੍ਹਾਂ ਪੰਜ ਵਿਸ਼ਿਆਂ ਦੇ ਅੰਤਰਗਤ ਕਿਸੇ ਇਕ ਨਾਲ ਸੰਬੰਧਤ ਮੰਨ ਕੇ ਪਾਠਕ/ਸਰੋਤਾ ਰਸ ਮਾਣਦਾ ਹੈ । ਇਹ ਮਾਣਨ ਜਾਂ ਰਸਾਸਵਾਦਨ ਕਰਨ ਦੀ ਪ੍ਰਕ੍ਰਿਆ ਬਿੰਬ ਨਾਲ ਸਪਸ਼ਟ ਰੂਪ ਵਿਚ ਉਘੜਦੀ ਜਾਂ ਨਿਖਰਦੀ ਹੈ । ਇਹ ਕਾਵਿਕ ਵਾਤਾਵਰਣ ਨੂੰ ਵਧੀਕ ਭਾਵਾਤਮਕ ਬਣਾਉਣ ਵਿਚ ਸਹਾਇਤਾ ਵੀ ਕਰਦੀ ਹੈ । ਇਸ ਲਈ ਸਮਾਜ, ਯੁਗ ਅਤੇ ਹੋਰ ਅਨੁਭਵ ਗੋਚਰੇ ਰਹੱਸਾਂ ਦਾ ਪ੍ਰਗਟੀਕਰਣ ਅਤੇ ਸਪਸ਼ਟੀਕਰਣ ਸੰਭਵ ਹੁੰਦਾ ਹੈ ।

ਬਹੁਤ ਸਾਰੇ ਕਵੀ ਅਤੇ ਸਾਹਿਤਕਾਰ ਆਪਣੀ ਸੰਪੂਰਣ ਕ੍ਰਿਤੀ ਵਿਚ ਆਦਿ ਤੋਂ ਅੰਤ ਤਕ ਇਕ ਹੀ ਬਿੰਬ ਨਿਭਾ ਸਕਦੇ ਹਨ ਜਿਵੇਂ ਹਥਲੀ ਪੁਸਤਕ 'ਗੁਰੂ ਨਾਨਕ ਮਹਿਮਾ' ਵਿਚ ਗੁਰੂ ਨਾਨਕ ਦੇਵ ਜੀ ਦੀ ਬਹੁ ਗੁਣ ਸੰਪੰਨ ਸ਼ਖਸੀਅਤ ਸਾਰੀ ਪੁਸਤਕ ਵਿਚ ਬੋਹੜ ਦੇ ਰੁਖ ਵਾਂਗ ਛਾਈ ਹੋਈ ਹੈ ਅਤੇ ਬਾਕੀ ਦੇ ਸਾਰੇ ਪਾਤਰ ਬੌਣੇ ਬੂਟਿਆਂ ਵਾਂਗ ਉਸ ਬੋਹੜ ਦੇ ਹੇਠਾਂ ਹੀ ਵਧਦੇ, ਫਲਦੇ ਫੁਲਦੇ ਵਿਖਾਈ ਦਿੰਦੇ ਹਨ ।

ਇਸੇ ਤਰ੍ਹਾਂ ਬਿੰਬਾਂ ਦੀਆਂ ਕੁਝ ਹੋਰ ਝਲਕੀਆਂ ਵੀ ਵਿਦਮਾਨ ਹਨ, ਵੇਖੋ :-

1. ਕਰ ਰੀਤ ਦਾਨ ਦੀਨਾ । ਪੁਨਿ ਦਿਆਲ ਮਜਨ ਕੀਨਾ ।
ਸਿਰ ਪਾਗ ਬਸਤ੍ਰ ਧਾਰਾ । ਭੂਖਨ ਸਭ ਪਹਿਰਾਇਆ ॥
ਕਰਤਾਰ ਮੁਕਟ ਧਾਰਾ । ਤਿਲਕ ਉਨਮਨੀ ਸੁਧਾਰਾ ।
ਜਸ ਰਾਮ ਕੁੰਕਮ ਘਸਿ, ਰਾਮ ਰੰਗਿ ਬਨਾਇਆ ॥
ਛਿਟਕਾ ਸਰਬ ਬਸਤ੍ਰ । ਕਰ ਗਿਆਨ ਖੜਗ ਸਸਤ੍ਰ ।
ਸੇਹਰਾ ਸਹੰਸੁ ਨਾਮ, ਪ੍ਰਭ ਮੁਕਟ ਸੋ ਲਗਾਇਆ ॥
ਗੁਰ ਬ੍ਰਹਮ ਆਨੰਦ ਰਾਜੇ । ਸੁੰਦਰ ਸਰੂਪ ਛਾਜੇ ।
ਮੁਖ ਕਮਲ ਕਮਲ ਨੈਨੰ, ਬਲਿਹਾਰ ਦਰਸ ਪਾਇਆ ॥

2. ਸਦਾ ਮਗਨ ਰਹੇ ਹਰਿ ਰੰਗ ਦਿਆਲ । ਏਕ ਰੰਗ ਸਦਾ ਖੁਸ਼ਹਾਲ ।
ਕਾਹੂ ਸੇ ਕਛੂ ਸੁਨੇ ਨ ਕਹੇ । ਮਾਤਾ ਜੀ ਦੇਖਿ ਚਿੰਤਾ ਮੇ ਰਹੇ ॥
ਤਬ ਕਰ ਬੀਚਾਰ ਜੁਗਤ ਠਹਰਾਈ, ਬ੍ਰਹਮਨ ਪੰਡਿਤ ਕੋ ਲੈ ਆਈ ।
ਮਮ ਸੁਤ ਸੇ ਹਰਿ ਚਰਚਾ ਕਰੇ । ਸੁਤ ਹੋਇ ਪ੍ਰਸੰਨ ਮੁਖ ਬਾਤਾਂ ਕਰੇ ॥

3. ਲਗੀ ਲਗਨ ਮਾਤੇ ਸਦਾ ਰਹੇ । ਕਾਹੂ ਕੀ ਕਛੁ ਸੁਨੈ ਨ ਕਹੈ ॥
ਅਸਨ ਬਸਨ ਕੀ ਸੁਧ ਨਹੀਂ ਕਰੈਂ । ਖਾਨ ਪਾਨ ਪਰ ਚਿਤ ਨਹੀਂ ਧਰੈਂ ॥
ਜੋ ਕਰੈਂ ਸੌਨ ਕਰਵਟ ਨਹੀਂ ਫੇਰੇ । ਖੋਲੈਂ ਨੈਨ ਕਾਹੂ ਨਹੀਂ ਹੇਰੇਂ ।
ਦੇਖ ਅਵਸਥਾ ਸਭ ਬਿਸਮਾਦ । "ਹੇ ਕਾਲੂ । ਸੁਤ ਲਗੀ ਉਪਾਧ ॥

4. ਚਲੇ ਦਿਆਲ ਮਗਨ ਇਕ ਰੰਗ । ਮਰਦਾਨਾ ਸੋਹਤ ਸਦ ਸੰਗ ।
ਤੀਰਥ ਤਟ ਇਕ ਬੈਸਨੋ ਦੇਖਾ । ਧਰ ਪ੍ਰਿਤਮਾ ਅਗ੍ਰ ਕੀਏ ਧਿਆਨ ਬਿਸੇਖਾ ॥
ਤਿਸ ਦੇਖ ਦਿਆਲ ਸਤਿਗੁਰ ਭਏ ਠਾਢੇ । ਤਬ ਲਗ ਬੈਸਨੋ ਧਿਆਨ ਸੇ ਜਾਗੇ।
ਬਿਗਸੇ ਦਿਆਲ ਪ੍ਰਸ਼ਨ ਤਹ ਕੀਨਾ। "ਇਹ ਕ੍ਰਿਆ ਧਿਆਨ ਗੁਰ ਤੇ ਤੁਮ ਚੀਨਾ ॥

5. ਪਟਨੇ ਮੇ ਸੇਖ ਇਬਰਾਹੀਮ ਰਹੇ । ਸਾਹਿਬ ਸਜਦਾ ਸਭ ਕੋ ਕਹੇ ।
ਬੇ ਰਿਆਇ ਕਰੇ ਜੁਹਦ ਇਬਾਦਤ ਤਾਲਬ ਰਬ ਫਰਕ ਸੋਂ ਸਾਬਤ ॥
ਪਟਨੇ ਸੇ ਤੀਨ ਕੋਸ ਇਕ ਜੰਗਲ । ਠੌਰ ਇਕਾਂਤ ਹਰਿਆ ਮਨ ਮੰਗਲ ॥
ਨਾਮ ਕਮਾਲ ਸੇਖ ਕਾ ਖਾਦਿਮ । ਤਹਾ ਲਕੜੀ ਲੈਨ ਆਵੇ ਭਲ ਆਦਮ ॥

**ਸਾਰੰਸ਼**

ਬਾਬਾ ਸਰੂਪ ਦਾਸ ਭੱਲਾ ਦੀ ਰਚਨਾ 'ਗੁਰੂ ਨਾਨਕ' ਮਹਿਮਾ ਵਿਚ ਕਈ ਘਟਨਾਵਾਂ ਦ੍ਰਿਸ਼ਾਂ ਅਤੇ ਵਸਤੂਆਂ ਨੂੰ ਸਜੀਵ ਬਿੰਬਾਂ ਦੇ ਰੂਪ ਵਿਚ ਢਾਲਿਆ ਹੈ । ਇਹ ਉਨ੍ਹਾਂ ਦੀ ਕਵਿਤਾ ਦੀ ਇਸ ਪੱਖ ਤੋਂ ਇਕ ਵੱਡੀ ਵਿਸ਼ੇਸ਼ਤਾ ਆਖੀ ਜਾ ਸਕਦੀ ਹੈ ।

## ਕਾਵਿ-ਰੂਪ

'ਗੁਰੂ ਨਾਨਕ ਮਹਿਮਾ' ਅਰਥਾਤ 'ਮਹਿਮਾ ਪ੍ਰਕਾਸ਼' (ਭਾਗ ਪਹਿਲਾ) ਇਕ ਅਜਿਹਾ ਗ੍ਰੰਥ ਹੈ ਜਿਸ ਵਿਚ ਕਾਵਿ ਅਤੇ ਵਾਰਤਕ ਅਥਵਾ ਗਦ ਅਰ ਪਦ ਦਾ ਸੁੰਦਰ ਸੁਮੇਲ ਪ੍ਰਸਤੁਤ ਕੀਤਾ ਗਿਆ ਹੈ । ਪੰਜਾਬੀ ਸਾਹਿਤ ਜਾਂ ਪੰਜਾਬ ਵਿਚ ਰਚੇ ਗਏ ਪੰਜਾਬੀ ਅਤੇ ਹਿੰਦੀ ਦੇ ਗ੍ਰੰਥਾਂ ਵਿਚ ਇਸ ਪ੍ਰਕਾਰ ਦੇ ਗ੍ਰੰਥਾਂ ਦਾ ਲਗਭਗ ਅਭਾਵ ਹੀ ਹੈ । ਇਸ ਲਈ ਇਸ ਖਿਤੇ ਦੇ ਸਾਹਿਤ ਵਿਚ ਇਹ ਇਕ ਨਵੀਨ ਅਰ ਮਹਤਵਪੂਰਣ ਪ੍ਰਾਪਤੀ ਹੈ। ਸੰਸਕ੍ਰਿਤ ਵਾਲੇ ਅਜਿਹੇ ਸਾਹਿਤ ਰੂਪ ਨੂੰ 'ਚੰਪੂ' ਆਖਦੇ ਹਨ ।

ਵਿਚਾਰਾਧੀਨ ਗ੍ਰੰਥਾਂ ਵਿਚ ਵਿਚਾਰ ਵਿਅਕਤ ਕਰਨ ਦਾ ਪ੍ਰਧਾਨ ਰੂਪ ਤਾਂ ਕਾਵਿ ਹੀ ਹੈ ਪਰ ਫਿਰ ਉਸ ਕਾਵਿ-ਅਭਿਵਿਅਕਤੀ ਦੀ ਵਾਰਤਕ ਵਿਆਖਿਆ ਹੈ । ਇਨ੍ਹਾਂ ਦੋਹਾਂ ਦੀ ਭਾਸ਼ਾ ਬ੍ਰਜ/ਹਿੰਦੀ ਹੈ ।

ਬੇਸ਼ਕ ਕਵੀ/ਸਾਹਿਤਕਾਰ ਖ਼ੁਦ ਕਹਾਣੀ ਸੁਣਾ ਰਿਹਾ ਹੈ, ਬਾਬੇ ਦੀ ਕਹਾਣੀ, ਜਿਸ ਕਹਾਣੀ ਤੋਂ ਅਸੀਂ ਕੁਝ ਗ੍ਰਹਿਣ ਕਰਨਾ ਹੈ, ਜੀਵਨ ਜਿਊਣ ਦੀ ਇਕ ਆਦਰਸ਼ ਜਾਂਚ । ਫਿਰ ਉਸ ਜੀਵਨ ਜਾਂਚ ਦੀ ਪੇਸ਼ਕਾਰੀ ਵਿਚ ਰੰਗ ਭਰਦਾ ਹੈ - ਗੁਰਬਾਣੀ ਦੀਆਂ ਪੰਗਤੀਆਂ/ਸ਼ਬਦਾਂ/ਸ਼ਲੋਕਾਂ ਅਤੇ ਪਦਿਆਂ ਦਾ । ਇਹ ਉਸਦੀ ਕ੍ਰਿਤੀ ਦੀ ਸ਼ਕਤੀ ਨੂੰ ਸਗੋਂ ਹੋਰ ਵਧਾਉਂਦਾ ਹੈ ।

ਸਾਰਾ ਵਿਵਰਣ ਇਕ ਪ੍ਰਬੰਧ ਵਿਚ ਬੰਨ੍ਹਿਆ ਗਿਆ ਹੈ । ਇਹ ਗ੍ਰੰਥ ਗੁਰੂ ਨਾਨਕ ਦੇਵ ਜੀ ਦੇ ਜੀਵਨ ਵ੍ਰਿਤ ਨੂੰ ਆਧਾਰ ਬਣਾ ਕੇ ਸਿਰਜਿਆ ਗਿਆ ਇਕ ਪ੍ਰਬੰਧ ਕਾਵਿ ਹੈ । ਇਸ ਤੋਂ ਪਹਿਲਾਂ ਲਿਖੀਆਂ ਗਈਆਂ ਜਨਮਸਾਖੀਆਂ (ਵਾਰਤਕ) ਅਤੇ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਤੇ ਆਧਾਰਤ ਕਾਵਿ ਕ੍ਰਿਤੀਆਂ ਵਿਚ ਜਿਨ੍ਹਾਂ ਪ੍ਰਸੰਗਾਂ ਦਾ ਵਿਵਰਣ ਪ੍ਰਸਤੁਤ ਕੀਤਾ ਗਿਆ ਹੈ ਉਸਨੂੰ ਇਥੇ ਵੀ ਵਿਸਤ੍ਰਿਤ ਰੂਪ ਵਿਚ ਪੇਸ਼ ਕੀਤਾ ਗਿਆ ਹੈ । ਗ੍ਰੰਥ ਦੀ ਪ੍ਰਿਸ਼ਠਭੂਮੀ ਵਿਚ ਉਨ੍ਹਾਂ ਪਰਿਸਥਿਤੀਆਂ ਦਾ ਵਿਵਰਣ ਪ੍ਰਸਤੁਤ ਕੀਤਾ ਗਿਆ ਹੈ ਜਿਨ੍ਹਾਂ ਦੇ ਅੰਤਰਗਤ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪੂਰਵ ਹਾਲਾਤ ਦਾ ਬਿਆਨ ਹੈ ਜਿਨ੍ਹਾਂ ਵਿਚ ਗੁਰੂ ਜੀ ਨੇ ਅਸੀਮ ਤਪ ਸਾਧਨਾ ਕਰਕੇ ਅਤੇ ਫਿਰ ਅਕਾਲ ਪੁਰਖ ਨੇ ਆਪ ਨੂੰ ਜਲਦੀ ਪ੍ਰਿਥਵੀ ਨੂੰ ਠੰਢਕ ਪਹੁੰਚਾਉਣ ਲਈ, ਭਟਕੇ ਹੋਏ ਲੋਕਾਂ ਨੂੰ ਆਦਰਸ਼ ਜੀਵਨ ਜਾਚ ਦਸਣ ਲਈ ਅਤੇ ਇਕ ਨਵੀਨ ਪੰਥ ਚਲਾਉਣ ਹਿਤ ਮਾਤ ਲੋਕ ਤੇ ਭੇਜਿਆ ਹੈ ।

ਇਸ ਪ੍ਰਿਸ਼ਠਭੂਮੀ ਤੋਂ ਉਪਰੰਤ ਗੁਰੂ ਨਾਨਕ ਦੇਵ ਜੀ ਦਾ ਅਵਤਰਣ ਪੰਜਾਬ ਪ੍ਰਦੇਸ਼ ਦੇ ਇਕ ਛੋਟੇ ਜਿਹੇ ਪਰ ਮਹਤਵਪੂਰਨ ਨਗਰ 'ਰਾਇ ਭੋਇ ਦੀ ਤਲਵੰਡੀ' ਵਿਖੇ ਹੋਇਆ ਜਿਸਨੂੰ ਬਾਅਦ ਵਿਚ 'ਨਨਕਾਣਾ ਸਾਹਿਬ' ਅਖਵਾਉਣ ਦਾ ਸਨਮਾਨ ਮਿਲਿਆ।

ਇਸ ਗ੍ਰੰਥ ਦੀ ਪ੍ਰਮੁਖ ਕਥਾ ਗੁਰੂ ਨਾਨਕ ਦੇਵ ਜੀ ਦੀ ਹੈ ਪਰ ਇਸ ਵਿਚ ਉਹ ਸਾਰੇ ਪ੍ਰਸੰਗਾਂ ਦਾ ਵਿਵਰਣ ਹੈ ਜਿਸ ਵਿਚ ਗੁਰੂ ਨਾਨਕ ਦੇਵ ਜੀ ਹੋਰ ਮਹਤਵਪੂਰਣ

ਵਿਅਕਤੀਆਂ/ਸ਼ਖਸੀਅਤਾਂ ਨਾਲ ਮੇਲ ਹੁੰਦਾ ਹੈ। ਕਈ ਵਾਰੀ ਕਥਾਕਾਰ ਉਨ੍ਹਾਂ ਦਾ ਮੇਲ ਬੀਤੇ ਹੋਏ ਮਹਾਪੁਰਖਾਂ ਨਾਲ ਵੀ ਕਰਾਉਂਦਾ ਹੈ। ਇਹ ਯਥਾਰਥ ਨਹੀਂ ਕੁਝ ਅਲੌਕਾਰੀ ਗੱਲਾਂ ਹਨ ਜਿਹੜੀਆਂ ਇਸ ਗੱਲ ਦੀ ਤਸਦੀਕ ਕਰਦੀਆਂ ਹਨ ਕਿ ਇਸ ਗ੍ਰੰਥ ਵਿਚ ਕਾਲਪਨਿਕ ਤੱਥਾਂ ਦਾ ਸਮਾਵੇਸ਼ ਵੀ ਹੈ। ਇਸ ਲਈ ਇਹ ਇਤਿਹਾਸ ਅਤੇ ਸਾਹਿਤ ਦਾ ਸੰਗਮ ਜਿਹਾ ਪ੍ਰਤੀਤ ਹੋਣ ਲੱਗ ਪੈਂਦਾ ਹੈ। ਖ਼ੈਰ ਕਥਾਕਾਰ ਨੇ ਇਨ੍ਹਾਂ ਸਾਰੇ ਭਾਗਾਂ/ਉਪ ਭਾਗਾਂ ਨੂੰ ਇਸ ਸੁਯੋਜਨਾ ਨਾਲ ਇਕੱਤਰ ਕੀਤਾ ਹੈ ਕਿ ਕੁਝ ਵੀ ਫਾਲਤੂ ਜਾਂ ਅਸੰਗਤ ਪ੍ਰਤੀਤ ਨਹੀਂ ਹੁੰਦਾ।

ਵਿਚਾਰਾਧੀਨ ਗ੍ਰੰਥ ਵਿਚ ਗੁਰੂ ਸਾਹਿਬ ਦੀ ਜ਼ਿੰਦਗੀ ਦਾ ਉਹ ਪਖ ਵਿਸ਼ੇਸ਼ ਤੌਰ ਤੇ ਉਲੇਖਨੀਯ ਹੈ ਜਿਹੜਾ ਉਨ੍ਹਾਂ ਦੀਆਂ ਇਕ ਸੁਯੋਗ ਮਾਰਗ ਪ੍ਰਸਤੁਤ ਕਰਨ ਨਾਲ ਸੰਬੰਧਤ ਹਨ। ਇਸੇ ਦੇ ਅਧੀਨ ਉਹ ਹਰ ਗ਼ਲਤ ਰੀਤ/ਢੰਗ ਦੀ ਨਿਖੇਧੀ ਕਰਦੇ ਹਨ ਅਤੇ ਖੰਡਨ ਮੰਡਨ ਅਰ ਨਾਟਕੀ ਅੰਦਾਜ਼ ਵਿਚ ਅਸਲੀ ਰਾਹ ਦਰਸਾਉਂਦੇ ਹਨ। ਇੰਜ ਉਹ ਕੂੜ/ਪਾਖੰਡ ਆਦਿ ਨੂੰ ਪਛਾੜ ਕੇ ਸਚ/ਸਤਿ ਨੂੰ ਉਭਾਰਦੇ ਹਨ।

ਇਸ ਗ੍ਰੰਥ ਵਿਚ ਵਾਰਤਕ ਵੀ ਹੈ। ਵਾਰਤਕ ਦਾ ਪ੍ਰਯੋਗ ਕਾਵਿ ਦੀ ਵਿਆਖਿਆ ਕਰਨ, ਗੁਰਬਾਣੀ ਦੇ ਡੂੰਘੇ ਭਾਵਾਂ ਨੂੰ ਸਮਝਾਉਣ ਅਤੇ ਕਿਸੇ ਧਰਮ/ਮਤ ਦੇ ਨਿਯਮਾਂ ਨੂੰ ਸਮਝਣ ਸਮਝਾਉਣ ਲਈ ਪ੍ਰਯੋਗ ਕੀਤਾ ਗਿਆ ਹੈ। ਵਾਰਤਕ ਦੀ ਇਸ ਤਰ੍ਹਾਂ ਕੀਤੀ ਗਈ ਵਰਤੋਂ 'ਸਿਖਾਂ ਦੀ ਭਗਤਮਾਲਾ' ਵਿਚ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਇਸ ਵਾਰਤਕ ਦੇ ਵਾਕ ਛੋਟੇ, ਪੈਰਾਖੰਡ ਦੀ ਅਣਹੋਂਦ, ਦਲੀਲ ਦੀ ਥਾਂ ਵਲਵਲਾ ਪ੍ਰਧਾਨ ਆਦਿ ਲਛਣ ਹਨ।

### ਸਾਰੰਸ਼

ਇੰਜ ਅਸੀਂ ਆਖ ਸਕਦੇ ਹਾਂ ਕਿ ਵਿਚਾਰਾਧੀਨ ਗ੍ਰੰਥ 'ਗੁਰੂ ਨਾਨਕ ਮਹਿਮਾ' ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿਤ ਨੂੰ ਪ੍ਰਸਤੁਤ ਕਰਨ ਵਾਲਾਸਾਹਿਤਕ/ਇਤਿਹਾਸਿਕ ਗੁਣ ਸੰਪੰਨ ਇਕ ਸੁੰਦਰ ਪ੍ਰਬੰਧ ਕਾਵਿ ਹੈ।

### ਛੰਦ ਵਿਧਾਨ

'ਗੁਰੂ ਨਾਨਕ ਮਹਿਮਾ' ਵਿਵਿਧ ਅਤੇ ਵਿਭਿੰਨ ਛੰਦਾਂ ਦਾ ਇਕ ਸੁੰਦਰ ਗੁਲਦਸਤਾ ਹੈ। ਇਸਦੇ ਮਹਾਕਾਵਿ-ਪਰੰਪਰਾ ਦਾ ਗ੍ਰੰਥ ਹੋਣ ਦੀ ਇਹ ਇਕ ਵਡੀ ਵਿਸ਼ੇਸ਼ਤਾ ਅਤੇ ਨਿਸ਼ਾਨੀ ਹੈ। ਇਸ ਦੀ ਪ੍ਰਧਾਨ ਛੰਦ-ਪਧਤੀ ਦੋਹਾ ਚੌਪਈ ਦੀ ਹੈ। ਬੇਸ਼ਕ ਹੋਰ ਛੰਦਾਂ ਦਾ ਪ੍ਰਯੋਗ ਵੀ ਹੋਇਆ ਹੈ। ਜਿਵੇਂ ਅੜਿਲ, ਅਕਰਾ, ਮਕਰਾ, ਤੋਮਰ, ਤ੍ਰਿਭੰਗੀ, ਸੋਰਠਾ, ਬੈਂਤ, ਸਲੋਕ, ਰਸਾਵਲ, ਤੋਟਕ ਆਦਿ। ਸਿੱਖ ਧਰਮ, ਇਤਿਹਾਸ ਅਤੇ ਸਭਿਆਚਾਰ ਨਾਲ ਸੰਬੰਧਤ ਗ੍ਰੰਥਾਂ ਵਿਚ ਆਮ ਤੌਰ ਤੇ ਇਹ ਛੰਦ-ਪਧਤੀ ਪ੍ਰਯੋਗ ਹੁੰਦੀ ਤੁਰੀ ਆ ਰਹੀ ਹੈ। 'ਗੁਰੂ ਨਾਨਕ ਮਹਿਮਾ' ਵਿਚ ਪ੍ਰਯੁਕਤ ਛੰਦ ਪ੍ਰਯੋਗ ਦਾ ਅਨੁਮਾਨ ਲਗਾਉਣ ਲਈ ਕੁਝ ਮਿਸਾਲਾਂ ਹੇਠਾਂ ਪ੍ਰਸਤੁਤ ਕੀਤੀਆਂ ਜਾਂਦੀਆਂ ਹਨ:-

## ਦੋਹਾ

ਦੋਹਾ (ਦੋਹਰਾ) ਇਕ ਮਾਤ੍ਰਿਕ ਛੰਦ ਹੈ ਜਿਸ ਦੀਆਂ ਦੋ ਤੁਕਾਂ (ਚਰਣ) ਹੁੰਦੇ ਹਨ, ਪ੍ਰਤਿਚਰਣ 24 ਮਾਤ੍ਰਾਂ, ਪਹਿਲਾ ਵਿਸ਼੍ਰਾਮ 13 ਪੁਰ, ਦੂਜਾ 11 ਪੁਰ ਅੰਤ ਗੁਰੂ ਲਘੂ। ਇਸ ਤੋਂ ਇਲਾਵਾ ਵਿਦਵਾਨਾਂ ਨੇ ਇਹ ਵੀ ਨਿਯਮ ਥਾਪਿਆ ਹੈ ਕਿ ਦੋਹੇ ਦੇ ਆਦਿ ਜਗਣਰੂਪ ਇਕ ਪਦ ਨਾ ਆਵੇ । ਦੋਹੇ ਦੀ ਚਾਲ ਤਦ ਸੁੰਦਰ ਰਹਿੰਦੀ ਹੈ ਜੇ ਆਦਿ ਦੋ ਡਗਣ ਅਥਵਾ ਢਗਣ ਰਖੀਏ, ਅਰਥਾਤ ਚੌਕਲ ਨਾਲ ਚੌਕਲ ਅਤੇ ਤ੍ਰਿਕਲ ਨਾਲ ਤ੍ਰਿਕਲ ਦਾ ਸੰਜੋਗ ਰਖੀਏ । ਦੋ ਮਾਤ੍ਰਿਕ ਗੁਣਾਂ ਦੇ ਸੰਜੋਗ ਕਰਕੇ ਹੀ ਇਸਦਾ ਨਾਮ ਦੋਹਾ (ਦੋਹਰਾ) ਹੈ । ਵਿਚਾਰਾਧੀਨ ਪੁਸਤਕ ਵਿਚੋਂ ਕੁਝ ਮਿਸਾਲਾਂ ਪੇਸ਼ ਹਨ :-

1. ਸਤਿਗੁਰ ਪ੍ਰਕਾਸ਼ ਸਾਖੀ ਜਨਮ, ਜਗੁ ਗਾਵਤ ਨਿਤ ਨੀਤ ।
   ਮਹਿਮਾ ਪ੍ਰਕਾਸ਼ ਤਿਹ ਨਾਮ ਧਰਿ, ਲਿਖ ਪੋਥੀ ਕੀਨੀ ਮੀਤ ॥
   ਨਮੋ ਨਮੋ ਪਰਮਾਤਮਾਂ, ਸਤਿਗੁਰ ਕ੍ਰਿਪਾ ਨਿਧਾਨ ।
   ਆਪ ਦੰਡਨ ਭਗਤ, ਬੰਦਨ ਜਗਤ ਮਹਾਨ ॥
2. ਚਲੇ ਦੇਸ ਪੰਚਾਲ ਮੋ, ਦੇਵ ਰਿਖ ਦਰਸਨ ਸੰਤ ।
   ਮਾਰਗ ਮੋ ਭਰਥਰ ਮਿਲੇ, ਪੂਛਤ ਗਿਆਨ ਕੋ ਤੰਤ ॥
3. ਭਗਤ ਹੀਨ ਸਭ ਜਗ ਭਇਆ, ਬਢਿਉਪਾਧਿ ਅਧਿਕਾਰ ।
   ਹੇ ਪ੍ਰਭੁ । ਤੁਮਰੀ ਕ੍ਰਿਪਾ ਬਿਨ, ਕਿਮ ਜੀਵਨ ਹੋਇ ਉਧਾਰ ?"

## ਨਿਰਾਜ

ਇਸਦਾ ਨਾਮ ਨਾਗ ਰਾਜ ਪੰਚ ਚਾਮਰ ਅਤੇ ਵਚਿਤ੍ਰਾ ਵੀ ਹੈ । ਇਸਦੇ ਚਾਰ ਚਰਣ ਹੁੰਦੇ ਹਨ । ਪ੍ਰਤੀ ਚਰਣ ਲਘੂ ਗੁਰੂ ਕ੍ਰਮ ਨਾਲ ਸੋਲਾਂ ਅੱਖਰ, ਅੱਠ ਅੱਠ ਅੱਖਰਾਂ ਪੁਰ ਦੋ ਵਿਸ਼ਾਮ ਅਥਵਾ ਪ੍ਰਤੀ ਚਰਣ ਜ, ਰ, ਜ, ਰ, ਜ, ਗ, ਹੁੰਦੇ ਹਨ । ਕੁਝ ਮਿਸਾਲਾਂ ਪੇਸ਼ ਹਨ :-

1. ਅਨ ਭੈ ਸਬਦ ਬਿਚਾਰ ਕੇ ਮੁਖਾਰਬਿੰਦ ਸੋ ਕਹਿਓ ।
   ਸੁਧਾਰ ਧੁਨ ਰਬਾਬ ਕੀ, ਉਚਾਰ ਨਾਦ ਕੇ ਭਇਓ ।
   ਉਦਾਰ ਭਾਗ ਭਰਥਰੀ, ਉਚਾਰ ਸ਼ਬਦ ਕੋ ਸੁਨਾ ।
   ਬਿਚਾਰ ਹੀਏ ਧਾਰ ਕੇ, ਸੁਧਾਰ ਚਿੱਤ ਮੋ ਗੁਨਾਂ" ॥
2. ਸੁਨੰਤ ਸਬਦ ਭਰਥਰੀ, ਬਿਚਾਰ ਹੀਅ ਮੋ ਕਰਾ ।
   ਉਦਾਰ ਭਾਗ ਜਾਨ ਕਰ, ਪਚਾਰ ਬਿੰਦ ਪਰ ਗਿਰਾ ।
   ਮੁਝੇ ਕਹਾ ਮੁਨੀਸ ਈਸ, ਸੰਤ ਤੋਹ ਕੋ ਮਿਲੇ ।
   ਗਿਆਨ ਦਾਨ ਦੇਇ ਤੋਹ ਸਹਜ ਭਾਇ ਖਿਚਰੇ ॥

## ਚੌਪਈ

ਚਤੁਸ਼ਪਦੀ/ਚੌਪਈ ਇਕ ਮਾਤ੍ਰਿਕ ਛੰਦ ਹੈ। ਇਸ ਵਿਚ ਚਾਰ ਚਰਣ ਪ੍ਰਤਿਚਰਣ 15 ਮਾਤ੍ਰਾ, ਪਹਿਲਾ ਵਿਸ਼੍ਰਾਮ ਅੱਠ ਪੁਰ, ਦੂਜਾ ਸੱਤ ਪੁਰ, ਅੰਤ ਗੁਰੂ ਲਘੂ। ਇਸ ਦਾ ਨਾਂ ਜਯਕਰੀ ਵੀ ਹੈ। ਵਿਚਾਰਾਧੀਨ ਗ੍ਰੰਥ ਵਿਚੋਂ ਇਸਦੇ ਕੁਝ ਉਦਾਹਰਣ ਹੇਠਾਂ ਪੇਸ਼ ਹਨ:

1. ਦੌਲਤ ਖ਼ਾਨ ਤਬ ਬਿਨਤੀ ਕੀਨਾ। ਹੇ ਨਾਨਕ ਵਲੀ ! ਸਾਹਿਬ ਪਰਬੀਨਾ।
ਵਡੇ ਭਾਗ ਮੈਂ ਕਦਮਨ ਦੇਖਾ। ਬੀਤੀ ਉਮਰ ਸੁਫਲ ਕਰ ਲੇਖਾ ॥
ਅੰਤ ਸਮੇਂ ਮੋਹਿ ਮਿਲੀ ਨਿਆਮਤ। ਚਲੇ ਸਾਹਿਬ ਮੇਰੀ ਹੈ ਸਾਮਤ।
ਰਹੀ ਥੋਰੀ ਬਹੁਤ ਹੈ ਬੀਤੀ। ਤੁਮ ਰਹਤੇ ਤਬ ਨਿਜਾਤ ਮਤ ਹੋਤੀ।
ਹੋਇ ਖਾਨ ਬਿਆਕਲ ਕਦਮਨ ਪਰ ਪੜਾ। ਨਿਜ ਹਾਥ ਉਠਾਇ ਕੀਆ ਪ੍ਰਭ ਖੜਾ।
ਦੇਖ ਪ੍ਰੇਮ ਭਏ ਸਤਿਗੁਰੂ ਦਿਆਲ। ਦੇ ਬਰ ਬਚਨ ਤਿਸ ਕੀਆ ਨਿਹਾਲ ॥
"ਨਿਭੀ ਖਾਨ ਸੇ ਖੇਪ ਤੁਮਾਰੀ। ਮੌਲਾ ਸੋਂ ਪਈ ਤੁਮਰੀ ਯਾਰੀ।
ਤੂੰ ਤੋਂ ਜਿੰਦ ਪੀਰ ਅਬ ਭਇਆ। ਮਰਨ ਜੀਵਨ ਕਾ ਦੁਖ ਮਿਟ ਗਇਆ ॥
2. ਦੇਖ ਨਾਨਕੀ ਭਈ ਅਨੰਦ। ਤ੍ਰਿਪਤੇ ਚਕੋਰ ਨਿਰਖ ਜਿਉ ਚੰਦ।
ਦੇਖ ਨਾਨਕ ਜੀ ਬਹੁਤ ਉਦਾਸ। ਜੈ ਰਾਮ ਬਹੁਤ ਬਿਧ ਕਰੀ ਸੁਪਾਸ ॥
ਤਬ ਕਹਾ ਦਿਆਲਾ, 'ਮਮਚਿਤ ਉਦਾਸ। ਫ਼ਿਰ ਆਵੇਗਾ ਤੁਮਰੇ ਪਾਸ।
ਕੁਛ ਚਿੰਤਾ ਮਨ ਮੋ ਨਹੀਂ ਕੀਜੈ। ਮਮ ਬਚਨ ਮਾਨ ਸੰਤੋਖ ਕਰੀਜੈ ॥"

## ਸੋਰਠਾ

ਸੋਰਠਾ ਇਕ ਮਾਤ੍ਰਿਕ ਛੰਦ ਹੈ। ਇਸ ਵਿਚ ਦੋ ਚਰਣ ਹੁੰਦੇ ਹਨ ਪ੍ਰਤਿ ਚਰਣ ਦੋ, ਪਾਦ ਪਹਿਲੇ ਪਾਦ ਵਿਚ ਗਿਆਰਾਂ ਮਾਤ੍ਰਾਂ ਅਤੇ ਵਿਸ਼੍ਰਾਮ ਲਘੂ ਅਖਰ ਤੇ, ਦੂਜੇ ਵਿਚ 13 ਮਾਤ੍ਰਾਂ ਅਤੇ ਵਿਸ਼੍ਰਾਮ ਗੁਰੂ ਅਖਰ ਪੁਰ ਇਹ ਛੰਦ ਦੋਹੇ ਦਾ ਉਲਟ ਹੈ, ਮਿਸਾਲਾਂ ਵੇਖੋ :-

1. ਮਹਿਮਾ ਸੰਤ ਅਪਾਰ, ਜਿਮ ਸਾਗਰ ਕੋ ਅੰਤ ਨਹ।
ਕੋਉ ਲਹਿਨ ਸਕੇ ਨ ਪਾਰ, ਘਟਨ ਬਢਨ ਜਾਂਕੇ ਨਹੀਂ।
2. ਗੁਰ ਨਾਨਕ ਮਗਨ ਹਰਿ ਰੰਗ, ਕਾਲੂ ਜੀ ਜਾਨੇ ਨਹੀਂ।
ਸਦਾ ਰਹੇ ਮਨ ਭੰਗ, ਦੇਖ ਅਵਸਤਾ ਪੁਤ੍ਰ ਕੀ ॥
3. ਜਬ ਸੁਨੀ ਖਾਨ ਇਹ ਬਾਤ ਲੀਆ ਬੁਲਾਇ ਜੈ ਰਾਮ ਕੋ।
ਆਇਆ ਕੰਪਤ ਗਾਤ, ਇਹ ਬ੍ਰਿਥਾ ਖਾਨ ਤਾਂ ਸੋ ਕਹੀ ॥
4. ਜੰਗਲ ਮੋ ਗੁਰ ਦਿਆਲ, ਸਹਜ ਸੁਭਾਇ ਰਮਤੇ ਭਏ।
ਆਂਧੀ ਪ੍ਰਬਲ ਬਿਆਰ ਸਨਮੁਖ ਹੀ ਆਵਤ ਭਈ।

5. ਗੋਰਖ ਬਚਨ ਮਨ ਧਾਰ, ਸਗਲ ਸਿਧ ਪ੍ਰਭ ਪੈ ਗਏ ।
ਬੈਠੇ ਸਭਾ ਸੁਧਾਰ, ਕਰ ਜੋਰੇ ਬਿਨਤੀ ਕਰੈ ॥
6. ਸਤਿਗੁਰ ਕ੍ਰਿਪਾ ਨਿਧਾਨ ਅਗਨ ਰਿਖੀ ਆਸ਼੍ਰਮ ਗਏ ।
ਦੇਖ ਦਰਸ ਮਗਨਾਨ ਜਿਮ ਚਾਤ੍ਰਿਕ ਬੂੰਦ ਅਕਾਸ ਜਲ ॥

**ਅੜਿਲ**

ਅੜਿਲ ਵੀ ਇਕ ਮਾਤ੍ਰਿਕ ਛੰਦ ਹੈ । ਇਸ ਦੇ ਚਾਰ ਚਰਣ ਹੁੰਦੇ ਹਨ । ਪ੍ਰਤਿ ਚਰਣ 16 ਮਾਤ੍ਰਾਂ ਅੰਤ ਭਗਣ, ਉਦਾਹਰਣਾਂ ਪੇਸ਼ ਹਨ :

1. ਸੁਧਾ ਸਮਾ ਜਬ ਪਹਰਾਤ ਪਿਛਲੀ ਰਹੇ ।
ਤਬ ਕਰੇ ਨਦੀ ਇਸ਼ਨਾਨ, ਵੇਈਂ ਨਿਕਟੇ ਬਹੇ ।
ਇਕ ਰਹੇ ਟਹਲੂਆ ਸੰਗ, ਬਸਤ੍ਰ ਲੇ ਸਾਥ ਮੇਂ ।
ਪ੍ਰਭ ਜਲ ਮੇਂ ਠਾਢੇ ਰਹੈਂ, ਨਿਕਸੇ ਪ੍ਰਭਾਤ ਕੇ ॥
2. ਲੇ ਸਗਲੀ ਸੰਗਤ ਸੰਗ ਦਿਆਲ ਬਨ ਮੇਂ ਗਏ ।
ਸਭਹਨ ਦੇਖਾ ਚਲਤ ਬਹੁਤ ਪੈਸੇ ਪਏ ।
ਕੇਤੇ ਆ ਬਟੋਰ ਲੀਏ ਬਾਧ ਪੋਟ ਸਿਰ ਪਰ ਧਰੀ ।
ਹੋ ਚਲੇ ਬੰਧ ਲੇ ਪੋਟ ਸਭੀ ਉਸ ਹੀ ਘਰੀ ।
3. ਤਹਾ ਖੈਰ ਬਿਰਛ ਕੇ ਤਲੇ ਦਿਆਲ ਆਸਨ ਦੀਆ ।
ਬਜੇ ਰਬਾਬ ਅਨਾਹਦ ਧੁਨਿ ਕੀਰਤਨ ਭਇਆ ।
ਸੁਣਿਆ ਨਾਥ ਦਿਆਲ ਬਾਲਾ ਜੀ ਆਇਆ ।
ਅਤ ਪ੍ਰਸੰਨ ਭਏ ਸੁਨਤ ਹੀ ਬਹੁਤ ਸੁਖ ਪਾਇਆ ।

**ਮਧੁਭਾਰ**

ਇਸ ਦਾ ਨਾਂ ਛਬਿ ਵੀ ਹੈ । ਇਸ ਵਿਚ ਚਾਰ ਚਰਣ ਹੁੰਦੇ ਹਨ ਅਤੇ ਪ੍ਰਤਿਚਰਣ ਅਠ ਮਾਤ੍ਰਾਵਾਂ, ਚਾਰ ਮਾਤ੍ਰਾਵਾਂ ਪਿਛੋਂ ਜਗਣ 131, ਮਿਸਾਲ ਵਜੋ :-

ਸੁਨ ਬ੍ਰਹਮ ਦੇਵ । ਨਿਜ ਮੋਰ ਭੇਵ ।
ਲੇਵੋ ਅਵਤਾਰ । ਬਧ ਸੰਤ ਧਾਰ ।
ਜਗ ਭਗਤ ਹੀਨ । ਪਾਪਨ ਪ੍ਰਬੀਨ ।
ਦੇ ਭਗਤ ਚਾਰ । ਕਰ ਹੈ ਉਧਾਰ ।

**ਅਕਰਾ**

ਅਕਰਾ ਇਕ ਗਣ ਛੰਦ ਹੈ । ਇਸਦੇ ਹੋਰ ਨਾਂ 'ਅਣਕਾ', 'ਅਨਹਦ', 'ਅਨੁਭਵ', 'ਸਸ਼ਿਵਦਨਾ', 'ਚੰਡਰਸਾ' ਅਤੇ 'ਮਧੁਰਧੁਨਿ' ਵੀ ਹਨ । ਇਸ ਵਿਚ ਚਾਰ ਚਰਣ, ਪ੍ਰਤਿ ਚਰਣ ਨਗਣ, ਯਗਣ, 111, 155 । ਵਿਚਾਰਾਧੀਨ ਗ੍ਰੰਥ ਵਿਚੋਂ ਕੁਝ

ਮਿਸਾਲਾਂ ਪੇਸ਼ ਹਨ :-

ਨਾਰਦ ਬਿਚਾਰ ਕੀਨਾ । ਪੰਚਾਲ ਮੋਗੁ ਲੀਨਾ ।
ਮਨ ਦਰਸ ਨੇਮ ਜਾ ਕੇ ਅਤਿ ਪ੍ਰੇਮ ਹੀਏ ਧਾਰਾ ।
ਤਪ ਕਰਤ ਮਿਲੇ ਭਰਥਰ । ਜਿਹ ਨਾਥ ਕੀਨ ਅਸਥਿਰ ।
ਨਿਰਖੰਤ ਦੇਵ ਰਿਖਿ ਕੋ, ਨਿਜ ਸੀਸ ਚਰਨ ਧਾਰਾ ॥
ਹਿਤ ਬ੍ਰਹਮ ਗਿਆ ਨ ਅਧੀਨਾ । ਰਿਖ ਸੋ ਕਹਾ ਪ੍ਰਬੀਨਾ ।
ਤਪ ਜੋਗੇ ਧਿਆਨ ਕੀਨੇ, ਨਹੀਂ ਸਾਂਤਿ ਮਨ ਬੀਚਾਰਾ ।

**ਮਕਰਾ**

ਇਕ ਛੰਦ ਹੈ ਜਿਸ ਵਿਚ ਚਾਰ ਚਰਣ ਹੁੰਦੇ ਹਨ, ਪ੍ਰਤਿ ਚਰਣ 12 ਮਾਤ੍ਰਾ, ਅੰਤ ਵਿਚ ਗੁਰੂ ਲਘੁ ਦਾ ਨਿਯਮ ਨਹੀਂ । ਇਸਦੇ ਚਾਰਣਾ, ਅੰਤਿਮ ਅਨੁਪ੍ਰਾਸ ਵੀ ਤ੍ਰੈ ਪ੍ਰਕਾਰ ਦਾ ਹੈ : (1) ਪਹਿਲੇ ਤਿੰਨ ਚਰਣਾਂ ਦਾ ਸਮਾਨ ਅਤੇ ਚੋਥੇ ਦਾ ਭਿੰਨ, (2) ਪਹਿਲੇ ਦੋ ਚਰਣਾਂ ਦਾ ਸਮਾਨ, ਤੀਜੇ ਅਤੇ ਚੌਥੇ ਦਾ ਭਿੰਨ । (3) ਚੌਹਾਂ ਚਰਣਾਂ ਦਾ ਤੁਕਾਂਤ ਭਿੰਨ ।

ਜੇ ਇਸ ਛੰਦ ਦੇ ਚਾਰੇ ਚਰਣਾਂ ਦਾ ਇਕ ਚਰਣ ਮੰਨ ਲਿਆ ਜਾਵੇ ਤਾਂ ਇਹ 'ਇੰਦੁਮਣਿ' ਦਾ ਰੂਪਾਂਤਰ ਹੈ, ਫ਼ਰਕ ਕੇਵਲ ਇੰਨਾ ਹੈ ਕਿ ਇਸਦੇ ਹਰੇਕ ਵਿਸ਼੍ਰਾਮ ਦੇ ਅੰਤ ਗੁਰੂ ਅਖਰ ਹੋਣ ਦਾ ਨਿਯਮ ਨਹੀਂ । ਇਸਦੀਆਂ ਕੁਝ ਮਿਸਾਲਾਂ ਹੇਠਾਂ ਪੇਸ਼ ਕੀਤੀਆਂ ਜਾਂਦੀਆਂ ਹਨ :-

1. ਕਰ ਰੀਤ ਦਾਨ ਦੀਨਾ । ਪੁਨਿ ਦਿਆਲ ਮਜਨ ਕੀਨਾ ।
ਸਿਰ ਪਾਗ ਬਸਤ੍ਰ ਧਾਰਾ । ਭੂਖਨ ਸਭ ਪਹਿਰਾਇਆ ।
ਕਰਤਾਰ ਮੁਕਟ ਧਾਰਾ । ਤਿਲਕ ਉਨਮਨੀ ਸੁਧਾਰਾ ।
ਜਸ ਰਾਮ ਕੁੰਕਮ ਘਮਿ, ਰਾਮ ਰੰਗਿ ਬਨਾਇਆ ।
2. ਜੰਗਲ ਸਬਜ ਸੁਹਾਵਨ । ਬੈਠੇ ਦਿਆਲ ਭਾਵਨ ।
ਬਾਜੇ ਰਬਾਬ ਕੀ ਧੁਨਿ, ਅਦਭੁਤ ਸਬਦ ਉਚਾਰਾ ।
ਆਏ ਤਹਾਂ ਦੁਇ ਆਦਮ । ਵਹ ਪੀਰ ਕੇ ਥੇ ਖ਼ਾਦਮ ।
ਸੁਨ ਸਬਦ ਮਨ ਮਗਨ ਹੋ, ਕਰ ਯਾਦ ਹੀਏ ਧਾਰਾ ॥

**ਤੋਮਰ**

ਤੋਮਰ ਛੰਦ ਵਿਚ ਚਾਰ ਚਰਣੁ, ਪ੍ਰਤਿ ਚਰਣ ਸ.ਜ਼,ਜ 11, ਉਦਾਹਰਣਾਂ ਪੇਸ਼ ਹਨ :-

1. ਕਰੀਬ ਧਰਮਸਾਲ । ਸੁੰਦਰ ਬਿਸਾਲ ।
ਸਦ ਹੋਤ ਭਜਨ । ਮਿਲ ਕਰਤ ਸਜਨ ।
ਸਭ ਆਸ ਪਾਸ । ਮਰਕੀ ਸੁਬਾਸ ।

ਬਾਵਨ ਸੁਭਾਵ । ਸੰਤਨ ਸੁਭਾਵ ॥
2. ਪੁਨ ਚਲੇ ਆਗੇ ਦਿਆਲਾ । ਜੁ ਰਹੇ ਸੰਗ ਸੁ ਨਾਲ ।
ਤਹਾ ਦੇਖ ਸਭ ਭਏ ਖੜੇ । ਮੁਹਰਾਂ ਰੁਪਯੇ ਪੜੇ ।
3. ਹਸ ਬਚਨ ਸਤਿਗੁਰ ਕੀਤ । ਸੁਨਿ ਹੋ, ਮਰਦਾਨਾ ਮੀਤ ।
ਜਹਾਂ ਚਿਤਰ ਆਵੈ ਰਾਮ । ਬਸਤੀ ਵਹੀ ਸੁਖ ਗ੍ਰਾਮ ॥
4. ਬੇਨਤੀ ਮਰਦਾਨਾ ਕਰੇ । ਧਨ ਬਸਤ੍ਰ ਆਗੇ ਧਰੇ ।
ਪ੍ਰਭ ਲੀਜੀਏ ਜੋ ਚਾਹ । ਪਰਤਾਪ ਤੁਮਰੇ ਆਹ ॥
5. ਸਮਾਧੀ ਦੁਆਰੇ ਗਏ । ਸੁਭ ਸਗਨ ਸਗਲੇ ਭਏ ।
ਮੁਖ ਦੇਖ ਸਤਿਗੁਰ ਦਿਆਲ । ਭਏ ਸਾਸੂ ਸਸੁਰ ਨਿਹਾਲ ॥
6. ਤੀਜੇ ਦਿਵਸ ਭਈ ਭੋਰ । ਚਿਤਵੰਤ ਚੰਦ ਚਕੋਰ ।
ਨਿਕਸੇ ਨਦੀ ਸੋ ਦਿਆਲ । ਜਿਮ ਦੂਜ ਕੋ ਸਿਸ ਬਾਲ ॥

## ਤ੍ਰਿਭੰਗੀ

ਇਸ ਛੰਦ ਵਿਚ ਚਾਰ ਚਰਣ, ਪ੍ਰਤਿ ਚਰਣ 32 ਮਾਤ੍ਰਾਂ, ਪਹਿਲਾ ਵਿਸ਼੍ਰਾਮ ਦਸ ਪੁਰ, ਦੂਜਾ ਅਤੇ ਤੀਜਾ ਅਠ ਅਠ ਪੁਰ, ਚੌਥਾ ਛੇ ਮਾਤ੍ਰਾ ਪੁਰ, ਹਰੇਕ ਚਰਣ ਵਿਚ ਤਿੰਨ ਭੰਗ (ਅਨੁਪ੍ਰਾਸ) ਹੋਣੇ ਜ਼ਰੂਰੀ ਹਨ, ਜੇ ਤੁਕਾਂਤ ਵਿਚ ਚੌਥਾ ਅਨੁਪ੍ਰਾਸ ਵੀ ਹੋਵੇ ਤਾਂ ਹੋਰ ਵੀ ਸੁੰਦਰਤਾ ਹੁੰਦੀ ਹੈ, ਵੇਖੋ :-

1. ਗੁਰ ਬਾਲ ਸਰੂਪੰ, ਅਨ ਭੈ ਰੂਪੰ, ਚਲਤ ਅਨੂਪੰ, ਜਗ ਤਾਰਨ ।
ਸਭ ਕੁਦਰਤਿ ਦੇਖੰ, ਮਾਨੁਖ ਲੇਖੰ, ਬਚਨ ਬਿਸੇਖੰ, ਭ੍ਰਮ ਟਾਰਨਿ ॥
2. ਏਕ ਦਿਵਸ ਦਿਆਲੰ, ਸੋਭ ਬਿਸਾਲੰ, ਆਏ ਢਿਗਮਾਲੰ, ਤਰੁ ਛਾਇਆ ।
ਤਹਾਂ ਸੈਨ ਸੁਖਾਨਾ, ਚਾਦਰ ਤਾਨਾ, ਪੂਰਨ ਗਿਆਨਾ, ਕਰ ਮਾਇਆ ।
ਤ੍ਰਿਜਾਮ ਬੀਤਾਏ, ਢਲ ਗਈ ਤਰੂ ਛਾਏ, ਸੁਖ ਪਾਇਆ ।
ਜਹ ਸੋਂਨ ਗੁਰ ਸਾਈ, ਟਰੀ ਨਾ ਛਾਈ, ਬਲ ਬਲ ਜਾਈ, ਪ੍ਰਭ ਦਾਇਆ ॥

## ਬੈਂਤ

ਅਰਬੀ ਅਤੇ ਫ਼ਾਰਸੀ ਦੇ ਕਵੀਆਂ ਨੇ ਦੋ ਤੁਕਾਂ ਦੇ ਇਕ ਛੰਦ ਨੂੰ ਬੈਂਤ ਆਖਿਆ ਹੈ । ਇਸਦੇ ਬਹੁਤ ਸਾਰੇ ਭੇਦ ਹਨ । ਪੰਜਾਬ ਅਤੇ ਪੰਜਾਬੀ ਦੇ ਕਵੀਆਂ ਨੇ 4 ਚਰਣ ਤੋਂ 22 ਚਰਣ ਬੈਂਤ ਰਚੇ ਹਨ ਅਤੇ ਥੋੜੇ ਥੋੜੇ ਭੇਦਾਂ ਨਾਲ ਬੈਂਤ ਦਾ ਸਰੂਪ ਇੰਜ ਹੈ : ਪ੍ਰਤਿ ਚਰਣ 40 ਮਾਤ੍ਰਾਂ, 20-20 ਪੁਰ ਦੋ ਵਿਸ਼੍ਰਾਮ, ਅੰਤ ਦੋ ਗੁਰੂ, ਵੇਖੋ :-

1. ਸੁਨੋ ਸੇਖ ਜੀ । ਬਾਤ ਮੋਲਾ (ਮੌਲਾ) ਸਲਹ (ਸਲਾਹ) । ਦਿਗਰ ਬਾਤ ਕਰਨੀ ਫਕਰ ਸੋ ਗੁਨਾਹਿ ॥
2. ਕੋਊ ਬੈਂਤ ਤਿਨ ਕਾ ਸੁਨਾਵੋ ਮੁਝੇ, ਜੋ ਹਾਸਲ ਹੂਆ ਹੈ ਉਹਾ ਸੋ ਤੁਝੇ ।
ਤਬ ਏਹ ਸਲੋਕ ਖਾਦਮ ਨੇ ਪੀਰ ਕੋ ਸੁਨਾਏ :

ਹਮ ਜੋਰ ਜਮੀਂ ਦੁਨੀਆਂ ਪੀਰਾ ਮਸਾਇਖਾ ਰਾਇਆ ।

3. ਸੁਨੇ ਬੈਂਤ ਜਬ ਪੀਰ ਮਨ ਮੋ ਲਗੇ । ਮਿਲਨ ਕੀ ਮੁਹਬਤ ਮੇ ਸੁਨਤੇ ਪਗੇ ॥
ਕਹੇ ਬੈਂਤ ਜਿਸੁ ਤਿਸੁ ਮਿਲਾ ਚਾਹੀਏ । ਮੁਨਾਸਬ ਜਹਾ ਹੈ ਤਹਾ ਜਾਈਏ ॥

4. ਮਕੇ ਕਰਾਂ ਜੋ ਮਦੀਨੇ ਚਲੇ । ਸੁਨਾ ਹਾਜੀਆ ਆਇ ਕਾਜੀ ਖਲੇ ।
ਬਰਾਏ ਖੁਦਾ ਕਾਮ ਕੀਜੈ ਸਵਾਬ । ਬਡਾ ਰੂਮ ਕੀ ਖਲਕ ਪਰ ਹੈ ਅਜਾਬ ॥

**ਰਸਾਵਲ**

ਰਸਾਵਲ ਦੇ ਕਈ ਰੂਪ ਪ੍ਰਚਲਿਤ ਹਨ : ਚਾਰ ਚਰਣ, ਪ੍ਰਤਿ ਚਰਣ 24 ਮਾਤ੍ਰਾਂ, 11 X 13 ਪੁਰ ਵਿਸ਼੍ਰਾਮ ਅਤੇ ਭਗਣ 11. ਅੰਤ ਵਾਲਾ ਨਿਯਮ ਬਹੁਤ ਸਾਰੇ ਕਵੀਆਂ ਨੇ ਨਹੀਂ ਨਿਭਾਇਆ । ਵੇਖੋ :-

1. ਦਿਖੰਤ ਨਾਥ ਦਿਆਲ ਕੋ ਹਸੇ ਅਨੰਦ ਸੋ ਭਰੇ ।
ਪਿਖੰਤ ਦਿਆਲ ਨਾਥ ਕੋ ਆਦੇਸ਼ ਪ੍ਰੀਤ ਸੋ ਕਰੇ ।
ਪ੍ਰਸੰਸ ਨਾਥ ਦਿਆਲ ਬਾਲ ਰੂਪ ਸੇ ਬਚਨ ਕਹਾ ।
ਨਾਨਕ ਮਤਾ ਭਇਆ ਅਬੀ ਜੋ ਜੀਤ ਸਰਬ ਸੋ ਲਇਆ ।

2. ਭਈ ਪ੍ਰਗਟ ਸਗਲ ਜਗਤ ਮੋ ਪ੍ਰਸਿਧ ਦਿਆਲ ਕੀ ਕਥਾ ।
ਰਹੇ ਕਰੋੜੀਆ ਨਿਕਟ ਸੁਨੀ ਕਥਾ ਜਬ ਜਥਾ ।
ਵੋ ਨੀਚ ਮਤ ਅਸੁਧ ਗਤ, ਭਲੀ ਨ ਚਿਤ ਮੋ ਧਰੀ ।
ਕਹੇ ਤਹਸੀਲ ਪਰਗਨਾ ਅਕਲ ਤਕਬਰੀ ਭਰੀ ॥

**ਛੰਤ**

ਪਦ ਕਾਵਿ ਦਾ ਨਾਂ ਛੰਦ ਹੈ । ਇਸ ਸਿਰਲੇਖ ਹੇਠ ਅਨੇਕ ਜਾਤੀਆਂ ਦੇ ਛੰਦ ਗੁਰਬਾਣੀ ਵਿਚ ਮਿਲਦੇ ਹਨ ਪਰ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਛੰਤ ਹੀ ਸਿਰਲੇਖ ਆਇਆ ਹੈ । ਵਿਚਾਰਾਧੀਨ ਆਏ ਛੰਤਾਂ ਦੇ ਕੁਝ ਨਮੂਨੇ ਪੇਸ਼ ਹਨ :

1. ਕੋਊ ਚੜ ਅਕਾਸ ਡੋਲੇ । ਭਿਆਨਕ ਸ਼ਬਦ ਬੋਲੇ ।
ਕੋਊ ਤੜਤ ਹੋਇ ਤੜਕੇ । ਭਿਅੰਕਰ ਸ਼ਬਦ ਬਕੇ ॥
ਕੋਊ ਹੋਇ ਮੇਘ ਗਰਜੇ । ਹਇ ਅਗਨ ਪੁਜ ਲਰਜੇ ।
ਕੋਊ ਪਾਥਰ ਬਰਖਾਵੇ । ਹੋਇ ਪਵਨ ਬਿਰਛ ਉਡਾਵੇ ।

2. ਕੀਏ ਸਵਾਲ, ਜਬਾਬ ਦੀਏ ਬਾਬਾ । ਲਗ ਚਰਨਨ ਦਿਆਲ ਫਿਰਾ ਕਾਬਾ।
ਇਹ ਦੇਖ ਚਰਿਤ੍ਰ ਯਕੀਨ ਕਰੇ । ਹਿੰਦੂ ਜਾਨਤ ਮਨ ਸੰਕ ਧਰੇ ।

**ਤੋਟਕ**

ਚਰਨ ਹੁੰਦੇ ਹਨ, ਪ੍ਰਤਿ ਚਰਣ ਚਾਰ ਸਗਣ, ਇਸ ਦੀ ਇਕ ਮਿਸਾਲ ਪੇਸ਼ ਹੈ :-
ਤਹ ਮੰਦਰ ਸਿਵ ਕੇ ਰੁਚਰ ਬਨੇ, ਬਹੁ ਪੂਜਾ ਕਰਤੇ ਬਿਪਰ ਘਨੇ ।

ਬਹੁ ਵੇਦ ਪੁਰਾਨਨ ਪਾਠ ਪੜੇ । ਵਿਆਕਰਨ ਆਦਿਕ ਸਭ ਭਾਵ ਧਰੇ ।
ਤਹਿ ਬਿਚਰਤ ਸਤਿਗੁਰ ਦਿਆਲ ਗਏ । ਨਹੀਂ ਪੂਛਿਓ ਕਾਹੂੰ ਪ੍ਰੀਤ ਕੀਏ।
ਏਹੁ ਚਰਿਤ੍ਰ ਦਿਆਲ ਤਬ ਕੀਨੋ । ਸਭ ਪੁਸਤਕ ਲੇ ਜਲ ਮੈ ਦੀਨੋ ॥

**ਸ਼ਲੋਕ**

ਇਹ ਵਰਣਿਕ ਛੰਦ ਹੈ । ਇਸ ਵਿਚ 16, 16 ਅਖਰਾਂ ਦੀਆਂ ਦੋ ਤੁਕਾਂ ਅਤੇ ਅਠ ਅਠ ਅਖਰਾਂ ਦੇ ਚਾਰ ਪਦ, ਕੁਲ 32 ਅਖਰ । ਹਰੇਕ ਪਦ ਦਾ ਪੰਜਵਾਂ ਅਖਰ ਲਘੁ ਅਤੇ ਛੇਵਾਂ ਗੁਰੂ ਦੂਜੇ ਅਤੇ ਚੌਥੇ ਪਦ ਵਿਚ ਸਤਵਾਂ ਅਖਰ ਲਘੁ ਹੋਣਾ ਜ਼ਰੂਰੀ ਹੈ । ਇਸ ਪੁਸਤਕ ਵਿਚ ਆਏ ਸ਼ਲੋਕਾਂ ਦੀਆਂ ਕੁਝ ਮਿਸਾਲਾਂ ਇੰਜ ਹਨ :-

1. ਜੁ ਇਕਾ ਹੈ ਸਾਈਂ, ਬਨੀ ਹੈ ਦੁਇ ਹੱਦ ।
   ਮੈਂ ਕਾਕੂੰ ਸਲਾਹੀ, ਕਰੋ ਕਾਕੂੰ ਰਦ ॥
2. ਦੂਜਾ ਕਾਹੇ ਸਿਮਰੀਐ, ਜੰਮੇ ਤੇ ਮਰਿ ਜਾਇ ।
   ਏਕੋ ਸਿਮਰੋ ਨਾਨਕਾ, ਜਲਥਲ ਰਹਿਆ ਸਮਾਇ ॥

**ਸਾਰੰਸ਼**

ਉਪਰੋਕਤ ਛੰਦ ਵੰਨਗੀਆਂ ਇਹ ਗੱਲ ਸਪਸ਼ਟ ਕਰਦੀਆਂ ਹਨ ਕਿ ਕਵੀ ਜਿਥੇ ਭਾਵਾਂ ਨੂੰ ਪ੍ਰਾਥਮਿਕਤਾ ਦਿੰਦਾ ਹੈ ਉਥੇ ਉਸਦਾ ਛੰਦ ਸ਼ਾਸਤ੍ਰੀ ਗਿਆਨ ਵੀ ਥੋੜਾ ਨਹੀਂ। ਇਸੇ ਲਈ ਕਈ ਪ੍ਰਕਾਰ ਦੇ ਛੰਦ ਬੜੀ ਪ੍ਰਵੀਨਤਾ ਨਾਲ ਪ੍ਰਯੋਗ ਕੀਤੇ ਹਨ । ਇੰਜ ਨਿਰਸੰਦੇਹ ਉਸਦੀ ਰਚਨਾ ਵਿਚ ਭਾਵਾਂ ਅਤੇ ਪੇਸ਼ਕਾਰੀ ਜੁਗਤਾਂ ਵਿਚੋਂ ਛੰਦ ਸ਼ਾਸਤ੍ਰੀ ਗਿਆਨ ਵੀ ਵਿਸ਼ੇਸ਼ ਤੌਰ ਤੇ ਉਲੇਖਣੀਯ ਹੈ ।

**ਭਾਸ਼ਾ ਬੋਧ**

ਜਨਮਸਾਖੀ ਪਰੰਪਰਾ ਵਿਚ ਆਉਂਦੀ ਵਿਚਾਰਾਧੀਨ ਪੁਸਤਕ 'ਗੁਰੂ ਨਾਨਕ ਮਹਿਮਾ' ਦਾ ਪੰਜਾਬੀ ਭਾਸ਼ਾ ਦੇ ਵਿਕਾਸ ਵਿਚ ਇਕ ਮਹਤਵਪੂਰਣ ਸਥਾਨ ਹੈ ਪਰ ਇਸਦੀ ਭਾਸ਼ਾ ਦਾ ਸਹੀ ਮੁਲਾਂਕਣ ਤਦ ਹੀ ਹੋ ਸਕਦਾ ਹੈ ਜੇ ਸਾਨੂੰ ਲੇਖਕ ਦੀ ਹਥ ਲਿਖਤ ਪ੍ਰਾਪਤ ਹੋਵੇ । ਇਸਦੀ ਗ਼ੈਰਹਾਜ਼ਰੀ ਵਿਚ ਜੋ ਕੁਝ ਵੀ ਸਾਨੂੰ ਪ੍ਰਾਪਤ ਹੈ ਉਸ ਵਿਚ ਉਤਾਰਾ ਕਰਨ ਵਾਲਿਆਂ ਦੀਆਂ ਨਿਜੀ ਵਿਸ਼ੇਸ਼ਤਾਵਾਂ ਇਸ ਹਦ ਤਕ ਰਲੀਆਂ ਹੋਈਆਂ ਹਨ ਕਿ ਉਨ੍ਹਾਂ ਨੂੰ ਮੂਲ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ । ਇਸ ਪੁਸਤਕ ਦਾ ਹਥਲਾ ਸਰੂਪ ਮਿਲਕੇ ਖਰੜਿਆਂ ਤੇ ਆਧਾਰਿਤ ਹੈ ਜਿਨ੍ਹਾਂ ਦਾ ਜ਼ਿਕਰ ਕਿਸੇ ਹੋਰ ਥਾਂ ਤੇ ਕੀਤਾ ਜਾ ਚੁਕਿਆ ਹੈ । ਪੁਰਾਣੀ ਸਾਰੀ ਕਵਿਤਾ ਅਤੇ ਵਾਰਤਕ ਦੀ ਭਾਸ਼ਾ ਵਿਚ ਇਕ ਗੱਲ ਬੜੀ ਪ੍ਰਤੱਖ ਨਜ਼ਰ ਆਉਂਦੀ ਹੈ ਕਿ ਉਸ ਦੀ ਭਾਸ਼ਾ ਪ੍ਰਣਾਲੀ ਗੁਰਬਾਣੀ ਵਾਲੀ ਹੈ । ਉਂਜ ਇਹ ਗੱਲ ਅਜੋਕੀ ਪੰਜਾਬੀ ਕਵਿਤਾ ਅਤੇ ਵਾਰਤਕ ਵਿਚ ਵੀ ਵੇਖੀ ਜਾ ਸਕਦੀ ਹੈ । ਇਸਦੇ ਨਾਲ ਨਾਲ ਇਕ ਗੱਲ ਹੋਰ ਵੀ ਮਹਤਵਪੂਰਣ

ਹੈ - ਸਥਾਨਕ ਭਾਸ਼ਾ ਦਾ ਪ੍ਰਭਾਵ । ਇਸ ਲਈ ਭਾਸ਼ਾ ਦੀ ਦ੍ਰਿਸ਼ਟੀ ਤੋਂ ਹਥਲੀ ਪੁਸਤਕ ਦਾ ਅਧਿਐਨ ਇਕ ਰੋਚਕ ਵਿਸ਼ਾ ਹੈ ।

ਕਿਸੇ ਭਾਸ਼ਾ ਦੇ ਸਰੂਪ ਵਿਵੇਚਨ ਲਈ ਉਸਦੇ ਤਿੰਨ ਗੁਣ ਵਿਸ਼ੇਸ਼ ਤੌਰ ਤੇ ਮਹਤਵਸ਼ੀਲ ਹਨ - (1) ਸਮ੍ਰਿਧੀ (2) ਸ਼ੁੱਧੀ ਅਤੇ ਸ਼ਕਤੀ । ਭਾਸ਼ਾ ਦੀ (1) ਸਮ੍ਰਿਧੀ/ਅਮੀਰੀ ਸ਼ਬਦ ਕੋਸ਼ ਉਤੇ ਨਿਰਭਰ ਕਰਦੀ ਹੈ । ਜਿੰਨਾ ਕਿਸੇ ਭਾਸ਼ਾ ਦਾ ਸ਼ਬਦ ਕੋਸ਼ ਵਿਸ਼ਾਲ ਹੋਵੇਗਾ ਉਨੀ ਹੀ ਉਹ ਭਾਸ਼ਾ ਅਧਿਕ ਸਮ੍ਰਿਧ ਹੋਵੇਗੀ ।(2) ਭਾਸ਼ਾ ਦੀ ਸ਼ੁਧੀ ਦਾ ਆਧਾਰ ਵਿਆਕਰਣ ਹੈ ਅਤੇ (3) ਸ਼ਕਤੀ ਦਾ ਸੰਬੰਧ ਉਸਦੀ ਸ਼ੈਲੀ/ਪੇਸ਼ਕਾਰੀ/ਸਮਰਥਾ ਨਾਲ ਹੈ । ਅਸੀਂ ਲੇਖਕ ਦੇ ਭਾਸ਼ਾ ਬੋਧ ਅਤੇ ਕ੍ਰਿਤੀ ਦੀ ਭਾਸ਼ਾ ਦਾ ਅਧਿਐਨ ਇਨ੍ਹਾਂ ਆਧਾਰਾਂ ਤੇ ਹੀ ਕਰਨ ਦਾ ਉਪਰਾਲਾ ਕੀਤਾ ਹੈ ।

## (1) ਭਾਸ਼ਾ ਦੀ ਸਮ੍ਰਿਧੀ

ਕਿਸੇ ਵੀ ਭਾਸ਼ਾ ਦੀ ਸਮ੍ਰਿਧੀ ਉਸਦੇ ਸ਼ਬਦ ਕੋਸ਼ ਤੇ ਨਿਰਭਰੰ ਕਰਦੀ ਹੈ ਕਿਉਂਕਿ ਸ਼ਬਦ ਹੀ ਭਾਵ ਪ੍ਰਕਾਸ਼ਨ ਦਾ ਸਾਧਨ ਹਨ ।ਆਪਣੇ ਭਾਵਾਂ ਅਤੇ ਵਿਚਾਰਾਂ ਦੇ ਪ੍ਰੇਸ਼ਣ ਲਈ ਲੇਖਕ ਸਦਾ ਚੰਗੇ ਅਤੇ ਸਹੀ ਅਰਥ ਬੋਧ ਕਰਾਉਣ ਵਾਲੇ ਸ਼ਬਦਾਂ ਦੀ ਤਲਾਸ਼ ਵਿਚ ਰਹਿੰਦਾ ਹੈ । ਇਸ ਤਲਾਸ਼ ਵਿਚ ਕਈ ਵਾਰੀ ਉਸਨੂੰ ਆਪਣੀ ਭਾਸ਼ਾ ਦੇ ਘੇਰੇ ਤੋਂ ਬਾਹਰ ਵੀ ਜਾਣਾ ਪੈਂਦਾ ਹੈ । ਇਸ ਤਲਾਸ਼ ਵਿਚ ਉਹ ਜਾਂ ਤਾਂ ਤਤਸਮ ਸ਼ਬਦ ਚੁਣਦਾ ਹੈ ਅਤੇ ਉਨ੍ਹਾਂ ਸ਼ਬਦਾਂ ਨੂੰ ਆਪਣੀ ਭਾਸ਼ਾ ਦੇ ਸੁਭਾ ਅਨੁਸਾਰ ਘੜਦਾ ਹੈ ਅਰਥਾਤ ਤਦਭਵ ਰੂਪ ਪ੍ਰਦਾਨ ਕਰਦਾ ਹੈ । ਉਸ ਦਾ ਇਹ ਯਤਨ ਉਸਦੇ ਭਾਵ ਪ੍ਰਕਾਸ਼ਨ ਨੂੰ ਸੁੰਦਰ ਅਤੇ ਪ੍ਰਭਾਵਸ਼ਾਲੀ ਬਣਾਉਂਦਾ ਹੈ ।

"ਗੁਰੂ ਨਾਨਕ ਮਹਿਮਾ" ਦੀ ਇਸ ਪਰਿਪੇਖ ਵਿਚ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਸਦਾ ਸ਼ਬਦ ਕੋਸ਼/ਭੰਡਾਰ ਬਹੁਤ ਵਿਸ਼ਾਲ ਹੈ । ਉਹ ਭਾਰਤੀ ਭਾਸ਼ਾਵਾਂ, ਸਾਹਿਤ ਅਤੇ ਸਭਿਆਚਾਰ ਦਾ ਵਿਦਵਾਨ ਹੈ । ਫਿਰ ਉਹ ਇਕ ਭਾਰਤੀ ਮਹਾਂਪੁਰਖ ਦੀ ਜੀਵਨ ਕਹਾਣੀ ਲਿਖ ਰਿਹਾ ਹੈ । ਇਸ ਲਈ ਉਸਦਾ ਪਹਿਲਾ ਯਤਨ ਇਹੀ ਹੈ ਕਿ ਸ਼ਬਦ ਭਾਰਤੀ ਵਿਰਸੇ ਦੀਆਂ ਭਾਸ਼ਾਵਾਂ ਵਿਚੋਂ ਹੀ ਗ੍ਰਹਿਣ ਕੀਤੇ ਜਾਣ । ਇਸ ਲਈ ਉਹ ਬਹੁਤੇ ਸ਼ਬਦ ਭਾਰਤੀ ਭਾਸ਼ਾਵਾਂ ਦੀ ਜਨਨੀ ਸੰਸਕ੍ਰਿਤ ਤੋਂ ਹੀ ਗ੍ਰਹਿਣ ਕਰਦਾ ਹੈ। ਇਹ ਸ਼ਬਦ ਤਤਸਮ ਅਤੇ ਤਦਭਵ ਦੋਹਾਂ ਰੂਪਾਂ ਵਿਚ ਪ੍ਰਯੁਕਤ ਹੋਏ ਹਨ ।

## ਸੰਸਕ੍ਰਿਤ ਸ਼ਬਦਾਵਲੀ

ਅਗਨਿ, ਰਿਖੀ, ਪਉਣ, ਪਾਣੀ, ਜੋਗ, ਹਿਰਦਾ, ਸ਼ਰੀਰ, ਸਕਤਿ, ਇਸਥਿਤ, ਪਿੰਗਲਾ, ਸੁਖਮਨਾ, ਇੜਾ, ਬ੍ਰਹਮਾ, ਬਿਸਨ, ਮਹੇਸ਼, ਸਾਮਾਨ, ਵੇਦ, ਸੁਰਤਿ, ਅਨੁਪਮ, ਦਇਆਲਾ, ਮਨਲੋਚਾ, ਸ੍ਰਵਨ, ਪ੍ਰਨਾਮ, ਬਾਰਮਬਾਰ, ਸੰਤ, ਤਿਮਰ, ਨਿਮ੍ਰਭੂਤ, ਧਾਮ, ਸਮਾਇ, ਗੁਰੂ, ਨਾਥ, ਨਾਟਕ, ਚੇਟਕ, ਕੁਕਾਜ, ਅਨਾਹਦ, ਨਿਜ, ਕਲਿਜੁਗ, ਪੁਨ, ਜਨੇਊ, ਬਿਖ, ਅਮ੍ਰਿਤ ।

**ਫ਼ਾਰਸੀ-ਸ਼ਬਦਾਵਲੀ**

ਜਹਾਨ, ਜ਼ਹਿਰ, ਜ਼ਖਮ, ਜਰਾਹਜ਼ਰਕੋਬ, ਜ਼ਰਖੇਜ਼, ਜ਼ਰਗਰ, ਜਾਬਜਾ, ਜ਼ਿੰਦਗੀ, ਨਿਸ਼ਜਤਨ, ਨਿਸ਼ਸਤ, ਪੇਸ਼ਤਰ, ਪੇਸ਼ਵਾ, ਸਖਸੰਦ, ਬਖਸ਼ੀ, ਬਖ਼ਤ, ਬਖਤ ਬਲੰਦ, ਬਖ਼ਸ਼ਿਸ।

ਇਸਲਾਮੀ ਧਰਮ ਅਤੇ ਰਾਜ ਨੇ ਦੋ ਭਾਸ਼ਾਵਾਂ ਨੂੰ ਇਥੇ ਲਿਆਂਦਾ। ਫਾਰਸੀ ਬੇਸ਼ਕ ਆਰੀਆ ਸੋਮੇ ਦੀ ਭਾਸ਼ਾ ਹੈ ਪਰ ਇਸਲਾਮ ਦੇ ਪ੍ਰਚਾਰਕਾਂ ਨੇ ਇਸਨੂੰ ਰਾਜਭਾਸ਼ਾ ਵਜੋਂ ਅਪਣਾ ਲਿਆ ਸੀ। ਨਤੀਜੇ ਵਜੋਂ ਇਸ ਵਿਚ ਅਰਬੀ ਭਾਸ਼ਾ ਦੇ ਸ਼ਬਦ ਵੱਡੀ ਮਾਤਰਾ ਵਿਚ ਸ਼ਾਮਿਲ ਕਰ ਲਏ ਸਨ। ਦੂਜੀ ਗੱਲ ਇਹ ਸੀ ਕਿ ਉਨ੍ਹਾਂ ਨੇ ਇਸਨੂੰ ਅਰਬੀ ਲਿਪੀ ਵਿਚ ਹੀ ਲਿਖਣਾ ਸ਼ੁਰੂ ਕਰ ਦਿਤਾ ਸੀ। ਅਰਬੀ ਕਿਉਂਕਿ ਇਸਲਾਮ ਦੀ ਧਾਰਮਿਕ ਪ੍ਰਚਾਰ ਦੀ ਭਾਸ਼ਾ ਸੀ। ਇਸ ਲਈ ਉਸਦੇ ਸ਼ਬਦ ਵੀ ਕਾਫ਼ੀ ਵੱਡੀ ਮਾਤਰਾ ਵਿਚ ਭਾਰਤੀ ਭਾਸ਼ਾਵਾਂ ਵਿਚ ਪ੍ਰਯੁਕਤ ਹੋਣੇ ਸ਼ੁਰੂ ਹੋ ਗਏ ਸਨ। ਗੁਰੂ ਬਾਬਾ ਜੀ ਦੀਆਂ ਬਹੁਤ ਸਾਰੀਆਂ ਮੁਲਾਕਾਤਾਂ ਇਸਲਾਮੀ ਵਿਦਵਾਨਾਂ ਅਤੇ ਸੂਫੀ ਬਜ਼ੁਰਗਾਂ ਨਾਲ ਹੋਈਆਂ ਸਨ ਅਤੇ ਉਹ ਇਸਲਾਮੀ ਧਰਮ ਤੀਰਥਾਂ ਤੇ ਵੀ ਗਏ ਸਨ। ਇਸ ਲਈ ਅਜਿਹੇ ਮੌਕਿਆਂ ਦੀ ਤਰਜ਼ਮਾਨੀ ਲਈ ਇਸ ਸੋਮੇ ਦੇ ਸ਼ਬਦਾਂ ਦੀ ਅਤਿਅੰਤ ਲੋੜ ਸੀ। ਇਸ ਲਈ ਲੇਖਕ ਨੇ ਇਨ੍ਹਾਂ ਦੀ ਖੁੱਲ੍ਹੀ ਵਰਤੋਂ ਕੀਤੀ ਹੈ।

**ਅਰਬੀ ਦੀ ਸ਼ਬਦਾਵਲੀ**

ਬਾਬਾ, ਅਮੀਰ, ਪੀਰ, ਮੁਸਲਮਾਨ, ਸੂਰਾ, ਆਲਮੁ, ਤਾਗੀਦ, ਨਿਆਮਤ, ਭਗਨ, ਕਤੇਬ, ਖ਼ਰਾਬ, ਤਬਕ, ਮਕਾ, ਮਦੀਨਾ, ਅਮਲ, ਦਰੋਗ, ਮਤਲਬ, ਰਦ-ੳ-ਬਦਲ, ਹੁਕਮ, ਜ਼ਾਹਿਰ, ਗ਼ਾਲਿਬ, ਖ਼ੁਦਾ, ਅਲਾ, ਆਸ਼ਕ, ਬੇ ਪਰਵਾਹ, ਸਵਾਲ, ਜਵਾਬ, ਪਾਤਸ਼ਾਹ, ਪੈਗੰਬਰ, ਖ਼ਬਰ, ਗ਼ੈਬੀ ਖ਼ਬਰ, ਬਾਰ, ਬੰਦਗੀ, ਅਵਲ, ਆਫਤਾਬ, ਮਾਹਤਾਬ, ਮੁਹੰਮਦ, ਮੁਸਤਫ਼ਾ, ਸ਼ਰੀਅਤ ਫ਼ੁਰਮਾਨ, ਰੁਹਮਤ, ਮੁਲਾ, ਹਾਜੀ, ਮਿਸਮੀਨ, ਕਲਾਮ, ਨਿਮਾਜ਼, ਮਜ਼ਬ, ਤਤਬੀਰ, ਦੀਨ, ਜਹੀਨ, ਜਹਨਮ, ਜ਼ਖ਼ੀਰਾ, ਜਨੂਬ।

**ਦੇਸੀ ਸ਼ਬਦਾਵਲੀ**

ਸਾਰੀ ਭਾਸ਼ਾ ਵਿਚ ਕੁਝ ਅਜਿਹੇ ਸ਼ਬਦ ਵੀ ਪ੍ਰਯੋਗ ਹੁੰਦੇ ਤੁਰੇ ਆ ਰਹੇ ਹਨ ਜਿਨ੍ਹਾਂ ਦਾ ਸੰਬੰਧ ਜਾਂ ਤਾਂ ਸਥਾਨਕ ਉਪ ਭਾਸ਼ਾਵਾਂ ਨਾਲ ਹੈ ਅਤੇ ਜਾਂ ਉਨ੍ਹਾਂ ਭਾਸ਼ਾਵਾਂ ਨਾਲ ਹੈ ਜਿਨ੍ਹਾਂ ਨਾਲ ਸਾਡੇ ਲੋਕਾਂ ਦਾ ਸੰਪਰਕ ਰਿਹਾ ਹੈ। ਇਸ ਪੁਸਤਕ ਦਾ ਨਾਇਕ ਸਾਰੇ ਭਾਰਤ ਵਿਚ ਅਤੇ ਭਾਰਤ ਤੋਂ ਬਾਹਰ ਵੀ ਘੁੰਮਿਆ ਹੈ। ਇਸ ਲਈ ਉਸ ਨੇ ਉਨ੍ਹਾਂ ਇਲਾਕਿਆਂ ਦੀਆਂ ਭਾਸ਼ਾਵਾਂ ਦੇ ਬਹੁਤ ਸਾਰੇ ਸ਼ਬਦ ਗ੍ਰਹਿਣ ਕੀਤੇ ਹੋਣਗੇ। ਜਿਨ੍ਹਾਂ ਨਾਲ ਉਸ ਦਾ ਸੰਬੰਧ ਰਿਹਾ ਹੈ। ਅਜਿਹੇ ਸਾਰੇ ਸ਼ਬਦਾਂ ਨੂੰ ਅਸੀਂ ਦੇਸੀ ਸ਼ਬਦਾਂ ਦੇ ਅੰਤਰਗਤ ਹੀ ਲਵਾਂਗੇ। ਕੁਝ ਸ਼ਬਦ ਵੇਖੋ :-

ਚਾਚਾ, ਸੋਫੀ, ਬਾਦ ਬਬਾਦ, ਬਿਘਾੜ, ਝਾੜ ਝਾੜ, ਗ੍ਰਾਭਨੀ, ਦੁੰਬੀ, ਬਲ ਬਲ

ਜਾਊ, ਭਾਂਡ, ਸਚੜਾ, ਭਾਗ ਘਿਅਪਟ, ਆਦਿ ।

**(2) ਭਾਸ਼ਾ ਦੀ ਸ਼ੁਧੀ**

ਕਿਸੇ ਭਾਸ਼ਾ ਦੀ ਪ੍ਰਕ੍ਰਿਤੀ ਦੀ ਪਰਖ ਉਸਦੇ ਸ਼ਬਦ ਕੋਸ਼ ਤੋ ਇੰਨੀ ਨਹੀਂ ਹੁੰਦੀ ਜਿੰਨੀ ਕਿ ਉਸਦੇ ਵਿਆਕਰਣ ਦੇ ਸਰੂਪ ਤੋਂ ਹੁੰਦੀ ਹੈ । ਭਾਸ਼ਾ ਵਹਿੰਦਾ ਨੀਰ ਹੈ । ਇਸ ਲਈ ਇਸ ਵਿਚ ਨਵੇਂ ਸ਼ਬਦ ਆਉਂਦੇ ਰਹਿੰਦੇ ਹਨ ਅਤੇ ਨਕਾਰੇ ਹੋ ਗਏ ਸ਼ਬਦ ਨਿਕਲਦੇ ਰਹਿੰਦੇ ਹਨ । ਭਾਸ਼ਾ ਦੀ ਸ਼ੁਧੀ ਲਈ ਵਿਆਕਰਣ ਇਕੋ ਇਕ ਮਾਪ ਦੰਡ ਹੈ। ਸਾਰੀ ਜਨਮ ਸਾਖੀ ਪਰੰਪਰਾ ਦਾ ਅਤੇ ਗੁਰੂ ਨਾਨਕ ਮਹਿਮਾ ਦਾ ਵਿਆਕਰਣ ਪ੍ਰਮੁਖ ਰੂਪ ਵਿਚ ਪੰਜਾਬੀ ਭਾਸ਼ਾ ਦੀ ਪ੍ਰਕ੍ਰਿਤੀ ਅਨੁਰੂਪ ਹੈ ਬੇਸ਼ਕ ਇਸ ਉਤੇ ਪੱਛਮੀ ਪੰਜਾਬ ਦੀਆਂ ਉਪ ਬੋਲੀਆਂ ਹਾਵੀ ਰਹੀਆਂ ਹਨ ।

ਪਰ ਜਿਹੜੀ ਭਾਸ਼ਾ ਦਾ ਵਰਤਾਰਾ ਇਥੇ ਨਜ਼ਰ ਆਉਂਦਾ ਹੈ ਉਸ ਵਿਚ ਬ੍ਰਜ, ਸਾਧਾ ਭਾਸ਼ਾ ਅਤੇ ਉਸ ਇਲਾਕੇ ਦੀ ਭਾਸ਼ਾ ਦਾ ਪ੍ਰਭਾਵ ਹੈ ਜਿਥੇ ਜਿਥੇ ਗੁਰੂ ਨਾਨਕ ਬਾਬਾ ਵਿਚਰਦੇ ਰਹੇ ਹਨ ।

ਇਸ ਪ੍ਰਸੰਗ ਵਿਚ ਇਕ ਉਦਾਹਰਣ ਪੇਸ਼ ਹੈ :-

ਤਿਸਕਾ ਅਰਥ । ਹੇ ਮਾਤਾ ਜੀ । ਅਮਲੀ ਕੋ ਜੈਸੇ ਅਮਲ ਮਿਲੇ ਅਰੁ ਮਛਲੀ ਕੋ ਜਲ ਹੋਇ । ਤੈਸੀ ਹਮਾਰੀ ਅਵਸਥਾ ਹੈ । ਅਰੁ ਜਿਨ ਪ੍ਰਾਪਤ ਭਇਆ ਹੈ, ਅਪਨੇ ਸਾਹਿਬ ਸੋ ਰਤੇ ਹੈ, ਤਿਨ ਕੋ ਸਭ ਕੋਈ ਪਿਆਰਾ ਹੈ । ਉਹ ਸਭ ਕੇ ਪਿਆਰੇ ਹੈਂ । ਹੇ ਮਾਤਾ ਜੀ । ਐਸੇ ਸਾਹਿਬ ਕੇ ਸਦਾ ਬਲਿਹਾਰੇ ਹੋ । ਉਸ ਕੇ ਨਾਵੇਂ ਥੋਂ ਸਦਾ ਬਲਿਹਾਰ ਜਾਤਾ ਹੋ।

ਪ੍ਰਸ਼ਨ ਮਾਤਾ । "ਹੇ ਪੁਤ੍ਰ । ਏਹ ਸਾਹਿਬ ਤੇਰਾ ਕੈਸਾ ?" ਹੇ ਮਾਤਾ ਜੀ । ਸਾਹਿਬ ਮੇਰਾ ਸਫਲਿਓ ਰੁਖ ਹੈ, ਅੰਮ੍ਰਿਤ ਰੂਪੀ ਹੈ, ਜਿਨ ਵੇ ਅੰਮ੍ਰਿਤ ਪੀਆ ਹੈ ਹੌ ਤਿਨ ਕੇ ਸਦਾ ਬਲਿਹਾਰੇ ਜਾਤਾ ਹੌਂ । "ਹੇ ਪੁਤ੍ਰ । ਤੇਰਾ ਸਾਹਿਬ ਨਦਰੀ ਨਹੀਂ ਆਵਤਾ ।" ਹੇ ਮਾਤਾ ਜੀ । ਸਾਹਿਬ ਮੇਰਾ ਨਦਰ ਨਹੀਂ ਆਵਤਾ । ਅਰੁ ਸਭ ਕੇ ਸੰਗ ਬਸਦਾ ਹੈ । ਐਸੇ ਹੈ ਜੈਸੇ ਕੋਈ ਤਿਖਾਵੰਤ ਹੋਇ ਅਰੁ ਸਰੋਵਰ ਜਲ ਕਾ ਭਰਾ ਪਾਸ ਹੋਇ ਤਿਸ ਕਾ ਮਾਰਗਨਿ ਹੋਇ ਕੈਸੇ ਜਲ ਕੋ ਪਾਇ ਤ੍ਰਿਪਤ ਹੋਇਆ । ਤੈਸੇ ਹਉਮੈ ਕੀ ਪਾਠ ਮੇ ਮਾਰਗ ਜਲ ਲੇ ਨੇ ਸਰੋਵਰ ਕਾ ਬੰਦ ਹੈ । ਕਿਉਂਕਰ ਪਾਇ ਸਕੇ ਜਬ ਹਉ ਮੈਂ ਮਮਤਾ ਦੂਰ ਹੋਇ ਤੋ ਨਿਕਟ ਹੀ ਸੁਖੇਨ ਪਾਏ । ਹੇ ਮਾਤਾ ਜੀ । ਮੈਂ ਸਾਹਿਬ ਕਾ ਬਨੀਆ ਹੌ, ਸਾਹਿਬ ਹੀ ਮੇਰੀ ਰਾਸ ਪੂੰਜੀ ਹੈ, ਐਸਾ ਤਬ ਜਾਨਿਆ ਜਾਇ ਜਾ ਮਨ ਸੇ ਧੋਖਾ ਦੂਰ ਹੋਇ, ਮਨ ਕਾ ਧੋਖਾ ਤਬ ਦੂਰ ਹੋਇ ਜਬ ਚਿਤੁ ਇਕਾਗ੍ਰ ਕਰ ਕੇ ਭਜਨ ਮੇ ਦ੍ਰਿੜ ਹੋਇ । ਮੈਂ ਸਦਾ ਆਪਨੇ ਸਾਹਿਬ ਆਗੇ ਏਹੀ ਅਰਦਾਸ ਕਰਤਾ ਹੋ ।" ਇਹ ਬਚਨ ਕਰ ਕੇ ਬਾਬਾ ਜੀ ਖਿਮਾ ਕਰ ਰਹੇ ।

## (3) ਭਾਸ਼ਾ ਦੀ ਸ਼ਕਤੀ

ਭਾਸ਼ਾ ਦੀ ਸ਼ਕਤੀ ਭਾਵ ਪ੍ਰੇਸ਼ਣ ਦੀ ਸਫਲਤਾ ਵਿਚ ਹੈ । ਇਸ ਮੰਤਵ ਦੀ ਸਿਧੀ ਲਈ ਵਾਕ ਰਚਨਾ, ਮੁਹਾਵਰੇ/ਅਖਾਉਤਾਂ, ਪਾਤਰ, ਸਥਿਤੀ ਅਤੇ ਪ੍ਰਸੰਗ ਅਨੁਕੂਲ ਭਾਸ਼ਾ ਪ੍ਰਯੋਗ ਇਸ ਸ਼ਕਤੀ ਦੇ ਮੁਖ ਸ੍ਰੋਤ ਹਨ ।

### ਵਾਕ ਰਚਨਾ :-

ਪ੍ਰਾਚੀਨ ਵਾਰਤਕ ਵਿਚ ਵਾਕ ਬਣਤਰ ਦੇ ਮਾਮਲੇ ਵਿਚ ਅੱਜ ਦੀ ਵਾਰਤਕ ਦੀ ਵਾਕ ਬਣਤਰ ਵਾਲਾ ਨਿਯੰਤਰਣ ਨਹੀਂ ਹੈ ਕਿਉਂਕਿ ਇਸਦਾ ਆਧਾਰ ਕੋਈ ਵਿਗਿਆਨਿਕ ਨਿਯਮਾਵਲੀ ਨਹੀਂ ਹੈ । ਇਸ ਲਈ ਇਸ ਵਿਚ ਕਰਤਾ, ਕਰਮ ਅਤੇ ਕ੍ਰਿਆ ਦੀ ਢੁਕਵੀਂ ਅਤੇ ਠੀਕ ਵਰਤੋ ਨਹੀਂ ਹੈ ਅਤੇ ਨਾ ਹੀ ਇਨ੍ਹਾਂ ਦੇ ਸਥਾਨ ਨਿਸਚਿਤ ਹਨ । ਸਬੰਧਕਾਂ ਅਤੇ ਕਾਰਕਾਂ ਦੀ ਵਰਤੋਂ ਵੀ ਇਸੇ ਤਰ੍ਹਾਂ ਨੁਕਸ ਭਰਪੂਰ ਹੈ। ਵਿਸ਼੍ਰਾਮ ਚਿੰਨ੍ਹਾਂ ਦੀ ਵਰਤੋਂ ਦਾ ਵੀ ਇਹੋ ਹਾਲ ਹੈ ਕਿਉਂਕਿ ਇਨ੍ਹਾਂ ਵਾਰਤਕ ਪੁਸਤਕਾਂ ਦੇ ਕਈ ਕਈ ਉਤਾਰੇ ਹੋਏ ਹਨ । ਇਨ੍ਹਾਂ ਉਤਾਰਾਕਾਰਾਂ ਨੇ ਆਪਣੀ ਮਰਜ਼ੀ ਨਾਲ ਵਾਕ ਬਣਤਰ ਦੇ ਸੰਦਰਭ ਵਿਚ ਮਨ ਆਈਆਂ ਤਬਦੀਲੀਆਂ ਕਰ ਲਈਆਂ ਹਨ ਜਦੋਂ ਕਿ ਇਨ੍ਹਾਂ ਪੁਸਤਕਾਂ ਦੇ ਸੰਪਾਦਕ ਨੇ ਵੀ ਇਸ ਵਾਰਤਕ ਨੂੰ ਵਧ ਤੋਂ ਵਧ ਠੀਕ ਕਰਨ ਦੀ ਕੋਸ਼ਿਸ਼ ਕੀਤੀ ਹੈ ਨਤੀਜਾ ਇਹ ਹੋਇਆ ਹੈ ਕਿ ਵਾਰਤਕ ਦਾ ਉਹ ਪੁਰਾਣਾ ਰੂਪ ਜਿਹੜਾ ਵਾਰਤਕਕਾਰਾਂ ਦੇ ਵਾਕ ਵੀ ਕਿਸੇ ਨਿਸਚਿਤ ਨਿਯਮ ਦੀ ਪਾਲਣਾ ਨਹੀਂ ਕਰਦੇ । ਵਾਕ ਛੋਟੇ ਵੀ ਹਨ ਅਤੇ ਲੰਬੇ ਵੀ । ਛੋਟੇ ਵਾਕ ਕਵਿਤਾ ਦੀਆਂ ਪੰਗਤੀਆਂ ਵਰਗੇ ਜਾਪਦੇ ਹਨ ਅਤੇ ਲੰਬੇ ਵਾਕ ਬਿਲਕੁਲ ਕਿਸੇ ਨਿਯੰਤਰਣ ਵਿਚ ਬੱਝੇ ਹੋਏ ਪ੍ਰਤੀਤ ਨਹੀਂ ਹੁੰਦੇ । ਜਿੱਥੋਂ ਤੱਕ ਵਿਸ਼ਰਾਮ ਚਿੰਨ੍ਹਾਂ ਦੀ ਵਰਤੋਂ ਦਾ ਸਵਾਲ ਹੈ ਪੁਰਾਣੀ ਵਾਰਤਕ ਸਾਡੇ ਸਾਹਮਣੇ ਆਉਂਦੀਆਂ ਹਨ ਤਾਂ ਉਨ੍ਹਾਂ ਵਿਚ ਅੰਗਰੇਜ਼ੀ ਭਾਸ਼ਾ ਦੇ ਵਿਸ਼੍ਰਾਮ ਚਿੰਨ੍ਹਾਂ ਅਨੁਸਾਰ ਵਿਸ਼ਰਾਮ ਚਿੰਨ੍ਹ ਲਗਾਏ ਗਏ ਹੁੰਦੇ ਹਨ।

### ਮੁਹਾਵਰੇ/ਅਖਾਉਤਾਂ

ਕਾਰਜ ਸੁਧ ਹੋਣਾ, ਬਲਿ ਬਲਿ ਜਾਊਂ, ਜੈਸਾ ਕਰੇ ਤੈਸਾ ਲਵਹੇ, ਸੋਹਲੇ ਗਾਉਣਾ, ਮਸਲਹਤ ਕਰਨੀ, ਛਤ੍ਰ ਸਿਰ ਧਰਨਾ, ਕੌਤਕ ਰਚਾਉਣਾ, ਅਲੂਣੀ ਸਿਲ ਚਟਣੀ, ਧੰਨ ਧੰਨ ਹੋਣੀ, ਲੀਲਾ ਰਚਾਉਣੀ, ਆਧੀਆਂ ਬਿਆਧੀਆਂ ਨਸ ਜਾਣੀਆਂ, ਝੂਠ ਵਿਗੁਚੀ, ਭਇਓ ਅਨੰਦ ਦੂਖ ਸਭ ਨਸੈ ।

### ਪ੍ਰਸੰਗ ਅਨੁਕੂਲਤਾ

ਗੁਰੂ ਨਾਨਕ ਮਹਿਮਾਕਾਰ ਦੀ ਭਾਸ਼ਾ ਦੀ ਇਹ ਵਿਸ਼ੇਸ਼ਤਾ ਹੈ ਕਿ ਪਾਤਰ, ਸਥਿਤੀ ਅਤੇ ਪ੍ਰਸੰਗ ਅਨੁਕੂਲ ਹੈ । ਜਦੋਂ ਗੁਰੂ ਜੀ ਨਾਥਾਂ ਨਾਲ ਗੱਲ ਕਰ ਰਹੇ ਹਨ, ਉਦੋਂ ਉਨ੍ਹਾਂ ਦਾ ਲਹਿਜਾ ਨਾਥਾਂ ਵਾਲਾ ਹੈ, ਜਦੋਂ ਕਿਸੇ ਸੂਫੀ ਫ਼ਕੀਰਾਂ ਨੂੰ ਸੰਬੋਧਨ ਕਰਦੇ ਹਨ ਤਾਂ ਸੂਫ਼ੀਆਂ ਵਾਲਾ ਅੰਦਾਜ਼ ਹੈ ਅਤੇ ਜਦੋਂ ਕਿਸੇ ਪੁਜਾਰੀ ਨਾਲ ਵਾਰਤਾ ਚਲ ਰਹੀ ਹੈ

ਤਾਂ ਉਹੋ ਜਿਹਾ ਅੰਦਾਜ਼ ਹੈ, ਵੇਖੋ ਗੁਰੂ ਜੀ ਕਾਜ਼ੀ ਰੁਕਨ ਦੀਨ ਨਾਲ ਗੱਲ ਕਰ ਰਹੇ ਹਨ :-

ਜਬਾਬ ਨਾਨਕ ਸ਼ਾਹ
ਨਾਨਕ ਆਖੇ, ਰੁਕਨ ਦੀਨ । ਦਰਗਹ ਦੀ ਸੁਧ ਲੇਹੁ ।
ਰੰਗ ਅਜਾਇਬ ਮਹਲ ਦਾ, ਹੀਰੇ ਲਾਲ ਜੜੇ ।
ਮੋਤੀ ਤੇ ਯਾਕੂਤੀਆਂ ਮਣੀ ਜਿ ਮੰਦਰ ਨਾਲ ।
ਲੱਖ ਅਫਤਾਬ ਮਹਤਾਬ ਲੱਖ ਰੋਸ਼ਨ ਬਲਨ ਮਸਾਲ ।
ਰੰਗ-ਮਹਲ ਹੈ ਕੁਦਰਤੀ ਤਿਸ ਵਿਚ ਤਖਤ ਸੁਬਹਾਨ ।
ਬੈਠਾ ਸੱਚਾ ਪਾਤਸ਼ਾਹ ਸੁਲਤਾਨ ਸਿਰਤਾਨ ।
ਬਾਰਾ ਬੁਰਜ ਮਹਲ ਦੇ ਨੌ ਦਰਵਾਜੇ ਨਾਲ ।
ਪੰਜ ਖਵਾਸ ਹੈ ਪਾਹਰੂ ਚੌਕੀ ਦੇਨ ਸਮਾਲ ।
ਬੁਰਜ ਸਵਾਰੇ ਜਰੀ ਦੇ ਮੀਨਾਕਾਰੀ ਸਾਰ ।
ਬਨੇ ਚੌਕਾਠਾਂ ਛਜੜੇ, ਬਾਵਨ ਚੰਦਨ ਕਾਠ ।
ਪਥਰ ਪਾਰਸ ਲਾਈਐ ਪਾਰਜਾਤ ਸੰਗ ਬਾਗ ।
ਕਾਮਧੇਨ ਲਖ ਲਛਮੀ ਹੋਇ ਗੋਲੀ ਕਰਨ ਅਰਦਾਸ ।
ਲੇਪਨ ਮੇਦ ਕਸਤੂਰੀਆਂ, ਚੋਏ ਬਹੁ ਪਰਕਾਰ ।
ਰੰਗ ਅਜਾਇਬ ਬੈਠਕਾ ਗਾਰੇ ਮੁਸ਼ਕ ਅਪਾਰ ।

ਗੁਰੂ ਜੀ ਸੁਲਤਾਨਪੁਰ ਦੇ ਨਵਾਬ ਕੋਲ ਮੋਦੀ ਖਾਨੇ ਵਿਚ ਮੋਦੀ ਸਨ । ਇਸ ਲਈ ਜਦੋਂ ਉਹ ਇਸ ਪ੍ਰਸੰਗ ਵਿਚ ਗੱਲ ਕਰਦੇ ਹਨ ਤਾਂ ਉਨ੍ਹਾਂ ਦਾ ਅੰਦਾਜ਼ ਹੋਰ ਹੈ। ਵੇਖੋ :

ਜਬ ਬੋਲੇ ਤਬ ਇਹੀ ਬਿਖਾਨ । ਨਹੀਂ ਕੋਈ ਹਿੰਦੂ, ਨਹੀਂ ਮੁਸਲਮਾਨ ।
ਦੌਲਤ ਖਾਨ ਸੁਨ ਬਹੁ ਸੁਖ ਪਾਇਆ । ਨਿਕਸ ਸਲਾਮਤ ਨਾਨਕ ਆਇਆ।
ਖਾਨ ਨਿਜ ਆਦਮੀ ਦੀਆ ਪਠਾਇ । ਹੇ ਨਾਨਕ ਜੀ । ਹਮ ਪਹਿ ਤੂ ਆਇ।
ਇਮ ਬੋਲੇ ਪ੍ਰਭ ਸਹਜ ਸੁਭਾਇ । 'ਮੋਹਿ ਤੇਰੇ ਖਾਨ ਕੀ ਕਿਆ ਪਰਵਾਹ ॥
ਤਿਸ ਆਦਮੀ ਖਾਨ ਕੋ ਕਹਾ ਸੁਨਾਈ । ਸੁਨ ਕਹਾ ਖਾਨ ਵੇ ਵਲੀ ਖੁਦਾਈ।
ਪੁਨਿ ਪਠਿਓ ਕੋਊ ਦੇ ਵਾਸਤਾ ਰੱਬ । ਸੁਨ ਬੋਲੇ ਨਾਨਕ ਜੀ ਬਨਿਓ ਸਬੱਬ ॥
ਅਬ ਚਲੋ ਸਾਹਿਬ ਸੱਦਾ ਆਇਆ । ਉਠਿ ਚਲੇ ਦਿਆਲ ਖਾਨ ਪਹਿ ਧਾਇਆ।
ਦੇਖ ਖਾਨ ਕੀਨਾ ਤਾਜੀਮ । ਪਾਸ ਬੈਠਾਇਆ ਫਕਰ ਅਜੀਮ ॥

ਜਦੋਂ ਗੁਰੂ ਜੀ ਰਾਜਾ ਸ਼ਿਵਨਾਭ ਨੂੰ ਮਿਲਦੇ ਹਨ ਤਾਂ ਉਸਦੇ ਪੁਤ੍ਰ ਦੇ ਮਾਸ ਦੀ ਮੰਗ ਕਰਦੇ ਹਨ । ਇਹ ਬੜੀ ਅਜੀਬ ਸਥਿਤੀ ਹੈ ਪਰ ਸਾਖੀਕਾਰ ਗੁਰੂ ਜੀ ਕੋਲੋਂ ਹੇਠਾਂ ਦਿਤੇ ਗਏ ਬਚਨ ਅਖਵਾਉਂਦਾ ਹੈ :-

ਸੁਨ ਰਾਜਾ, ਤੁਮ ਬਚਨ ਸੁਨਾਊਂ । ਇਹ ਭੋਜਨ ਮੈਂ ਕਬਹੂ ਨ ਖਾਊਂ ।
ਹਰਖ ਮਨ ਰਾਜ ਕੁਵਰ ਕੋ ਮਾਰੇ । ਵਾਕੇ ਮਾਸ ਕਰ ਸਿਧ ਸਵਾਰੇ ।
ਇਹ ਭੋਜਨ ਕਰ ਮੁਦਤ ਮਨ ਲਿਆਵਉ । ਤਬ ਹੋਇ ਪ੍ਰਸੰਨ ਮੈਂ ਭੋਜਨ ਖਾਵਉ ॥

ਇਸੇ ਤਰ੍ਹਾਂ ਦੀ ਪ੍ਰਸੰਗ ਅਨੁਕੂਲਤਾ ਉਦੋਂ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ ਜਦੋਂ ਗੁਰੂ ਜੀ ਪਾਂਧੇ ਨਾਲ ਕਾਜ਼ੀ ਨਾਲ, ਨਾਥਾਂ ਨਾਲ ਸਨਾਤਨੀ ਪਰੰਪਰਾ ਦੇ ਹਿੰਦੂ ਪਰਚਾਰਕਾਂ ਨਾਲ, ਜਾਂ ਹੋਰ ਲੋਕਾਂ ਨਾਲ ਗੱਲਬਾਤ ਕਰਦੇ ਹਨ ਇਸ ਲਈ ਇਸ ਸੰਦਰਭ ਵਿਚ ਬਾਬਾ ਸਰੂਪ ਦਾਸ ਭੱਲਾ ਦੀ ਇਹ ਵਿਸ਼ੇਸ਼ਤਾ ਹੈ ਕਿ ਉਸਨੇ ਇਹੋ ਜਿਹੇ ਮੌਕੇ ਕਿਧਰੇ ਵੀ ਹੱਥੋਂ ਨਹੀਂ ਜਾਣ ਦਿਤੇ। ਜਿਥੇ ਉਹ ਪਾਤਰ, ਸਥਿਤੀ ਅਤੇ ਪ੍ਰਸੰਗ ਅਨੁਕੂਲ ਗੱਲਬਾਤ ਪੇਸ਼ ਕਰ ਸਕਦਾ ਸੀ ।

### ਪੇਸ਼ਕਾਰੀ

ਬਾਬਾ ਸਰੂਪ ਦਾਸ ਭੱਲਾ ਕੋਲ ਇਕ ਵਿਸ਼ਿਸ਼ਠ ਸੰਦੇਸ਼ ਹੈ ਅਤੇ ਦੇਣ ਵਾਲਾ ਇਕ ਨਾਇਕ । ਉਸ ਨਾਇਕ ਨੂੰ ਆਪਣੀ ਗੱਲ ਲੋਕਾਂ ਤੱਕ ਪਹੁੰਚਾਉਣ ਲਈ ਕਈ ਗੋਸ਼ਠਾਂ ਕਰਨੀਆਂ ਪੈਂਦੀਆਂ ਹਨ, ਕਦੀ ਉਨ੍ਹਾਂ ਦੇ ਇਕੱਠ ਨੂੰ ਸੰਬੋਧਨ ਕਰਨਾ ਪੈਂਦਾ ਹੈ, ਕਦੀ ਆਪਣੇ ਮਨ ਅੰਤਰ ਦੇ ਉਦਗਾਰਾਂ ਨੂੰ ਸੰਪ੍ਰੇਸ਼ਤ ਕਰਨ ਦੀ ਲੋੜ ਮਹਿਸੂਸ ਹੁੰਦੀ ਹੈ । ਕਈ ਵਾਰੀ ਗੁੱਝੀਆਂ ਗੱਲਾਂ ਸਮਝਾਉਂਣੀਆਂ ਪੈਂਦੀਆਂ ਹਨ । ਕਦੀ ਵਾਰੀ ਉਸ ਸੰਦੇਸ਼ ਨੂੰ ਵਿਆਖਿਆਤਮਕ ਢੰਗ ਨਾਲ ਪਾਠਕਾਂ/ਸ੍ਰੋਤਿਆਂ ਤਕ ਪਹੁੰਚਾਉਣਾ ਪੈਂਦਾ ਹੈ । ਕਈ ਵਾਰੀ ਸਿਖਿਆ ਜਾਂ ਉਪਦੇਸ਼ ਵੀ ਦੇਣਾ ਪੈਂਦਾ ਹੈ ਅਤੇ ਕਈ ਵਾਰੀ ਵਿਵਰਣਾਤਮਕ ਢੰਗ ਨਾਲ ਵਿਸਤਾਰਮਈ ਗੱਲ ਵੀ ਕਰਨੀ ਪੈਂਦੀ ਹੈ । ਸੰਜਮ ਅਤੇ ਅਲੰਕਾਰੀ ਜੁਗਤਾਂ ਵੀ ਇਸ ਅਭਿਵਿਅਕਤੀ ਦੀਆਂ ਕੁਝ ਹੋਰ ਜੁਗਤਾਂ ਹਨ। ਇੰਜ ਉਹ ਕਈ ਜੁਗਤਾਂ ਵਰਤਦਾ ਹੈ । ਉਸਦਾ ਮੁਖ ਉਦੇਸ਼ ਇਹੋ ਹੈ ਕਿ ਉਸਦਾ ਪ੍ਰਭਾਵ ਉਸਦੇ ਸਰੋਤਿਆਂ ਜਾਂ ਪਾਠਕਾਂ ਤੇ ਬੱਝਵਾਂ ਪਵੇ । ਇਸ ਤਰ੍ਹਾਂ ਉਹ ਆਪਣੇ ਉਦੇਸ਼ ਦੀ ਪੂਰਤੀ ਕਰਦਾ ਹੋਇਆ ਇਕ ਸਫ਼ਲ ਸ਼ੈਲੀਕਾਰ ਵਜੋਂ ਵਿਚਰਦਾ ਹੈ ।

### ਨਿਸ਼ਕਰਸ਼

ਉਪਰਲੀ ਸਾਰੀ ਪਰਿਚਰਚਾ ਦਾ ਨਿਸ਼ਕਰਸ਼ ਇਹ ਹੈ :-

ਕਿ ਬਾਬਾ ਸਰੂਪ ਦਾਸ ਭੱਲਾ ਪੰਜਾਬ ਦਾ ਪ੍ਰਮੁੱਖ ਸਾਹਿਤਕਾਰ ਅਤੇ ਇਤਿਹਾਸਕਾਰ ਹੈ।

ਉਹ ਇਕ ਅਜਿਹਾ ਪ੍ਰਤਿਭਾ ਸਪੰਨ ਵਿਦਵਾਨ ਹੈ ਕਿ ਜਿਸਨੇ ਪਹਿਲੀ ਵਾਰ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਗੁਰੂ ਗੋਬਿੰਦ ਸਿੰਘ ਜੀ ਤੱਕ, ਦਸਾਂ ਸਤਿਗੁਰਾਂ ਦੀਆਂ ਮੁਕੰਮਲ ਜੀਵਨੀਆਂ ਲਿਖੀਆਂ ਹਨ ।

ਉਹ ਪੰਜਾਬ ਦਾ ਪਹਿਲਾ ਅਜਿਹਾ ਲੇਖਕ ਹੈ ਜਿਸਦੀ ਰਚਨਾ ਵਿਚ ਕਵਿਤਾ ਤੇ ਵਾਰਤਕ ਦਾ ਸੁੰਦਰ ਸੁਮੇਲ ਪੇਸ਼ ਹੋਇਆ ਹੈ ।

ਉਹ ਇਕ ਅਜਿਹਾ ਮਹੱਤਵਪੂਰਣ ਇਤਿਹਾਸਕਾਰ ਹੈ ਜਿਸਨੇ ਕਾਫੀ ਹੱਦ ਤੱਕ ਵਿਸ਼ਵਸਤ, ਇਤਿਹਾਸਕ ਜਾਣਕਾਰੀ ਪ੍ਰਦਾਨ ਕਰਨ ਦੀ ਕੋਸ਼ਿਸ਼ ਕੀਤੀ ਹੈ । ਬੇਸ਼ਕ ਉਸਦੀ ਅਜਿਹੀ ਪੇਸ਼ਕਾਰੀ ਵਿਚ ਸਾਹਿਤਿਕ ਗੁਣਾਂ ਦਾ ਸਮਾਵੇਸ਼ ਹੋਣ ਕਰਕੇ ਉਸ ਵਿਚ ਗ਼ਲਤ ਤੱਤ ਵੀ ਉਘੜਵੇਂ ਰੂਪ ਵਿਚ ਪ੍ਰਦਰਸ਼ਿਤ ਹੋਏ ਲਗਦੇ ਹਨ ।

ਭਾਵੇਂ ਬਾਬਾ ਸਰੂਪ ਦਾਸ ਭੱਲਾ ਪੰਜਾਬ ਦਾ ਇਕ ਮਹੱਤਵਪੂਰਨ ਲੇਖਕ ਹੈ ਫਿਰ ਵੀ ਉਸ ਦੀ ਰਚਨਾ ਦਾ ਅਜੇ ਤੱਕ ਗੰਭੀਰ ਅਧਿਐਨ ਨਹੀਂ ਹੋਇਆ । ਇਹ ਖੇਦ ਦਾ ਵਿਸ਼ਾ ਹੈ ਅਤੇ ਪੰਜਾਬ ਦੇ ਵਿਦਵਾਨਾਂ ਲਈ ਇਹ ਇਕ ਜ਼ਬਰਦਸਤ ਵੰਗਾਰ ਹੈ।

ਇਸ ਪੁਸਤਕ ਦੀ ਜਾਣ ਪਛਾਣ ਕਰਾਉਂਦਿਆਂ ਬੇਸ਼ਕ ਅਸਾਂ ਸਾਹਿਤ ਅਤੇ ਇਤਿਹਾਸ ਨਾਲ ਸਬੰਧਤ ਲੋੜੀਂਦੀਆਂ ਵਿਸ਼ੇਸ਼ਤਾਵਾਂ ਉਜਾਗਰ ਕਰਨ ਦਾ ਯਤਨ ਕੀਤਾ ਹੈ ਫਿਰ ਵੀ ਇਸ ਵਿਚ ਕਈ ਊਣਾਂ ਰਹਿ ਗਈਆਂ ਹੋਣਗੀਆਂ ।

ਇਸ ਭੂਮਿਕਾ ਨੂੰ ਹਰ ਪੱਖ ਤੋਂ ਮੁਕੰਮਲ ਬਣਾਉਣ ਲਈ ਅਸਾਂ ਜਿਨ੍ਹਾਂ ਪੁਸਤਕਾਂ ਤੇ ਸੋਮਿਆਂ ਤੋਂ ਸਹਾਇਤਾ ਲਈ ਹੈ ਅਤੇ ਜਿਹੜੇ ਸੋਮੇ ਇਸ ਪ੍ਰਸੰਗ ਵਿਚ ਹੋਰ ਕੰਮ ਕਰਨ ਵਾਲਿਆਂ ਲਈ ਉਪਯੋਗੀ ਸਿਧ ਹੋ ਸਕਦੇ ਹਨ ਉਨ੍ਹਾਂ ਦੀ ਸੂਚੀ ਪੁਸਤਕ ਦੇ ਅੰਤ ਵਿਚ ਦੇ ਦਿੱਤੀ ਗਈ ਹੈ ।

ਜਿਹੜੇ ਸੱਜਣ ਇਸ ਭੂਮਿਕਾ ਦੀਆਂ ਕਮਜ਼ੋਰੀਆਂ ਵੱਲ ਧਿਆਨ ਦਿਵਾਉਣਗੇ ਅਸੀ ਉਨ੍ਹਾਂ ਦੇ ਹਾਰਦਿਕ ਧੰਨਵਾਦੀ ਹੋਵਾਂਗੇ ।

ਉਤਮ ਸਿੰਘ ਭਾਟੀਆ

## ੧ਓ ਸਤਿ ਗੁਰਪ੍ਰਸਾਦਿ ॥

### ਦੋਹਰਾ

ਸਤਿਗੁਰ ਪ੍ਰਕਾਸ ਸਾਖੀ ਜਨਮ, ਜਗੁ ਗਾਵਤ ਨਿਤ ਨੀਤ[1] ।
ਮਹਿਮਾ ਪ੍ਰਕਾਸ ਤਿਹ ਨਾਮ ਧਰਿ, ਲਿਖੀ ਪੋਥੀ ਕੀਨੀ ਮੀਤ[2] ॥ ੧॥
ਨਮੋ ਨਮੋ[3] ਪਰਮਾਤਮਾ, ਸਤਿਗੁਰ ਕ੍ਰਿਪਾ ਨਿਧਾਨ ।[4]
ਆਪ ਦੰਡਨ ਭਗਤ[5], ਬੰਦਨ ਜਗਤ ਮਹਾਨ[6] ॥ ੨॥

### ਅਥ ਰਾਜਾ ਜਨਕ ਪ੍ਰਸੰਗ [1]

ਅਨਿਕ ਜੀਵ ਨਰਕ ਸੋ ਮੁਕਤਾਇ, ਸੁਰਗ ਪਠਾਇ ਬਰ ਬਚਨ ਕੀਆ :
"ਪ੍ਰਥਮ ਚਰਨ ਕਲੂ ਹਰਿ ਭਗਤਿ ਪਾਇ ਉਧਾਰ ਹੋਇ ।"

### ਸੋਰਠਾ

ਕੋਟ[7] ਛਿਨਵੈ[8] ਜੀਵ[9] ਮੁਕਤਾਏ ਨਰਕੋਂ ਜਨਕ ।
ਬਰ ਬਚਨ ਭਗਤ ਤਿਹ ਕੀਨ, ਤਿਹ ਹਿਤ ਹਰਿ ਗੁਰ ਬਪੁਧਾਰੇ[10] ॥ ੩॥

### ਅਥ ਨਾਨਕ ਪ੍ਰਕਾਸ ਸਿੰਮ੍ਰਿਤ ਮਤ ਸੋ ਪ੍ਰਸੰਗ ਲਿਖਤੇ

### ਅੜਲ

ਏਕ ਸਮੇ ਸ੍ਰੀ ਨਾਰਦ ਬ੍ਰਹਮਾ ਪੈ ਗਏ ।
ਸੰਤ ਸਭਾ ਸੁਭ ਨਿਰਖਿ ਚਿਤਿ ਰਿਖਿ[11] ਥਿਰ ਥਏ ।
ਤਹ ਪਰ ਸੁਆਰਥ ਹਿੱਤ, ਰਿਖੀ ਬ੍ਰਹਮ ਬਿਨਤੀ ਕਰੇ ।
"ਪ੍ਰਭ ! ਭਰਥ ਖੰਡ[12] ਕਲ ਘੋਰ[13] ਜਾਵ ਕੈਸੇ ਤਰੇ ?" ॥ ੪॥

### ਸ੍ਰੀ ਬ੍ਰਹਮਾ ਬਾਚ ਦੋਹਰਾ

ਸ੍ਰੀ ਬਿਰੰਚ[14] ਰਿਖ ਬਿਨੇ ਸੁਨ। ਦੀਓ ਚਿਤ ਸੁਤ ਭਾਇ ।
ਅਥ ਯਾ ਮੈ ਸੰਸਾ ਨਹੀਂ, ਹਰਿ ਧਰੇ ਸੰਤ ਬੁਪੈ ਜਾਇ ॥ ੫॥

### ਚੌਪਈ

ਤਿਸੀ ਸਮੇ ਤਹ ਅੰਗਨਿ ਰਿਖੀਸੁਰ ਆਈਓ ।
ਕਰੀ ਡੰਡ ਪ੍ਰਕਾਸ[15] ਬ੍ਰਹਮ ਗਨ ਗਾਈਓ ।
ਹੇ ਪ੍ਰਭ ! ਬ੍ਰਹਮ ਵਿਦਿਆ[16], ਮੋਹਿ ਦੀਜੇ ।
ਹੋਇ ਗਿਆਨ ਵਿਗਿਆਨ[17] ਸੁਖ ਸਾਂਤ ਪਤੀਜੈ[18] ॥ ੬॥

### ਬ੍ਰਹਮ ਬਾਚ ਦੋਹਰਾ

ਤੁਮ ਕੋ ਗਿਆਨ ਮਸਤਕ ਲਿਖਾ, ਅਬ ਨਿਜ ਆਸ੍ਰਮ[19] (ਜਾਇ)
ਸਤਿਗੁਰ ਕੀ ਮਨਿ ਰਚਿ[20] ਸਰੇ, ਹਿਰਦੈ ਸਾਂਤ ਉਪਜਾਇ[21] ॥ ੭॥

### ਅੜਲ

ਪੁਨਿ[22] ਪ੍ਰਤਿਗਿਆ[23] ਰਿਖ ਸੋ ਬ੍ਰਹਮਾ ਇਮ[24] ਕਹਾ ।
ਇਕ ਸੁਰਹ[25] ਸਰਾਪਿਓ ਇੰਦ੍[26] ਅਸੁਰ[27] ਤਨ[28] ਤਿਨ ਧਰਾ ।
ਤਿਹ ਮੋਚਨ ਕਹਿਓ ਸਰਾਪ[29] ਦਰਸਨ ਗੁਰ ਪਾਵਏ[30] ।
ਕਰ ਦਰਸਨ ਸੁਰ ਤਨ ਪਾਇ, ਇੰਦ੍ ਪਹਿ[31] ਜਾਵਏ ॥ ੮॥
ਜਬ ਪ੍ਰਤਗਿਆ ਹੋਇ ਤਬੀ ਤੁਮ ਬੂਝਕਾ ।
ਪੁਨ ਆਵੈ ਤੁਮਰੇ ਪਾਸ ਆਰਾਮ ਤੁਮ ਸੂਝਾ ।
ਤਬ ਸਤਿਗੁਰ ਦਰਸ਼ਨ ਪਾਇ ਗਿਆਨ ਸੁਖ ਲੀਜੀਐ ।
ਅਖੰਡ ਸਮਾਧ[32] ਸਮਾਇ, ਅਮਿਓ[33] ਰਸ ਪੀਜੀਐ ॥ ੯॥

### ਦੋਹਰਾ

ਵੇ ਤੁਮਰੇ ਆਸ੍ਰਮ ਕੇ ਸਮੀਪ, ਰਹੇ ਅਸੁਰ ਤਿਹ ਤਰ ।
ਸਤਿਗੁਰ ਧਿਆਨ ਮਨ ਮੋ ਧਰੇ, ਚਲ ਆਵੈ ਤੁਮਰੀ ਓਰ ॥ ੧੦॥
ਪੁਨਿ ਬ੍ਰਹਮ ਬਾਚ ਸਰਬ ਰਿਖੀ ਪ੍ਰਤ ਬੈਕੁੰਠ[34] ਧਾਮ ਕੇ ਪ੍ਰਸੰਗ ਨਿਰੂਪਨੋ ਕੀਆ।

### ਦੋਹਰਾ

ਹੋਇ ਕ੍ਰਿਪਾਵੰਤ[35] ਬ੍ਰਹਮ ਕਹਿਓ ਰਿਖ, ਸਭਾ ਮਾਹਿ ਪ੍ਰਸੰਗ ।
ਮਮ ਏਕ ਸਮੇ ਹਰਿ ਪੁਰ ਗਇਓ, ਸੋਭਾ ਅਮਿਤ[36] ਅਭੰਗ[37] ॥ ੧੧॥

### ਚੌਪਈ

ਮਮ ਹਰਿ ਪੁਰ[38] ਜਾਇ ਹਰਿ ਦਰਸਨ ਕੀਨਾ ।
ਹਰਿ ਕ੍ਰਿਪਾ ਵੰਤ ਨਿਕਟਿ ਆਸਨ ਦੀਨਾ ।
ਕਰ ਜੋੜ ਸਿਧ ਰਿਖ[39] ਬਿਨੇ ਕਰੰਤੇ ।
"ਪ੍ਰਭ ! ਭਰਥ ਖੰਡ" ਕਲ ਘੋਰ ਵਰਤੰਤੇ" ॥ ੧੨॥

### ਦੋਹਰਾ

ਭਗਤ ਹੀਨ ਸਭ ਜਗ ਭਇਆ, ਬਢਿਉਪਾਧਿ[40] ਅਧਿਕਾਰ ।
ਹੇ ਪ੍ਰਭ ! ਤੁਮਰੀ ਕ੍ਰਿਪਾ ਬਿਨ, ਕਿਸ ਜੀਵਨ ਹੋਇ ਉਧਾਰ ?" ॥ ੧੩॥

### ਸੋਰਠਾ

ਬਿਗਸ ਕਹਿਓ ਪ੍ਰਭ ਦਿਆਲ[41], ਕ੍ਰਿਪਾ ਕਟਾਛ ਕਰ ਮੋਰ ਢਿਗ ।[42]
'ਪ੍ਰਗਟਾਵੌ ਭਗਤ ਬਿਸਾਲ, ਮਾਤ ਲੋਕ ਧਰਿ ਸੰਤ ਬਪੁ ॥ ੧੪॥

### ਮਧੁਭਾਰ ਛੰਦ

ਸੁਨ ਬ੍ਰਹਮ ਦੇਵ ! ਨਿਜ ਮੋਰ ਭੇਵ ।
ਲੇਵੋ ਅਵਤਾਰ । ਬਪ ਸੰਤ ਧਾਰ ।

ਜਗ ਭਗਤ ਹੀਨ । ਪਾਪਨ ਪ੍ਰਬੀਨ[43]।
ਦੇ ਭਗਤ ਚਾਰ[44] । ਕਰ ਹੋ ਉਧਾਰ ॥ ੧੫॥

**ਦੋਹਰਾ**

ਧਰੋਂ ਅਵਤਾਰ ਨਿਰੰਜਨੀ[45], ਮਾਇਆ ਕੀ ਨਹੀਂ ਲੇਸ ।
ਲੈ ਭਗਤ ਸਕਤ ਸੰਗ ਅਵਤਰੋਂ, ਧੁਰੋਂ ਸੰਤ ਕੋ ਭੇਸ ॥ ੧੬॥
ਪ੍ਰਥਮ ਚਰਨ ਕਲਜੁਗ ਬਿਖੇ, ਪੰਚ ਸਹੰਸ ਕੇ ਅੰਤ ।
ਕੁਲ ਛਤ੍ਰੀ ਦੇ ਪੰਚਾਲ[46] ਸੋ, ਸਤਿਨਾਮ ਧਰਿ ਮੰਤ ॥ ੧੭॥
ਬ੍ਰਹਮ ਨਿਰੂਪਨ ਹਰਿ ਲੋਕ ਪ੍ਰਸੰਗ ਸਮਾਪਤੰ ।

**ਆਗੇ ਸ੍ਰੀ ਨਾਰਦ ਜੀ ਸੰਤ ਅਵਤਾਰ ਕੇ ਦਰਸਨ ਕੋ ਪੰਚਾਲ ਦੇਸ ਚਲੇ, ਮਾਰਗ ਮੈਂ ਭਰਥਰ ਨਾਥ ਜੀ ਮਿਲੇ, ਪ੍ਰਸੰਗ ਨਿਰੂਪਨ ਹੋਇਆ ।**

**ਦੋਹਰਾ**

ਚਲੇ ਦੇਸ਼ ਪੰਚਾਲ ਮੋ, ਦੇਵ ਰਿਖ ਦਰਸਨ ਸੰਤ[47] ।
ਮਾਰਗ ਮੋ ਭਰਥਰ ਮਿਲੇ, ਪੂਛਤ ਗਿਆਨ ਕੋ ਤੰਤ ॥ ੧੮॥

**ਅਕਰਾ ਛੰਦ**

ਨਾਰਦ ਬਿਚਾਰ ਕੀਨਾ । ਪੰਚਾਲ ਮੋਗੁ[48] ਲੀਨਾ ।
ਮਨ ਦਰਸ ਨੇਮ ਜਾ ਕੇ ਅਤਿ ਪ੍ਰੇਮ ਹੀਏ ਧਾਰਾ ॥ ੧੯॥
ਤਪ ਕਰਤ ਮਿਲੇ ਭਰਥਰ । ਜਿਹ ਨਾਥ ਕੀਨ ਅਸਥਿਰ ।
ਨਿਰਖੰਤ[49] ਦੇਵ ਰਿਖਿ ਕੋ, ਨਿਜ ਸੀਸ ਚਰਨ ਧਾਰਾ ॥ ੨੦॥
ਹਿਤ ਬ੍ਰਹਮ ਗਿਆਨ ਅਧੀਨਾ । ਰਿਖ ਸੋ ਕਹਾ ਪ੍ਰਬੀਨਾ ।
"ਤਪ ਜੋਗੋ ਧਿਆਨ ਕੀਨੇ, ਨਹੀਂ ਸਾਂਤਿ ਮਨ ਬੀਚਾਰਾ ॥ ੨੧॥
ਹੇ ਸੰਤ ਰਿਖ ਦਿਆਲੰ । ਦਿਹੁ ਗਿਆਨ ਮਹ ਬਿਸਾਲੰ[50]।
ਜਾਗ ਕਵਨ ਮੈਂ ਕਵਨ ਹੋ ਤੁਮ ਗਿਆਨ ਕੇ ਦਾਤਾਰ ॥ ੨੨॥

**ਦੋਹਰਾ**

ਸ੍ਰੀ ਨਾਰਦ ਭਰਥਰ ਕਹਿਓ, ਤੁਰ ਮਸਤਕ ਗਿਆਨ ਕੋ ਲੇਖ[51]।
"ਕੋਊ ਕਾਲ ਈਹਾ ਤਪ ਕਰੋ, ਤਹਿ ਮਿਲੇ ਗੁਰ ਸੰਤ ਅਲੇਖ ॥ ੨੩॥

**ਭਰਥਰ ਬਾਚ ਦੋਹਰਾ**

"ਹੇ ਰਿਖ ! ਕਹਾਂ ਵੈ ਸੰਤ ਹੈ ਜੋ ਦੇਵੈ ਮੋ ਕੋ ਗਿਆਨ[52] ।
ਸੀਸ ਚਰਨ ਕਰ ਮਗ ਚਲੋ, ਪਾਵੋ ਪਦ ਨਿਰਬਾਨ" ॥ ੨੪॥

**ਦੋਹਰਾ**

ਤਬ ਕਹਾ ਰਿਖੀ, "ਹਰਿ ਬਪ ਧਰਿਓ, ਸੰਤ ਰੂਪ ਅਵਤਾਰ ।

ਆਇ ਹੈ ਤੁਮਰੇ ਪਾਸ ਵੈ ਸੰਸਾ[53] ਕਰੈ ਨਿਵਾਰਿ" ॥ ੨੫॥

## ਚੌਪਈ

ਭਰਥਰ ਤੋਖਿ ਰਿਖ ਚਲੇ ਪੰਚਾਲ । ਪਰਮ[54] ਹੰਸ ਰਿਖ ਭਗਤ ਬਿਸਾਲ ।
ਨਿਕਦੋਨੇ ਦਿਨ[55] ਸੰਤ ਅਵਤਾਰ । ਜਿਹ ਭਾਤ ਸੁਨਾ ਤਿਵ ਕਹੋ ਬਿਚਾਰ ॥ ੨੬॥

## ਇਤ ਸ੍ਰੀ ਨਾਰਦ ਪ੍ਰਸੰਗ ਸਮਾਪਤੰ ।

## ਅਥ ਪੋਥੀ ਭਾਖਾ ਕਰਨੇ ਕੀ ਬਿਧਿ

## ਚੌਪਈ

ਦਿਵਸ ਏਕ ਮਨ ਭਇਆ ਉਮਾਹਾ[56] । ਗੁਰ ਮਹਿਮਾ ਲਿਖ ਲੀਜੈ ਲਾਹਾ ।
ਸਤਿਗੁਰ ਮਹਿਮਾ ਪਤਿਤ ਉਧਾਰਨ । ਮਹਾ ਭੈ ਸਾਗਰ ਪਾਰ ਉਤਾਰਨ ॥ ੨੭॥
ਜਨਮ ਸਾਖੀ ਤੇ ਆਦਿ ਜੋ ਸਾਖੀ । ਗੁਰਮੁਖਿ ਸਿਖਨ ਜੋ ਮੁਖ ਭਾਖੀ ।
ਗੁਰ ਕੁਲ ਪੁਰਖਨ ਜੋ ਮੁਖ ਕਹੀ । ਤਾਮੋ ਰਤਨ ਚੁਨਿ ਹਿਰਦੇ ਗਹੀ ।
ਗੁਰ ਆਗਿਆ ਪਾਇ ਤਬ ਭਾਖਾ ਕੀਨੀ । ਲਿਖੀ ਸੰਛੇਪ ਰਤਨ ਜੋ ਚੀਨੀ ।
ਬਹੁਤ ਜਤਨ ਮੈਂ ਜਪ ਤਪ ਕੀਨਾ । ਅਰ ਸੰਤ ਸਰਨ ਮਨ ਰਹਿਓ ਅਧੀਨਾ[57] ॥ ੨੮॥
ਤਬ ਸ੍ਰੀ ਅਮਰਦਾਸ ਕੁਲ ਚਾਰੁ । ਮੋਹਰੀ ਸੁਤ ਸਨਮੁਖ ਪਰਵਾਰ ।
ਦਸੋ ਸਰੂਪ ਕੀ ਮਹਿਮਾ ਕੀਨਾ । ਸਰੂਪ ਚੰਦ ਗੁਰ ਚਰਨ ਅਧੀਨਾ ॥ ੨੯॥

---

**ਟਿੱਪਣੀਆਂ ਅਤੇ ਹਵਾਲੇ**

1. ਸਤਿਗੁਰੂ (ਨਾਨਕ ਦੇਵ ਜੀ ) ਦੇ ਜਨਮ ਧਾਰਨ ਦੀ ਸਾਖੀ (ਅੱਖੀ ਡਿਠੀ ਵਾਰਤਾ) ਦਾ ਗਾਇਣ ਜਗਤ ਦੇ ਲੋਕ ਨਿਤਾਪ੍ਰਤਿ ਕਰਦੇ ਹਨ ।
2. ਇਸ ਮੰਤਵ ਲਈ ਮੈ ਮਹਿਮਾ ਪ੍ਰਕਾਸ਼ ਨਾਮ ਰਖ ਕੇ (ਇਸ) ਪੋਥੀ ਦੀ ਰਚਨਾ ਕੀਤੀ ਹੈ ।
3. ਨਮਸਕਾਰ
4. ਸਤਿਗੁਰੂ ਬਖ਼ਸ਼ਿਸ਼ ਦਾ ਖ਼ਜਾਨਾ ਹੈ । ਸਚਾ ਗੁਰੂ ਕ੍ਰਿਪਾ ਸਿਧੁ/ਕ੍ਰਿਪਾ ਦਾ ਖ਼ਜ਼ਾਨਾ ਹੈ ।
5. ਮੈਂ ਆਪ ਜੀ ਦਾ ਭਗਤ ਆਪ ਜੀ ਨੂੰ ਡੰਡਵਤ ਪ੍ਰਣਾਮ ਕਰਦਾ ਹਾਂ ।
6. ਸਾਰਾ ਜਗਤ (ਜਗਤ ਦੇ ਲੋਕ) ਆਪ ਜੀ ਦੀ ਵਡਿਆਈ ਦਾ ਗਾਇਣ ਕਰਦਾ ਹੈ ।
7. ਕੋੜ : ਨਾਂਵ - ਕੋਟਿ, "ਸਿਮਰਹਿ ਦੇਵਤੇ ਕੋੜ ਤੇਤੀਸਾ। " (ਮਾਰੂ ਸੋਲਹੇ ਮ.੫)
8. ਛਿਆਨਵੇਂ, ਸੰ. ਸਨਵਤਿ, ਛੇ ਅਤੇ ਨੱਬੇ : 96
9. ਪਾਣੀ, ਪ੍ਰਾਨਵੰਤ, ਪ੍ਰਾਣਧਾਰੀ, ਜੀਵ, ਜਾਨਦਾਰ
10. ਸ਼ਰੀਰ ਧਾਰਨ ਕੀਤਾ, ਵਜੂਦ ਵਿਚ ਆਇਆ
11. ਰਿਸ਼ੀ ਰਾਜ, ਸਤਿਕਾਰ ਸੂਚਕ ਸ਼ਬਦ ਹੈ
12. ਭਾਰਤ ਵਰਸ਼ ਭਾਰਤ ਨਾਂ ਦਾ ਦੇਸ਼ (ਪ੍ਰਿਥਵੀ ਦਾ ਖੰਡ, ਭਰਤ ਰਾਜਾ ਦਾ ਦੇਸ਼, ਹਿਂਦੁਸਤਾਨ, ਇੰਡੀਆ ਆਦਿ ਹੋਰ ਨਾਂ ਵੀ ਇਸੇ ਭੂ-ਖੰਡ ਦੇ ਹਨ ।
13. ਘੋਰ ਕਲਯੁਗ, ਸੰਘਣਾ, ਮੂਹੜਾ, ਜਦੋਂ ਕਲਯੁਗ ਪੂਰੇ ਜੋਬਨ ਤੇ ਹੈ ।
14. ਰਚਨਵਾਲਾ/ਬ੍ਰਹਮਾ, ਸ੍ਰਿਸ਼ਟਾ, ਈਸ਼ਵਰ

15. ਚਮਕ, ਜੋਤੀ, ਤੇਜ, ਪ੍ਰਗਟ ਹੋਣ ਦੀ ਕ੍ਰਿਆ । –
16. ਬ੍ਰਹਮ ਗਿਆਨ, ਈਸ਼ਵਰ ਸੰਬੰਧੀ ਜਾਣ-ਪਛਾਣ; ਪਰਮਾਤਮਾ ਦੀ ਲਖਤਾ
17. ਗਿਆਨ ਨੂੰ ਪ੍ਰਾਪਤ ਕਰਨ ਉਪਰੰਤ : ਗਿਆਨੀ ਹੋ ਜਾਣ ਤੋਂ ਮਗਰੋਂ
18. ਸੁਖ ਸ਼ਾਂਤੀ ਅਰਜਿਤ ਕਰਾਂ, ਦਾਨੀ ਅਤੇ ਦੁਨਿਆਵੀ ਖੁਸ਼ੀਆਂ ਹਾਸਿਲ ਕਰਾਂ
19. ਆਪਣੇ ਨਿਵਾਸ ਸਥਾਨ ਤੇ ਪੁਜੇ : ਆਪਣੇ ਗ੍ਰਿਹ ਵਿਖੇ ਪਹੁੰਚੇ ।
20. ਆਪਣੇ ਮਨ ਨੂੰ ਸਤਿਗੁਰ ਵਲ ਰੁਚਿਤ ਕਰੋ : ਗੁਰਮੁਖ ਬਣੋ ਅਤੇ ਗੁਰੂ ਦੀ ਦਸੀ ਵਾਟ ਤੇ ਤੁਰੋ।
21. (ਇਜ) ਤੁਹਾਡਾ ਹਿਰਦਾ ਸ਼ਾਂਤ ਹੋਵੇਗਾ :ਤੁਹਾਨੂੰ ਹਾਰਦਿਕ ਤਸਕੀਨ ਪ੍ਰਾਪਤ ਹੋਵੇਗੀ ।
22. ਫਿਰ, ਪੁਨ, ਦੁਬਾਰਾ, ਇਸ ਤੋਂ ਉਪਰੰਤ
23. ਇਜ/ਇਉਂ : ਇਸ ਵਿਧੀ ਨਾਲ, ਇਸ ਢੰਗ ਨਾਲ
24. ਦੇਵਤਾ ਚੰਗੀਆਂ ਬਿਰਤੀਆਂ ਦਾ ਧਾਰਣੀ ।
25. ਸਰਾਪ ਮਿਲਿਆ; ਇਕ ਪ੍ਰਕਾਰ ਦੀ ਸਜ਼ਾ ਮਿਲਣ ਲਈ ਬਦ-ਅਸੀਸ ਮਿਲੀ
26. ਦੈਂਤ, ਦੇਵਤਿਆਂ ਤੋਂ ਵਿਪਰੀਤ ਬੁਧੀ ਵਾਲੇ, ਮਾੜੀਆਂ/ਦੁਰ ਬਿਰਤੀਆਂ ਵਾਲੇ ।
27. ਸ਼ਰੀਰ; ਜਨਮ, ਵਜੂਦ, ਅਸਿਤਿਤਵ, ਹੋਂਦ
28. ਉਸ ਦੇ ਸਰਾਪ ਨੂੰ ਦੂਰ ਕਰਨ ਲਈ; ਉਸ ਤੋਂ ਮਿਲੇ ਸਰਾਪ ਦੀ ਨਿਵਿਰਤੀ
29. ਗੁਰੂ ਜੀ ਦੇ ਦਰਸ਼ਨ ਕੀਤੇ; ਗੁਰੂ ਜੀ ਦੇ ਸਮੁਖ ਹੋਇਆ; ਗੁਰੂ ਦੀ ਦੇ ਰੂ-ਬ-ਰੂ ਹੋਇਆ ।
30. ਇੰਦਰ ਦੇ ਲੋਕ ; ਇੰਦਰ ਦੇਵਤਾ ਨੇ ਸਾਥੀ, ਦੇਵਤੇ
31. ਅਟੁਟ ਸਮਾਧੀ ਦੀ ਅਵਸਥਾ, ਪੂਰਣ ਸਮਾਧੀ ਦੀ ਹਾਲਤ
32. ਅੰਮ੍ਰਿਤ; ਅ+ਮ੍ਰਿਤ - ਜਿਸ ਤੇ ਮੌਤ ਦਾ ਪ੍ਰਭਾਵ ਨਹੀਂ ਪੈ ਸਕਦਾ ।
33. ਸਵਰਗ ਦਇਆਲੂ
34 ਅਮਿਣਵੀ; ਜਿਸਦੀ ਮਿਣਤੀ ਨਹੀਂ ਕੀਤੀ ਜਾ ਸਕਦੀ ।
35. ਅਟੁਟ; ਜੋ ਟੁਟ-ਭਜ ਦੀ ਸੀਮਾਂ ਵਿਚ ਨਹੀਂ ।
36 ਪ੍ਰੀਤਮ ਦਾ ਦੇਸ/ਮਾਹੀ ਦਾ ਦੇਸ/ਈਸ਼ਵਰ ਲੋਕ
37. ਰਿਧੀਆਂ ਸਿਧੀਆਂ ਦੇ ਸਵਾਮੀ ; ਰਿਧੀਆਂ ਸਿਧੀਆਂ ਜਿਨ੍ਹਾਂ ਦੇ ਤਾਬੇ ਹਨ ।
38. ਜਗਤ ਵਿਚੋਂ ਭਗਤੀ ਲੋਪ ਹੋ ਗਈ ਹੈ; ਵਿਰੋਧੀ ਸ਼ਕਤੀਆਂ ਹਾਵੀ ਹੋ ਗਈਆਂ ਹਨ ।
39. ਉਪਦ੍ਰਵ ਵਧ ਗਏ ਹਨ ;
40. ਹੇ ਪ੍ਰਭੂ ਤੁਹਾਡੀ ਬਖ਼ਸ਼ਿਸ਼ ਤੋਂ ਬਗੈਰ (ਇਸ ਜਗਤ ਸਾਗਰ ਤੋਂ) ਕਿਵੇ ਨਿਸਤਾਰਾ ਹੋਵੇਗਾ ?
41. ਦਇਆਲੂ ਪ੍ਰਭੂ ਨੇ ਪ੍ਰਸੰਨ ਹੋ ਕੇ ਆਖਿਆ ;
42. ਕ੍ਰਿਪਾ ਪੂਰਵਕ ਕਟਾਕਸ਼ ਕਰਦਿਆਂ/ਮਿਹਣਾ ਮਾਰਦਿਆਂ/ਤਾਅਨਾ ਦਿੰਦਿਆਂ;
43. ਜਗਤ ਦੇ ਲੋਕ ਭਗਤੀ ਵਲੋਂ ਤਾਂ ਸਖਣੇ/ਕੋਰੇ ਹਨ ਪਰ ਪਾਪਾਂ ਵਿਚ ਪ੍ਰਵੀਨ/ਮਾਹਿਰ ਹਨ ।
44. ਸੁੰਦਰ; ਖੂਬਸੂਰਤ, ਸੋਹਣੀ ਦਖ ਵਾਲਾ
45. ਦੋਸ਼ ਰਹਿਤ/ਅਕਾਲੀ ਜੋਤ/ਮਾਇਆ ਤੋਂ ਨਿਰਲੇਪ ; ਈਸ਼ਵਰ
46. ਪੰਜਾਬ; ਪੰਜ ਨਦੀਆਂ ਦਾ ਦੇਸ਼; ਸਤਲੁਜ, ਬਿਆਸ, ਰਾਵੀ, ਝਨਾਂ ਅਤੇ ਜਿਹਲਮ ਪਹਿਲਾਂ ਇਸ ਨੂੰ ਸਪਤਸਿੰਧੂ ਵੀ ਆਖਿਆ ਜਾਂਦਾ ਸੀ ਉਦੋਂ ਇਸ ਵਿੱਚ ਜਮਨਾ ਅਤੇ ਸਰਸਵਤੀ ਵੀ ਵਗਦੀਆਂ ਸਨ ।
47. ਗਿਆਨ ਦੀ ਪ੍ਰਾਪਤੀ ਲਈ ਬਿਨੈ ਕੀਤੀ ;
48. ਮਾਰਗ/ਰਸਤਾ/ਪੰਥ; ਫ਼ਿਰਕਾ, ਧਰਮ, ਪਰੰਪਰਾ।

49. ਵੇਖਦਿਆਂ ; ਵਾਹਦਿਆਂ , ਗਿਆਨ ਵਿਚ ਰਖਦਿਆਂ
50. ਗਿਆਨ ਦ ਦਾਤਾ/ਭੰਡਾਰ; ਗਿਆਨ-ਦਾਤਾ
51. ਜੋ ਲਿਖਿਆ ਨਾ ਜਾ ਸਕੇ ; ਅਲਿਖਤ ਜੋ ਲਿਖਣ ਦੀ ਸੀਮਾ ਤੋਂ ਪਰੇਰੇ ਹੋਵੇ।
52. ਨਿਰਵਾਨ/ਮੁਕਤੀ ਵਾਲੀ ਸਥਿਤੀ; ਮੋਖ ਜਾਂ ਮੋਕਸ਼-ਪ੍ਰਾਪਤ ਹਾਲਤ ।
53. ਸ਼ੰਕਾ, ਦੁਬਿਧਾ, ਦੁਚਿਤੀ, ਮਨ ਦੀ ਡਾਵਾਂ ਡੋਲ ਸਥਿਤੀ ।
54. ਸ੍ਰੇਸ਼ਠ, ਵਧੀਆ, ਸਭ ਤੋ. ਚੰਗੀ, ਸਿਰਨੌਰ
55. ਵਿਨਾਸ਼ ਹੋਣ ਦਾ ਭਾਵ, ਨਸ਼ਟ ਹੋਣ ਤੋਂ ਮੁਰਾਦ ਹੈ
56. ਖੁਸ਼ੀ ਚਾਓ ਮਲ੍ਹਾਰ ; ਖੇੜਾ, ਆਨੰਦ, ਵਿਕਾਸ
57. ਅਧੀਨ, ਵਸ ਵਿਚ, ਅਧਿਕਾਰ ਹੇਠ ।

## ੴ ਸਤਿਗੁਰ ਪ੍ਰਸਾਦਿ ॥

## ਸ਼੍ਰੀ ਸਤਿਗੁਰ ਅਵਤਾਰ-ਕਥਾ

### ਦੋਹਰਾ

ਹਰਿ ਭਇਓ ਅਵਤਾਰ ਨਿਰੰਜਨੀ, ਸੰਤ ਰੂਪ ਤਨ ਧਾਰ ।
ਕਾਰਨ ਤਾਰਨ ਜਗਤ ਕੋ, ਕਰ ਹੈ ਭਗਤ ਪ੍ਰਚਾਰ ॥ ੧॥
ਧੰਨ ਦੇਸ, ਧੰਨ ਨਗਰ ਸੋ, ਧੰਨ ਬਚਨ ਕੁਲ ਸੋਇ ।
ਧੰਨ ਸਮਾ, ਧਨ ਮਾਤ ਪਿਤ, ਧਨ ਸੰਤ ਜਨਮ ਗ੍ਰਹ ਹੋਇ ॥ ੨॥

---

### ਦੋਹਰਾ

ਸੰਮਤ ਬਿਕ੍ਰਮ ਨ੍ਰਿਪਤ ਕੋ, ਪੰਦਰਹ ਸਹਸ ਪਚੀਸ ।
ਬੈਸਾਖ ਸੁਦੀ ਤਿਥ ਤੀਜ ਕੋ ਧਰਿਓ ਸੰਤ ਬਪੁ ਈਸ ॥ ੩॥

### ਚੌਪਈ

ਸ੍ਰੀ ਬਾਬਾ ਕਾਲੂ ਜੀ ਕੇ ਧਾਮੰ । ਸ੍ਰੀ ਮਾਤਾ ਦੇਵੀ ਤ੍ਰਿਪਤੋ[1] ਨਾਮੰ ।
ਬੇਦੀ ਕੁਲ ਪਾਵਨ ਸੁਭ ਭਾਗਿ, ਅੰਮ੍ਰਿਤ ਸਮੇਂ ਸਤਿਗੁਰ ਅਵਤਾਰ ॥ ੪॥

### ਦੋਹਰਾ

ਜੈ ਜੈ ਕਾਰ ਜਗਤ ਮੈਂ, ਭਇਆ ਮੰਗਲ ਤ੍ਰਈ[2] ਲੋਕ ।
ਉਦੇ ਭਇਓ ਰਵਿ ਗਿਆਨ ਕੋ, ਮਿਟਜੋ ਤਿਮਰ[3] ਅਗਿਆਨ[4] ਵਿਜੋਗ[5] ॥ ੫॥

### ਮਕਰਾ ਛੰਦ

ਮੁਨ ਜਨ ਰਿਖੀ ਸੁਹਾਏ । ਮੰਗਲ ਸੁ ਚਾਰ ਗਾਏ ।
ਸਭ ਸਿਧ ਜੋਗ ਰੂਪੰ, ਜੈ ਜੈ ਸ਼ਬਦ ਉਚਾਰਾ ॥ ੬॥
ਨਉ ਨਾਥ ਛੇ ਜਤੀਜ । ਚੌਸਠ ਜੋਗਨੀਅੰ ।
ਬਾਵਨ[9] ਜੋ ਬੀਰ ਗਾਢੇ, ਮੰਗਲ ਸਬਦ[6] ਪੁਕਾਰ ॥ ੭॥
ਕਿੰਨਰ ਸੁ ਜੱਛ ਜੇਤੇ, ਗੰਧਰਬ ਰਾਗ ਕੇ ਬੇਤੇ[7] ।
ਅਪਸਰਾ ਦੇਵ ਕੰਨਿਆ, ਬਾਜੰਤ ਨਿਰਤਕ ਕਾਗ ॥ ੮॥
ਭਇਆ ਧਨ ਅਨੰਦ ਪੂਰਨ, ਅਗਿਆਨ ਸੋਕ ਚੂਰਨ ।
ਓਅੰਕਾਰ ਧੁਨ ਕੋਲਾਹਲ, ਭਇਆ ਰਾਮ ਕੋ ਅਖਾਰਾ ॥ ੯॥

### ਦੋਹਰਾ

ਸਭ ਸੰਤਨ ਦਰਸਨ ਕਰਿਓ, ਸਤਿਗੁਰ ਲੀਓ ਅਵਤਾਰ ।
ਆਸਿਖ ਦੀਨੀ ਸੰਤ ਮੁਨ, ਆਰਾਮ ਕਰ ਬੀਚਾਰ । ॥੧੦॥

## ਸਰਬ ਸਿਧ ਮੁਨ ਜਨ ਕੀ ਅਸੀਸ

### ਦੋਹਰਾ

ਹੇ ਹਰਿ, ਸੰਤ, ਸਤਿਗੁਰ ਪੁਰਖ, ਕੀਜੈ ਜਗ ਭਗਤ ਪ੍ਰਚਾਰ ।
ਦਸ ਸਰੂਪ ਦਸ ਨਾਮ ਧਰ, ਕਰ ਹੋ ਜਗਤ ਉਧਾਰ ॥ ੧੧॥

### ਪ੍ਰਤੀ ਪ੍ਰਸ਼ਨ ਦੋਹਰਾ

ਕਿਮ ਏਕ ਰੂਪ ਹੋਇ ਰੂਪ ਦਸ, ਕਿਮ ਏਕ ਨਾਮ ਦਸ ਨਾਮ ।
ਯਾ ਮੈ ਕੋ ਪ੍ਰਭਤਾ ਨਿਮਤਿ, ਭਏ ਨਿਹਕਾਮ ਸਕਾਮ ॥ ੧੨॥
ਗੁਰੂ ਨਾਨਕ ਨਾਮ ਇਕ ਅੰਕ ਨਿਧ, ਭਗਤ ਲਗੀ ਤਿਹ ਸੁੰਨ ।
ਭਗਤ ਸੁੰਨ ਲਾਗਤ ਬਢਿਓ, ਨਾਮ ਰੂਪ ਦਸ ਗੁੰਨ ॥ ੧੩॥

### ਸੰਕਾ ਨਿਵਾਰਨ ਦੋਹਰਾ

ਕਰ ਆਸਖ ਗਮ ਨੇ ਸਰਬ, ਬਡਭਾਗੀ ਸਭ ਸੰਤਿ ।
ਸਾਂਤ ਭਈ ਸਭ ਜਗਤ ਮੈਂ[9], ਫੂਲੀ ਭਗਤ ਬਸੰਤ[10] ॥ ੧੪॥
ਸਤਿਗੁਰ ਅਵਤਾਰ ਮੰਗਲ ਸੁਨੇ, ਜੋ ਸਿਖ ਮਨ ਹੁਲਸਾਇ[11] ।
ਸਦਾ ਅਨੰਦ ਹਿਰਦੇ ਬਸੈ, ਅਗਿਆਨ ਦੋਖ ਮਿਟਿ ਜਾਇ ॥ ੧੫॥
ਇਤ ਸ੍ਰੀ ਜਨਮ ਮੰਗਲ ਅਵਤਾਰ ਸਤਿਗੁਰ ਜੀ ਕੋ ਸੰਪੂਰਨੰ ॥ ੧॥

---

**ਟਿੱਪਣੀਆਂ ਅਤੇ ਹਵਾਲੇ**

1. ਇਹ ਤ੍ਰਿਪਤਾ ਦਾ ਹੀ ਅਪਭ੍ਰੰਸ਼ ਰੂਪ ਪ੍ਰਤੀਤ ਹੁੰਦਾ ਹੈ ।
2. ਤਿੰਨ ਲੋਕ-ਸੁਰਗ, ਪ੍ਰਿਥਵੀ ਅਤੇ ਪਾਤਾਲ ਲੋਕ ।
3. ਅੰਧੇਰਾ, ਅਗਿਆਨ ਦੀ ਦਸ਼ਾ
4. ਅਵਿਦਿਆ, ਅਗਿਆਨਤਾ
5. ਬਿਰਹਾ, ਵਿਛੋੜਾ, ਪ੍ਰੇਮੀ ਤੋਂ ਦੂਰ ਰਹਿਣ ਦੀ ਸਥਿਤੀ
6. ਮੰਗਲਾ ਚਰਨ; ਹਮਦ; ਈਸ਼ਵਰ ਉਸਤਤ
7. ਜਾਣਨ ਵਾਲਾ, ਗਿਆਤਾ, ਗਿਆਨੀ
8. ਆਸ਼ੀਰਵਾਦ; ਅਸੀਸ
9. ਸਾਰੇ ਜਗਤ ਵਿਚ ਸ਼ਾਂਤੀ ਵਰਤੀ
10. ਭਗਤੀ ਰੂਪੀ ਬਸੰਤ ਦ੍ਰਿਸ਼ਟੀ ਗੋਚਰ ਹੋਈ;
11. ਪ੍ਰਸੰਨ ਹੋਏ, ਖ਼ੁਸ਼ ਹੋਏ; ਸਾਰੀਆਂ ਗ਼ਮੀਆਂ ਦੂਰ ਹੋ ਗਈਆਂ ।

ਨੋਟ : ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਕਤਕ ਸੁਦੀ 15 ਦਾ ਲਿਖਿਆ ਹੈ ਪਰ ਭਾਈ ਮਨੀ ਸਿੰਘ ਨੇ ਪੁਰਾਤਨ ਜਨਮ ਸਾਖੀ ਅਨੁਸਾਰ ਗੁਰੂ ਜੀ ਦਾ ਜਨਮ ਵਿਸਾਖ ਸੁਦੀ 3 ਦਾ ਹੀ ਠੀਕ ਮੰਨਿਆ ਹੈ ।

## ਨਾਮ ਕਰਨ

### ਦੋਹਰਾ

ਵਡਭਾਗੀ ਤੇ ਜਨ ਭਏ, ਜਿਨ ਨਾਮ ਕਰਨ ਪ੍ਰਭੁ ਦੇਖਿ ।
ਪ੍ਰੋਹਤ ਕੁਲ ਜਮ ਬਿਪ੍ਰ ਸਭ, ਨਿਰਖ ਮੁਖ ਪੁਰਖ ਅਲੇਖ ।। ੧।।

### ਚੌਪਈ

ਭਏ ਇਕਤ੍ਰ ਕੁਲੁ ਜਨ ਪਰਵਾਰ । ਮਿਲ ਪ੍ਰੋਹਤ ਬਿਪ੍ਰ ਕੀਆ ਕੁਲ ਆਚਾਰ।
ਜਥਾ ਜਠੇ ਪੂਜਾ ਕਰੀ । ਪੁੰਨ ਦਾਨ ਬਿਧ ਸਭ ਅਨੁਸਾਰੀ ।। ੨।।
ਮਾਤ ਪਿਤਾ ਮਨ ਅਤਿ ਪ੍ਰਸੰਨ । ਜੈ ਜੈ ਕਾਰ ਜਗਤ ਸੁਤ[1] ਧੰਨ ।
ਪੁਨਿ ਪ੍ਰੋਹਤ ਨਾਮ ਬਿਚਾਰਨ ਲਾਗਾ । ਨਾਨਕ ਨਾਮ ਅਨਭੈ ਅਨੁਰਾਗਾ[2] ।। ੩।।
ਪ੍ਰਿਥਮੇ ਹਰਿ ਦਿਆਲ ਮੁਖ ਦੇਖਾ । ਗਿਆਨ ਭਾਨੁ ਆਨੰਦ ਵਿਸੇਖਾ ।
ਕਮਲ ਨੈਨ ਅੰਮ੍ਰਿਤ ਰਸ ਭਰੇ । ਦਰਸਨ ਦੇਖ ਪੁਰੋਹਤ ਨਿਸਤਰੇ ।। ੪।।
ਧਨ ਧਨ ਮਾਤ ਪਿਤਾ ਕੁਲ ਲੋਗਾ । ਜਿਨ ਹਰਿ ਗੁਰ ਦਰਸਨ ਭਇਆ ਸੰਜੋਗਾ ।
ਜਿਹ ਕੁਲ ਸਤਿਗੁਰ ਲੀਨ ਅਵਤਾਰ । ਪਿਤ੍ਰ ਜਠੇਰੇ[3] ਭਏ ਉਧਾਰ ।। ੫।।

### ਦੋਹਰਾ

ਅਨਭੈ[4] ਮੁਖ ਪ੍ਰੋਹਤ ਕਹਿਓ, ਜਬ ਨਾਨਕ ਨਾਮ ਉਚਾਰ ।
ਉਮਗਿਓ ਆਨੰਦ ਸਭ ਹੀਏ, ਸੁਨ ਅਨਹਦ ਧੁਨ ਸੁਖ ਸਾਰ ।। ੬।।

### ਦੋਹਰਾ

ਤਿਲਵੰਡੀ ਰਾਇ ਬੁਲਾਰ ਕੀ, ਜਨਮ ਭੂਮ ਗੁਰ ਦਿਆਲ ।
ਵਡ ਭਾਗੀ ਜਗ ਭੂਮ ਵਹ, ਸਿਰ ਨਿਆਵਤ ਭੂਪਾਲਿ[5] ।। ੭।।
ਜਹ ਨਾਨਕ ਨਾਮ ਉਚਾਰ ਹੋਇ, ਸਦ ਮੰਗਲ ਤਹ ਹੋਇ ।
ਧੰਨ ਧੰਨ ਸਤਿਗੁਰੂ ਦਿਆਲ, ਭਵ ਨਿਧ ਤਾਰਨ ਸੋਇ ।

### ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਈ ਉਧਾਰ । ।।੨।।

---

ਟਿਪਣੀਆਂ ਅਤੇ ਹਵਾਲੇ

1. ਕੁਲ/ਪਰਿਵਾਰ/ਖਾਨਦਾਨ ਦੀ ਰੀਤੀ
2. ਲਗਨ; ਦਾਓ ਜਾਗ੍ਰਿਤ ਹੋਣਾ; ਇਛਾ ਹੋਈ
3. ਵੱਡੇ/ਬਜ਼ੁਰਗ; ਸਨਮਾਨਯੋਗ ਸ਼ਖਸੀਅਤ
4. ਭੈ ਤੋਂ ਬਗੈਰ; ਨਿਡਰ; ਬੇ-ਖ਼ੌਫ਼
5. ਪ੍ਰਿਥਵੀ ਦੇ ਲੋਕਾਂ ਦੀ ਪ੍ਰਤਿਪਾਲਨਾ ਕਰਨ ਵਾਲੇ
6. ਸਦੀਵਕਾਲੀ, ਭ੍ਰਮਣ ਕਰਦੇ ਹੋਏ ;

## ਬਾਲ ਵਰੇਸ ਵਿਚ ਗਿਆਨ-ਚਰਚਾ

ਸਾਖੀ ਜਬ ਬਾਬਾ ਜੀ ਖੋੜਸ। ਦਿਨ ਕੇ ਭਏ।
ਤਬ ਸ੍ਰੀ ਗੋਰਖ ਜੀ ਆਏ ਉਤ ਪ੍ਰਸ਼ਨ ਭਇਆ।
ਸੋ ਕਥਾ ਨਿਰੂਪਨ ਹੋਇਗੀ।

### ਦੋਹਰਾ

ਦਿਨ ਖੋੜਸ ਕੇ ਬਾਬਾ ਭਏ, ਬਾਲ ਮੁਕੰਦ ਦਿਆਲ।
ਕਮਲ[1] ਨੈਨ ਸੁੰਦਰ ਸੁਭਗ, ਸੋਭਾ ਬਨੀ ਵਿਸ਼ਾਲ ॥ ੧॥

### ਚੌਪਈ

ਢਲੀ ਦੋਪਹਰ ਭੀਤ ਪਰਛਾਈ, ਲੀਏ ਦਿਆਲ ਗੋਦ ਮਾਤ ਤਹ ਆਈ।
ਪ੍ਰਭੂ ਹੀਏ ਲਾਇ ਸੈਨ ਤਹਾ ਕੀਨਾ। ਜਿਸ ਮਨਿ ਭੁਅੰਗ ਰਾਖਤ ਮਨ ਚੇਨਾ ॥ ੨॥
ਸ੍ਰੀ ਗੋਰਖ ਨਾਥ ਆਂਗਨ ਮੇ ਆਏ। ਆਗੇ ਅਲਖ ਸੁਖ ਸ਼ਬਦਿ ਸੁਨਾਏ।
ਦੀਆ ਉਤਰ ਦਿਆਲ ਗਿਆਨ ਰਸ ਪਾਗੇ, 'ਅਲਖ ਕਬੀ ਸੋਵੇ ਨਹੀਂ ਜਾਗੇ' ॥੩॥
ਸੁਨ ਯਹ ਵਚਨ ਨਾਥ ਮਗਨਾਨੇ। ਪੂਰਨ ਪੁਰਖ ਬਾਬਾ ਕਰਿ ਜਾਨੇ।
ਤਬ ਤੀਨ ਬਾਰ ਦੀਆ ਨਾਥ ਪ੍ਰਦੱਖਨਾ[2] ਬਲਿਹਾਰ ਜਾਉ ਕਹਾ ਸੰਤ ਬਿਚਛਨਾ ॥੪॥
ਗੁਰ ਬਾਲ ਸਰੂਪ ਦੀਆਂ ਉਤਰ ਸਾਰ। "ਵਾਰਿਆ ਨ ਜਾਵਾ ਏਕ ਵਾਰ"।
ਸੁਨ ਉਤਰ ਭਏ ਨਾਥ ਪ੍ਰਸੰਨ। ਧੰਨ ਧੰਨ ਸਤਿਗੁਰ ਧੰਨ ਧੰਨ ॥੫॥

### ਦੋਹਰਾ

ਦੇਖਿ ਚਰਿਤ੍ਰ[3] ਸਭ ਲੋਕ ਗ੍ਰਿਹ, ਮਨ ਮੇਂ ਭਏ ਬਿਸਮਾਦ[4]।
ਇਹ ਜੋਗੀ ਕੁਛ ਟੋਨਾ ਕਰੈ, ਦੇਖਾ ਬੇ ਮਿਰਜਾਦ[5] ॥ ੬॥

### ਚੌਪਈ

ਤਬ ਦੇਖ ਲੋਗ ਗ੍ਰਿਹ ਭਏ ਅਧੀਨ। "ਹੇ ਨਾਥ! ਪ੍ਰਦੱਖਨ ਕਿਸ ਤੁਮ ਕੀਨ?"
ਇਹ ਬਾਲਕ ਦੀ ਰਛਿਆ ਕੀਜੇ। ਕਰੇ ਬਿਰਤੰਤ ਤਬ ਸਾਤ ਪਤੀਜੇ ॥ ੭॥
ਸੁਨ ਹਸੇ ਨਾਥ ਮੁਖ ਵਚਨ ਬਖਿਆਨਾ। ਹੇ ਮਾਈ ਤੁਮ ਕੌ ਨਹੀਂ ਗਿਆਨਾ।
ਇਹ ਸੰਤ ਅਵਤਾਰ ਪਰ ਦੂਖ ਨਿਵਾਰਨ[6]। ਦਿਨ ਦਿਨ ਪ੍ਰਕਾਸ਼ ਹੋਇ ਜਗਤ ਉਧਾਰਨ ॥ ੮॥
ਮੈਂ ਗੋਰਖ ਹੋ ਦਰਸ਼ਨ ਕੀਆ ਸੰਤ ਕਛੂ ਭੇ ਮਤ ਕਰੋ ਤੰਤ ਨਹੀਂ ਸੰਤ।
ਇਹ ਕਹਿਤ ਬਚਨ ਭਏ ਨਾਥ ਲੋਪਾ ਜਾ ਕੇ ਸਮਸਰ ਪ੍ਰਗਟ ਗੋਪ ॥ ੯॥
ਦੇਖ ਸਭਨ ਭਇਆ ਹਰਖ ਬਿਸਮਦਾ ਨਹੀਂ ਜਾਨੀ ਕੋਇ ਸੰਤਨ ਮਿਰਜਾਦਾ।
ਤਬ ਜਗੇ ਪ੍ਰਭ ਬਾਲਕ ਨਿਆਈ, ਜਾਨੇ ਬਾਲਕ ਕਛੂ ਜਾਨਤ ਨਾਹੀ ॥ ੧੦॥

### ਦੋਹਰਾ

ਸਭ ਜਗ ਮਾਇਆ ਮੋਹਿਆ[7], ਨਹੀਂ ਜਾਨੈ ਮਹਿਮਾ ਸੰਤ।

ਬਡ ਭਾਗੀ ਜਗ ਮੈਂ ਕੋਈ, ਭੇਟੇ ਸੰਤ ਅਨੰਤ ॥ ੧੧॥

**ਸਾਖੀ ਪੂਰਨ ਹੋਈ**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰਾ । ਹੋਇ ਦਿਆਲ ਕਰ ਲੇਇ ਉਧਾਰ ॥ ੩॥

---

ਟਿੱਪਣੀਆਂ ਅਤੇ ਹਵਾਲੇ

1. ਸੋਲ੍ਹਾਂ (ਗਿਣਤੀ ਦਾ ਸੂਚਕ ਹੈ)
2. ਦੁਆਲੇ ਚਕਰ ਕਟਣਾ, ਸਤਿਕਾਰ-ਵਜੋਂ ਚੌਫੇਰੇ ਘੁੰਮਣਾ, ਪਰਿਕ੍ਰਮਾ ਕਰਨੀ
3. ਧਿਆਇਆ/ਵੇਖਣ ਵਿਚ ਸੁੰਦਰ
4. ਪ੍ਰਸੰਨ, ਖ਼ੁਸ਼
5. ਮਰਿਯਾਦਾ, ਰਹੁ ਰੀਤ
6. ਦੁਖ/ਕਸ਼ਟ/ਰੋਗ ਦੂਰ ਕਰਨ ਵਾਲੀ, ਦੂਜਿਆਂ ਦੇ ਦੁਖ ਕਸ਼ਟ ਹਰਣ ਵਾਲੀ
7. ਦੁਨੀਆਂ ਦੇ ਲੋਕ ਕਿਸੇ ਨਾ ਕਿਸੇ ਪ੍ਰਕਾਰ ਦੀ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ। ਇਸ ਲਈ ਭਗਤ ਅਤੇ ਭਗਤੀ ਬਾਰੇ ਸੋਚਣ ਲਈ ਤਿਆਰ ਨਹੀਂ ਹਨ ।

## ਸਾਖੀ ਬਾਬਾ ਜੀ ਕੇ ਜਗਿਯੋਪਵੀਤ ਕੀ

### ਦੋਹਰਾ

ਜਿਉਂ ਬਾਲ ਚੰਦ ਦਿਨ ਦਿਨ ਬਢੈ, ਹੋਇ ਪ੍ਰਕਾਸ਼ ਬਿਸੇਖ ।
ਤਿਉਂ ਬਾਬਾ ਜੀ ਕੇ ਰੂਪ ਕੀ, ਸੋਭਾ ਅਮਿਤ ਅਲੇਖ ।
ਜੋ ਦੇਖੈ ਰੂਪ ਦਿਆਲ ਕੋ, ਮਨ ਤਨ ਹੋਇ ਅਨੰਦ ।
ਭਾਵਨ ਹੈ ਸਭ ਜਗਤ ਕੋ, ਰਵਿ [1] ਕਮਲ[2], ਕੁਮੁਦਨੀ [3] ਚੰਦ ॥ ੨॥

### ਅੜਿਲ

ਜਬ ਸਾਤ ਬਰਖ ਕੇ ਬਾਬਾ ਨਾਨਕ ਜੀ ਭਇਓ ।
ਜਗਿਓਪਵੀਤ[4] ਕੇ ਧਾਰਨ ਕਾਲੂ ਜੀ ਚਹਿਓ ।
ਹਰਿ ਦਿਆਲ ਕੁਲ ਪੁਰੋਹਿਤ ਲੀਓ ਬੁਲਾਇ ਕੈ ।
ਹੋ, ਅਬ ਕਹੋ ਜਨੇਊ ਕਰਮ ਸ਼ੁਭ ਦਿਨ ਠਹਿਰਾਇ ਕੈ ॥ ੩॥
ਭਏ ਇਕਤਰ ਕੁਲ ਲੋਕ ਬਿਪ੍ਰ ਸਭ ਆਇ ਕੇ ।
ਬੇਦ ਰੀਤਿ ਸਭ ਕਰੀ[5], ਬਿਧਵਤ[6] ਮਨ ਭਾਇ ਕੈ ।
ਜਗਿਓਪਵੀਤ ਪੜ, ਮੰਤ੍ਰ ਦਿਆਲ ਪਹਿਰਾਇਆ ।
ਹੋ, ਤਬ ਹਸ ਬੋਲੇ ਕਿਰਪਾ ਨਿਧਾਨ, ਇਹ ਸ਼ਬਦ ਸੁਨਾਇਆ ॥ ੪॥

### (ਵਾਰ ਆਸਾ) ਸਲੋਕੁ[7]

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ ॥
ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨਾ ਜਾਇ ॥
ਧੰਨ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥
ਤਗ ਕਪਾਹਹੁ ਕਤੀਐ ਬਾਮਣ ਵਟੇ ਆਇ ॥
ਕੁਹਿ ਬਕਰਾ ਰਿੰਨ੍ਹਿ ਖਾਇਆ ਸਭ ਕੋ ਆਖੈ ਪਾਇ ॥
ਹੋਇ ਪੁਰਾਣਾ ਸੁਟੀਐ ਭੀ ਫਿਰ ਪਾਈਐ ਹੋਰ ॥
ਨਾਨਕ ਤਗ ਨਾ ਤੁਟਈ ਜੇ ਤਗਿ ਹੋਵੈ ਜੋਰੁ ॥ ੨॥
ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥
ਦਰਗਹ ਅੰਦਰਿ ਪਾਈਐ ਤਗੁ ਨਾ ਤੂਟਸਿ ਪੂਤ ॥
ਤਗੁ ਨਾ ਇੰਦ੍ਰੀ ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ ਦਾੜੀ ॥
ਤਗੁ ਨ ਪੈਰੀ ਤਗੁ ਨਾ ਹਥੀ ॥ ਤਗੁ ਨ ਜਿਹਵਾ ਤਗੁ ਨਾ ਅਖੀ ॥
ਵੇਤਗਾ[8] ਆਪੇ ਵਤੈ[9] ॥ ਲੈ ਧਾਗੇ ਅਵਰਾ ਘਤੈ ॥
ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲੁ ਦਸੇ ਰਾਹ ॥
ਸੁਣ ਵੇਖਹੁ ਲੋਕਾ ਏਹੁ ਵਿਡਾਣੁ ॥ ਮਨਿ ਅੰਧਾ ਨਾਮ ਸੁਜਾਣੁ ॥ ੨॥

## ਅੜਿਲ

ਜਬ ਅਨਭੇ ਇਹ ਅਸਲੋਕ, ਗੁਰੂ ਮੁਖ ਸੇ ਕਹੇ ।
ਸੁਨ ਬ੍ਰਹਮਨ ਕੁਲ ਕੇ ਲੋਕ, ਸਕਲ ਬਿਸਮੈ ਭਏ ।
ਇਹ ਬਾਲਕ ਰੂਪ ਦਿਖਾਇ, ਬਾਤ ਐਸੇ ਕਹੇ ।
ਹੋ ਕਛੁ ਲਖੇ ਨ ਜਾਨੇ ਕੋਇ, ਅਗਮ[10] ਸਤ ਸੰਤ ਹੈ ॥ ੫॥
ਕਰ ਬਚਨ ਬਧਾਈ ਲੋਕ, ਸਕਲ ਗ੍ਰਿਹ ਕੋ ਗਏ ।
ਭਇਆ ਕਾਰਜ ਪੂਰਨ ਸਫਲ, ਸਗਲ ਮੰਗਲ ਭਏ ।
ਯਹ ਚਲਿਤ ਅਨੂਪਮ ਦੇਖਿ, ਸਕਲ ਚਰਚਾ ਕਰੇ ।
ਹੋ, ਇਹ ਬਡੇ ਭਾਗ ਤੇ ਸੁਤ ਕਾਲੂ ਗ੍ਰਹਿ ਉਤਰੇ ॥ ੬॥

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਜੀ ਮੁਖ ਕਰੇ ਉਚਾਰ । ਹੋਇ ਦਿਆਲ ਕਰਿ ਲੇਇ ਉਧਾਰ ॥ ੪॥

---

### ਟਿੱਪਣੀਆਂ ਅਤੇ ਹਵਾਲੇ

1. ਰਵਿ, ਸੂਰਜ, ਆਫ਼ਤਾਬ
2. ਨਸਪ, ਕੰਵਲ ਫੁਲ
3. ਮੁਦਨੀ ਕਮਲਿਨੀ, ਭੰਬੂਲ;
4. ਜਮਿਉਪੀਤ (ਸੰਸਕਾਰ) ਜਨੇਊ ਧਾਰਨ ਦੀ ਰਸਮ;
5. ਵੇਦਾਂ ਅਨੁਸਾਰ ਸਾਰੀ ਰੀਤੀ ਕੀਤੀ ਗਈ
6. ਵਿਧੀ ਅਨੁਸਾਰ ਵਿਧੀ ਵਤ
7. ਆਦਿ ਗ੍ਰੰਥ ਪੰਨਾ 471 ਇਸ ਦੀਆਂ, ਪਹਿਲੇ ਸ਼ਲੋਕ ਦੀਆਂ ਅਤੇ ਦੂਜੇ ਸ਼ਲੋਕ ਦੀਆਂ ਅਗਲੀਆਂ ਕਾਵਿ-ਤੁਕਾਂ ਨਹੀਂ ਹਨ :-
   "ਚਉਕੜਿ ਮੁਲ ਅਣਾਇਆ, ਬਹਿ ਚਉਕੈ ਪਾਇਆ ।
   ਸਿਖਾ ਕੰਨਿ ਚੜਾਈਆ, ਗੁਰੁ ਬ੍ਰਾਹਮਣੁ ਥਿਆ ।
   ਓਹ ਮੁਆ ਓਹ ਝੜਿ ਪਇਆ ਵੇਤਗਾ ਗਇਆ ।
   ਲਖ ਚੋਰੀਆ ਲਖ ਜਾਰੀਆਂ, ਲਖ ਕੂੜੀਆਂ ਲਖ ਗਾਲਿ ।
   ਲਖ ਠਗੀਆਂ ਪਹਿਨਾਮੀਆ, ਰਾਤਿ ਦਿਨਸ ਜੀਅ ਨਾਲ ।
8. ਬੇ ਮੁਹਾਰਾ ਆਪ ਹੁਦਰਾ
9. ਆਪੇ ਤੁਰਿਆ ਫਿਰਦਾ ਹੈ ।
10. ਜੋ ਗਮਨ ਨਾ ਕਰੇ, ਅਚਲ, ਸਥਿਰ, ਸਥਾਈ ।

## ਸਾਖੀ ਬਾਬਾ ਜੀ ਕੋ ਪਾਂਧੇ ਕੋ ਪੜ੍ਹਾਵਨੇ ਕੀ

### ਦੋਹਰਾ

ਵਿਦਿਆਨਿ ਕੇ ਪੜ੍ਹਨ ਕੇ, ਸੁਭ ਦਿਨ ਕਰਿ ਬਿਚਾਰ ।
ਪਾਂਧੇ ਕੇ ਗ੍ਰਿਹ ਲੇ ਗਏ, ਲਿਖੀ ਪਟੀਆ ਅਖਰ ਸੁਧਾਰ ॥ ੧॥

### ਤੋਮਰ ਛੰਦ

ਪਟੀਆ ਲਿਖੀ[1] ਕਰੁ ਸਗੁਨ । ਭਏ ਦੇਖ ਬਾਬਾ ਮਗਨ ।
ਸਭਹ ਬਧਾਈ ਦੀਨ । ਕੁਲ ਰੀਤ ਸਗਲੀ ਕੀਨ ॥ ੨॥
ਪੁਨ ਗਏ ਗ੍ਰਿਹ ਪ੍ਰਭ ਦਿਆਲ । ਆਏ ਬਹੁੜ ਚਟਸਾਲ[2] ।
ਨਹੀਂ ਪੜੇ, ਨਾਹੀਂ ਕਿਛੁ ਲਿਖੇ । ਵਿਦਿਆ ਨਹੀਂ ਕੋਊ ਸਿਖੇ ॥ ੩॥
ਵਿਸਮਾਦ ਹੋਇ ਬਹਿ ਰਹੇ[3] । ਪਾਧਾ ਬਹੁਤ ਬਿਧ ਕਹੇ ।
"ਪੜੀਏ ਪਹਾਰੇ ਮੀਤ । ਜਮਾ ਖਰਚ ਕਰੀਏ ਚੀਤ" ॥ ੪॥
ਬੋਲੇ ਪ੍ਰਭੂ ਸੁਖ ਰਾਸ । "ਯਹ ਗ੍ਰਸਨ ਕੀ ਹੈ ਫਾਸ[4]
ਜਿਸ ਪੜ੍ਹੇ ਬਢੇ ਜੰਜਾਲ । ਸਭ ਝੂਠ ਖਾਮ ਖਿਆਲ"[5] ॥ ੫॥

### ਦੋਹਰਾ

ਸੁਨ ਪਾਧਾ ਚਕ੍ਰਿਤ ਭਇਆ, ਪੁਨ ਪੂਛਾ ਕਰਿ ਬੀਚਾਰਿ ।
"ਇਹ ਸਭ ਵਿਦਿਆ ਬਾਲਕ ਕੀ, ਕਿਆ ਪੜੀਐ ਹੋਇ ਛੁਟਕਾਰ "॥ ੬॥
ਤਬ ਬਾਬੇ ਨਾਨਕ ਜੀ ਪਾਂਧੇ ਕੋ ਉਪਦੇਸੁ ਸ਼ਬਦ ਉਚਾਰ ਕੀਆ ।

### ਸ੍ਰੀ ਰਾਗੁ ਮਹਲਾ ੧

ਜਲ ਮੋਹ ਘਸ ਮਸੁ ਕਰਿ ਮਤ ਕਾਗਦ[6] ਕਰਿ ਸਾਰ ।
ਭਾਉ ਕਲਮ ਕਰਿ ਚਿਤ ਲਖਾਰੀ ਗੁਰ ਪੁਛ ਲਿਖ ਬੀਚਾਰਿ ।
ਲਿਖ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰ ।
ਪੜ੍ਹਿਆ ਏਹੁ ਲੇਖਾ ਲਿਖ ਜਾਣੁ । ਜਿਥੇ ਲੇਖਾ ਮੰਗੀਐ ਹਥ ਹੋਇ ਸਚਾ ਨੀਸਾਣ ।ਰਹਾਉ॥

### ਤਿਸ ਕਾ ਪਰਮਾਰਥ ।

ਹੇ ਪਾਧਾ ਜੀ ! ਮਹਾ ਮੋਹ ਕੋ ਜਲਾਇ ਮਸ ਕੀਜੀਏ । ਬੁਧ ਰੂਪੀ ਕਾਗਦ ਭਾਵ ਕੀ ਲੇਖਨ ਅਰ ਚਿਤ ਲਿਖਾਰੀ, ਸਤਿਗੁਰ ਕਾ ਬਚਨ ਹਿਰਦੇ ਦ੍ਰਿੜ ਕਰਨਾ ਅਰ ਸਦਾ ਬਿਚਾਰਨਾ, ਏਹ ਲੇਖਾ ਲਿਖਨੇ ਸੇ ਛੂਟਨ ਹੋਤਾ ਹੈ । ਹੇ ਪੰਡਿਤ ਜੀ । ਐਸਾ ਲੇਖਾ ਬੁਧਵਾਨ ਜਾਨਤੇ ਹੈ । ਲੋਕ ਪਰਲੋਕ ਮੈਂ ਇਹੁ ਕਾਮ ਕਾ ਨਿਸਾਨ ਹਾਥ ਹੋਇ ।

### ਪਉੜੀ ਦੂਜੀ

ਆਗੇ ਮਿਲਨਿ ਵਡਿਆਈਆ, ਸਦ ਖੁਸੀਆ ਸਦਾ ਚਾਉ ।
ਤਿਨ ਮੁਖਿ ਟਿਕੇ ਉਜਲੇ, ਜਿਨ ਮੁਖ ਸਚਾ ਨਾਉ ।

ਕਰਮਿ ਹੋਵੈ[1] ਤਾਂ ਪਾਈਐ, ਨਾਹੀ ਗਲੀ ਵਾਉ ਦੁਆਉ ॥ ੨॥

ਹੇ ਪੰਡਿਤ ਜੀ ! ਜੋ ਨਾਮ ਕਾ ਲੇਖਾ ਲਿਖਤੇ ਹੈ ਤਿਨਕੋ

ਹਜੂਰ ਜੋ ਵਡਿਆਈ ਹੈ ਅਰੁ ਉਜਲ ਮੁਖ ਟਿਕਾ ਹੈ ।

ਤਬ ਪੰਡਿਤ ਕਹਿਆ, "ਹੇ ਨਾਨਕ ਜੀ ! ਏਕ ਪਰਮੇਸਰ ਕਾ ਨਾਮ ਜਪਤੇ ਹੈ ਤਿਨ ਕੋ ਭਿਖਿਆ ਨਹੀਂ ਮਿਲਤੀ ਅਰ ਭਰ ਪੇਟ ਖਾਨੇ ਕੋ ਨਾਹੀ ਮਿਲਤਾ ਅਰੁ ਨਾਮ ਨਾਹੀ ਜਪਤੇ ਤਿਨ ਕੋ ਪਾਤਸਾਹੀਆ ਹੈ । ਅਰੁ ਸਰੀਰ ਕੇ ਸੁਖ ਨਮਿਤ ਬੁਰਿਆਈਆਂ ਕਰਤੇ ਹੈ ਤਿਨ ਕਾ ਕਿਆ ਹਾਲ ਹੋਇਆ ?

**ਤਬ ਬਾਬਾ ਜੀ ਤੀਜੀ ਪਉੜੀ ਕਹੀ**

ਇਕਿ ਆਵਹਿ ਇਕਿ ਜਾਹਿ ਉਠਿ ਨਾ ਰਖੀਆ ਨਾਉ ਸਲਾਰ ।

ਇਕਿ ਉਪਾਏ ਮੰਗਤੇ, ਇਕ ਨਾ ਬਡੇ ਦਰਬਾਰ ।

ਅਗੈ ਗਇਆ ਸਿਵਾਣੀਐ, ਬਿਨ ਨਾਵੈ ਬੇਕਾਰ ॥ ੩॥

ਹੇ ਪੰਡਿਤ ਜੀ ! ਜੋ ਨਾਮ ਜਪਤੇ ਹੈ ਅਰੁ ਭਿਖਿਆ ਮਾਂਗ ਖਾਤੇ ਹੈ ਤਿਨ ਕੋ ਬਡੀ ਵਡਿਆਈ ਮਿਲਤੀ ਹੈ । ਜੋ ਬੁਰਾ ਕਰਤੇ ਹੈਂ ਅਰੁ ਭੋਗ ਭੋਗਤੇ ਹੈਂ[8] ਸੋ ਨਰਕ ਪਾਵਤੇ ਹੈਂ।

ਤਬ ਪੰਡਿਤ ਕਹਿਆ, "ਹੇ" ਨਾਨਕ ਜੀ ! ਤੁਮ ਤੋ ਅਬੀ ਬਾਲਕ ਹੋ ਹਰਖ[9] ਸੋਗ[10] ਗ੍ਰਿਸਤ ਕਾ ਦੇਖਾ ਨਹੀਂ, ਐਸੀ ਭੈ ਕੀ ਬਾਤ ਕਿਉਂ ਕਰਤੇ ਹੋ ?"

**ਤਬ ਬਾਬੇ ਜੀ ਚਉਥੀ ਪਉੜੀ ਕਹੀ :-**

ਭੈ ਤੇਰੈ ਡਰੁ ਅਗਲਾ, ਖਪਿ ਖਪਿ ਛਿਜੈ ਦੇਹ ।

ਨਾਮ[11] ਜਿਨਾ ਸੁਲਤਾਨ ਖਾਨ, ਹੋਦੇ ਡਿਠੇ ਖੇਹ ।

ਨਾਨਕ ਉਠੀ ਚਲਿਆ, ਸਭ ਕੂੜੇ ਅਸਨੇਹ [12] ॥ ੪॥

ਹੇ ਪੰਡਿਤ ਜੀ ! ਜਿਨ ਕਉ ਪਰਮੇਸਰ ਕਾ ਭਉ ਹੈ ਸੋ ਸਦਾ ਭਉ ਮੈ ਰਹਤੇ ਹੈ ਅਰ ਸਰੀਰ ਕੇ ਸੁਖ ਪਿਆਰੇ ਨਹੀਂ ਉਨ ਕੋ ਲਾਗਤੇ । ਕਿਸੀ ਕਾ ਭੈ ਨਾਹੀ, ਵਡੇ ਸੁਲਤਾਨ ਰਾਜੇ ਮਾਟੀ ਮਿਲਿ ਜਾਤੇ ਹੈ, ਰਹਤਾ ਨਾਹੀ ਕੋਈ । ਇਸ ਵਾਸਤੇ ਹਮ ਸਦਾ ਪਰਮੇਸਰ ਕੇ ਭੈ ਮੇ ਕਾਂਪਤੇ ਰਹਤੇ ਹੈ ।

ਇਹ ਚਰਚਾ ਸੁਨ ਕਰ ਬ੍ਰਹਮਨ ਭੈਮਾਨ ਹੋਇ ਰਹਾ ਅਰੁ ਬਾਬੇ ਜੀ ਕੋ ਦੇਖ ਕਰਿ ਬਿਸਮਾਦ ਹੋਇ ਰਹਾ । ਕਹਿਓ ਸੁ, "ਨਾਨਕ ਜੀ ! ਤੂੰ ਧੰਨ ਹੈ । ਤੂੰ ਪਰਮ ਪੁਰਖੁ ਹੈਂ । ਮੇਰੀ ਬੁਧ ਤੇਰੇ ਬਚਨਾ ਕੋ[3] ਪਹੁਚਿ ਨਾਹੀ ਸਕਤੀ । ਤੇਰੇ ਦਰਸ਼ਨ ਸੇ ਮੇਰਾ ਕਲਿਆਨ ਹੋਗਾ ।"

ਤਬ ਬ੍ਰਹਮਨ ਬਾਬੇ ਕਾਲੂ ਸੇ ਕਹਿਆ, "ਤੇਰਾ ਪੁੱਤਰ ਕੋਈ ਵਡਾ ਭਗਤ ਹੈ ! ਏ ਸਭੁ ਕਿਛੁ ਪੜ੍ਹਾ ਹੈ, ਇਸ ਕੋ ਕਿਆ ਪੜ੍ਹਾਵੇ ? ਵਡਾ ਵਡਭਾਗੀ ਹੈ ।

**ਸਾਖੀ ਪੂਰਨ ਹੋਈ**

ਸ੍ਰੀ ਵਾਹਿਗੁਰੂ ਮੁਖ ਕਰੇ ਉਚਾਰ । ਹੋਇ ਦਿਆਲ ਕਰਿ ਲੇਇ ਉਧਾਰ ॥ ੫॥

---

ਟਿੱਪਣੀਆਂ ਅਤੇ ਹਵਾਲੇ

1. ਪੱਟੀ ਇਕ ਖ਼ਾਸ ਬਾਣੀ ਜਿਸ ਵਿਚ ਵਰਣਮਾਲਾ ਦੇ ਕ੍ਰਮ ਅਨੁਸਾਰ ਸ਼ੁਭ ਉਪਦੇਸ਼ ਦਿੱਤੇ ਗਏ ਹਨ ।
2. ਪਾਠਸ਼ਾਲਾ, ਸਕੂਲ
3. ਈਸ਼ਵਰ ਨਾਲ ਸੁਰਤ ਜੋੜ ਕੇ ਬੈਠੇ ਰਹਿੰਦੇ ਸਨ ।
4. ਇਹ ਫਸਾਉਣ ਦੀ ਚਾਲ ਹੈ ।
5. ਵੇਦਾਂ ਵਿਚ ਦਰਸਾਈ ਗਈ ਰੀਤੀ ਅਨੁਸਾਰ ਸਾਰਾ ਕੁਝ ਕੀਤਾ ਗਿਆ ।
6. ਆਦਿ ਗ੍ਰੰਥ ਪੰਨਾ 16
7. ਬਖ਼ਸ਼ਿਸ਼
8. ਸੰਸਾਰਕ ਪਦਾਰਥਾਂ ਦੇ ਚੱਕਰ ਵਿਚ ਪੈ ਜਾਂਦੇ ਹਨ ।
9. ਖ਼ੁਸ਼ੀ, ਖੇੜਾ, ਦਾਓ, ਮਲਾਰ
10. ਗ਼ਮੀਂ, ਦੁਖ, ਕਸ਼ਟ
11. ਨਾਉ, ਨਾਂ, ਨਾਮ
12. ਸਭ ਕੂੜੇ ਤੂਟੇ ਨੇਹ : ਸਾਰੇ ਝੂਠੇ ਮਾਇਅਵੀ ਸੰਬੰਧ ਟੁਟ ਗਏ ਹਨ ।

## ਸਾਖੀ ਮੁਲਾਂ ਕੇ ਪਾਸ ਪੜਨੇ ਕੀ

### ਦੋਹਰਾ

ਮੁਲਾਂ ਕੇ ਘਰ ਪੜ੍ਹਨ ਕੋ, ਲੇ ਕਾਲੂ ਜੀ ਸੰਗ ।
ਮਕਤਬ ਮੋ ਬੈਠੇ ਪ੍ਰਭੂ, ਸੋਭਾ ਅਮਿਤ ਅਭੰਗ ॥ ੧॥

### ਚੌਪਈ

ਗਏ ਮਕਤਬ[1] ਮੋ ਸਤਿਗੁਰ ਦਿਆਲ । ਲਿਖਤ ਪੜਤ ਦੇਖੇ ਬਹੁ ਬਾਲ ।
ਅਲਫ ਬੇਇ ਮੁਲਾ ਲਿਖ ਦੀਨਾ । "ਪੜੀਏ ਨਾਨਕ ਜੀ ! ਪ੍ਰਬੀਨਾ" ॥ ੨॥
ਤਬ ਬੋਲੇ ਦਿਆਲ ਇਹੁ ਬਚਨ ਉਚਾਰਾ । ਯਹ ਪੜਨ ਲਿਖਨ ਬੰਧਨ ਅਧਕਾਰਾ ।
ਐਸਾ ਇਲਮ[2] ਨਹੀਂ ਤੁਮ ਪਾਸ । ਪੜੇ ਨਜਾਤ[3] ਹੋਇ ਬੰਦ ਖਲਾਸ[4] ॥ ੩॥
ਅਲਫ ਬੇਇ ਤੁਮ ਹਮ ਲਿਖ ਦੀਨਾ । ਮਾਇਨੇ ਅਲਫ ਨਹੀਂ ਤੁਮ ਚੀਨਾ[5] ।
ਸਮਝ ਅਲਫ ਦਿਲ ਮਾਹਿ ਬਸਾਵੈ । ਹੋਇ ਨਜਾਤ ਦੋਜਖ[6] ਨਹੀਂ ਜਾਵੈ ।" ॥ ੪॥
ਸੁਨ ਹੋਇ ਹੈਰਾਨ ਮੀਆਂ ਜੀ ਪੂਛਾ । "ਐਸੀ ਬਾਤ ਕਹਾਂ ਤੁਮ ਸੂਝਾ ?
ਮਾਇਨੇ ਅਲਫ ਕਹੋ ਸਮੁਝਾਈ । ਸਾਚ ਕਹੋ ਤਬ ਮਨ ਪਤੀਆਈ ।" ॥ ੫॥

### ਦੋਹਰਾ

ਤਬ ਬਾਲਕ ਰੂਪ ਦਿਆਲ ਪ੍ਰਭੁ, ਕੀਨ ਮੁਖ ਸ਼ਬਦ ਉਚਾਰ ।
ਅਲਫ ਇਲਾਹੀ ਏਕ ਹੈ, ਜਿਨ ਕੀਨ ਸਭ ਸੰਸਾਰ ॥ ੬॥

**ਸ਼ਬਦ ਸ੍ਰੀ ਮੁਖ ਵਾਕ ਸਿਰੀ ਰਾਗ ਮਹਲਾ ੧**

ਸੋਈ ਮਉਲਾ ਜਿਨਿ ਜਗੁ ਮਉਲਿਆ, ਹਰਿਆ ਕੀਆ ਸੰਸਾਰੋ[7] ।
ਆਬ ਖਾਕੁ ਜਿਨਿ ਬੰਧ ਰਹਾਈ, ਧੰਨੁ ਸਿਰਜਣ ਹਾਰੋ ।[8] ॥ ੧॥
ਮਰਣਾ ਮੁਲਾ ਮਰਣਾ । ਭੀ ਕਰਤਾ ਰਹੁ ਡਰਣਾ ॥ ੧॥ ਰਹਾਉ ॥

ਤਿਸਕਾ ਬਿਆਨ । 'ਹੇ ਮੀਆਂ ਜੀ ! ਏਕ ਅਲਫ ਜੋ ਅਲਾ ਹੈ ਆਪਨੀ ਕੁਦਰਤਿ ਸੇ ਬਾਦ[9] ਖਾਕ[10] ਆਬ[11] 'ਆਤਸ'[12] ਪੈਦਾ ਕੀਆ, ਤਿਸ ਸੋ ਸਭ ਆਲਮ[13] ਪੈਦਾ ਕੀਆ, ਧੰਨ ਸਾਹਿਬ ਕਰਨ ਹਾਰਾ ਹੈ । ਫੇਰ ਸਭ ਕੋ ਮਰਨਾ ਹੈ । ਐਸੇ ਸਾਹਿਬ ਕੇ ਸਦਾ ਭੈ ਮੋ ਰਹਾ ਚਾਹੀਐ ।'[14]

### ਪਉੜੀ ਦੂਜੀ

ਤਾ ਤੂੰ ਮੁਲਾ ਤਾ ਤੂੰ ਕਾਜੀ, ਜਾਣਹਿ ਨਾਮੁ ਖੁਦਾਈ ।
ਜੇ ਬਹੁਤੇਰਾ ਪੜਿਆ ਹੋਵਹਿ, ਕੋ ਰਹੈ ਨ ਭਰੀਐ ਪਾਈ ॥ ੨॥

ਤਿਸਕਾ ਪ੍ਰਮਾਰਥੁ । 'ਸੋਈ ਮੁੱਲਾਂ ਸੋਈ ਕਾਜੀ ਹੈ ਜੋ ਖੁਦਾਇ ਕੇ ਨਾਮ ਕੋ ਜਪਤਾ ਹੈ। ਬਾਕੀ ਭਾਵੇਂ ਕੇਤਾ ਪੜਿਆ ਹੋਵੇ ਲੁਕਮਾ[15] ਮੌਤ ਕਾ ਹੈ । ਕੋਈ ਰਹੇ ਗਾ ਨਾਹੀ ।

ਤਬ ਮੀਆ ਜੀ ਕਹਿਆ ਕਿ, "ਮੌਤ ਸੋਂ ਕੋਈ ਬਚਾ ਨਾਹੀ, ਮੌਤ ਸੋਂ ਕਿਸ ਤਰਾਂ ਬਚੇ ?" ਤਬ ਤੀਜੀ ਪਉੜੀ ਕਹੀ

ਸੋਈ ਕਾਜੀ ਜਿਨਿ ਆਪੁ ਤਜਿਆ, ਇਕ ਨਾਮ ਕੀਆ ਆਧਾਰੋ ।
ਹੈ ਭੀ ਹੋਸੀ ਜਾਇ ਨ ਜਾਸੀ, ਸਚਾ ਸਿਰਜਣ ਹਾਰੋ ॥ ੩॥
ਪੰਜਿ ਵਖਤ ਨਿਵਾਜ[16] ਗੁਜਾਰਹਿ, ਪੜਹਿ ਕਤੇਬ[17] ਕੁਰਾਣਾ ।
ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ ॥ ੪॥

ਤਿਸਕਾ ਬਿਆਨ ਸੋਈ ਪਾਕ[18] ਬੰਦਾ ਹੈ ਜੋ ਖੁਦੀ ਕੋ ਛੋਡ ਕਰਿ ਖੁਦਾਇ ਕੀ ਮੁਹਬਤ ਮੇ ਲਗਾ ਹੈ ਵਹੀ ਖੁਦਾਇ ਸੇ ਮਿਲ ਕਾਇਮੁ ਹੋਇ। ਬਾਕੀ ਕੇਤਾ ਪੜੇ ਨਿਮਾਜ ਰੋਜਾ[19] ਕਰੇ । ਬਿਨ ਮੋਹਬਤ ਰੱਬ ਕੇ ਏਕ ਗੋਰ[20] ਮੇ ਹਿਸਾਬ ਕਿਰਦਾਰ[21] ਦੇਨਾ ਅਜਾਬ [22] ਸਹਨਾ ਹੈ ।

ਜਬ ਮੀਆਂ ਜੀ ਏਹ ਜਿਕਰ ਬਾਬੇ ਜੀ ਸੇ ਸੁਨਾ, ਹੈਰਤ ਕੇ ਮਕਾਨ ਮੇ ਹੋਇ ਕਰ ਬਾਬਾ ਜੀ ਸੇ ਕਹਾ, "ਹੇ ਨਾਨਕ ਜੀ ! ਤੂ ਕੋਈ ਪਾਕ ਬੰਦਾ ਖੁਦਾਇ ਕਾ ਭੇਜਾ ਆਇਆ ਹੈ, ਤੇਰੀ ਨਸੀਹਤ ਸੁਨ ਕਰ ਮੇਰਾ ਭਲਾ ਹੋਗਾ ।" ਤਬ ਬਾਬੇ ਕਾਲੂ ਕੋ ਕਹਿਆ, "ਤੇਰਾ ਪੁਤਰ ਪਾਕ ਬੰਦਾ ਹੈ, ਇਸ ਕਉ ਕੌਨ ਪੜਾਵੈ । ਇਹ ਸਭ ਕਿਛੁ ਜਾਨਤਾ ਹੈ ।" ਤਬ ਬਾਬਾ ਜੀ ਘਰ ਕੋ ਆਏ ।

**ਸਾਖੀ ਪੂਰਨ ਹੋਈ**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੬॥

---

ਟਿੱਪਣੀਆਂ ਅਤੇ ਹਵਾਲੇ

1. ਮਕਤਬ : ਅ ਨਾਂਵ -ਕਤਬ (ਲਿਖਣ) ਦੀ ਥਾਂ ਸਕੂਲ/ਵਿਦਿਆਲਾ, ਪਾਠਸ਼ਾਲਾ, ਮਦਰਸਾ; ਮਕਤਬ ਮਾਹਿ ਫਰਜੰਦ ਕੋ ਬਠਾ ਇਥੇ ।(ਨਾਪ੍ਰ)
2. ਇਲਮ: ਅ ਵਿਦਿਆ/ਸਿਖਿਆ, ਪੜਾਈ, ਗਿਆਨ, ਜਾਣਨਾ ।
3. ਮੁਕਤੀ/ਕਲਿਆਨ/ਨਿਰਵਾਨ
4. ਕੈਦ ਤੋਂ ਰਿਹਾਈ ਮਿਲੇ, ਛੁਟਕਾਰਾ ਜਾਂ ਸੁਤੰਤਰਤਾ ਪ੍ਰਾਪਤ ਹੋਵੇ, ਮੁਕਤੀ ਮਿਲੇ ।
5. ਜਾਣਦਾ; ਪਤਾ ਹੈ, ਇਲਮ ਹੈ, ਖ਼ਬਰ ਹੈ ।
6. ਆਦਿ ਗ੍ਰੰਥ ਪੰਨਾ 24
7. ਨਰਕ, ਦੋਜ਼ਖ਼, ਲਿਖੇ ਮਨੁਖ ਦੇ ਕੀਤੇ ਕੁਕਰਮਾਂ ਕਾਰਣ ਮਰਣ ਉਪਰੰਤ ਤਸੀਹੇ ਦਿਤੇ ਜਾਂਦੇ ਹਨ ।
8. ਪੰਜ ਤਤਾਂ ਦੀ ਰਚਨਾ: ਹਵਾ, ਪਾਣੀ, ਅਗਨੀ, ਪ੍ਰਿਥਵੀ ਅਤੇ ਆਕਾਸ਼
9. ਹਵਾ, ਪੰਜਾਂ ਤੱਤਾਂ ਵਿਚੋਂ ਇਕ ਹੈ ।
10. ਮਿਟੀ, ਪੰਜਾਂ ਤੱਤਾਂ ਵਿਚੋਂ ਇਕ ਹੈ ।
11. ਪਾਣੀ ਇਹ ਵੀ ਪੰਜਾਂ ਤੱਤਾਂ ਵਿਚੋਂ ਇਕ ਹੈ ।
12. ਅਗਨੀ, ਪੰਜਾਂ ਤੱਤਾਂ ਵਿਚੋਂ ਇਕ ਤੱਤ ਜਿਨ੍ਹਾਂ ਤੋਂ ਮਾਨਵ-ਸ਼ਰੀਰ ਦੀ ਰਚਨਾ ਹੋਈ ਸਵੀਕਾਰ ਕੀਤੀ ਜਾਂਦੀ ਹੈ ।
13. ਸੰਸਾਰ, ਸ੍ਰਿਸ਼ਟੀ, ਬ੍ਰਹਿਮੰਡ
14. ਹੁਕਮ, ਆਗਿਆ, ਜਿਸ ਨੂੰ ਸਿਰ ਝੁਕਾ ਕੇ ਮੰਨਣ ਬਗੈਰ ਹੋਰ ਕੋਈ ਚਾਰਾ ਨਹੀਂ ਹੈ ।

15. ਗਰਾਹੀ, ਬੁਰਕੀ
16. ਪੰਜ ਵਕਤ/ਪੰਜ ਵਾਰੀ, ਇਸਲਾਮ ਅਨੁਸਾਰ ਪੰਜ ਵਾਰੀ ਨਮਾਜ਼ ਪੜ੍ਹਨੀ ਲਾਜ਼ਮੀ ਹੈ।
17. ਸਾਮੀ ਧਰਮ ਗ੍ਰੰਥ ਤੌਰੇਤ, ਜ਼ਬੂਰ, ਅੰਜੀਲ ਅਤੇ ਕੁਰਾਨ
18. ਇਸਲਾਮ ਦਾ ਧਰਮ ਗ੍ਰੰਥ ਕੁਰਾਨ ਮਜੀਦ/ਕੁਰਾਨ ਸ਼ਰੀਫ਼
19. ਭੁਖੇ ਰਹਿਣਾ, ਵਰਤ ਰਖਣਾ, ਫਾਕਾ ਕਟਣਾ
20. ਕਬਰ, ਗੋਰ ਜਿਥੇ ਇਸਲਾਮੀ ਪਰੰਪਰਾ ਅਨੁਸਾਰ ਮ੍ਰਿਤਕ ਸ਼ਰੀਰ ਨੂੰ ਦਫਨਾਇਆ ਜਾਂਦਾ ਹੈ।
21. ਕਰਮ, ਆਚਰਣ, ਵਿਵਹਾਰ, ਅਮਲ
22. ਦੁੱਖ, ਕਸ਼ਟ, ਸਜ਼ਾ , ਤਸੀਹੇ
23. ਪਵਿਤਰ/ਰਬੀ ਪੁਰਖ ਹੈ, ਨੇਕੀ ਦਾ ਅਲੰਬਰਦਾਰ ਹੈ।

## ਸਾਖੀ ਉਜੜਾ ਖੇਤ ਹਰਾ ਕਰਨੇ ਕੀ

### ਦੋਹਰਾ

ਸਦਾ ਬਿਰਕਤ ਨਾਨਕ ਰਹੇ, ਕਾਹੂੰ ਸੋ ਨਹੀਂ ਸੰਗ ।
ਜੋ ਬੈਠੇ ਬੈਠੇ ਰਹੇ, ਸੋਏ ਸੈਨ ਅਭੰਗ[3] ॥ ੧॥

### ਚੌਪਾਈ

ਜੋ ਬੈਠੇ ਤੋ ਬੈਠੇ ਰਹੈ । ਕਾਹੂ ਕੀ ਕੁਛ ਸੁਨੈ ਨ ਕਹੈ ।
ਜੋ ਸੋਇ ਰਹੇ ਤੋ ਸੈਨ ਅਭੰਗ । ਰਹੇ ਏਕ ਲਿਵ ਏਕੈ ਰੰਗ ॥ ੨॥
ਕੋਊ ਭੇਦ ਨਾ ਪਾਵੈ ਦਿਆਲ ਮਗਨ ਰਹੇ ਰੰਗ ਰਾਤੇ ਲਾਲ ।
ਕਾਲੂ ਜੀ ਸੋ ਲੋਕ ਕਹੇ । "ਕਵਨ ਹਾਲ ਤੁਮਰੇ ਸੁਤ ਰਹੇ ॥ ੩॥
ਕੁਛ ਕਰੋ ਜਤਨ ਇਨ ਕਾ ਮਨ ਲਾਗੈ । ਘਰ ਕੇ ਧੰਧੇ ਮੋ ਚਿਤ ਪਾਗੈ ।"
ਤਬ ਕਾਲੂ ਜੀ ਬਾਬੇ ਕੋ ਕਹੇ । "ਬਿਨ ਧੰਧੇ ਕੈਸੇ ਚਿਤ ਰਹੇ ? ॥ ੪॥
ਕੁਛ ਕਾਰਜ ਘਰ ਕਾ ਭੀ ਕੀਜੇ । ਲਗੈ ਚਿਤ ਮਨ ਸਾਂਤ ਪਤੀਜੈ ।"
ਤਬ ਬੋਲੇ ਦਿਆਲ,'ਕਹੋ ਸੋ ਕਰੇਂ । ਜਾ ਤੇ ਕਾਰਜ ਤੁਮਰਾ ਸਰੇ ।" ॥ ੫॥

### ਦੋਹਰਾ

ਤਬ ਕਾਲੂ ਜੀ ਬਾਬੇ ਕਹਾ, "ਬੈਠੋ ਖੇਤ ਮੇ ਜਾਇ ।
ਰਾਖੀ ਹੋਇ ਨਿਜ ਖੇਤ ਕੀ, ਭੈਸਾਂ ਤਹਾਂ ਚਰਾਇ ॥ ੬॥

### ਤੋਮਰ ਛੰਦ

ਗਏ ਖੇਤ ਮਾਹ ਦਿਆਲ, ਲੇ ਗਏ ਭੈਸਾਂ ਨਾਲ ।
ਰਹੇ ਬਿਰਛ ਛਾਹੀ ਬੈਸ । ਸਨਮੁਖ ਚਰੇ ਸਭ ਭੈਸ ॥ ੭॥
ਚਲੀ ਮੰਦ ਸੀਤਲ ਪਵਨ । ਚਿਤ ਚਹਾ ਕਰਨੇ ਸਵਨ ।
ਕੀਆ ਸੈਨ ਚਾਦਰ ਤਾਨ । ਗਏ ਸੋਇ ਪ੍ਰਭੂ ਸੁਜਾਨਾ ॥ ੮॥
ਜਾਇ ਪਰੀ ਭੈਸਾਂ ਖੇਤ । ਚਰ ਗਈ ਖੇਤ ਅਚੇਤ ।
ਭਈ ਖੇਤ ਮਾਲਿਕ ਸੁਧ । ਤਿਨ ਕੀਨ ਬਡੋ ਬਿਰੁੱਧ ॥ ੯॥
ਧਰਿ ਭੈਸ ਸਗਲੀ ਲੀਨ । ਇਹ ਭਈ ਬਾਤ ਨਵੀਨ ।
ਕਰੀ ਰਾਇ ਪਹ ਫਰਯਾਦ । ਸੁਨੀਏ ਹਮਾਰੀ ਦਾਦੱ ॥ ੧੦॥

### ਦੋਹਰਾ

ਕਾਲੂ ਕੇ ਸੁਤ ਖੇਤ ਮਮ, ਦੀਨਾ ਭੈਸ ਚਰਾਇ ।
ਨਿਆਉ ਹਮਾਰਾ ਕੀਜੀਏ, ਪੂਛਉ ਤਿਸੇ ਬੁਲਾਇ ॥ ੧੧॥
ਰਾਇ ਪਿਆਦੀ ਭੇਜ ਕੈ, ਨਾਨਕ ਜੀ ਲੀਉ ਬੁਲਾਇ ।
"ਛੋਡ ਭੈਸ ਪਰ ਖੇਤ ਮੋ, ਕਿਉਂ ਤੁਮ ਦੀਨ ਚਰਾਇ ?" ॥ ੧੨॥

## ਅੜਿਲ

ਤਬ ਕਹਾ ਰਾਇ ਸੋ ਬਾਬੇ, "ਖੇਤ ਨਹੀਂ ਖਾਇਆ ।
ਨਹੀਂ ਪਰੀ ਖੇਤ ਮੇ ਭੈਸ, ਨੇ ਕਤ ਚਰਾਇਆ ।
ਇਹ ਝੂਠੀ ਕਰੇ ਪੁਕਾਰ, ਖੇਤ ਕੋ ਦੇਖੀਏ ।
ਜੋ ਹੋਵੈ ਖੇਤ ਉਜਾੜ, ਗੁਨਹ ਹਮ ਲੇਖੀਏ ।" ॥ ੧੩॥
ਤਬ ਭੇਜੇ ਮੁਨਸਿਫ ਰਾਇ, ਖੇਤ ਕੋ ਦੇਖਨੇ ।
ਸਾਬਤ ਦੇਖਾ ਖੇਤ, ਚਲਿਤ[10] ਕਰ ਪੇਖਨੇ ।
ਯਹ ਸੁਨੀ ਬਾਤ ਜਬ ਰਾਇ, ਅਚਰਜ ਕਰ ਜਾਨਿਆ ।
ਤਬ ਬਾਬੇ ਢਿਗ ਤਿਨ ਦੇਖ, ਸਾਧ ਕਰਿ ਮਾਨਿਆ ॥ ੧੪॥
ਸਭ ਲੋਕ ਕਹੈ, "ਇਹ ਬਡਾ ਕੋਈ ਅਵਤਾਰ[11] ਹੈ ।
ਮਸਤਕ ਜਗ ਮਗ ਜੋਤ, ਕੁਲ ਕੋ ਨਿਸਤਾਰ ਹੈ ।
ਜੋ ਆਗੇ ਭਏ ਚਲਿਤ੍ਰ, ਕਿਨੂ ਨਹਿ ਬੂਝਿਆ।
ਅਬ ਦੇਖ ਅਚਰਜ ਬਡਾ, ਸੰਤ ਮਨ ਸੂਝਿਆ ।" ॥ ੧੫॥
ਪੁਨਿ ਕਾਲੂ ਸੋ ਕਹਾ ਰਾਇ, "ਪੁਤਰ ਤੁਹਿ ਪੀਰ ਹੈ ।
ਦਿਨ ਦਿਨ ਪ੍ਰਗਟੇ ਕਲਾ, ਇਹ ਵਲੀ ਫਕੀਰ[12] ਹੈ ।
ਸਭ ਕੋ ਬਾਲਕ ਦੇਖਿ, ਅਦਬ[13] ਨਹੀਂ ਰਾਖਿਆ ।
ਅਬ ਸਭ ਕੋ ਕਰੇ ਸਲਾਮ" - ਰਾਇ ਇਨ ਭਾਖਿਆ ॥ ੧੬॥

## ਦੋਹਰਾ

ਇਹ ਅਚਰਜ ਚਲਿਤ੍ਰ ਦਿਆਲ ਕੇ, ਲਖੇ ਨ ਕੋਊ ਭੇਦ ।
ਸੰਤਨ ਮਹਿਮਾ ਅਤਿ ਅਮਿਤ ਹੈ, ਭੇਦ ਨ ਪਾਵੈ ਬੇਦ ॥ ੧੭॥

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੭॥

---

ਟਿੱਪਣੀਆਂ ਅਤੇ ਹਵਾਲੇ

1. ਵਿਰਕਤ, ਉਚਾਟ, ਉਹ ਵਿਅਕਤੀ ਜਿਸਦਾ ਮਨ ਮਾਇਵੀ ਪਦਾਰਥਾਂ ਵਿਚ ਰੁਚਿਤ ਨਾ ਹੋਵੇ ।
2. ਸਾਥੀ, ਮਿਤਰ, ਸਖਾ, ਬੰਧੂ
3. ਅਟੁਟ, ਪੱਕੇ, ਸਥਾਈ
4. ਕੋਈ ਵੀ ਗੁਰੂ ਜੀ ਦੀ ਗਤਿ ਵਿਧੀਆਂ ਨਹੀਂ ਸਮਝ ਸਕਿਆ । ਉਹ ਸਦੀਵ ਕਾਲ ਹਰਿ ਰੰਗ ਵਿਚ ਰੰਗੇ ਰਹਿੰਦੇ ਸਨ ।
5. ਕੰਮ-ਕਾਰ, ਕਾਰ ਵਿਹਾਰ, ਦੁਨਿਆਵੀ ਧੰਧੇ ।
6. ਬਿਨਾ ਸੰਕੋਚ, ਨਿਰ ਸੰਕੋਚ, ਬਿਨਾਂ ਕਿਸੇ ਦੇ ਡਰ ਦੀ ਪਰਵਾਹ ਕੀਤਿਆਂ
7. ਬੇਨਤੀ, ਆਪਣਾ ਦੁਖ ਰੋਣਾ, ਤਕਲੀਫ ਦਸਣੀ, ਅਰਜ਼ੋਈ ਕਰਨੀ ।

8. ਇਨਸਾਫ ਕਰੋ, ਤੁਸੀਂ ਮੈਨੂੰ ਮੇਰਾ ਹਕ ਦਿਵਾਓ ।
9. ਪਿਆਦਾ : ਆਪਣਾ ਸੇਵਕ/ਕਰਮਚਾਰੀ, ਪੈਰੀਂ ਤੁਰਨ ਵਾਲਾ ।
10. ਅਚਰਜ, ਵਿਚਿਤਰ ਖੇਡ, ਅਲੌਕਾਰੀ ਗੱਲ, ਦੈਵੀ ਘਟਨਾ ।
11. ਪੈਗੰਬਰ, ਗੁਰੂ, ਮਹਾਪੁਰਖ, ਪਰਮ ਪੁਰਖ
12. ਪੈਗੰਬਰ, ਵਲੀ, ਫ਼ਕੀਰ, ਰਬੀ ਪੁਰਖ ।
13. ਸਤਿਕਾਰ, ਮਰਯਾਦਾ ਅਨੁਸਾਰ ਆਦਰ ਕਰਨਾ, ਸਿਰ ਝੁਕਾਉਣਾ ਜਾਂ ਹੱਥ ਜੋੜਨੇ ।

## ਸਾਖੀ ਬਾਬਾ ਨਾਨਕ ਜੀ ਕੇ ਦਰਖਤ ਤਲੇ ਸੌਨ ਕਰਕੇ

### ਦੋਹਰਾ

ਗੁਰ ਨਾਨਕ ਪਰਮ ਅਨੰਦ ਰੂਪ[1], ਸੁਤਹ ਸਿਧ ਪਰਕਾਸ[2] ।
ਜਗਤ ਉਧਾਰਨ ਕੇ ਨਿਮਿਤ[3], ਕਰੈ ਚਲਿਤ੍ਰ ਬਿਲਾਸ ॥ ੧॥

### ਤ੍ਰਿਭੰਗੀ ਛੰਦ

ਗੁਰ ਬਾਲ ਸਰੂਪੰ, ਅਨ ਭੈ ਰੂਪੰ, ਚਲਤ ਅਨੂਪੰ, ਜਗ ਤਾਰਨ[4] ।
ਸਭ ਕੁਦਰਤਿ ਦੇਖੈ, ਮਾਨੁਖ ਲੇਖੰ, ਬਚਨ ਬਿਸੇਖੰ, ਭ੍ਰਮ ਟਾਰਨਿ ।
ਜਿਨ ਦਰਸਨ ਕੀਨਾ, ਸਭ ਫਲ ਲੀਨਾ, ਭਇਆ ਪ੍ਰਬੀਨਾ, ਸੁਖ ਸਾਰਨ ।
ਧਨ ਧਨ ਗੁਰ ਦਾਤਾ, ਪੁਰਖ ਬਿਧਾਤਾ, ਅਨ ਭੈਰਾਤਾ, ਦੁਖ ਹਾਰਨ ॥ ੨॥

### ਦੋਹਰਾ

ਨਿਜ ਗ੍ਰਿਹ ਮਹਖੀ ਸੰਗ ਲੇ, ਚਲੇ ਚਰਾਵਨ ਦਿਆਲ ।
ਆਨੰਦ ਸੋ ਮਹਖੀ ਚਰੇ, ਪ੍ਰਭ ਬੈਠੇ ਛਾਹੀ ਤਰੇ ਮਾਲ[5] ॥੩॥

### ਤ੍ਰਿਭੰਗੀ ਛੰਦ

ਏਕ ਦਿਵਸ ਦਿਆਲੰ, ਸੋਭ ਬਿਸਾਲੰ[6], ਆਏ ਢਿਗਮਾਲੰ[7], ਤਰੁ[8] ਛਾਇਆ ।
ਤਹਾਂ ਸੈਨ ਸੁਖਾਨਾ, ਚਾਦਰ ਤਾਨਾ, ਪੂਰਨ ਗਿਆਨਾ, ਕਰ ਮਾਇਆ ।
ਤ੍ਰਿਜਾਮ ਬੀਤਾਏ[9], ਢਲ ਗਈ ਤਰੁ ਛਾਏ, ਸੁਖ ਪਾਇਆ ।
ਜਹ ਸੌਨ ਗੁਰ ਸਾਈਂ, ਟਰੀ ਨਾ ਛਾਈ, ਬਲ ਬਲ ਜਾਈ, ਪ੍ਰਭ ਦਾਇਆ ॥੪॥
ਤਬ ਰਾਇ ਬੁਲਾਰੰ, ਭਇਆ ਸਵਾਰੰ, ਗਏ ਸਿਕਾਰੰ, ਫਿਰ ਆਏ ।
ਤਿਹ ਮਾਰਗੁ ਆਇਆ, ਚਲਤ ਦਿਖਾਇਆ, ਟਰੀ ਨ ਛਾਇਆ, ਮਨ ਭਾਏ ।
ਇਹ ਸੋਇਆ[10] ਕਵਨੇ, ਕੁਦਰਤ ਤਵਨੇ, ਨੇੜੇ ਗਵਨੇ, ਜਗਾਏ[11] ।
ਨਾਨਕ ਜੀ ਜਾਨਾ ਵਲੀ ਪਛਾਨਾ, ਅਤ ਮਨ ਮਾਨਾ, ਗੁਨ ਗਾਏ[12] ॥ ੫॥
ਭਇਆ ਰਾਇ ਸੁਭਾਗਾ[13] ਕਦਮਨ ਲਾਗਾ[14], ਅਤੇ ਅਨਰਾਗਾ ਮਨ ਮਾਨਾ[15] ।
ਕੁਦਰਤ ਜਬ ਦੇਖਾ, ਮਨ ਮੋ ਲੇਖਾ, ਵਲੀਂ ਬਿਸੇਖਾ, ਕਰ ਜਾਨਾ ।
ਇਹ ਵਲੀ ਵਿਲਾਇਤ, ਅਤ ਸੁਖ ਦਾਇਕ, ਸਭੁ ਗੁਨ ਲਾਇਕ ਅਨੁਮਾਨਾ ।
ਪੁਨ ਘਰ ਕੋ ਆਏ, ਅਤ ਸੁਖ ਪਾਏ, ਲੋਕ ਸਬਾਏ, ਪਹਿਚਾਨਾ ॥ ੬॥

### ਦੋਹਰਾ

ਕਹਾ ਸੁਨਾਇ ਸਭ ਲੋਕ ਕੋ, "ਦੇਖੋ ਨਾਨਕ ਕੇ ਕਾਮ ।
ਭਇਆ ਪੈਦਾ ਵਲੀ ਖੁਦਾਇ ਕਾ, ਸਭ ਕੋ ਕਰੇ ਸਲਾਮੁ[16] ।" ॥ ੧॥

### ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰਿ ਲੇਇ ਉਧਾਰ ॥ ੮॥

## ਟਿੱਪਣੀਆਂ ਅਤੇ ਹਵਾਲੇ

1. ਗੁਰੂ ਜੀ ਪਰਮਾਨੰਦ/ ਈਸ਼ਵਰ ਦਾ ਸਰੂਪ ਹਨ ।
2. ਉਨ੍ਹਾਂ ਦਾ ਪ੍ਰਕਾਸ਼ ਸੁਤੇ ਹੀ ਹੋਇਆ ਹੈ ।
3. ਉਨ੍ਹਾਂ ਨੇ ਜਗਤ ਦੇ ਦੁੱਖ ਦੂਰ ਕਰਨ ਲਈ ਹੀ ਆਗਮਨ ਕੀਤਾ ਹੈ ।
4. ਜਗਤ ਗੁਰੂ ਨੇ ਬਾਲ ਅਵਸਥਾ ਵਿਚ ਹੀ ਅਜਿਹੇ ਕੌਤਕ ਕੀਤੇ ਕਿ ਲੋਕਾਈ ਹੈਰਾਨ ਹੋ ਗਈ ।
5. ਛਾਂ ਹੇਠ , ਗੁਰੂ ਜੀ ਇਕ ਰੁਖ ਦੀ ਛਾਂ ਹੇਠਾਂ ਬੈਠ ਗਏ ।
6. ਉਨ੍ਹਾਂ ਦੀ ਸ਼ੋਭਾ ਦਾ ਗਾਇਣ ਨਹੀਂ ਕੀਤਾ ਜਾ ਸਕਦਾ ਅਰਥਾਤ ਉਹ ਬਿਆਨ ਤੋਂ ਬਾਹਿਰੀ ਹੈ ।
7. ਮਾਲ ਸਾਹਿਤ, ਮੱਝਾਂ ਨਾਲ ;
8. ਰੁਖ/ਦਰਖ਼ਤ, ਤਰੁਵਰ, ਬ੍ਰਿਛ
9. ਤਿਨ ਜਾਮ/ਪਹਿਰ ਦਿਨ ਦਾ ਤਾਪ ਭਾਗ
10. ਸੁਤਾ ਹੋਇਆ ਹੈ ਉਸ ਨੇ ਸੋਚਿਆ/ਪੁਛਿਆ ਇਹ ਕੌਣ ਸੁੱਤਾ ਹੋਇਆ ਹੈ ।
11. ਉਸਨੇ ਨਜ਼ਦੀਕ ਜਾ ਕੇ ਗੁਰੂ ਜੀ ਨੂੰ ਜਗਾਇਆ ।
12. ਉਸਨੇ ਗੁਰੂ ਜੀ ਨੂੰ ਪੂਰਣ ਸੰਤ/ਵਲੀ/ਪੀਰ//ਫਕੀਰ ਸਤਿਕਾਰ ਕੀਤਾ ।
13. ਉਸਨੇ ਗੁਰੂ ਜੀ ਦੇ ਦਰਸ਼ਨ ਕਰਕੇ ਆਪਣੇ ਆਪ ਨੂੰ ਵੱਡੇ ਭਾਗਾਂ ਵਾਲਾ ਸਮਝਿਆ ।
14. ਉਸ ਦੇ ਭਾਗ ਜਾਗ ਪਏ, ਉਹ ਗੁਰੂ ਜੀ ਦੇ ਚਰਨਾਂ ਵਿਚ ਰਹਿ ਪਿਆ ।
15. ਉਸਦੇ ਮਨ ਵਿਚ ਗੁਰੂ ਜੀ ਲਈ ਪ੍ਰੀਤ ਜਾਗ ਪਈ ।
16. ਉਸਨੇ ਸਾਰੇ ਲੋਕਾਂ ਨੂੰ ਗੁਰੂ ਜੀ ਦੀ ਵਡਿਆਈ ਤੋਂ ਜਾਣੂੰ ਕਰਵਾਇਆ ।

## ਸਾਖੀ ਬਾਬਾ ਨਾਨਕ ਜੀ ਕੇ ਵਿਵਾਹ ਕੀ

ਮਿਟਾਵਨੇ ਕੋ ਜਤਨ ਕੀਆ, ਲੋਕ ਕੀ ਸਲਾਹ ਸੇ ।
ਵਿਵਾਹ ਕਾ ਜਤਨ ਕੀਆ, ਜੋ ਕਥਾ ਨਿਰੂਪਕ ਹੋਇ ਕੀ ।

### ਦੋਹਰਾ

ਉਦਾਸੀਨ ਬਾਬਾ ਰਹੇ, ਲਗੇ ਨ ਕਾਹੂੰ ਚਿੱਤ ।
ਸਭ ਕੋ ਕਾਲੂ ਸੇ ਕਹੇ, "ਕਛੁ ਜਤਨ ਕਰੋ ਤੁਮ ਮਿਤ ॥ ੧॥

### ਦੋਹਰਾ

ਪੁਤ੍ਰ ਸਮਾਨ ਕਛੂ ਨਾਹ ਜਗ, ਜੋ ਧਨ ਲਗੇ ਲਗਾਉ ।
ਮੋਹ ਬਢੇ, ਤਬ ਚਿਤ ਲਗੇ, ਸੁਤ ਕਾ ਕੀਜੈ ਬਿਆਹ" ॥ ੨॥

### ਚੌਪਈ

ਬਾਬੇ ਕਾਲੂ ਪ੍ਰੋਹਤ ਕੋ ਕਹਾ । "ਤੁਮ ਜਾਹੁ ਕੁਟੰਬ ਕੰਨਿਆ ਹੋ ਜਹਾਂ[1] ।
ਨਾਨਕ ਜੀ ਕੀ ਹੋਇ ਸਕਾਈ[2] । ਤਬ ਕਰੇਂ ਬਿਆਹ ਕਹੇਂ ਸਭ ਭਾਈਂ" ॥ ੩॥
ਤਬ ਪ੍ਰੋਹਤ ਜਾਇ ਤਲਾਇਸ[3] ਕਰੀ । ਮੂਲੇ ਚੋਨੇ ਸੇ ਬਿਧਿ ਮਿਲੀ ।
ਤਿਸ ਗ੍ਰਿਹ ਕੰਨਿਆ ਅਤ ਵਡਿ-ਭਾਗੀ । ਭਗਤੀ ਅਵਤਾਰ ਤਿਸ ਜਨਮ ਸੁਭਾਗੀ ॥ ੪॥
ਮੂਲੇ ਚੋਨੇ ਮਨ ਨਾਨਕ ਭਾਏ[4] । ਨਿਜ ਪ੍ਰੋਹਤ ਸੰਗ ਦੀਆ ਪਠਾਏ ।
ਜਾਇ ਸਗੁਨ ਛੋਹਾਰਾ ਦੀਨਾ । ਕੁੜਮਾਈ ਨਾਨਕ ਸੇ ਕੀਨਾ ॥ ੫॥
ਭਇਆ ਅਨੰਦ ਕੁਲ ਮੇ ਉਤਸਾਹ । ਤਤਕਾਲ ਪੁਨ ਦੀਆ ਬਿਆਹ[5] ।
ਤਬ ਕਾਲੂ ਜੀ ਕਰੀ ਤਿਆਰੀ । ਮੰਗਲ ਮੂਲ ਸਭ ਜੁਗਤਿ ਸਵਾਰੀ[6] ॥ ੬॥

### ਦੋਹਰਾ

ਬਾਬੇ ਜੀ ਕੇ ਬਿਆਹ ਕੀ, ਸੁਭ ਭਈ ਬਰਾਤ ਤਿਆਰ ।
ਕੁਲ ਪ੍ਰੋਹਤ ਕੁਲ ਭ੍ਰਾਤ ਸਭ, ਸਖਾ ਮੀਤ ਸੁਖ ਸਾਰ ॥ ੭॥

### ਮਕਰਾ ਛੰਦ

ਕਰ ਰੀਤ ਦਾਨ ਦੀਨਾ । ਪੁਨਿ ਦਿਆਲ ਮਜਨ[7] ਕੀਨਾ ।
ਸਿਰ ਪਾਗ ਬਸਤ੍ਰ ਧਾਰਾ । ਭੂਖਨ ਸਭ ਪਹਿਰਾਇਆ[8] ॥ ੮॥
ਕਰਤਾਰ ਮੁਕਟ ਧਾਰਾ । ਤਿਲਕ ਉਨਮਨੀ ਸੁਧਾਰਾ[9] ।
ਜਮ ਰਾਮ ਕੁੰਕਮ ਘਸਿ[10], ਰਾਮ ਰੰਗਿ ਬਨਾਇਆ ॥ ੯॥
ਛਿਟਕਾ ਸਰਬ ਬਸਤ੍ਰ[11] । ਕਰ ਗਿਆਨ ਖੜਗ ਸਸਤ੍ਰ ।
ਸੇਹਰਾ ਸਹੰਸ੍ਰ ਨਾਮੰ, ਪ੍ਰਭ ਮੁਕਟ ਸੋਂ ਲਗਾਇਆ ॥ ੧੦॥
ਗੁਰੂ ਬ੍ਰਹਮ ਆਨੰਦ ਰਾਜੈ । ਸੁੰਦਰ ਸਰੂਪ ਛਾਜੈ ।
ਮੁਖ ਕਮਲ ਕਮਲ ਨੈਨੰ, ਬਲਹਾਰ ਦਰਸ ਪਾਇਆ ॥ ੧੧॥

## ਦੋਹਰਾ

ਤਬ ਮਾਤਾ ਜੀ ਦੇਖ ਮੁਖ ਕਹਾ, ਬਲ ਬਲ ਸਦ ਬਲਿਹਾਰ ।
ਅਬ ਵੈ ਦਿਨ ਕੀ ਆਸਾ ਧਰੈ[12], ਪਾਨੀ ਪੀਵੇ ਵਾਰ ॥ ੧੨॥
ਅਨਭੈ ਰੂਪ ਦਿਆਲ ਕੋ, ਹਰਿ ਰੰਗਿ ਸਜੇ ਸਿੰਗਾਰ ।
ਮਸਤਕ ਜੋਤ ਜਗਮਗ ਕਲਾ[13], ਸਰੂਪ ਦਾਸ ਬਲਿਹਾਰ ॥ ੧੩॥

## ਤ੍ਰਿਭੰਗੀ ਛੰਦ

ਪ੍ਰਭ ਭਏ ਸਵਾਰੰ, ਸਜੇ ਸਿੰਗਾਰੰ, ਬ੍ਰਾਤ ਸਧਾਰੰ, ਮਗ ਲੀਨਾ ।
ਬੱਜੇ ਸੁ ਬਾਜੇ, ਅਨਹਦ ਗਾਜੇ, ਅਤ ਛਬ ਛਾਜੇ, ਪਰਬੀਨਾ ।
ਕਾਲੂ ਮੁਖ ਦੇਖੇ, ਭਾਗ ਵਿਸੇਖੇ, ਅਤ ਸੁਖ ਲੇਖੇ, ਸੁਭ ਚੀਨਾ ।
ਜੈ ਜੈ ਜਗ ਬੰਦਨ, ਜਨ ਉਰ ਚੰਦਨ, ਪਾਪ ਨਿਕੰਦਨ, ਜਸ ਦੀਨਾ ॥ ੧੪॥

## ਦੋਹਰਾ

ਨਗਰ ਬਟਾਲੇ ਮੋ ਗਏ, ਸੁਭ ਬਰਾਤ ਸੁਭ ਰੋਜ ।
ਬਡਭਾਗੀ ਮੂਲਾ ਭਇਆ, ਮੁਖ ਦਰਸ਼ਨ ਨੈਨ ਸਰੋਜ ॥ ੧੫॥
ਬਿਵਹਾਰ ਰੀਤਿ ਕੁਲ ਸਭ ਭਈ, ਨਿਸ ਕੋ ਚੜੀ ਬਰਾਤ ।
ਬਜੇ ਬਜੰਤ੍ਰ ਧੁਨ ਅਨੰਦ ਕੁਲ, ਬ੍ਰਾ ਹੰਸਨ ਕੀ ਪਾਤ । ॥ ੧੬॥

## ਤੋਮਰ ਛੰਦ

ਸਮਧੀ ਦੁਆਰੇ ਗਏ । ਸੁਭ ਸਗਨ ਸਗਲੇ ਭਏ[14] ।
ਮੁਖ ਦੇਖ ਸਤਿਗੁਰ ਦਿਆਲ । ਭਏ ਸਾਸੂ ਸਸੁਰ ਨਿਹਾਲ[15] ॥ ੧੭॥
ਬੇਦੀ ਰਚੀ ਸੁਭ ਤਾਹ । ਧੁਨ ਬੇਦ ਸੋ ਭਉਂ ਬਿਆਹ ।
ਪੁਨ ਦਾਨ ਕੰਨਿਆ ਕੀਨ । ਸੀਆ ਜਨਕ ਰਘੁਪਤਿ ਦੀਨ ॥ ੧੮॥
ਦੂਲਹਾ ਦੂਲਹਨ ਅਨੂਪ । ਸੰਗ ਕ੍ਰਿਸ਼ਨ ਰੁਕਮਨ ਰੂਪ[16] ।
ਸੋਭਾ ਕਵਨ ਮੁਖ ਗਾਉ । ਬਲਿਹਾਰ ਬਲ ਬਲ ਜਾਉ[17] ॥ ੧੯॥

## ਦੋਹਰਾ

ਖਾਨ ਪਾਨ ਕਰ ਪ੍ਰੇਮ ਜੁਤ, ਦੀਨ ਦਹੇਜ ਸੁਧਾਰ[18] ।
ਲੈ ਦੂਲਹਨਿ ਬਿਦਿਆ ਭਏ, ਗੁਰ ਬਾਲ ਰੂਪ ਕਰਤਾਰ[19] ॥ ੨੦॥

## ਚੌਪਈ

ਬਾਜਤ ਬਜੰਤ੍ਰ ਗ੍ਰਿਹ ਕੋ ਚਲ ਆਏ । ਦੇਖਾ ਮਾਤਾ ਜੀ ਅਤ ਸੁਖ ਪਾਏ[20] ।
ਕੀਏ ਸਗੁਨ ਸੁਭ ਭੀਤਰ ਦੁਆਰ । ਪੀਆ ਮਾਤਾ ਸੀਸੋ ਜਲ ਵਾਰ ॥ ੨੧॥
ਅੰਤ੍ਰ ਗ੍ਰਿਹ ਗਏ ਭਏ ਆਨੰਦ । ਸੋਭਤ ਆਂਗਨ ਦੂਲਹਨ ਕੰਤ ।
ਭਇਆ ਕਾਲੂ ਘਰ ਆਨੰਦ ਧਾਮ। ਜਿਮ ਦਸਰਥ ਗ੍ਰਿਹ ਸੋਭਤ ਸੀਅ ਰਾਮ[21] ॥ ੨੨॥

**ਦੋਹਰਾ**

ਗੁਰੂ ਬਾਬੇ ਜੀ ਕੇ ਬਿਆਹ ਕੀ, ਸੋਭਾ ਅਤ ਸੁਖ ਸਾਰ ।
ਜਗ ਤਾਰਨ ਕਾਰਨ ਰਚਿਓ, ਸੰਤ ਰੂਪ ਕਰਤਾਰ ।। ੨੩।।

**ਸਾਖੀ ਪੂਰਨ ਹੋਈ**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।। ।। ੯।।

---

**ਟਿੱਪਣੀਆਂ ਅਤੇ ਹਵਾਲੇ**

1. ਤੁਸੀਂ ਉਥੇ ਜਾਓ ਜਿਥੇ ਕੰਨਿਆ ਦਾ ਪਰਿਵਾਰ ਰਹਿੰਦਾ ਹੈ ।
2. ਸਗਾਈ, ਕੁੜਮਾਈ, ਮੰਗਣੀ ।
3. ਤਲਾਸ਼/ਭਾਲ, ਗੁਰੂ ਜੀ ਲਈ ਯੋਗ ਕੰਨਿਆ ਦੀ ਤਲਾਸ਼ ਕਰੋ ।
4. ਚੋਣੇ ਖਤਰੀ ਸ੍ਰੀ ਮੂਲ ਰਾਜ ਨੂੰ ਨਾਨਕ ਦੇਵ ਜੀ ਆਪਣੇ ਜਵਾਈ ਵਜੋਂ ਪਸੰਦ ਆਏ ।
5. ਜਲਦੀ ਹੀ ਵਿਆਹ ਦੀ ਤਾਰੀਖ ਪੱਕੀ ਕਰ ਦਿੱਤੀ ।
6. ਸਭ ਪ੍ਰਕਾਰ ਦੀਆਂ ਖੁਸ਼ੀਆਂ ਕੀਤੀਆਂ ।
7. ਇਸਨਾਨ ਕੀਤਾ
8. ਸਭ ਪ੍ਰਕਾਰ ਦੇ ਗਹਿਣੇ ਧਾਰਣ ਕੀਤੇ ।
9. ਗਿਆਨ ਦੀ ਅਵਸਥਾ, ਇਥੇ ਮਸਤਿਕ ਵਿਚ ਤਿਲਕ ਲਗਾਉਣ ਤੋਂ ਭਾਵ ਹੈ ।
10. ਤੰਗ ਮੂੰਹ ਵਾਲਾ ਗੜਵਾ/ਗੁਲਾਬਦਾਨੀ
11. ਛਿੜਕਾਇਆ, ਗੁਲਾਲ ਛਿੜਕਿਆ ।
12. ਮੈਨੂੰ ਇਸੇ ਸ਼ੁਭ ਦਿਨ ਦੀ ਉਡੀਕ ਸੀ ।
13. ਲਾੜੇ ਨੂੰ ਵੇਖ ਕੇ ਅਖਾਂ ਕਮਲ ਵਾਂਗ ਖਿੜ ਗਈਆਂ ।
14. ਕੁਲ ਰੀਤੀ ਅਨੁਸਾਰ ਸਾਰੇ ਸ਼ਗਨ ਕੀਤੇ ਗਏ ।
15. ਲਾੜੇ ਨੂੰ ਵੇਖ ਕੇ ਸਸ ਅਤੇ ਸਹੁਰਾ ਬਹੁਤ ਖੁਸ਼ ਹੋਏ ; ਗੁਰੂ ਜੀ ਉਸ ਸਮੇਂ ਚੰਗੇ ਗਭਰੂ ਸਨ ।
16. ਉਹ ਉਸੇ ਤਰ੍ਹਾਂ ਜਾਪਦੇ ਸਨ, ਜਿਵੇਂ ਸ਼੍ਰੀ ਕ੍ਰਿਸ਼ਣ ਅਤੇ ਰੁਕਮਣੀ ਨਜ਼ਰ ਆਉਂਦੇ ਸਨ ।
17. ਗੁਰੂ ਜੀ ਦੀ ਇਸ ਸਮੇਂ ਦੀ ਚਹਿਲ ਪਹਿਲ ਦਾ ਵਰਣਨ ਕਰਨ ਜੋਗੇ ਸ਼ਬਦ ਮੇਰੇ ਕੋਲ ਨਹੀਂ ਹਨ । ਮੈਂ ਤਾਂ ਬਲਿਹਾਰੇ ਹੀ ਜਾ ਸਕਦਾ ਹਾਂ ।
18. ਸ਼ੁਭ ਵਿਆਹ ਵਿਚ ਦਾਜ ਵੀ ਚੰਗਾ ਦਿਤਾ ਗਿਆ ।
19. ਗੁਰੂ ਜੀ ਆਪਣੀ ਪਤਨੀ ਨੂੰ ਨਾਲ ਲੈਕੇ ਵਿਦਾ ਹੋਏ ।
20. ਜੰਞ ਵਾਜਿਆਂ ਗਾਜਿਆਂ ਨਾਲ ਪਿੰਡ ਪਹੁੰਚੀ। ਮਾਤਾ ਜੀ ਵੇਖ ਵੇਖ ਕੇ ਪ੍ਰਸੰਨ ਹੋ ਰਹੇ ਸਨ ।
21. ਮਹਿਤਾ ਕਾਲੂ ਰਾਮ ਜੀ ਦੇ ਘਰ ਦੀ ਸ਼ੋਭਾ ਸ੍ਰੀ ਦਸ਼ਰਥ ਜੀ ਦੇ ਘਰ ਦੀ ਸ਼ੋਭਾ ਵਰਗੀ ਸੀ ।
22. ਜਨਮ ਸਾਖੀ ਭਾਈ ਬਾਲਾ ਅਨੁਸਾਰ ਬਰਾਤ ਬਟਾਲੇ ਦੀ ਥਾਂ ਪਖੋਕੇ ਰੰਧਾਵੇ ਢੁਕੀ ਸੀ । ਉਂਝ ਉਦੋਂ ਉਨ੍ਹਾਂ ਦੇ ਸਹੁਰਿਆਂ ਦਾ ਪਕਾ ਨਿਵਾਸ ਬਟਾਲੇ ਹੀ ਸੀ ।

## ਵਿਵਹਾਰ ਗਲਾਣੇ ਕੀ ਸਾਖੀ

### ਦੋਹਰਾ

ਵੈਰਾਗ ਸੁਭਾਇ ਬਾਬਾ ਰਹੈ, ਦਿਨ ਦਿਨ ਬਢਤ ਅਨੰਤ[1] ।
ਸੁਨਨ ਕਹਨ ਕਾਸੋ ਨਹੀਂ, ਬੈਠੇ ਰਹੇਂ ਇਕੰਤ[2] ॥ ੧॥

### ਦੋਹਰਾ

ਸਭ ਮਿਤ੍ਰ ਸਖਾ ਕਾਲੂ ਕਹੈਂ, "ਨਾਨਕ ਦੇਖ ਸੁਭਾਉ ।
ਕੁਛ ਦੀਜੇ ਧਨ ਸੌਦਾ ਕਰੇ, ਤਬ ਹੀ ਚਿੱਤ ਲਗਾਉ ॥ ੨॥

### ਚੌਪਈ

ਕਾਲੂ ਨਾਨਕ ਜੀ ਸੋ ਕਹੇ ।"ਹੋਇ ਵਿਰਕਤ ਤੁਮ ਬੈਠੇ ਰਹੇਂ[3] ।
ਸੌਦਾ ਸੂਦ ਗ੍ਰਿਹੀ ਕੋ ਕਾਮ । ਲਿਆਵੋ ਸੌਦਾ ਸੁਖ ਹੋਇ ਧਾਮ[4]" ॥ ੩॥
ਸੁਨ ਬਚਨ ਪਿਤਾ ਬਾਬੇ ਮਨ ਲੀਨਾ । ਲੇ ਟਹਿਲੀਆ ਸੰਗ ਪਿਆਨਾ ਕੀਨਾ[5] ।
ਮਗ ਮੋ ਚਲਤ ਹਰਾ ਬਨ ਦੇਖਾ । ਬੈਠੇ ਤਹਾਂ ਬਹੁ ਸਾਧ ਵਿਸੇਖਾ[6] ॥ ੪॥
ਤਿਨ ਕੇ ਪਾਸ ਬਾਬਾ ਜੀ ਗਏ । ਦੇਖਤ ਤਹਾਂ ਮਗਨ ਮਨ ਭਏ[7] ।
ਜੋ ਸੂਤ ਖਰੀਦ ਕਰਨ ਧਨ ਲਿਆਏ । ਸੋ ਸਾਧਨ ਕੋ ਪੂਜ ਚੜ੍ਹਾਏ ॥ ੫॥
ਪੁਨ ਫਿਰ ਆਏ ਪ੍ਰਭੁ ਪਿਤਾ ਕੇ ਪਾਸ । ਕਹਾ ਟਹਿਲੀਏ ਲੇਤ ਉਸਾਸ ।
"ਜੋ ਲੇ ਗਏ ਥੇ ਸੌਦੇ ਕੇ ਤਾਂਈ । ਦੀਆ ਨਾਨਕ ਸਭ ਸੰਤਨ ਭਾਈ" ॥ ੬॥

### ਦੋਹਰਾ

ਕਾਲੂ ਜੀ ਭਏ ਕੋਪ ਬਸ[8], ਕਹਾ "ਸੁਨੋ, ਮਮ ਪੂਤ ।
ਮਮ ਧਨ ਸਗਲ ਗਵਾਇ ਕੈ, ਲੇ ਆਏ ਭਲ ਸੂਤ" ॥ ੭॥

### ਚੌਪਈ

ਕਹਾ ਨਾਨਕ,"ਹੇ ਪਿਤਾ ਸੁਜਾਨ ! ਹਮ ਨਹੀਂ ਕੀਨਾ ਧਨ ਨੁਕਸਾਨ ।
ਐਸਾ ਬਿਵਹਾਰ ਧਨ ਕਾ ਹਮ ਕੀਨਾ, ਲੋਕ ਪਰਲੋਕ ਲਾਹਾ ਹਮ ਲੀਨਾ ॥ ੮॥
ਤਜੋ ਕੋਪ ਹੋਵੋ ਪਰਸੰਨ । ਇਹ ਬਿਵਹਾਰ ਚਲੈਗਾ ਸੰਗ ।
ਇਹ ਬਿਵਹਾਰ ਨ ਤਜਨੋ ਜੋਗ ।ਆਗੇ ਈਹਾ ਸਦਾ ਸੁਖ ਭੋਗ" ॥ ੯॥
ਸੁਨ ਕਾਲੂ ਜੀ ਖਿਮਾ ਕਰ ਰਹੇ । ਅੰਤਰਗਤ ਕੋਪ ਮਨ ਮੋ ਬਹੁ ਅਰ[9] ।
ਕੇਤਕ ਕਾਲ ਐਸੇ ਬੀਤਾਇਆ । ਬਾਬਾ ਜੀ ਦਿਨ ਦਿਨ ਮਗਨ ਸਵਾਇਆ ॥ ੧੦॥
ਜੋ ਸੋਏ ਤੋ ਸੋਏ ਰਹੇਂ । ਬਿਨਾ ਜਗਾਏ ਉਠੇਂ ਨ ਬਹੇਂ ।
ਜੋ ਜਾਗੇ ਕਹੂੰ ਦਿਸਾ ਨ ਦੇਖੈਂ , ਨਿਜ ਆਨੰਦ ਸੁਖ ਸਦਾ ਬਿਸੇਖੈਂ ॥ ੧੧॥

### ਦੋਹਰਾ

ਪਰਮਾਨੰਦ ਅਨੰਦ ਮੋ ਮਗਨ ਰਹੇ ਦਿਨ ਰਾਤ ।

ਗੁਰ ਸਰੂਪ ਧਰ ਮਨ ਜੱਤਨ ਗਤ ਮਿਤ ਲਖੀ ਨ ਜਾਤ ॥ ੧੨॥

**ਸਾਖੀ ਪੂਰਨ ਹੋਈ**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੧੦॥

---

ਟਿੱਪਣੀਆਂ ਤੇ ਹਵਾਲੇ

1. ਗੁਰੂ ਜੀ ਵੈਰਾਗ ਦੀ ਅਵਸਥਾ ਵਿਚ ਵਿਚਰਦੇ ਸਨ । ਉਨ੍ਹਾਂ ਦੀ ਇਹ ਹਾਲਤ ਦਿਨੋਂ ਦਿਨ ਵਧ ਰਹੀ ਸੀ ।
2. ਉਹ ਕਿਸੇ ਨੂੰ ਕੁਝ ਕਹਿੰਦੇ ਨਹੀਂ ਸਨ । ਨਾ ਹੀ ਕਿਸੇ ਦੀ ਕੋਈ ਗੱਲ ਸੁਣਦੇ ਸਨ । ਹਮੇਸ਼ਾ ਇਕਾਂਤ ਵਿਚ ਬੈਠੇ ਰਹਿੰਦੇ ਸਨ ।
3. ਤੁਸੀਂ ਦੁਨੀਆਂ ਤੋਂ ਉਚਾਟ ਹੋ ਕੇ ਕਿਉਂ ਬੈਠੇ ਰਹਿੰਦੇ ਹੋ ?
4. ਗ੍ਰਿਹਸਥੀ ਦਾ ਕੰਮ ਤਾਂ ਵਪਾਰ ਆਦਿ ਕਰਨਾ ਹੈ ਤੁਸੀਂ ਵੀ ਕੁਝ ਸੌਦਾ ਲਿਆਓ ਤੇ ਵੇਚੋ , ਇਸ ਤਰ੍ਹਾਂ ਕੁਝ ਲਾਭ ਹੋਵੇਗਾ ਅਤੇ ਇਸ ਨਾਲ ਖੁਸ਼ੀ ਹੋਵੇਗੀ ।
5. ਉਹ ਇਕ ਸਾਥੀ ਨੂੰ ਲੈ ਕੇ ਕੰਮ ਕਰਨ ਵਾਸਤੇ ਤੁਰ ਪਏ ।
6. ਉਨ੍ਹਾਂ ਨੇ ਵੇਖਿਆ ਕਿ ਉਥੇ ਕੁਝ ਵਿਸ਼ੇਸ਼ ਪ੍ਰਕਾਰ ਦੇ ਸਾਧੂ ਬੈਠੇ ਹੋਏ ਹਨ ।
7. ਉਨ੍ਹਾਂ ਨੇ ਉਹ ਪੈਸੇ ਸਾਧੂਆਂ ਨੂੰ ਭੋਜਨ ਖਵਾਉਣ ਉੱਤੇ ਖਰਚ ਦਿੱਤੇ ।
8. ਪਿਤਾ ਨੂੰ ਬਹੁਤ ਕ੍ਰੋਧ ਹੋਇਆ ।
9. ਬੇਸ਼ਕ ਕਾਲੂ ਨੇ ਉਪਰੋਂ ਤਾਂ ਖਿਮਾ ਕਰ ਦਿੱਤੀ ਪਰ ਵਿਚੋਂ ਗੁੱਸੇ ਨਾਲ ਭਰਿਆ ਸੀ।

## (ਪਿਤਾ ਵਲੋਂ) ਬਾਬਾ ਜੀ ਕੋ ਖੇਤੀ ਕਾ ਉਪਦੇਸ਼

### ਦੋਹਰਾ

ਜਾ ਕੇ ਕ੍ਰਿਪਾ ਕਟਾਛ[1] ਤੇ, ਹੋਤ ਜਗਤ ਪ੍ਰਿਤਪਾਲ[2] ।
ਸੋ ਧਨ ਉਦਮ ਕਿਆ ਕਰੇ, ਜੋ ਅਨਭੈ[3] ਦਾਤਾ ਦਿਆਲ[4] ॥ ੧॥

### ਚੌਪਈ

ਕੇਤਕ ਕਾਲ ਐਸੀ ਬਿਧ ਬੀਤਾ[5] । ਬਾਬਾ ਜੀ ਕਹੂੰ ਲਗੈ ਨ ਚੀਤਾ[6] ।
ਘਰ ਬਾਹਰ ਰਹੇ ਏਕੈ ਰੰਗ[7] । ਨਿਜ ਅਨੰਦ ਸੁਖ ਲੀਨ ਅਭੰਗ[8] ॥ ੨॥
ਜਗ ਦੇਖਤ ਸਭ ਭੋਲਾ ਭਾਉ[9] । ਕਾਮ ਕਾਜ ਕਾ ਨਹੀਂ ਸੁਆਉ[10] ।
ਪ੍ਰਭੁ ਅੰਤਰਜਾਮੀ ਸਭ ਕੀ ਜਾਨੈ[11] । ਪਰਮਾਨੰਦ ਸੁਖ ਰਹੇ ਅਘਾਨੈ[12] ॥ ੩॥
ਕਾਲੂ ਜੀ ਬਾਬਾ ਸੋ ਕਹੈਂ । "ਤੁਮ ਬਿਨ ਧੰਧੇ ਚਿੰਤਾ ਮੇ ਰਹੈਂ[13] ।
ਤਾਤੇ ਸੁਤ ! ਜੁਦਾ ਖੇਤੀ ਨਿਜ ਕੀਜੈ । ਦੇਖ ਲਾਭ ਸੁਖ ਸਾਂਤ ਪਤੀਜੈ[14]" ॥ ੪॥
"ਸੁਨੋ ਪਿਤਾ ! ਹਮ ਖੇਤੀ ਕਰੀ । ਬਾਰਹ ਮਾਸ ਹਰੀ ਫਲ ਭਰੀ[15] ।
ਭੋਗੇ ਸਦਾ ਭਾਈ ਸੁਤ ਮੀਤਾ ਸਭ ਕੋ ਵਰਸਾਇ ਰਖੇ ਦ੍ਰਿੜ ਚੀਤਾ"[16] ॥ ੫॥

### ਦੋਹਰਾ

"ਕਹੋ ਕਹਾ ਖੇਤੀ ਕਰੀ, ਦੇਖੀ ਸੁਨੀ ਨ ਕਾਇ ।
ਐਸੀ ਬਾਤਾ ਕਿਆ ਕਰੋ, ਸੁਨਤ ਜੀਉ ਦੁਖ ਪਾਇ"[17] ॥ ੬॥

### ਚੌਪਈ

"ਹੇ ਸੁਤ ! ਕਰੋ ਨ ਬਉਰੀ ਬਾਤ । ਸੁਨ ਮੇਰੇ ਮਨ ਤਨ ਸੁਕ ਜਾਤ ।
ਖੇਤੀ ਤੁਮਰੀ ਕਹੂੰ ਦੀਸਤ ਨਾਹੀ । ਦੀਜੈ ਦੇਖਾਇ ਤਬ ਮਨ ਪਤਿਆਈ"[18] ॥੭॥
ਤਬ ਬਾਬੇ ਮੁਖਾਰ ਬਿੰਦ ਸੋ ਸਬਦ ਉਚਾਰ ਕੀਆ ।

### ਸੋਰਠਿ ਮਹਲਾ ੧ (ਘਰੁ ੧ ਚਉਪਦੇ)

ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ ।
ਨਾਮੁ ਬੀਜੁ ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ।
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥ ੧॥
ਭੋਲਿਆ, ਮਾਇਆ ਸਾਥਿ ਨਾ ਹੋਇ ।
ਇਹ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ ॥ ੧॥ ਰਹਾਉ ॥

ਤਿਸਕਾ ਪਰਮਾਰਥੁ 'ਹੇ ਪਿਤਾ ਜੀ ! ਦੇਹੀ ਧਰਤੀ ਮੇ ਮਨ ਰੂਪੀ ਹਾਲੀ, ਹਰਿ ਭਗਤ ਰੂਪੀ ਕਿਰਸਾਨੀ, ਸਮਗ੍ਰੀ ਹੋਇ ਸਰਮ ਰੂਪੀ, ਪਾਨੀ ਨਾਮ ਰੂਪੀ, ਬੀਜ ਪੜੇ ਸੰਤੋਖ ਰੂਪੀ, ਸੁਹਾਗਾ ਫਿਰੈ ਗਰੀਬੀ, ਸੋ ਸਾਧ ਤਾਰ ਹੇ । ਐਸੀ ਖੇਤੀ ਲਾਭਵੰਤ ਹੈ । ਹੋਰ ਜੋ ਮਾਇਆ ਕੀ ਖੇਤੀ ਕਿਰਤ ਹੈ ਸੋ ਤੋਟਾ ਹੈ ।

ਤਬ ਬਾਬੇ ਕਾਲੂ ਕਹਿਆ, "ਹੇ ਪੁਤ੍ਰ! ਖੇਤੀ ਨਾਹੀ ਕਰਤਾ ਤਾ ਹਟ ਬਹੁ।"

ਤਬ ਬਾਬੇ ਜੀ ਦੂਸਰੀ ਪਉੜੀ ਕਹੀ

ਹਾਣੁ ਹਟੁ ਕਰਿ ਆਰਜਾ, ਸਚ ਨਾਮ ਕਰਿ ਵਥੁ।
ਸੁਰਤ ਸਬਦ ਕਰਿ ਭਾਂਡ ਸਾਲ, ਤਿਸ ਵਿਚ ਤਿਸ ਨੂੰ ਰਖ।
ਵਣਜਾਰੇ ਸੇ ਵਣਜ ਕਰਿ, ਲੈ ਲਾਹਾ ਮਨ ਹਸ ॥ 2॥

ਤਿਸ ਕਾ ਪਰਮਾਰਥੁ 'ਦੇਹੀ ਕੀ ਅਵਸਥਾ ਅਰੁ ਅਰਬਲਾ ਹਮਾਰੀ ਹਾਟ ਹੈ। ਸਚ ਨਾਮ ਹਾਟ ਕੀ ਸਾਮ੍ਰਗੀ ਹੈ। ਅਰੁ ਸੁਰਤ ਕੋ ਸਬਦ ਬ੍ਰਹਮ ਮੇ ਦ੍ਰਿੜ ਰਖਨਾ ਐਸੀ ਜੁਗਤ ਭਾਂਡੇ ਮੇ ਸਮਗ੍ਰੀ ਰਖੀ ਹੈ, ਸਾਧਾ ਵਣਜਾਰਿਓ ਸੋ ਸਉਦਾ ਹੈ - ਮੈਂ ਐਸੀ ਹਾਟ ਕੀਆ ਹੈ।"

ਤਬ ਬਾਬੇ ਕਾਲੂ ਆਖਿਆ, "ਬਚਾ ! ਤੂੰ ਘੋੜੇ ਕੀ ਸੌਦਾਗਰੀ ਕਰ ਜੋ ਤੇਰਾ ਆਤਮਾ ਠਹਰੇ।"

ਤਬ ਬਾਬਾ ਬੋਲਿਆ, ਪਉੜੀ ਤੀਸਰੀ ਕਹੀ -

ਸੁਣ ਸਾਸਤ੍ਰ ਸਉਦਾਗਰੀ ਸਤ ਘੋੜੇ ਲੈ ਚਲੁ।
ਖਰਚ ਬੰਨ ਚੰਗਿਆਈਆਂ, ਮਤ ਜੀਅ ਜਾਣੇ ਕਲੁ।
ਨਿਰੰਕਾਰ ਕੇ ਦੇਸ ਜਾਇ, ਤਾਂ ਸੁਖ ਲਹੈ ਮਹਲ ॥ 3॥

ਤਿਸ ਕਾ ਪਰਮਾਰਥੁ 'ਹੇ ਪਿਤਾ ਜੀ ! ਸਾਸਤ੍ਰ ਕੇ ਬਚਨ ਦ੍ਰਿੜ ਕਰਣੇ, ਇਹੁ ਸੌਦਾਗਰੀ ਹੈ ਅਰ ਸਤ ਮੇ ਦਿੜ ਹੋਨ। ਇਹ ਘੋੜੇ ਹੈਂ, ਅਰ ਭਲੇ ਕਰਮ ਖਰਚੀ ਰਾਹ ਕੀ ਹੈ। ਏਹ ਸੌਦਾਗਰੀ ਨਿਰੰਕਾਰ ਕੇ ਦੇਸ ਕੀ ਹੈ, ਤਿਸ ਮੇ ਮੈਂ ਸਦਾ ਦਿੜ ਹੋ, ਇਸੀ ਸੇ ਸਹਜ ਸੁਖ ਲਾਭ ਪਾਇਆ ਹੈ।

ਤਬ ਬਾਬੇ ਕਾਲੂ ਆਖਿਆ, "ਭਲਾ, ਪੁਤ੍ਰ ! ਚਾਕਰੀ[19] ਕਰ।" ਤਬ ਬਾਬੇ ਚਉਥੀ ਪਉੜੀ ਕਹੀ -

ਲਾਇ ਚਿਤ ਕਰ ਚਾਕਰੀ, ਮਨ ਨਾਮ ਕਰ ਕੰਮ।
ਬਨ ਬਦੀਆ ਕਰ ਧਾਵਣੀ, ਤਾ ਕੋ ਆਖੇ ਸੰਨ।
ਨਾਨਕ ਵੇਖੇ ਨਦਰ ਕਰ, ਚੜੇ ਚਵਗੁਣ ਵਨ[20] ॥ 4॥

ਤਿਸ ਕਾ ਅਰਥੁ। 'ਹੇ ਪਿਤਾ ਜੀ ! ਪਰਮੇਸਰ ਸੋ ਚਿਤ ਲਗਾਵਣਾ ਏਹੀ ਚਾਕਰੀ ਹੈ, ਅਰੁ ਪਰਮੇਸਰ ਕਾ ਨਾਮ ਮਨ ਹਿਰਦੇ ਦਿੜ ਕਰਨਾ ਏਹੁ ਸੁਆਮੀ ਕੀ ਟਹਲ ਹੈ, ਅਰੁ ਬੁਰਆਈ ਕਾ ਤਿਆਗ ਕਰਨਾ ਏਹੀ ਸਾਸਤ੍ਰ ਬਾਧ ਧਾਵਨਾ ਹੈ। ਐਸੀ ਚਾਕਰੀ (ਸੋਂ) ਦੋਨੋ ਲੋਕ ਮੋ ਧਨ ਧਨ ਹੋਤਾ ਹੈ। ਐਸੀ ਚਾਕਰੀ ਪਰਮੇਸਰ ਕੀ ਮਿਹਰ ਹੋਤੀ ਹੈ, ਮੁਕਤ ਕੀ ਦਾਤਾ ਹੈ। ਹੇ ਪਿਤਾ ਜੀ ! ਮੈਂ ਐਸੀ ਖੇਤੀ ਅਰੁ ਬੇਪਾਰ ਚਾਕਰੀ ਮੈਂ ਸਦਾ ਦਿੜ ਕੀਆ ਹੈ। ਸਭ ਕੋਈ ਵਰਸਾ-ਵੇਗਾ।' ਐਸੀ ਕਥਾ ਬਾਬਾ ਕਾਲੂ ਜੀ ਸੁਨ ਕੇ ਹੈਰਾਨ ਹੋਇ ਗਇਆ, ਜਾਤੋ ਸੁ ਜੁ ਨਾਨਕ ਕੋਈ ਬਾਤ ਮਾਨਤਾ ਨਾਹੀ। ਅਰੁ ਬਾਬਾ ਜੀ ਬਿਸਮਾਦ ਹੋਇ ਗਏ। ਬਾਬਾ ਕਾਲੂ ਉਠਿ ਗਇਆ।

## ਦੋਹਰਾ

ਅਚਰਜ ਸੰਬਾਦ ਦਿਆਲ ਕਾ, ਸਮਝੇ ਮਸਤਕ ਭਾਗ ।
ਕਸਤੂਰੀ ਮ੍ਰਿਗ ਨਾਭ ਮੋ, ਵੇ ਖੋਜਤ ਬਨ ਲਾਗਿ ॥ ੮॥

## ਸਾਖੀ ਪੂਰੀ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੧੧॥

---

### ਟਿੱਪਣੀਆਂ ਅਤੇ ਹਵਾਲੇ

1. ਜਿਸ ਦੀ ਬਾਕੀ ਚਿਤਵਨ, ਜਿਸ ਦੀ ਸੁਵਲੀ ਨਜ਼ਰ,
2. ਜਗਤ/ਸ੍ਰਿਸ਼ਟੀ ਦੀ ਪ੍ਰਤਿਪਾਲਨਾ ਹੁੰਦੀ ਹੈ ।
   i) "ਕ੍ਰਿਪਾ ਕਟਾਖ੍ਯ ਅਵਿਲੋਕਨ ਕੀਨਓ" (ਧਨਾਸਰੀ ਮ: ੫) ਆ.ਗ੍ਰੰ.ਪੰਨਾ 681
   ii) "ਜਿਨਿ ਕਉ ਤੁਮਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ।" (ਨਟ ਮ: ੪) ਆ.ਗ੍ਰੰ. ਪੰ. 97
3. i) ਬਿਨਾ ਭੈ, ਨਿਰਭਯ, ਨਿਡਰ, ਵਿ-ਭਵ (ਜਨਮ) ਰਹਿਤ, ਜੋ ਜੰਮਦਾ ਨਹੀਂ ਪੈਦਾ ਨਹੀਂ ਹੁੰਦਾ (ii) ਸੰਗਿਆ ਕਰਤਾਰ, ਵਾਹਿਗੁਰੂ , (iii) ਉਹ ਗਿਆਨ ਜੋ ਬਿਨਾ ਕਿਸੇ ਸੰਸਕਾਰ ਦੇ ਪ੍ਰਾਪਤ ਹੋਵੇ, ਸੁਤੇ ਗਿਆਨ ਅਨੁਭਵ ਪ੍ਰਕਾਸ਼ ਅਨਯ ਭਯ ਹੋਰ ਦਾ ਡਰ, ਦੂਜੇ ਦਾ ਭੈ । ਗੁਰਬਾਣੀ ਅਨੁਸਾਰ (ੳ) "ਅਨਭਉ ਪਦੁ ਪਾਵੈ ਆਪ ਗਵਾਏ ।" (ਮਾਰ ਸੋਲਹੇ ਮ: ੧) ਆ. ਗ੍ਰੰ. ਪੰਨਾ 104 (ਅ) ਅਨਭਉ ਕਿਨੈ ਨ ਦੇਖਿਆ, ਬੈਰਾਗੀਅੜੇ ।" (ਮਾਰੂ ਕਬੀਰ) ਆ. ਗ੍ਰੰ. ਪੰਨਾ 1104 (ੲ) ਅਨਭਉ ਬਿਸਰਿ ਗਏ ਪ੍ਰਭ ਜਾਚਿਆ " (ਸਾਰ ਅ ਮ.੧) ਆ. ਗ੍ਰੰ. 471232 (ਸ) ਅਨਭਓ ਭਾਊ ਨ ਦਰਸੈ । " (ਰਾਮ ਰਵਿਦਾਸ)
4. ਦਇਆਲੂ ਦਾਤਾ ਈਸ਼ਵਰ ਜਿਸ ਦਾ ਸੁਭਾਓ ਹੀ ਦਇਆ ਕਰਨਾ ਹੈ; ਜੋ ਦਇਆ ਦਾ ਸਾਗਰ ਹੈ; ਜੋ ਕਰਮ ਫਰਮਾ ਹੈ । ਜੋ ਕਰੀਮ ਹੈ ।
5. ਕਾਫ਼ੀ ਸਮਾਂ ਇਸੇ ਪ੍ਰਕਾਰ ਬਤੀਤ ਹੋਇਆ ; ਕਿੰਨਾ ਹੀ ਚਿਰ ਇਂਜ ਲੰਘਿਆ ।
6. ਗੁਰੂ ਬਾਬਾ ਜੀ ਉਦਾਸ ਰਹਿੰਦੇ ਸਨ ; ਉਨ੍ਹਾਂ ਦਾ ਮਨ ਦੁਨਿਆਵੀ ਪਦਾਰਥਾਂ ਵਿਚ ਨਹੀਂ ਲਗਦਾ ਸੀ ।
7. ਘਰ ਅਤੇ ਬਾਹਿਰ ਇਸੇ ਪ੍ਰਕਾਰ ਉਦਾਸੀਨ ਹੀ ਵਿਚਰਦੇ ਸਨ ।
8. ਆਪਣੇ ਆਪ ਵਿਚ ਆਨੰਦਿਤ ਰਹਿੰਦੇ ਸਨ ; ਕਿਸੇ ਅਜਿਹੇ ਸੁਖ ਵਿਚ ਲੀਨ ਰਹਿੰਦੇ ਸਨ ; ਉਨ੍ਹਾਂ ਦੀ ਸਮਾਧੀ ਦੀ ਅਵਸਥਾ ਕਦੀ ਵੀ ਟੁਟਦੀ ਨਹੀਂ ਸੀ ।
9. ਉਨ੍ਹਾਂ ਦੀ ਭੋਲੀ ਭਾਲੀ ਅਜਿਹੀ ਦਸ਼ਾ ਨੂੰ ਵੇਖਦੇ ਹੋਏ ਲੋਕ ਸਮਝਦੇ ਸਨ ।
10. ਇਨ੍ਹਾਂ ਦੀ (ਦੁਨਿਆਵੀ) ਕੰਮਾਂ ਕਾਰਾਂ ਵਿਚ ਕੋਈ ਰੁਚੀ ਨਹੀਂ/ਦਿਲਚਸਪੀ ਨਹੀਂ ਹੈ ।
11. ਪ੍ਰਭੂ ਅੰਤਰਯਾਮੀ ਹੈ, ਸਭ ਦੀ ਵਿਅਥਾ ਤੋਂ ਜਾਣੂ ਹੈ ।
12. ਪਰਮਾਨੰਦ/ਈਸ਼ਵਰੀ ਆਨੰਦ ਵਿਚ ਵਿਚਰਦੇ ਸਨ; ਪਰਮ ਖੁਸ਼ੀ ਨਾਲ ਸਰਸ਼ਾਰ/ਰੱਜੇ ਰਹਿੰਦੇ ਸਨ ।
13. ਤੁਸੀਂ ਬਿਨਾ ਕੰਮ ਕਾਰ ਹੀ ਚਿੰਤਾਤੁਰ ਰਹਿੰਦੇ ਹੋ ? ਅਜੇ ਤਾਂ ਤੁਸਾਂ ਕੋਈ ਦੁਨਿਆਵੀ ਫਰਜ਼ ਸਿਰ ਤੇ ਚੁਕਿਆ ਹੀ ਨਹੀ; ਫਿਰ ਵੀ ਸੋਚਾਂ ਵਿਚ ਡੁਬੇ ਰਹਿੰਦੇ ਹੋ ?
14. ਲਾਭ ਪ੍ਰਾਪਤ ਕਰੋ, ਸੁਖ ਸ਼ਾਂਤੀ ਪ੍ਰਾਪਤ ਕਰੋ ਅਤੇ ਆਨੰਦ ਨਾਲ ਜੀਵਨ ਬਤੀਤ ਕਰੋ,
15. ਪਿਤਾ ਜੀ ਮੈਂ ਅਜਿਹੀ ਖੇਤੀ ਕਰਦਾ ਹਾਂ ਜੋ ਕਦੀ ਸੁਕਦੀ ਨਹੀਂ , ਬਾਰ੍ਹਾਂ ਮਹੀਨੇ ਹਰੀ ਭਰੀ ਰਹਿੰਦੀ ਹੈ।
16. ਹਰਿ ਨਾਮ ਦੀ ਖੇਤੀ ਦਾ ਫਲ ਸਰਬਤਰ ਪਰਿਵਾਰ ਅਤੇ ਮਿਤਰ ਮੰਡਲ ਨੂੰ ਪ੍ਰਾਪਤ ਹੋਵੇਗਾ । ਇਹ ਗੱਲ

ਸਾਨੂੰ ਸਭ ਨੂੰ ਆਪਣੇ ਮਨ ਅੰਤਰ ਵਿਚ ਦ੍ਰਿੜ ਕਰ ਲੈਣੀ ਚਾਹੀਦੀ ਹੈ ।

17. ਅਜਿਹੀਆਂ ਗੱਲਾਂ (ਬਥਵੀਆਂ ਬਾਤਾਂ) ਨਾ ਕਰ ਜੋ ਕਿਸੇ ਦੀ ਸਮਝ ਵਿਚ ਨਾ ਆਉਣ ਅਤੇ ਸੁਣਨ ਵਾਲੇ ਵੀ ਦੁਖੀ ਹੋਣ ।
18. ਮੈਨੂੰ ਦਿਖਾ ਦਿਓ ਤਾਂ ਜੋ ਮੇਰੇ ਮਨ ਦੀ ਭਟਕਨਾ ਵੀ ਮੁਕ ਜਾਵੇ/ ਮੈਨੂੰ ਵੀ ਸ਼ਾਂਤੀ ਆਵੇ । ਮੇਰੀ ਵੀ ਤਸੱਲੀ ਹੋ ਜਾਵੇ ।
19. ਨੌਕਰੀ,ਜੋ ਕਿਸੇ ਦੇ ਅਧੀਨ ਹੋਵੇ ਇਸ ਲਈ ਕਿਹਾ ਗਿਆ ਹੈ "ਉੱਤਮ ਖੇਤੀ, ਮੱਧਮ ਵਪਾਰ, ਨਖਿੱਧ ਚਾਕਰੀ ਭੀਖ ਗਵਾਰ ।"
20. ਚੌਗੁਣਾ ਰੰਗ ਚੜੇ ਭਾਵੇ ਦੂਣੇ ਚੌਣੇ ਹੋ ਜਾਣ, ਲਾਭ ਹੋਵੇ।

ਮਨ ਹਾਲੀ - ਆਦਿ ਗ੍ਰੰਥ ਪੰਨਾ 595 ਸੋਰਠ ਮ: ੧

## ਸਾਖੀ ਸ੍ਰੀ ਬਾਬਾ ਨਾਨਕ ਜੀ ਕਾ ਉਦਾਸੀਨ-ਸੁਭਾਉ

### ਦੋਹਰਾ

ਜਾ ਕੇ ਲਗਨ ਹਰਿ ਨਾਮ ਕੀ, ਮਿਟੇ ਨਹੀਂ ਘਟ[1] ਭਾਉ[2] ।
ਬ੍ਰਿਧ ਹੋਇ ਦਿਨ ਦਿਨ ਸਦਾ, ਹਰਿ ਰੰਗੁ ਇਹੀ ਸੁਭਾਉ ॥ ੧॥

### ਚੌਪਈ

ਸਦਾ ਮਗਨ[3] ਰਹੇ ਹਰਿ ਰੰਗ ਦਿਆਲ । ਏਕ ਰੰਗ ਸਦਾ ਖੁਸਹਾਲ ।
ਕਾਹੂ ਸੋ ਕਛੁ ਸੁਨੈ ਨ ਕਹੈ । ਮਾਤਾ ਜੀ ਦੇਖਿ ਚਿੰਤਾ ਮੋ ਰਹੈ ॥ ੨॥
ਤਬ ਕਰ ਬੀਚਾਰ ਜੁਗਤ ਠਹਰਾਈ । ਬ੍ਰਹਮਨ ਪੰਡਿਤ ਕੋ ਲੇ ਆਈ ।
ਮਮ ਸੁਤ ਸੋ ਹਰਿ ਚਰਚਾ ਕਰੇ[4] । ਸੁਤ ਹੋਇ ਪ੍ਰਸੰਨ ਮੁਖ ਬਾਤਾਂ ਕਰੇ[5] ॥ ੩॥
ਤਬ ਪੰਡਿਤ ਬਾਬੇ ਸੋ ਕਹਨੇ ਲਾਗੇ । "ਹਰਿ ਚਰਚਾ ਕਰੋ, ਮਨ ਸੋਇਆ ਜਾਗੇ ।"
ਤਬ ਬੋਲੇ ਸਤਿਗੁਰੂ ਪਰਮ ਗਿਆਨੀ । "ਹੇ ਪੰਡਿਤ ! ਵਿਦਆ ਅਭਮਾਨੀ ॥ ੪॥
ਜੋ ਤੁਮ ਪੜ੍ਹੇ ਕਿਆ ਮੋਹਿ ਪੜ੍ਹਾਵੇ । ਜਾਗੇ ਹੋ ਤੋ ਮੁਝੈ ਜਗਾਵੇ ।
ਜੋ ਤੁਮ ਅਪਨੇ ਆਪ ਕੋ ਬੂਝਾ । ਤਬ ਬੇਦੰਤ[6] ਤਤੁ[7] ਤੁਮ ਸੂਝਾ ॥ ੫॥

### ਦੋਹਰਾ

ਜਿਨ ਆਪਾ ਪਦੁ[8] ਨਹੀਂ ਸੂਝਿਆ, ਅਵਰਨ[9] ਕਹਾ ਬੁਝਾਇ ।
ਖਾਂਡ ਖਾਂਡ ਕਹਬੋ ਕਰੇ, ਨਹੀਂ ਮੁਖ ਮੀਠਾ ਬਿਨ ਖਾਇ ॥ ੬॥

### ਚੌਪਈ

ਕੋਟ ਜਨਮ ਕਾ ਇਹ ਜੀਉ ਸੋਇਆ । ਮੂੜ ਭਇਆ ਮਾਇਆ ਕਾ ਮੋਹਿਆ ।
ਬਿਨਾ ਪ੍ਰੇਮ ਸੋਇਆ ਨਹੀਂ ਜਾਗੇ । ਜਾਗੇ ਤਬ ਜਬ ਹਰਿ ਰੰਗੁ ਪਾਗੇ[10] ॥ ੭॥
ਕਵਨ ਪਦ ਪਾਇ ਪੰਡਿਤ ਤੁਮ ਭਏ । ਅਵਰਨ ਮੂੜ੍ਹ ਮੁਗਧ[11] ਕਿਸ ਕਹੇ ।
ਜੋ ਤਤੁ ਪਛਾਨੈ ਸੋਈ ਪੰਡਿਤ । ਬਿਨ ਬੂਝੇ ਜਪ ਤਪ ਕਰਮ ਸਭ ਖੰਡਤ[12] ॥ ੮॥
ਜੋ ਤੁਮ ਬੂਝਾ ਤਬ ਮੋਹ ਜਗਾਵੋ । ਬਿਨ ਬੂਝੇ ਬਕਬਾਦ ਲਗਾਵੋ [13]।"
ਸੁਨ ਪੰਡਤ ਹਿਰਦਾ ਕੰਪਾਨਾ[14] । ਨਿੰਮ੍ਰ ਭੂਤ ਹੋਇ ਬਿਨੈ[5] ਵਖਾਨਾ ॥ ੯॥
"ਮੈਂ ਜਾਨਾ ਤੁਮ ਸੁਤਹ ਗਿਆਨਾ[15] । ਤੁਮਰਾ ਬਚਨ ਸਤ ਮੈਂ ਜਾਨਾ ।
ਕਵਨ ਪਦ ਪਾਏ ਪੰਡਿਤ ਹੋਇ । ਕਰਿ ਕ੍ਰਿਪਾ ਕਰੋ ਨਿਰੂਪਨ[16] ਸੋਇ ॥ ੧੦॥

### ਦੋਹਰਾ

ਬਡੇ ਭਾਗੁ ਜਬ ਉਦੇ ਹੋਇ, ਤਬ ਭੇਟਾ ਹੋਇ ਸਾਧ[17] ।
ਕਾਰਨ ਮੁਕਤ ਜਗ ਸਾਧ ਹੈ, ਸੰਤਨ ਮਤੇ ਅਗਾਧ [18] ॥ ੧੧॥
ਤਦ ਪੰਡਿਤ ਕੇ ਪਰਥਾਇ ਸ੍ਰੀ ਮੁਖ ਸਬਦ ਉਚਾਰਨ ਕੀਆ ।

### ਮਹਲਾ ੧

ਪਵਣੈ ਪਾਣੀ ਜਾਣੈ ਜਾਤ । ਕਾਇਆ ਅਗਨ ਕਰੈ ਨਿਭਰਾਤ ।

ਜਾਮਹਿ ਜੀਅ ਜਾਣਹਿ ਜੇ ਥਾਉ । ਸੁਰਤਾ ਪੰਡਿਤ ਤਾਕਾ ਨਾਉ[19] ॥ ੧੦॥
ਗੁਣ ਗੋਬਿੰਦ ਨ ਜਾਣੀਅਹ ਮਾਇ । ਅਣਡੀਠਾ ਕਛੂ ਕਹਣੁ ਨ ਜਾਇ ।
ਕਿਆ ਕਰ ਆਖ ਵਖਾਣੀਐ ਮਾਇ ॥ ੧॥ ਰਹਾਉ ॥

ਤਿਸ ਕਾ ਅਰਥ 'ਹੇ ਪੰਡਤ ਪਵਣ ਪਾਣੀ ਅਰੁ ਅਗਨ ਇਹੁ ਤੀਨੋ ਸੇ ਸਰੀਰ ਕਾ ਨਿਬੰਧ ਹੈ ਇਹੁ ਤੀਨੋ ਜਬ ਏਕ ਹੋਇ ਸੁਖਮਨਾ ਸੇ ਤਬ ਗੁਰ ਕਿਰਪਾ ਕਰ ਜੁਗਤ ਸਬਦ ਬ੍ਰਹਮ ਕੋ ਪਾਵੈ ਤਬ ਇਸ ਕਾ ਭਰਮ ਦੂਰ ਹੋਇ । ਤਬ ਜੀਉ ਕੇ ਪਦ ਕੋ ਜਾਣੈ। ਇੜਾ ਅਗਨ ਪਿੰਗਲਾ ਪਾਣੀ ਸੁਖਮਨਾ ਪਵਨ ਹੈ । ਇਨ ਹੀ ਕੋ ਰਾਜਸ, ਸਾਤਕ, ਤਾਮਸ ਕਹਤੇ ਹੈਂ । ਇਨ ਹੀ ਕੋ ਬ੍ਰਹਮਾ ਬਿਸਨ ਮਹਾਦੇਵ ਕਹਤੇ ਹੈ । ਏਹੀ ਗੰਗਾ ਜਮਨਾ ਸੁਰਸਤੀ ਹੈ । ਜਬ ਯਹ ਤੀਨੋ ਏਕ ਭਈ ਤਬ ਬੇਨੀ ਸੰਗਮ ਭਇਆ । ਜਬ ਜੀਉ ਈਸਰ ਬ੍ਰਹਮ ਏਕ ਪਦ ਭਇਆ ਇਸੀ ਕੋ ਮੁਕਤ ਕਹਤੇ ਹੈਂ । ਐਸੇ ਅਸਥਾਨ ਲਾਭੀ ਕੋ ਸੁਰਤਾ ਪੰਡਤ ਕਹਤੇ ਹੈਂ । ਏਹ ਗੁਣਾ ਬਾਦ ਗੋਬਿੰਦ ਕਾ ਮੈਂ ਨਿਰੂਪਨ ਕੀਆ ਹੈ । ਤੋ ਬਿਨ ਦੇਖੈ ਸਵਾਦ ਸੁਖ ਪ੍ਰਾਪਤ ਨਹੀਂ ਹੋਤਾ । ਇਹ ਸੁਖ ਦ੍ਰਿਸ਼ਟੀ ਗੋਚਰ ਨਾਹੀਂ। ਜਿਹਬਾ ਕਰ ਕੇ ਕਿਆ ਵਖਾਣੀਏ । ਜੇ ਤੂੰ ਬੁਧਵਾਨ ਹੈ, ਤਬ ਸੁਚ ਪਵਿਤ੍ਰ ਮਨ ਕੋ ਕਰ ਸੁਰਤ ਕੀ ਇਕਾਗ੍ਰਤਾ ਸੋਇ ਅਕਥ ਕਥਾ ਕੋ ਬੂਝੇਆ । ਤਬ ਮੇਰੇ ਬਚਨ ਸਵਾਦ ਆਵੇਗਾ ।'

ਤਬ ਪੰਡਿਤ ਕਹਾ, "ਹੇ ਨਾਨਕ ਜੀ ! ਮੈਂ ਬੇਦ ਪੁਰਾਨ ਪੜ੍ਹਾ ਹੈ । ਤੇਰੇ ਏਕ ਬਚਨ ਕੋ ਮੇਰੀ ਬੁਧ ਨਾਹੀਂ ਪਹੁਚਿਤੀ, ਕ੍ਰਿਪਾ ਕਰ ਕੇ ਮੁਝੇ ਸੰਪੂਰਨ ਕਥਾ ਸੁਨਾਉ, ਮੇਰਾ ਕਲਿਆਣ ਹੋਵੇ ।"

ਤਬ ਬਾਬਾ ਜੀ ਦੂਸਰੀ ਪਉੜੀ ਕਹੀ :
ਉਪਰ ਦਰ ਅਸਮਾਨ ਪਇਆਲ । ਕਿਉ ਕਰ ਕਹੀਐ ਦੇਹੁ ਬੀਚਾਰ ।
ਬਿਨਾ ਜਿਹਬਾ ਜੋ ਜਪੇ ਹੀਆਉ[20] । ਕੋਈ ਜਾਨੈ ਕੈਸਾ ਨਾਉ । ॥ ੨॥

ਤਿਸਕਾ ਅਰਥ । 'ਹੇ ਪੰਡਤ ! ਪਿੰਡ ਮੇ ਏਕ ਉਰਧ ਦੁਆਰ ਹੈ । ਉਹ ਜਬ ਜੋਗੀ ਜਾਤ ਹੈ, ਉਹਾ ਐਸੀ ਲੀਲਾ ਹੈ - ਦੇਖਤਾ ਹੈ ਅਕਾਸ ਪਤਾਲ ਹੈਂ ਖੰਡ ਬ੍ਰਹਮੰਡ ਹੈਂ । ਸਭ ਕੌਤਕ ਕੋ ਦੇਖਤਾ ਹੈ । ਉਹਾ ਅਬਗਤ[21] ਲੀਲਾ ਅਬਗਤ ਨਾਥ ਕੀ ਹੈ । ਜਬ ਜੋਗੀ ਹਿਰਦੇ ਅਸਥਾਨ ਮੇ ਪ੍ਰਾਪਤ ਹੋਤਾ ਹੈ । ਉਹਾ ਗੁਰ ਕ੍ਰਿਪਾ ਸੇ ਬਿਨ ਜਿਹਬਾ ਜਾਪ ਹੋਤਾ ਹੈ । ਵਹ ਕੈਸਾ ਜਾਪ ਹੈ ਕਿ ਜਿਸ ਕੀ ਧੁਨ ਸੇ ਸਰਬ ਲੋਕ ਦੇਵੀ ਦੇਵਤਾ ਖਾਣੀ ਪ੍ਰਗਟ ਭਈ ਹੈ । ਤਿਸ ਕੋ ਸਬਦ ਬ੍ਰਹਮ ਕਹਤੇ ਹੈਂ । ਇਸ ਮੇ ਜਬ ਲੀਨ ਹੋਇ ਤਬ ਅਖੰਡ ਸੁਖ ਪਾਵੈ । ਸੋਹੰ ਪਦ [22] ਨਿਰਬਾਣ ਲੀਨ ਹੋਇ ਹੈ । ਇਸ ਸੋਹੰ ਪਦ ਮੇ ਜਬ ਤੂੰ ਲੀਨ ਹੋਇਆ ਤਬ ਸੁਰਤਾ ਪੰਡਤ ਤੂੰ ਹੋਗਾ ।"

ਤਬ ਬਾਬੇ ਤੀਜੀ ਪਉੜੀ ਕਹੀ :-
ਕਥਨੀ ਬਦਨੀ ਰਹੈ ਨਿਭਰਾਤਾ[23] । ਸੋ ਬੂਝੈ ਹੋਵੈ ਜਿਸ ਦਾਤ ।
ਅਹਨਿਸ[24] ਅੰਤਰ ਰਹੈ ਲਿਵਲਾਇ । ਸੋ ਪੁਰਖ ਜਿ ਸਚ ਸਮਾਇ । ॥ ੩॥

ਤਿਸ ਕਾ ਅਰਥ । 'ਹੇ ਪੰਡਤ ! ਕਥਨੀ ਬਦਨੀ ਕਰ ਕੇ ਇਹ ਮਾਇਆ ਭਰਮ ਦੂਰ

ਨਾਹੀਂ ਹੋਤਾ । ਬਡਤਾ ਹੈ ਇਸ ਕਥਾ ਕੋ ਬੂਝੇ ਜਿਸ ਕੋ ਧੁਰ ਕੀ ਦਾਤ ਹੋਇ । ਹੇ ਪੰਡ੍ਰਿਤ ! ਜਬ ਇਸ ਕੋ ਅੰਤਰ ਜਾਗ ਭਈ ਤਬ ਇਹ ਭਰਮ ਬ੍ਰਹਮ ਭਾਸਤਾ ਹੈ । ਜਬ ਬ੍ਰਹਮ ਦਰਸੀ[26] ਪਦ ਭਇਆ ਤਬ ਜੀਉ ਬ੍ਰਹਮ ਭਇਆ । ਤਿਸ ਕੋ ਸੁਰਤਾ ਪੰਡਿਤ ਕਹਤੇ ਹੈ।

ਤਬ ਬਾਬੇ ਚੌਥੀ ਪਉੜੀ ਕਹੀ :-

ਜਾਤ ਕੁਲੀਨ ਸੇਵਕ ਜੇ ਹੋਇ । ਤਾ ਕਾ ਕਹਨਾ ਕਹੋ ਨਾ ਕੋਇ ।
ਵਿਚ ਸਨਾਤੀ[27] ਸੇਵਕ ਹੋਇ । ਨਾਨਕ ਪਨੀਆ[28] ਪਹਿਰੇ ਸੋਇ ॥ ੧੪॥

ਤਿਸ ਕਾ ਅਰਥ । ਹੇ ਪੰਡਿਤ ਜੀ ! ਕੁਲੀਨ ਹਰਿ ਭਗਤ ਕਰੇ, ਜੈਸੇ ਤੂੰ ਬ੍ਰਹਮਨ ਹੈ ਤਾਂ ਕੀ ਮਹਿਮਾ ਕਿਆ ਕਹੀ ਜਾਇ । ਤਤਕਾਲ ਪ੍ਰਾਪਤ ਹੋਇ । ਇਤ੍ਰ[29] ਜਾਤ ਹਰਿ ਭਗਤ ਕਰੇ ਤਤਕਾਲ ਪਵਿਤ੍ਰ ਹੋਇ, ਹਰਿ ਪਦ ਮੇਂ ਲੀਨ ਹੋਇ ।

## ਦੋਹਰਾ

ਪੰਡਤ ਸ੍ਰੀ ਮੁਖ ਬਚਨ ਸੁਨ, ਭਇਆ ਗਿਆਨ ਅੰਕੂਰ[30] ।
ਅਤਿ ਨਿਮ੍ਰ ਭੂਤ ਹੋਇ ਗਿਆਨ ਯੁਤ[31], ਕਹੀ ਮਹਿਮਾ ਅਤ ਭੂਰ ॥ ੧੨॥
ਜਬ ਸੁ ਪ੍ਰਸੰਨ ਹੋਇ ਘਰ ਚਲਾ, ਮਾਤਾ ਪੂਛੀ ਬਾਤ ।
"ਹੇ ਬ੍ਰਹਮਨ ! ਮਮ ਸੁਤ ਕੀ, ਕਵਨ ਅਵਸਥਾ ਤਾਤ[32] ? ॥ ੧੩॥

## ਅੜਿਲ

"ਧੰਨ ਧੰਨ ਤੁਮ ਮਾਤ, ਧੰਨ ਧੰਨ ਤੁਮ ਪੁਤ੍ਰ ਹੈ ।
ਸੁਤਹ ਸਿਧ[33] ਹਰਿ ਭਗਤ ਧਰਮ ਕਾ ਸੁਤ ਹੈ ।
ਪਰ ਦੁਖ ਨਿਵਾਰਨ, ਜਗਤ ਉਧਾਰਨ ਆਇਆ ।
ਬਡੇ ਭਾਗ ਮਾਤਾ ਜੀ, ਦਰਸਨ ਪਾਇਆ" ॥ ੧੪॥
ਪੰਡਤ ਪ੍ਰਸੰਨ ਹੋਇ ਕੇ ਸਿਧਾਰੇ[34] ।

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ, ਹੋਇ ਦਿਆਲ ਕਰ ਲੇਇ ਉਧਾਰ ॥ ੧੨॥

---

ਟਿੱਪਣੀਆਂ ਅਤੇ ਹਵਾਲੇ

1. ਘੜਾ, ਸਰੀਰ, ਸਿਧ ਪੁਰਖਾਂ ਨੇ ਮਾਨਵ ਸਰੀਰ ਨੂੰ ਘਟ/ਘੜਾ ਆਖਿਆ ਹੈ ।
2. ਪਿਆਰ, ਅਨੁਰਾਗ, ਸਨੇਹ, ਪ੍ਰੀਤ ।
3. ਪ੍ਰਸੰਨ, ਆਨੰਦਿਤ, ਖ਼ੁਸ਼, ਆਨੰਦ-ਵਿਭੋਰ ।
4. ਮੇਰੇ ਸੁਪੁਤਰ ਨਾਲ ਹਰਿ-ਚਰਚਾ ਕਰੋ ।
5. ਹਰਿ ਦੀਆਂ ਬਾਤਾਂ/ਵਿਚਾਰ ਵਿਮਰਸ਼ ਕਰਕੇ (ਮੇਰਾ) ਸੁਪੁਤਰ ਪ੍ਰਸੰਨ ਹੋਵੇਗਾ ਅਤੇ ਸਾਡੇ ਨਾਲ ਗਲਾਂ ਬਾਤਾਂ ਕਰੇਗਾ ।
6. ਵੇਦਾਤ, ਵੇਦਾਂ ਵਿਚ ਆਇਆ ਗਿਆਨ ।

7. ਵੇਦਾਂ ਦਾ ਤਤ, ਵੇਦਾਂ ਦਾ ਸਾਰੰਸ਼ ।
8. ਆਤਮ ਪਦ; ਆਤਮ ਸੂਝੀ
9. ਹੋਰ/ਦੂਜਿਆਂ ਨੂੰ (ਕੀ ਦੱਸੇਗਾ)
10. ਹਰਿ ਰੰਗ ਵਿਚ ਰੰਗਿਆ/ਪਾਹਿਆ ਜਾਵੇ ।
11. ਮੂਰਖ, ਗਵਾਰ, ਬੇਅਕਲ, ਕਮ ਅਕਲ, ਘਟ ਸਿਆਣਾ ।
12. ਭੰਗ, ਵਿਘਨ ਪੈ ਜਾਣਾ, ਵਿਚੋਂ ਹੀ ਰੁਕ ਜਾਣਾ ।
13. ਬਕਵਾਸ, ਫ਼ਾਲਤੂ, ਵਾਧੂ, ਬੇਥਵਾ, ਬੇਮਤਲਬ ।
14. ਹਿਰਦਾ ਕੰਬ ਗਿਆ, ਮਨ ਡੋਲ ਗਿਆ ।
15. ਪੰਡਿਤ ਨੇ ਕਿਹਾ, "ਮੈਨੂੰ ਜਾਪਦਾ ਹੈ ਕਿ ਤੁਹਾਡਾ ਪੁੱਤਰ ਤਾਂ ਪਹਿਲਾਂ ਹੀ ਗਿਆਨੀ ਹੈ ।" ਭਾਵ ਇਸ ਨੂੰ ਪਹਿਲਾਂ ਹੀ ਈਸ਼ਵਰ ਦੀ ਸੋਝੀ ਹੈ ।
16. ਕਿਰਪਾ ਕਰਕੇ ਦਸੋ, ਬਿਆਨ ਕਰੋ, ਸਮਝਾਓ ।
17. ਵਡੇ ਭਾਗਾਂ ਨਾਲ ਹੀ ਸੰਤ-ਜਨ, ਨਾਲ ਮਿਲਾਪ ਹੁੰਦਾ ਹੈ ।
18. ਸੰਤਾਂ ਦੁਆਰਾ ਅਰਜਿਤ ਈਸ਼ਵਰ ਗਿਆਨ ਹੀ ਮਾਤ ਲੋਕ ਦੇ ਪ੍ਰਾਣੀਆਂ ਦੀ ਮੁਕਤੀ ਦਾ ਇਕ ਮਾਤਰ ਸਾਧਨ ਹੈ ।
19. ਗਿਆਤਾ, ਈਸ਼ਵਰੀ ਜੋਤ (ਦਿਵਯ ਜੋਤੀ) ਦੁਆਰਾ, ਪ੍ਰਕਾਸ਼ਮਾਨ/ਰੌਸ਼ਨ ਹੋਇਆ
20. ਹਿਰਦਾ, ਜੀਅੜਾ, ਰਿਦਾ, ਮਨ ਅੰਤਰ ।
21. ਅਵਿਮਤ, ਅਵਿਨਾਸ਼ੀ, ਅਗਮਯ।
22. ਸੋ (ਉਹ) ਬ੍ਰਹਮ ਅਹੰ (ਮੈ ਹਾਂ), ਇਹ ਬ੍ਰਹਮ ਦੀ ਪਦਵੀ । "ਸੋਹੰ ਆਪੁ ਪਛਾਣੀਐ । (ਸ੍ਰੀ ਅ:ਮ:੧)। "ਤਤ ਨਿਰੰਜਨ ਜੋਤਿ ਸਬਾਈ ਸੋ ਹੀ ਭੇਦੁ ਨ ਕੋਈ ਜੀਉ ।" (ਸੋਰਠ ਮ: ੧)
23. ਚੁਪ, ਖਾਮੋਸ਼, ਡੁਬਿਆ ਹੋਇਆ, ਗੁਮ ਸੁਮ: ਆਪਣੇ ਆਪ ਵਿਚ ਹੀ ਮਸਤ ।
24. ਅਹਿ (ਦਿਨ) ਨਿਸ (ਰਾਤ) ਭਾਵ ਦਿਨ ਰਾਤ ਅਠ ਪਹਿਰ, ਚੌਵੀ ਘੰਟੇ ।
25. ਕਥਨ ਕਰਨ, ਕਹਿਣਾ ਅਤੇ ਬੋਲਣਾ ।
26. ਬ੍ਰਹਮ ਦ੍ਰਿਸ਼ਟਾ, ਜਿਸਨੇ ਈਸ਼ਵਰ ਦਾ ਸਾਕਸ਼ਤਕਾਰ ਕੀਤਾ ਹੋਵੇ ।
27. ਜਾਤੀ ਕਾਰਨ ਨੀਵਾਂ ਸਮਝਿਆ ਜਾਣਾ । ਰਿਸ਼ੀ ਮਨੂ ਜੀ ਨੇ ਜਾਤੀਆਂ ਦੇ ਆਧਾਰ ਤੇ ਮਨੁੱਖਾਂ ਨੂੰ ਉਚੇ ਨੀਵੇਂ ਵਰਗਾਂ ਵਿਚ ਵੰਡਿਆ ਹੈ ।
28. ਜੁੱਤੀਆਂ, ਪੈਰੀਂ ਪਾਉਣ ਵਾਲੀਆਂ ।
29. ਬ੍ਰਹਿਮਣ ਤੋਂ ਇਲਾਵਾ ਹੋਰ ਜਾਤੀਆਂ ਕਸ਼ਤਰੀ, ਵੈਸ਼ ਅਤੇ ਸੂਦ ।
30. ਅੰਕੁਰ, ਲਹੂ, ਖ਼ੂਨ, ਰਤ, ਬੀਜ ਵਿਚੋਂ ਨਿਕਲਿਆ ਹੋਇਆ ਡੰਘੂਰ, ਅੰਪੁਆ, ਕੂਮਲ, ਕਰੂੰਬਲ, ਪੂਰਬ ਕਰਮ ਅੰਕੁਰ ਜਬ ਪ੍ਰਗਟੇ" (ਗਉ ਮ: ੫) । ਭਾਗ, ਨਸੀਬ, "ਅੰਕੁਰ ਭਲੇ ਹਮਾਰਾ ।" (ਟੋਡੀ ਮ: ੫) ਬੀਜ ਮੂਲ, "ਭਗਤਨ ਦਾ ਅੰਕੁਰ ਰਾਖਿਓ ।" (ਧਨਾਸਰੀ ਮ: ੫)
31. ਗਿਆਨ ਯੁਕਤ, ਤਰਕ ਯੁਕਤ, ਦਲੀਲ ਨਾਲ, ਦਲੀਲ ਮਈ ਢੰਗ ਨਾਲ, ਚੰਗੀ ਤਰ੍ਹਾਂ ਸਮਝਾ ਕੇ ।
32. (ਮਾਤਾ ਨੇ ਪੁਛਿਆ); " ਮੇਰੇ ਪੁੱਤਰ ਦੀ ਕੀ ਦਸ਼ਾ/ਹਾਲਤ ਹੈ ?
33. (ਤੇਰਾ ਪੁੱਤਰ ਪੂਰਨ ਸਿੱਧ ਹੈ । ਇਸ ਨੂੰ ਸਿੱਧ ਅਵਸਥਾ ਪ੍ਰਾਪਤ ਹੈ । ਇਹ ਪਹੁੰਚਿਆ ਹੋਇਆ ਮਨੁੱਖ ਹੈ । ਇਹ ਪਹੁਤਾ ਪਾਂਧੀ ਹੈ ।
34. ਪੰਡਿਤ ਜੀ ਪ੍ਰਸੰਨ ਹੋ ਕੇ ਪ੍ਰਸਥਾਨ ਕਰ ਗਏ/ ਚਲੇ ਗਏ ।

## ਆਗੇ ਸਾਖੀ ਬਾਬਾ ਜੀ ਕੀ ਅਖੰਡ ਸਮਾਧਿਅਰੇ ਬੈਦ ਸੋ ਚਰਚਾ

### ਸੋਰਠਾ

ਲਗੀ ਅਖੰਡ ਸਮਾਧ, ਏਕ ਨਿਮਖ ਛੂਟੇ ਨਹੀਂ ।
ਨਹੀਂ ਆਧ ਬਿਆਧ ਉਪਾਧ, ਪਰਮਾਨੰਦ ਅਨੰਦ ਸਖ ॥ ੧॥

### ਚੌਪਈ

ਲਗੀ ਲਗਨ ਮਾਤੇ ਸਦਾ ਰਹੇ । ਕਾਹੂ ਕੀ ਕਛੁ ਸੁਨੇ ਨ ਕਹੇ ।
ਅਸਨ ਬਸਨ ਕੀ ਸੁਧ ਨਹੀਂ ਕਰੈਂ । ਖਾਨ ਪਾਨ ਪਰ ਚਿਤ ਨਹੀਂ ਧਰੈਂ ॥ ੨॥
ਜੋ ਕਰੈਂ ਸੈਨ ਕਰਵਟ ਨਹੀਂ ਫੇਰੇ । ਖੋਲੈਂ ਨੈਨ ਕਾਹੂ ਨਹੀਂ ਹੇਰੈਂ ।
ਦੇਖ ਅਵਸਤਾ ਸਭ ਬਿਸਮਾਦ । "ਹੇ ਕਾਲੂ । ਸੁਤ ਲਗੀ ਉਪਾਧ ॥ ੩॥
ਉਠੋ, ਜਤਨ ਕਰ ਵੈਦ ਲਿਆਵੋ । ਬੂਝ ਰੋਗ ਚਿਕਤਸਾ ਲਾਵਹੁ" ।
ਤਬ ਕਾਲੂ ਜੀ ਵੈਦ ਬੁਲਾਇਆ । ਬਾਬਾ ਜੀ ਕਾ ਹਾਥ ਦਿਖਾਇਆ ॥ ੪॥
ਤਿਨ ਪਕੜ ਭੁਜਾ ਨਾੜੀ ਢੰਡੋਲੇ । ਤਬ ਨਾਨਕ ਜੀ ਬਚਨ ਮੁਖ ਬੋਲੇ :
"ਕਿਆ ਦੇਖੋ ਤੁਮ ਵੈਦ ਸਿਆਨੇ ! ਹਮਰੀ ਬੇਦਨ ਤੂ ਕਿਆ ਜਾਨੇ ॥ ੫॥

### ਦੋਹਰਾ

ਦੇਖ ਨਾੜੀ ਰੋਗਹ ਧਰੇ, ਕਰੇ ਚਿਕਤਸਾ ਮੀਤ ।
ਤਨ ਮਨ ਕਾ ਸਭ ਦੁਖ ਹਰੇ, ਸੁਖ ਹੋਵੈ ਮਨ ਚੀਤ ॥ ੬॥

### ਦੋਹਰਾ

ਖੈਂਚ ਭੁਜਾ ਸਤਿਗੁਰ ਲਈ, ਕੀਨਾ ਬਚਨ ਉਚਾਰ।
"ਯਹ ਦੁਖ ਕੋ ਨਹੀਂ ਤੁਮ ਲਖੋ," ਕੀਨਾ ਸਬਦ ਬੀਚਾਰ ॥ ੧॥
ਸ੍ਰੀ ਮੁਖ ਵਾਕ ਸਲੋਕ ਉਚਾਰ ਕੀਆ । ਸਲੋਕ ਮਲਾਰ ਮਹਲਾ ॥ ੧॥
ਬੈਦ ਬੁਲਾਇਆ ਬੈਦਗੀ ਪਕੜ ਢੰਢੋਲੇ ਬਾਹ ।
ਭੋਲਾ ਵੈਦ ਨ ਜਾਣਈ, ਕਰਕ ਕਲੇਜੇ ਮਾਹਿ ।
ਜਾਹੁ ਵੈਦ ਘਰ ਆਪਣੇ, ਹਮਰੀ ਆਹਿ ਨ ਲੇਹੁ ।
ਹਮ ਰਾਤੇ ਸਹ ਆਪਨੇ, ਤੂ ਕਿਸ ਦਾਰੂ ਦੇਹੁ ।
ਵੈਦਾ ਵੈਦ ਸੋ ਵੈਦ ਤੂੰ, ਪਹਿਲਾ ਰੋਗ ਪਛਾਣ ।
ਐਸਾ ਦਾਰੂ ਢੂੰਡ ਲਹੁ ਜਿ ਵੰਞੈ ਰੋਗਾ ਘਾਣ ।
ਦੁਖ ਲਾਗੈ ਦਾਰੂ ਘਣਾ, ਵੈਦ ਖਲੋਇਆ ਆਇ ।
ਕਾਇਆ ਰੋਵੈ ਹੰਸੁ ਪੁਕਾਰੇ, ਵੈਦ ਨ ਦਾਰੂ ਲਾਇ ।
ਜਾਹਿ ਵੈਦ ਘਰ ਆਪਣੇ, ਜਾਨੇ ਕੋਇਮ ਕੋਇ ।
ਜਿਨ ਕਰਤੇ ਦੁਖ ਲਾਇਆ,ਨਾਨਕ ਲਾਹੇ ਸੋਇ ॥ ੧॥
ਤਬ ਵੈਦ ਆਖਿਆ, "ਨਾਨਕ ਜੀ ! ਤੇਰੇ ਦੁਖ ਕੀ ਗਤ ਲਖੀ ਨਹੀਂ ਜਾਤੀ ।

ਕਿਆ ਕੋਈ ਉਪਚਾਰ ੫ ਕਰੇ ? ਤੂੰ ਬੁਧਵਾਨ ਹੈਂ , ਆਪਨੇ ਦੁਖ ਕਾ ਕਛੁ ਬਿਰਤੰਤ ਕਹੋ ਜੋ ਤੇਰੀ ਸਮਝ ਮੇਂ ਆਵਤਾ ਹੈ ।"

ਤਬ ਬਾਬੇ ਜੀ ਸਬਦ ਉਚਾਰ ਕੀਆ ਰਾਗ ਮਲਾਰ ਮ:੧

ਦੁਖ ਵਿਛੋੜਾ ਇਕ ਦੁਖ ਭੂਖ । ਇਕ ਦੁਖ ਸਕਤਵਾਰ ਜਮਦੂਤ ।
ਇਕ ਦੁਖ ਰੋਗ ਲਗੈ ਤਨ ਧਾਇ । ਵੈਦ ਨ ਭੋਲੇ ਦਾਰੂ ਲਾਇ ॥ ੧॥
ਦਰਦ ਹੋਵੈ ਦੁਖ ਰਹੈ ਸਰੀਰ । ਐਸਾ ਦਾਰੂ ਲਗੈ ਨ ਬੀਰ ॥ ੨॥ ਰਹਾਉ ॥

ਤਿਸ ਕਾ ਅਰਥ 'ਹੇ ਵੈਦ ! ਏਕ ਦੁਖ ਵਿਛੋੜਾ ਗੋਬਿੰਦ ਸੋ ਦੁਖਾ ਕਾ ਦੁਖ ਹੈ । ਦੂਜਾ ਮਹਾ ਰੋਗ ਸੋਗ ਸਰੀਰ ਕਾ ਭੋਗ ਹੈ । ਹੇ ਵੈਦ ਭੋਲੇ ! ਏਤੇ ਮਹਾਰੋਗ ਕਾ ਔਖਦ ਕਹਾਂ ਤੂੰ ਕਰ ਸਕੇਗਾ ? ਜੋ ਰੋਗ ਨਿਰਨੇ ਨ ਹੋਇ ਤਿਸ ਕਾ ਉਪਚਾਰ ਭੀ ਨਾਹੀ ।'

## ਦੂਜੀ ਪਉੜੀ ਕਹੀ

ਖਸਮ ਵਿਸਾਰ ਕੀਏ ਰਸ ਭੋਗ । ਤਾ ਤਨ ਉਠ ਖਲੋਆ ਰੋਗ ।
ਮਨ ਅੰਧੇ ਕੋ ਮਿਲੈ ਸਜਾਇ । ਵੈਦ ਨ ਭੋਲੇ ਦਾਰੂ ਲਾਇ ॥ ੨॥

ਤਿਸ ਕਾ ਅਰਥ ।'ਹੇ ਵੈਦ ! ਪਰਮੇਸਰ ਕੀ ਭਗਤ ਬਿਨਾ ਜੋ ਰਸ ਭੋਗ ਕੀਏ ਤਿਨ ਸੋ ਮਨ ਮੂੜ੍ਹ ਭਇਆ । ਅਨੇਕ ਰੋਗ ਸਰੀਰ ਕੋ ਉਤਪਤ ਭਏ । ਮਨ ਅੰਧੇ ਕੋ ਅਨੇਕ ਸਾਸਨਾ[6] ਦੁਖੋ ਕੀ ਭਈ । ਐਸੇ ਰੋਗਾ ਕਾ ਤੂੰ ਕਿਆ ਕਰ ਸਕੇ ?'

## ਤੀਸਰੀ ਪਉੜੀ ਕਹੀ

ਚੰਦਨ ਕਾ ਫਲ ਚੰਦਨ ਵਾਸ । ਮਾਨਸ ਕਾ ਫਲ ਘਟ ਮੈ ਸਾਸ ।
ਸਾਸ ਗਏ ਕਾਇਆ ਢਲ ਪਾਇ । ਤਾਕੇ ਪਾਛੇ ਕੋਇ ਨ ਖਾਇ ॥ ੩॥
ਕੰਚਨ ਕਾਇਆ ਨਿਰਮਲ ਹੰਸ । ਜਿਸ ਮਹਿ ਨਾਮ ਨਿਰੰਜਨ ਅੰਸ ।
ਦੁਖ ਰੋਗ ਸਭ ਗਇਆ ਗਵਾਇ । ਨਾਨਕ ਛੂਟਸ ਸਾਚੇ ਨਾਇ ॥ ੪॥

'ਹੇ ਵੈਦ! ਜੈਸੇ ਚੰਦਨ ਕੋ ਵਾਸਨਾ ਫਲ ਹੈ, ਉਸੀ ਸੋ ਮਹਿਮਾ ਹੈ, ਤੈਸੇ ਮਾਨੁਖ ਦੇਹ ਕੋ ਪ੍ਰਾਨ ਹੋਤੇ ਸਰਬ ਸੋਭਾ ਹੈ । ਜਬ ਪ੍ਰਾਨ ਸਰੀਰ ਸੇ ਨਿਆਰੇ ਭਏ ਤਬ ਕਿਸੀ ਕਾਮ ਕਾ ਨ ਰਹਾ । ਜੋ ਉਸ ਸਰੀਰ ਕੇ ਪਿਆਰੇ ਅਧਿਕਾਰੀ ਥੇ ਉਸ ਕੋ ਪ੍ਰੇਤ ਕਹਨੇ ਲਗੇ, ਕੋਈ ਨਿਕਟਿ ਉਸ ਕੇ ਅੰਨ ਪਾਨੀ ਨਾਹੀਂ ਖਾਤੇ । ਏਹੁ ਤੋ ਮਾਨੁਖ ਦੇਹ ਕਾ ਸੁਭਾਉ ਕਹਾ । ਤੂੰ ਕਿਆ ਔਖਧ ਕਰੇਗਾ ? ਅਰ ਜੋ ਜੋ ਸਰੀਰ ਪਰਮੇਸਰ ਕੀ ਭਗਤ ਕਰ ਕੰਚਨ ਭਏ ਹੈ ਜਿਨ ਮੇ ਆਤਮਾ ਨਿਰਮਲ ਪਰਮ ਹੰਸ ਹੈ । ਜਬ ਮਨ ਨਿਰਮਲ ਹੂਆ ਕੋਟ ਜਨਮ ਕੇ ਰੋਗ ਕਾ ਨਾਸ ਹੂਆ । ਤਾ ਤੇ ਬਿਨ ਹਰਿ ਭਗਤਿ ਰੋਗ ਦੂਰ ਨਾਹੀਂ ਹੋਤੇ ਇਨ "ਅਉਖਦੋ ਸੇ"

ਇਹ ਬਚਨ ਬਾਬੇ ਜੀ ਕੇ ਵੈਦ ਸੁਨਿ ਕਰ ਨਿਮ੍ਰ ਭੂਤ ਹੋ ਕਰ ਚਰਨੋ ਪਰ ਪੜਾ। ਕਹਿਓਸੁ । ਹੇ ਨਾਨਕ ਜੀ ! ਤੁਮਾਰੇ ਬਚਨੋ ਸੇ ਮੇਰਾ ਭਲਾ ਹੋਗਾ । ਤੁਮਾਰੇ ਦਰਸਨ ਕੇ ਪ੍ਰਤਾਪ ਮੇਰਾ ਕਲਿਆਨੁ ਹੂਆ । ਮੇਰੇ ਵਡੇ ਭਾਗ ਹੈਂ ।"

ਬਾਬਾ ਜੀ ਕੋ ਨਮਸਕਾਰ ਕਰ ਕੇ ਘਰ ਕੋ ਚਲਾ, ਤਬ ਮਾਤਾ ਜੀ ਨੇ ਪੂਛਾ, "ਹੇ ਬੈਦ ! ਮੇਰੇ ਪੁਤ੍ਰ ਕੀ ਕਛੁ ਬਿਰਥਾ ਮਾਲੂਮ ਹੋਈ ?" ਬੈਦ ਕਹਾ, "ਹੇ ਮਾਤਾ ! ਪੁਤ੍ਰ ਪਰਮ ਹੰਸ ਪਰ ਦੂਖ ਨਿਵਾਰ ਹੈ । ਉਸ ਕੇ ਦਰਸਨ ਸੇਂ ਸਭ ਦੁਖ ਦੂਰ ਹੋਤੇ ਹੈਂ । ਉਸ ਕੋ ਦੁਖ ਕੋਈ ਨਾਹੀਂ, ਤੁਮਾਰੇ ਬਡੇ ਭਾਗ ਹੈਂ ਜਿਨ ਕੇ ਐਸਾ ਪੁਤ੍ਰ ਹੈ । ਉਸ ਕੀ ਮਹਿਮਾ ਕੋਈ ਨਾਹੀ ਜਾਨਤਾ। " ਇਹ ਬਾਤ ਮਾਤਾ ਜੀ ਸੁਨ ਕਰ ਚੁਪ ਰਹੇ ।

### ਸੋਰਠਾ

ਮਹਿਮਾ ਸੰਤ ਅਪਾਰ, ਜਿਮ ਸਾਗਰ ਕੋ ਅੰਤ ਨਹ ।
ਕੋਉ ਲਹਿਨ ਸਕੇ ਨ ਪਾਰ, ਘਟਨ ਬਢਨ ਜਾ ਕੇ ਨਹੀਂ ॥ ੮॥

### ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੧੨॥

## ਬਾਬਾ ਜੀ ਕੀ ਪਰਮ ਉਦਾਸੀ ਕੀ ਕਥਾ

### ਦੋਹਰਾ

ਮਗਨ ਲਗਨ ਸਤਿਗੁਰ ਰਹੇ, ਲਖੇ ਨ ਕੋਇ ਮਤੰਤ[1] ।
ਸੁਖ ਸੰਦੇਹ ਅਨੰਦ ਕੰਦ, ਭਗਤ ਰੂਪ ਭਗਵੰਤ ॥ ੧॥

### ਤੋਮਰ ਛੰਦ

ਮੁਖ ਸੋ ਕਹੇ ਨਹੀਂ ਬੈਨ । ਨਹੀਂ ਖੋਲ ਦੇਖੇ ਨੈਨ ।
ਤਨ ਢਾਢ ਸੈਨ[2] ਜੋ ਕੀਤ । ਭਏ ਪਾਂਚ ਦਿਵਸ ਬਿਤੀਤ ॥੨॥
ਪਤਨੀ ਪਰਭੂ ਕਹਾ ਮਾਤ । ਬਿਆਕਲ ਸਰੀਰ ਰੁਆਤ । –
"ਤੁਮ ਲੇਹੁ ਸੁਤ ਕੀ ਸਾਰ । ਕੀਜੈ ਕਛੂ ਉਪਚਾਰ" ॥ ੩॥
ਗਈ ਮਾਤ ਪਿਤ ਸੁਤ ਓਰ । ਮਨ ਪ੍ਰੀਤਿ ਚੰਦ ਚਕੋਰ ।
"ਉਠ ਬੈਠ ਕੀਜੈ ਬਾਤ।" ਸਭ ਦੁਖਤ ਕੰਪਤ ਗਾਤ[3] ॥ ੪॥
"ਸੁਧ ਲੇਹੁ ਗ੍ਰਿਹ ਕੀ ਪੁਤ੍ਰ! ਬਿਵਹਾਰ ਖੇਤੀ ਸੁਤ੍ਰ ।
ਕਰੋ ਖੇਤ ਜੁਦਾ ਸੁਧਾਰ । ਕੁਛੁ ਕਰੋ ਨਿਜ ਬਿਵਹਾਰ[4]" ॥ ੫॥

### ਦੋਹਰਾ

ਕਾਲੂ ਜੀ ਬਹੁ ਬਿਧ ਕਹਾ, ਨਹੀਂ ਬੋਲੇ ਸਤਿਗੁਰ ਦਿਆਲ ।
ਵੈ ਪਰਮਾਨੰਦ ਅਨੰਦ ਮੋ, ਯਹ ਬੂਝਤ ਇਹ ਹਾਲ ॥ ੬॥
ਹੋਇ ਨੇਤ੍ਰ ਸਜਲ ਮਾਤਾ ਕਹੇ, "ਹੇ ਸੁਤ! ਕੀਜੈ ਬਾਤ[5] ।
ਜੀਵਨ ਧਨ ਮੇਰੇ ਤੁਹੀ, ਮੁਖ ਬੋਲੇ, ਆਵੈ ਸ਼ਾਂਤ[6] ॥ ੭॥

### ਮਕਰਾ ਛੰਦ

ਸੁਨਿ ਮਾਤ ਬਚਨ ਬੋਲੇ । ਅੰਮ੍ਰਿਤ ਸੁਧਾਰ ਝੋਲੇ ।
ਉਤ੍ਰ ਦੀਆ ਪਿਤਾ ਕੋ, ਬਿਵਹਾਰ ਕੋ ਬਿਚਾਰਾ ॥ ੮॥
"ਖੇਤੀ ਸਜੀ ਹਮਾਰੀ, ਸਭ ਸੋ ਕਰੀ ਨਿਆਰੀ ।
ਹਰਿਨਾਮ ਚਿਤ ਧਾਰੀ, ਕੁਲ ਭ੍ਰਾਤ ਸਖਾ ਸੰਤਤ[7] ਭੋਗੇ ਜਗਤ੍ਰ ਸਾਰਾ ॥ ੯॥
ਸਾਹਿਬ ਹਮਾਰਾ ਸਾਚਾ । ਹਰ ਰੰਗ ਰਾਚਾ ।
ਮਦ ਰਿਦ ਸਿਧ ਦਾਤਾ ਆਦਰ ਕਰੇ ਹਮਾਰਾ ॥ ੧੦॥
ਊਚਾ ਅਗਮ[8] ਗੋਸਾਈ[9] । ਬਲਿਹਾਰ ਤਾਸ ਜਾਈ[10] ।
ਤ੍ਰਈ ਲੋਕ ਨਾਥ ਪੂਰਨ, ਐਸਾ ਖਸਮ[11] ਹਮਾਰਾ ॥ ੧੧॥

### ਦੋਹਰਾ

ਜਬ ਕੀ ਸਾਹਿਬ ਸੋ ਬਨੀ, ਪੂਰਨ ਹੋਏ ਕਾਮ ।
ਖੇਤੀ ਲਾਭ ਬੈਪਾਰ ਸੁਭ[12], ਭਏ ਅਨੰਦ ਬਿਸਰਾਮ[13] ॥ ੧੨॥

## ਚੌਪਈ

"ਹੇ ਪੁਤ੍ਰ ! ਕਹਾ ਹੈ ਖੇਤ ਤੁਮਾਰਾ ? ਕਹਾਂ ਬੇਪਾਰ ਜੋ ਤੁਮ ਨੇ ਧਾਰਾ ?
ਕਹਾਂ ਵੈ ਸਾਹਿਬ ਜੋ ਤੁਮ ਸੇਵਾ ? ਕਹੂੰ ਨ ਦੀਸੈ, ਮਿਲੈ ਨ ਭੇਵਾ ॥ ੧੩॥
ਜਬ ਕਥ ਬਾਤ ਬਾਤ ਉਰੀ ਤੂੰ ਕਰੈ । ਸੁਨ ਮਨ ਸਭ ਕੇ ਚਿੰਤਾ ਪਰੈ ।
ਅਰ ਕਹੋ ਬਡਾ ਹੈ ਮੇਰਾ ਸਾਈਂ । ਸੁਨਾ ਨ ਕਾਨ, ਨਾ ਨੈਨ ਦਿਖਾਈ ॥ ੧੪॥"

## ਦੋਹਰਾ

ਸੁਨਤ ਬਚਨ ਬਾਬਾ ਹਸੇ, ਕੀਨਾ ਸਬਦ ਉਚਾਰ ।
"ਸਾਹਿਬ ਕੀ ਮਹਿਮਾ ਕਹੋਂ, ਸੁਨੋ ਪਿਤਾ! ਸੁਖ ਸਾਰ[14] ॥ ੧੫॥
ਇਹ ਸਬਦ ਉਚਾਰ ਕੀਆ । ਰਾਗੁ ਆਸਾ ਮ: ੧
ਸੁਣ ਵਡਾ ਆਖੈ ਸਭ ਕੋਇ । ਕੇਵਡ ਵਡਾ ਡੀਠਾ ਹੋਇ ।
ਕੀਮਤਿ ਪਾਇ ਨ ਕਹਿਆ ਜਾਇ । ਕਹਨੇ ਵਾਲੇ ਤੇਰੇ ਰਹੇ ਸਮਾਇ ॥ ੧॥
ਵਡੇ ਮੇਰੇ ਸਾਹਿਬਾ ! ਗਹਰ ਗੰਭੀਰਾ । (ਗੁਨੀ ਗਹੀਰਾ)
ਕੋਇ ਨ ਜਾਨੈ ਤੇਰਾ ਕੇਤਾ ਕੇਵਡ ਚੀਰਾ ॥੧॥ ਰਹਾਉ ॥

ਤਿਸ ਕਾ ਅਰਥ । 'ਹੇ ਪਿਤਾ ਜੀ ! ਸਭ ਕੋਈ ਸੁਣ ਸੁਣ ਵਡਿਆਈ ਮੇਰੇ ਸਾਹਿਬ ਕੀ ਕਰਤੇ ਹੈ । ਐਸਾ ਬਡਾ ਹੈ, ਕਿਸੀ ਦੇਖਾ ਨਾਹੀਂ ਅਰੁ ਕੀਮਤ ਕਹੀ ਨਹੀਂ ਜਾਤੀ । ਜੋ ਕਰਨ ਜੋਗ ਹੈ ਸੋ ਤੋ ਉਸੀ ਮੇ ਲੀਨ ਹੋਇ ਰਹੇ ਹੈਂ । ਕਿਆ ਕੋਈ ਕਹਿ ਸਕੇ ਐਸੇ ਬਡੇ ਸਾਹਿਬ ਗਹਰ ਗੰਭੀਰ ਗੁਨੀ ਗਹੀਰ ਕੀ ਸੋਭਾ, ਤਿਸ ਕਾ ਆਦ ਅੰਤ ਕੋਈ ਨਾਹੀ ਜਾਨਤਾ, ਐਸਾ ਬਡਾ ਹੈ ।"

## ਪਉੜੀ ਦੂਜੀ ਕਹੀ

ਸਭ ਸੁਰਤੀ ਮਿਲ ਸੁਰਤ ਕਮਾਈ । ਸਭ ਕੀਮਤੀਆ ਮਿਲ ਕੀਮਤ ਪਾਈ ।
ਗਿਆਨੀ ਧਿਆਨੀ ਗੁਰ ਗੁਰਹਾਈ । ਕਹਣ ਨ ਜਾਈ ਤੇਰੀ ਤਿਲ ਵਡਿਆਈ ॥ ੨॥

ਤਿਸ ਕਾ ਅਰਥ । 'ਹੇ ਪਿਤਾ ਜੀ ! ਸਭ ਸੁਰਤੀਓ ਨੇ ਸੁਰਤ ਕਰ ਦੇਖਾ, ਬਡੇ ਸਿਆਨੇ ਭੀ ਕੀਮਤ ਕਰ ਰਹੇ ਅਰੁ ਗਿਆਨੀ ਧਿਆਨੀ ਅਪਨੇ ਅਪਨੇ ਗੁਰ ਪਧਿਤ ਕਰ ਬੀਚਾਰ ਰਹੇ, ਏਕ ਤਿਲ ਸਮਾਨ ਕੋਈ ਮਹਿਮਾ ਕੋ ਪਾਇ ਨਾਹੀ ਸਕਾ, ਐਸਾ ਬਡਾ ਹੈ।'

## ਪਉੜੀ ਤੀਜੀ ਕਹੀ

ਸਭ ਸਤ ਸਭ ਤਪਿ ਸਭ ਚੰਗਿਆਈਆ । ਸਿਧਾ ਪੁਰਖਾ ਕਿਆ ਵਡਿਆਈਆ ।
ਤੁਧ ਵਿਣ ਸਿਧੀ ਕਿਨੀ ਨ ਪਾਈਆ । ਕਰਮ ਮਿਲੈ ਨਹੀਂ ਠਾਕ ਰਹਾਈਆ ॥ ੩॥

ਤਿਸ ਕਾ ਅਰਥ । 'ਹੇ ਪਿਤਾ ਜੀ ! ਜੇਤੇ ਜਪ ਤਪ ਹੈ ਅਰੁ ਭਲੇ ਕਰਮ ਹੈ ਅਰੁ ਸਿਧਾ ਪੁਰਖਾ ਕੀਆਂ ਬਡਿਆਈਆ ਹੈਂ । ਬਿਨ ਮੇਰੇ ਸਾਹਿਬੇ ਕਹਾ ਸੇ ਪਾਏ । ਜਬ ਕਿਰਪਾ ਕਰੇ ਤਬ ਪਾਏ । ਬਿਨ ਕਿਰਪਾ ਕਿਛ ਨਾਹੀ ਪਾਈਤਾ[3]।

## ਚੌਥੀ ਪਉੜੀ

ਆਖਣ ਵਾਲਾ ਕਿਆ ਵੇਚਾਰਾ । ਸਿਫਤੀ ਭਰੇ ਭੰਡਾਰਾ ।
ਜਿਸ ਤੂੰ ਦੇਹ ਤਿਸੈ ਕਿਆ ਚਾਰਾ । ਨਾਨਕ ਸਚ ਸਵਾਰਨ ਹਾਰਾ ।। ੪।।

ਤਿਸ ਕਾ ਅਰਥ । 'ਹੇ ਪਿਤਾ ਜੀ ! ਜਿਸ ਕੋ ਸਿਫਤ ਭੰਡਾਰ ਬਖਸ ਹੋਇ ਸੋ ਸਚੇ ਸਾਹਿਬ ਕੋ ਜਾਣ । ਤਬ ਮਹਿਮਾ ਕੋ ਪਾਏ ।

## ਦੋਹਰਾ

ਜਬ ਇਹ ਮਹਿਮਾ ਨਾਨਕ ਜੀ ਕਹੀ, ਸੁਨ ਕਾਲੂ ਜੀ ਖਿਮਾ ਕੀਨ ।
ਤਬ ਬਾਬਾ ਜੀ ਮਗਨ ਹੋਇ ਗਏ।, ਸਾਂਤ ਸਾਂਤ ਪਦ ਲੀਨ ।। ੧੬।।

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।। ੧੪।।

---

(ੳ) ਟਿੱਪਣੀਆਂ ਅਤੇ ਹਵਾਲੇ

1. ਮਤ ਦਾ ਬਹੁਵਚਨ, ਫਿਰਕਾ, ਧੜਾ, ਇਥੇ ਸਾਧੂਆਂ ਦੇ ਫ਼ਿਰਕਿਆਂ ਲਈ ਪ੍ਰਯੋਗ ਹੋਇਆ ਹੈ ।
2. ਸਾਉਣ, ਨੀਂਦ, ਆਰਾਮ ।
3. ਸਾਰੇ ਅੰਗ, ਸਰੀਰ ਦੁਖਦਾ ਹੈ ।
4. ਖੇਤ/ਕੰਮ ਕਾਰ ਵੰਡ ਲਓ, ਅਰਥਾਤ ਆਪਣਾ ਕੰਮ ਅੱਡ ਕਰ ਲਓ ਅਤੇ ਜ਼ਿਮੇਦਾਰੀ ਨਾਲ ਨਿਭਾਓ ।
5. ਮਾਤਾ ਜੀ ਨੇ ਅੱਖਾਂ ਵਿਚ ਹੰਝੂ ਭਰ ਕੇ ਕਿਹਾ, "ਪੁੱਤਰ ਕੋਈ ਗੱਲ ਤਾਂ ਕਰੋ ।"
6. ਤੂਹੀਂ ਤਾਂ ਮੇਰਾ ਜੀਵਨ ਸੀ/ਰਾਸ ਪੂੰਜੀ ਹੈ, ਮੇਰੇ ਨਾਲ ਗਲ-ਬਾਤ ਕਰੋ ਤਾਂ ਜੋ ਮੇਰੇ ਮਨ ਨੂੰ ਸ਼ਾਂਤੀ ਆਵੇ ।
7. ਸੰਤ ਦਾ ਬਹੁ ਵਚਨ, ਈਸ਼ਵਰੀ ਮਾਰਗ ਦੇ ਪਾਂਧੀਆਂ ਲਈ ਪ੍ਰਯੋਗ ਕੀਤਾ ਜਾਂਦਾ ਸ਼ਬਦ ।
8. ਜੋ ਗਮਨ ਨਾ ਕਰੇ, ਅਚਲ । "ਅਗਮ ਅਗੋਚਰ ਅਨਾਥੁ ਅਜੋਨੀ ।" (ਸਾਰ ਅ:ਮ:੧)
9. ਗੋਸੁਾਮੀ, ਸ਼੍ਰੀ ਕ੍ਰਿਸ਼ਣ ਜੀ ਲਈ ਆਦਰ ਸੂਚਕ ਸ਼ਬਦ, ਈਸ਼ਵਰ "ਹਰਿ ਰਾਖੁ ਮੇਰੇ ਗੋਸਾਈਆ ।"
10. ਮੈਂ ਉਸ ਤੇ ਬਲਿਹਾਰ ਜਾਂਦਾ ਹਾਂ ਮੈਂ ਉਸ ਤੇ ਕੁਰਬਾਨ ਹੋਣ ਲਈ ਤਤਪਰ ਹਾਂ ।
11. (ਮੂਲ ਖਸਮ ਫਾਰਸੀ) ਸਾਮੀ, ਆਸ਼ਾ, ਪਾਲਿਕ ।" ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੇ ਅਰਦਾਸਿ ।" (ਵਾਰ ਆਸਾ ਮ: ੧)
12. ਖੇਤੀ ਵਿਚ ਲਾਭ ਹੋਇਆ, ਵਪਾਰ ਸ਼ੁਭ ਹੋ ਗਏ ।
13. ਆਨੰਦ ਅਰਥਾਤ ਖੁਸ਼ੀ ਮਿਲੀ, ਚਿੰਤਾ ਦੂਰ ਹੋ ਗਈ ।
14. ਪਰਮਾ ਆਨੰਦ, ਸ੍ਰੇਸ਼ਟ ਸੁਖ, ਅੰਤਿਮ ਲਕਸ਼ ।

## ਸਾਖੀ ਸੁਲਤਾਨਪੁਰ

### ਸੋਰਠਾ

ਗੁਰ ਨਾਨਕ ਮਗਨ ਹਰਿ ਰੰਗ,ਕਾਲੂ ਜੀ ਜਾਨੇ ਨਹੀਂ ।
ਸਦਾ ਰਹੇ ਮਨ ਭੰਗ, ਦੇਖ ਅਵਸਤਾ ਪੁਤ੍ਰ ਕੀ[1] ॥ ੧॥
ਮਨ ਮੋ ਕਰੀ ਤਤਬੀਰ, ਜੈ ਰਾਮ ਪਾਸ ਭੇਜੇਂ ਇਨਾ[2] ।
ਉਹਾ ਕਾਮ ਕਾਜ ਕੀ ਭੀਰ, ਪਰਚੇ ਚਿਤ ਨਾਨਕ ਤਹਾਂ[3] ॥ ੨॥

### ਦੋਹਰਾ

ਤਬ ਲਗ ਖਤੁ ਜੈ ਰਾਮ ਕੋ, ਇਹ ਬਿਧ ਪਹੁਚਿਓ ਆਇ ।
ਜੋ ਨਾਨਕ ਚਿਤ ਉਦਾਸ ਹੈ, ਮੋ ਪਹਿ ਦੇਹੁ ਪਠਾਹਿ ॥ ੩॥
ਕਾਲੂ ਜੀ ਚਿਠੀ ਪੜ੍ਹੀ ਪੁਨ ਨਾਨਕ ਜੀ ਦਈ ਸੁਨਾਇ ।
ਸੁਨਤ ਦਿਆਲ ਪ੍ਰਸੰਨ ਭਏ, ਬੂਝਾ ਪ੍ਰੀ ਸੁਭਾਇ[4] ॥ ੪॥

### ਚੌਪਈ

ਤਬ ਕਾਲੂ ਜੀ ਪੂਛੀ ਬਾਤ ।"ਜੈ ਰਾਮ ਬੁਲਾਇਆ ਤੁਮ ਕੋ ਤਾਤ ।
ਜਾਉ ਤਹਾਂ ਤੁਮਰਾ ਚਿਤ ਲਾਗੇ ।" ਸੁਨ ਬਾਬਾ ਜੀ ਆਨੰਦ ਪਾਗੇ ॥ ੫॥
ਇਕ ਖਿਜਮਤੀਆ ਸੰਗ ਕਰਿ ਲੀਆ[5] ।ਸੁਲਤਾਨਪੁਰ ਕੋ ਤਿਆਰੀ ਕੀਆ ।
ਤਬ ਪਤਨੀ ਦਿਆਲ ਸੋ ਬਿਨਤੀ ਕਰੀ ।ਹਾਥ ਜੋੜ ਕਰੁਨਾ ਸੋ ਭਰੀ ॥ ੬॥
"ਜੋ ਕਬੀ ਪ੍ਰਭੂ !ਹਮ ਮੁਖ ਨਹੀਂ ਲਾਇਆ ।ਤੌ ਹਮ ਦਰਸਨ ਦੇਖ ਸੁਖ ਪਾਇਆ ।
ਹਮ ਤੋਂ ਕਾਮ ਕਾਹੂ ਸੋ ਨਾਹੀ ।ਪ੍ਰਭੁ ਚਰਨਨ ਹਮਰੀ ਪਤਸਾਹੀਂ" ॥ ੭॥
ਸੁਨ ਬਚਨ ਬਿਨੈ ਬਾਬਾ ਜੀ ਹਸੇ ।ਦੀਨ ਦਇਆਲ ਦਇਆ ਰੰਗ ਰਸੇ ।
"ਹੇ ਭੋਲੀ ।ਤੂੰ ਜਾਨਤ ਨਾਹੀ ।ਦਿਨ ਦਿਨ ਹੋਇ ਤੁਮਰੀ ਪਤਸਾਹੀ ॥ ੮॥

### ਦੋਹਰਾ

ਮਾਤਾ ਜੀ ਬਿਨਤੀ ਕਰੀ,"ਹੇ ਸੁਤ !ਕਰੀਉ ਸਾਰ ।
ਮੋ ਅਨਾਥ ਕੋ ਤੂ ਹੀ ਧਨ, ਲੀਜੈ ਸੁਧ ਬਾਰੰਬਾਰ" ॥ ੯॥

### ਚੌਪਈ

ਬਾਬਾ ਜੀ ਸੁਲਤਾਨਪੁਰ ਚਲੇ ।ਪਹੁਚੇ ਜਾਇ, ਜੈ ਰਾਮ ਸੋਂ ਮਿਲੇ ।
ਜੈ ਰਾਮ ਦੇਖ ਪ੍ਰਭ ਗਲੇ ਲਗਾਇਆ ।ਭ੍ਰਾਤ ਦੇਖ ਨਾਨਕੀ ਸੁਖ ਪਾਇਆ॥ ੧੦॥
ਪੁਨ ਮਿਲਨੇ ਗਏ ਖਾਨ ਕੇ ਪਾਸ ।ਦੌਲਤ ਖਾਂ ਬਹੁ ਕਰੀ ਸੁਪਾਸ[6] ।
ਦਿਆਨਤਦਾਰ ਬਾਬੇ ਕੋ ਚੀਨਾ[7] ।ਮੋਦੀ ਖਾਨੇ ਕੀ ਖਿਜਮਤ ਦੀਨਾ ॥ ੧੧॥
ਪੁਨ ਮੋਦੀ ਖਾਨੇ ਗਏ ਦਿਆਲ ।ਦੇਖ ਦਰਸਨ ਸਭ ਭਏ ਨਿਹਾਲ ।
ਪ੍ਰਭੁ ਕਾਰਬਾਰ[8] ਨਿਜ ਹਾਥ ਚਲਾਵਾ ।ਹਰਿ ਦਾਤਾ ਗੁਪਤ ਪ੍ਰਗਟ ਹੋਇ ਆਵਾ ॥ ੧੨॥
ਜਿਹ ਠਉਰ ਚਰਨ ਬਾਬਾ ਜੀ ਧਰੇ ।ਰਿਧ ਸਿਧ ਪੂਰਨ ਘਰ ਭਰੇ ।

ਇਕ ਗੁਨ ਖਰਚੇ ਦਸ ਗੁਨ ਬਢੇ । ਕੋਊ ਜਿਨਸ ਕਬਹੂ ਨਹੀਂ ਘਟੇ ॥ ੧੩॥

**ਦੋਹਰਾ**

ਆਪਨੇ ਹਾਥ ਜਾ ਕੋ ਦਏ, ਤਾਂ ਕੀ ਦੁਖ ਭੁਖ ਜਾਇ ।
ਦਰਸਨ ਪ੍ਰਤਾਪ ਸਭ ਦੁਖ ਹਰੇ, ਬਰਕਤ ਆਵੈ ਧਾਇ ॥ ੧੪॥

**ਅੜਿਲ**

ਜੋ ਭੂਖਾ ਪਿਆਸਾ ਹੋਇ ਚਲ ਆਵੈ ਦਿਆਲ ਕੇ ।
ਭਰ ਪਲੜਾ ਤਿਸ ਦੇਹ, ਤਰਾਜੂ ਢਾਲ ਕੇ ।
ਜਬ ਕੋਊ ਆਵੈ ਦੇਹਿ ਭਾਵ ਕਰ ਮਾਨ ਸੋ ।
ਜੋ ਪਾਵੈ ਹੋਇ ਪ੍ਰਸੰਨਿ,ਸੋਭਾ ਕਰੈ ਖਾਨ ਸੋ ॥ ੧੫॥
ਚਾਰ ਜਾਮ ਦਿਨ ਮੋਦੀ ਖਾਨੇ ਮੋ ਤੁਲੇ ।
ਜਾ ਕੋ ਹੋਵੈ ਲੋੜ ਤਹਾ ਸਭਾ ਢੁਲ ਮਿਲੇ ।
ਪ੍ਰਭੁ ਇਛਿਆ ਸਭ ਕੀ ਪੂਰਵੇ, ਆਵੈ ਤਹਾਂ ।
ਧਨ ਜੈ ਜੈ ਕਾਰ ਜਗਤ ਪੂਰ ਰਹੀ ਜਹ ਕਹਾਂ ॥ ੧੬॥

**ਦੋਹਰਾ**

ਯਹ ਮੋਦੀ ਖਾਨੇ ਕੀ ਕਥਾ, ਕਿਨੂ ਕਹੀ ਖਾਨ ਸੋਂ ਜਾਇ ।
ਤੁਮ ਮੋਦੀ ਨਾਨਕ ਕੋ ਕੀਆ, ਦੀਨਾ ਮਾਲ ਲੁਟਾਇ ॥ ੧੭॥

**ਸੋਰਠਾ**

ਜਬ ਸੁਨੀ ਖਾਨ ਇਹ ਬਾਤ, ਲੀਆ ਬੁਲਾਇ ਜੈ ਰਾਮ ਕੋ ।
ਆਇਆ ਕੰਪਤ ਗਾਤ, ਇਹੁ ਬ੍ਰਿਥਾ ਖਾਨ ਤਾ ਸੋਂ ਕਹੀ[9] ॥ ੧੮॥

**ਚੌਪਈ**

ਜੈ ਰਾਮ ਗਏ ਨਾਨਕ ਜੀ ਪਾਸ । ਉਹਾ ਲੇਤ ਖਾਤ ਬਹੁ ਕਰਤ ਬਿਲਾਸ ।
ਜਥਾ ਸੁਨਾ ਤੈਸੇ ਹੀ ਦੇਖਾ । ਤਬ ਕਹੀ ਜੈ ਰਾਮ ਇਹ ਬਾਤ ਬਿਸੇਖਾ ॥ ੧੯॥
ਕਿਨੀ ਖਾਨ ਸੋਂ ਜਾ ਸਿਖਲਾਵਾ । ਨਾਨਕ ਜੀ ਸਭ ਮਾਲ ਲੁਟਾਵਾ ।
ਮੋਹਿ ਕਹਾ ਖਾਨ ਤੁਮ ਦੇਖੋ ਜਾਈ । ਕਿਉਂ ਕਰ ਨਾਨਕ ਮਾਲ ਲੁਟਾਈ[10] ॥ ੨੦॥
ਯਹ ਬਾਤ ਸੁਨਤ ਬਾਬਾ ਜੀ ਹਸੇ । ਪੁਨ ਉੱਤਰ ਦੀਆ ਕੀਤ ਰੰਗੁ ਰਸੇ ।
"ਕਹੋ ਖਾਨ ਕੋ ਲੇਹੁ ਸਮਾਲ । ਜਮਾ ਖਰਚ ਬੂਝੋ ਤੱਤਕਾਲ ॥ ੨੧॥
ਜੈ ਰਾਮ ਖਾਨ ਸੋ ਕਹਾ, " ਇਮ ਕੀਜੈ। ਜਮਾ ਖਰਚ ਬੂਝ ਸਭ ਲੀਜੈ ।"
ਦੀਵਾਨਨ ਜਮਾ ਖ਼ਰਚ ਸਭ ਬੂਝਾ । ਬਢਾ ਮਾਲ ਦਸ ਗੁਨ ਤਬ ਸੂਝਾ[11] ॥ ੨੨॥

**ਦੋਹਰਾ**

ਦੌਲਤ ਖਾਨ ਤਬ ਬੂਝਿਆ ਨਾਨਕ ਹੈ ਬਡ ਸਾਧ ।
ਜਿਉਂ ਜਿਉਂ ਖਰਚੇ ਤਿਉਂ ਬਢੇ, ਸੰਤਨ ਮਤਾ ਅਗਾਧ ॥ ੨੩॥

## ਚੌਪਈ

ਤਬ ਕਹਾ ਖਾਨ, "ਮੋ ਸੇ ਭਈ ਭੂਲ । ਨਾਨਕ ! ਤੂੰ ਬਰਕਤ ਕਾ ਮੂਲ ।
ਜਬ ਸੋਂ ਤੂੰ ਮੇਰੇ ਘਰ ਆਇਆ । ਦਿਨ ਦਿਨ ਬਢੇ ਪ੍ਰਤਾਪ ਸਵਾਇਆ" ॥ ੨੪॥
ਤਬ ਦੌਲਤ ਖਾਨ ਅਪਨੇ ਗ੍ਰਿਹ ਗਏ । ਸਦਾ ਮਗਨ ਬਾਬਾ ਜੀ ਰਹੇ ।
ਦਿਨ ਕੋ ਦਾਨ ਨਿਸ ਕੀਰਤ ਹੋਇ । ਤਹਾ ਸਤ ਅਚਾਰ, ਨਹੀਂ ਕਲ ਕੀ ਸੋਇ ॥ ੨੫॥
ਮਰਦਾਨਾ ਢਾਢੀ ਘਰ ਸੇ ਆਇਆ । ਕਾਲੂ ਜੀ ਸੁਧ ਲੇਨ ਪਠਾਇਆ[12] ।
ਬਾਬਾ ਜੀ ਆਦਰ ਤਿਸ ਕੀਨਾ । ਨਿਜ ਸੰਗੀ ਜਾਨ ਪੁਰਾਤਨ ਚੀਨਾ[13] ॥ ੨੬॥
ਸੋ ਚਲਿਤ੍ਰ ਤਿਲਵੰਡੀ ਭਏ । ਮਰਦਾਨੇ ਸਭ ਜੈ ਰਾਮ ਸੋਂ ਕਹੇ ।
ਸੁਨਤ ਜੈ ਰਾਮ ਮਨ ਮੋ ਮਗਨਾਨਾ । ਧਰਮ ਸਾਧ ਬਾਬਾ ਕਰ ਜਾਨਾ ॥ ੨੭॥

## ਦੋਹਰਾ

ਮਰਦਾਨੇ ਕੋ ਸਤਿਗੁਰੂ ਰਖਾ, ਕਰਿ ਕ੍ਰਿਪਾ ਅਪਨੇ ਪਾਸ ।
ਦਾਮ ਦਾਨ ਇਸਨਾਨ ਤਿਹ, ਸਦਾ ਅਨੰਦ ਬਿਲਾਸ ॥ ੨੮॥

## ਸਾਖੀ ਪੂਰਨ ਹੋਈ ॥

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੧੫॥

---

**ਟਿੱਪਣੀਆਂ ਅਤੇ ਹਵਾਲੇ**

1. ਪੁੱਤਰ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਹਾਲਤ ਵੇਖ ਕੇ ਮਹਿਤਾ ਕਾਲੂ ਹਮੇਸ਼ਾ ਸੋਚਦਾ ਰਹਿੰਦਾ ।
2. ਉਸ ਨੇ ਯੋਜਨਾ ਬਣਾਈ ਕਿਉਂ ਨਾ ਇਸ ਨੂੰ ਭਾਈਆ ਜੈ ਰਾਮ ਜੀ ਨਾਲ ਭੇਜ ਦਿਤਾ ਜਾਵੇ । ਬੇਬੇ ਨਾਨਕੀ ਜੀ ਭਾਈ ਜੈ ਰਾਮ ਜੀ ਨਾਲ ਵਿਆਹੇ ਹੋਏ ਸਨ ਭਾਈ ਜੀ ਸੁਲਤਾਨਪੁਰ ਦੇ ਨਵਾਬ ਦੀ ਸੇਵਾ ਵਿਚ ਤੈਨਾਤ ਸਨ ।
3. ਉਥੇ (ਸੁਲਤਾਨਪੁਰ ਵਿਖੇ) ਕੰਮ ਕਾਰ ਬਥੇਰਾ ਹੈ ਅਤੇ ਕੰਮ ਕਾਜ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਨ ਲਗ ਜਾਵੇਗਾ ।
4. (ਪ੍ਰਿਥ) ਗੁਰੂ ਜੀ ਦੀ ਮਨੋ ਅਵਸਥਾ ਜਾਣੀ; ਉਨ੍ਹਾਂ ਦਾ ਪ੍ਰਤਿਕਰਮ ਵੇਖਿਆ ।
5. ਉਨ੍ਹਾਂ ਨੇ ਇਕ ਸੇਵਾਦਾਰ/ਸਹਾਇਕ ਨਾਲ ਲਿਆ । ਇਥੇ ਭਾਈ ਬਾਲਾ ਸੰਧੂ ਵਲ ਸੰਕੇਤ ਹੈ ।
6. ਸੁਲਤਾਨ ਦੌਲਤ ਖਾਂ ਨੇ ਗੁਰੂ ਨਾਨਕ ਦੇਵ ਜੀ ਦੀ ਬੜੀ ਸਿਫ਼ਤ ਕੀਤੀ ।
7. ਸੁਲਤਾਨ ਨੇ ਗੁਰੂ ਜੀ ਨੂੰ ਇਕ ਈਮਾਨਦਾਰ ਵਿਅਕਤੀ ਆਖਿਆ ।
8. ਗੁਰੂ ਜੀ ਆਪਣਾ ਕੰਮ ਕਾਰ ਖ਼ੁਦ ਚਲਾਉਂਦੇ ਸਨ ਭਾਵ ਮੋਦੀ ਖਾਨਾ ਉਨ੍ਹਾਂ ਦੀ ਸਿਧੀ ਦੇਖ ਰੇਖ ਵਿਚ ਚਲਦਾ ਸੀ ।
9. ਜਦੋਂ ਗੁਰੂ ਜੀ ਦੀ ਸ਼ਿਕਾਇਤ ਭਾਈਆ ਜੈਰਾਮ ਜੀ ਕੋਲ ਹੋਈ ਤਾਂ ਉਹ ਕੰਬਦੇ ਹੋਏ ਨਵਾਬ ਕੋਲ ਪਹੁੰਚੇ ।
10. ਸ਼ਿਕਾਇਤ ਕਰਨ ਵਾਲੇ ਨੇ ਕਿਹਾ ਹੈ ਕਿ ਖਾਨ ਜੀ ਖ਼ੁਦ ਜਾ ਕੇ ਵੇਖੋ ਗੁਰੂ ਨਾਨਕ ਦੇਵ ਕਿਵੇਂ ਖ਼ਜ਼ਾਨਾ ਲੁਟਾ ਰਹੇ ਹਨ ।
11. ਪੜਤਾਲ ਕਰਨ ਉਪਰੰਤ ਸਗੋਂ ਦਸ ਗੁਣਾਂ ਵੱਧ ਨਿਕਲਿਆ ।
12. ਭਾਈ ਮਰਦਾਨਾ ਗੁਰੂ ਜੀ ਦੀ ਸੁਖ ਪੁੱਛਣ ਲਈ ਉੱਥੇ ਪੁੱਜਿਆ ।
13. ਇਹ ਉਨ੍ਹਾਂ ਦਾ ਪੁਰਾਣਾ ਸਾਥੀ ਸੀ । ਇਸੇ ਲਈ ਇਸ ਕੰਮ ਲਈ ਉਸ ਨੂੰ ਚੁਣਿਆ ਗਿਆ ।

ਆਗੇ ਸਾਖੀ 'ਬਾਬਾ ਜੀ ਜੋ' ਤੀਨ ਦਿਨ ਜਲ ਮੇਂ ਲੀਨ ਹੋਇ ਗਏ'
ਪੁਨਿ ਪ੍ਰਗਟ ਹੋਇ ਮਹਿਮਾ ਦਿਖਾਵਤ ਭਏ ਸੋ ਕਥਾ ਨਿਰੂਪਨ ਹੋਇਗੀ ॥

**ਦੋਹਰਾ**

ਸੱਤ ਚਿਦਾ ਆਨੰਦ ਘਨ[1], ਦਿਨ ਦਿਨ ਕਰਤ ਪ੍ਰਕਾਸ਼[2] ।
ਬਾਵਨ ਚੰਦਨ ਹੋਤ ਜਹੰ[3], ਪ੍ਰਗਟਤ ਬਾਸ ਸੁਬਾਸ[4] ॥ ੧॥

**ਅੜਿਲ**

ਸੁਧਾ ਸਮਾ ਜਬ ਪਹਰਾਤ ਪਿਛਲੀ ਰਹੇ[5] ।
ਤਬ ਕਰੇ ਨਦੀ ਇਸਨਾਨ, ਵੇਈਂ ਨਿਕਟੇ ਬਹੇ ।
ਇਕ ਰਹੇ ਟਹਲੂਆ[6] ਸੰਗ, ਬਸਤ੍ਰ ਲੇ ਸਾਥ ਮੇਂ[7] ।
ਪ੍ਰਭ ਜਲ ਮੇ ਨਾਵੇ ਰਹੇਂ, ਨਿਕਸੇ ਪ੍ਰਭਾਤ ਕੋ ॥ ੨॥
ਪ੍ਰਭ ਦਿਵਸ ਏਕ ਇਸਨਾਨ ਕਰਨ ਬੇਈਂ ਗਏ ।
ਜਾਇ ਜਲ ਮੇ ਭਏ ਲੋਪ ਬਹੁਤ ਨਹੀਂ ਨੀਕਸੇ ।
ਦੇਖ ਟਹਲੂਆ ਭਇਆ ਬਿਸਮਾਦ[8] ਨਿਸਜਾਮ[9] ਬੀਤਾਇਆ ।
ਭਈ ਭੋਰ[10] ਨ ਨਿਕਸੇ[11] ਦਿਆਲ, ਗ੍ਰਿਹ ਕੋ ਚਲ ਆਇਆ ॥ ੩॥
ਇਹ ਬਿਰਥਾ ਸਭ ਬਿਰਤੰਤ, ਕਹਾ ਜੈ ਰਾਮ ਸੋਂ ।
ਸੁਨ ਬੂਡੇ ਚਿੰਤਾ ਘੋਰ[12], ਕਹਾ ਜਾਇ ਖਾਨ ਸੋ ।
"ਨਿਸ ਨਿਤ ਪ੍ਰਤ ਜਾਤ ਇਸਨਾਨ ਆਜ ਨਾਵਨ ਗਏ ।
ਦੇਖਤ ਜਲ ਮੇ ਗਏ, ਬਹੁਰ[13] ਨਹੀਂ ਨਿਕਸੇ" ॥ ੪॥
ਸੁਨਤ ਖਾਨ ਇਹ ਬਾਤ ਨਦੀ ਚਲ ਆਇਆ ।
ਬਹੁ ਮਾਹੀਗੀਰ ਬੁਲਾਇ ਜਾਲ ਜਲ ਪਾਇਆ[14] ।
ਖੋਜੇ ਕੁੰਡ ਅਨੇਕ ਖੋਜ ਸਗਲੀ ਨਦੀ[15] ।
ਨਹੀਂ ਪਾਇਆ ਕਛੂ ਨਿਸਾਨ[16], ਆਇ ਖਾਂ ਨੇ ਕਹੀ[17] ॥ ੫॥

**ਦੋਹਰਾ**

ਖਾਨ ਕੀਨ ਅਫਸੋਸ ਬਹੁ, ਜੈਰਾਮ ਭਏ ਬਿਸਮਾਦ ।
ਰੁਦਨ ਕਰਤ ਦੁਇ ਭਏ, ਚਿੰਤਾ ਬੇ-ਮਿਰਜਾਦ ॥ ੬॥

**ਤੋਮਰ ਛੰਦ**

ਤੀਜੇ ਦਿਵਸ ਭਈ ਭੋਰ । ਚਿਤਵੰਤ ਚੰਦ ਚਕੋਰ ।
ਨਿਕਸੇ ਨਦੀ ਸੋਂ ਦਿਆਲ । ਜਿਮ ਦੂਜ ਕੋ ਸਿਸ ਬਾਲ[18] ॥ ੭॥
ਬੈਠੇ ਨਿਕਸ ਤਲੇ ਬੇਰ । ਜੁਰੇ ਲੋਕ ਚਹੁ ਦਿਸ ਘੇਰ ।
ਪ੍ਰਭ ਕਹੈ ਯਹੀ ਬਖਾਨ । ਹਿੰਦੂ ਨਾ ਮੁਸਲਮਾਨ" ॥ ੮॥
ਜੈ ਰਾਮ ਆਏ ਧਾਇ । ਮੁਖ ਕਹਤ ਸੁਨੇ ਬਕਾਇ ।

ਜੋ ਰਾਮ ਸੌਂ ਕਹੈਂ ਲੋਗ । "ਭਇਆ ਜਿੰਨ ਭੂਤ ਸੰਜੋਗ[19] ॥ ੯॥
ਕੋਊ ਗੁਨੀ ਲੇਹੁ ਬੁਲਾਇ । ਝਾੜਾ ਕਰੈ ਦੁਖ ਜਾਇ[20] ।"
ਸੁਣ ਹਸੇ ਪ੍ਰਭੂ ਦਿਆਲ । ਮੁਖ ਸਬਦ ਕੀਨ ਉਚਾਰ[21] ॥ ੧੦॥

## ਰਾਗ ਮਾਰੂ ਮਹਲਾ ੧

ਕੋਈ ਆਖੈ ਭੂਤਨਾ ਕੋਈ ਬੇਤਾਲਾ । ਕੋਈ ਆਖੈ ਆਦਮੀ ਨਾਨਕ ਬੇਚਾਰਾ ॥ ੧॥
ਭਇਆ ਦਿਵਾਨਾ ਸਾਹ ਕਾ ਨਾਨਕ ਬੌਰਾਨਾ । ਹਉ ਹਰਿ ਬਿਨ ਅਉਰ ਨ ਜਾਨਾ ॥ ੧॥ ਰਹਾਉ ॥
ਤਉ ਦਿਵਾਨਾ ਜਾਨੀਐ ਜਾ ਭੈ ਦੇਵਾਨਾ ਹੋਇ । ਸਾਹਿਬ ਏਕਾ ਬਾਹਰੀ, ਦੂਜਾ ਅਵਰ ਨ ਜਾਣੈ ਕੋਇ ॥ ੨॥
ਤੌ ਦੇਵਾਨਾ ਜਾਨੀਐ ਜਾ ਏਕਾ ਕਾਰ ਕਮਾਇ । ਹੁਕਮ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥ ੩॥
ਤੌ ਦਿਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰ । ਮੰਦਾ ਜਾਣੇ ਆਪਕੋ ਅਵਰ ਭਲਾ ਸੰਸਾਰ ॥ ੪॥

## ਦੋਹਰਾ

ਪੁਨ ਨਾਨਕ ਜੀ ਚੁਪ ਕਰ ਰਹੇ, ਬਿਸਮ ਭਏ ਸਭ ਲੋਗ[22] ।
ਕੁਛ ਕਾਮ ਅਕਲ ਸੌਂ ਨਾ ਚਲੇ, ਜੋ ਹਰਿ ਕਰੇ ਸੋ ਹੋਗ[23] ॥ ੧੧॥

## ਚੌਪਈ

ਜਬ ਬੋਲੇ ਤਬ ਇਹੀ ਬਿਖਾਨ । ਨਹੀਂ ਕੋਈ ਹਿੰਦੂ, ਨਹੀਂ ਮੁਸਲਮਾਨ ।
ਦੌਲਤ ਖਾਨ ਸੁਨ ਬਹੁ ਸੁਖ ਪਾਇਆ । ਨਿਕਸ ਸਲਾਮਤ ਨਾਨਕ ਆਇਆ[24]॥ ੧੨॥
ਖਾਨ ਨਿਜ ਆਦਮੀ ਦੀਆ ਪਠਾਇ[25] । "ਹੇ ਨਾਨਕ ਜੀ ! ਹਮ ਪਹਿ ਤੂ ਆਇ[26] ।"
ਇਮ ਬੋਲੇ ਪ੍ਰਭ ਸਹਜ ਸੁਭਾਇ । "ਮੋਹਿ ਤੇਰੇ ਖਾਨ ਕੀ ਕਿਆ ਪਰਵਾਹ ॥ ੧੩॥
ਤਿਸ ਆਦਮੀ ਖਾਨ ਕੋ ਕਹਾ ਸੁਨਾਈ । ਸੁਨ ਕਹਾ ਖਾਨ ਵੈ ਵਲੀ ਖੁਦਾਈ ।
ਪੁਨਿ ਪਠਿਓ ਕੋਊ ਦੇ ਵਾਸਤਾ ਰੱਬ । ਸੁਨ ਬੋਲੇ ਨਾਨਕ ਜੀ ਬਨਿਓ ਸਬੱਬ ॥ ੧੪॥
ਅਬ ਚਲੋ ਸਾਹਿਬ ਸੱਦਾ ਆਇਆ । ਉਠਿ ਚਲੇ ਦਿਆਲ ਖਾਨ ਪਹਿ ਧਾਇਆ ।
ਦੇਖ ਖਾਨ ਕੀਨਾ ਤਾਜੀਮ[27] । ਪਾਸ ਬੈਠਾਇਆ ਫਕਰ ਅਜੀਮ[28] ॥ ੧੫॥

## ਦੋਹਰਾ

ਕਾਜੀ ਆਏ ਥੇ ਤਹਾਂ, ਬੈਠੇ ਖਾਨ ਕੇ ਪਾਸ ।
"ਨਹੀਂ ਹਿੰਦੂ ਕੋਈ ਨ ਮੁਸਲਮਾਨ", ਪ੍ਰਭ ਬੋਲੇ ਬਾਕ ਬਿਲਾਸ ॥ ੧੬॥

## ਬੈਂਤ

ਕਹਾ ਖਾਨ ਸੋਂ, "ਸੁਨ, ਸਰੀਅਤ ਪਨਾਹ ! ਕਹੇ ਕੁਫਰ ਨਾਨਕ, ਏ ਸੁਨਨਾ ਗੁਨਾਹ[29] ॥ ੧੭॥

ਕਹਾ ਖਾਨ ਨੇ, "ਆਪ ਪੁੱਛੇ ਤਿਸੇ । ਹੈ ਦਰਵੇਸ ਕਾਮਲ ਕਹੇਗਾ ਬਸੇ[30] ॥ ੧੮॥
ਮੇਰੇ ਰੋਬਰੋ ਪੂਛ ਲੀਜੇ ਜਵਾਬ । ਦਿਗਰ ਬਾਤ ਕਰਨਾ ਹੈ, ਇਨ ਸੋਂ ਅਜਾਬ"[31] ॥ ੧੯॥
"ਹੇ ਨਾਨਕ ! ਕਹੇਂ ਕਵਨ ਬੂਝਾ ਗਿਆਨ ? ਕਹੋਂ ਨਾਹੀ ਹਿੰਦੂ ਨਹੀਂ ਮੁਸਲਮਾਨ ॥੨੦॥
ਕਵਨ ਬਾਤ ਪਾਈ ਜੁ ਐਸੀ ਕਹੇ । ਨਿਸਾ ਨਾਹਿ ਕੀਜੈ ਤੋ ਤੋਬਾ ਕਰੇ" [32] ॥ ੨੧॥
ਤਬੀ ਦਇਆਲ ਬੋਲੇ, "ਸੁਨੀਜੈ ਜਵਾਬ । ਕਹੋਂ ਬਾਤ ਸਾਚੀ ਜੁ ਮੂਜਬ[33] ਕਿਤਾਬ[34] ॥ ੨੨॥

ਇਹ ਸਲੋਕ ਉਚਾਰ ਕੀਆ[35]

"ਮੁਸਲਮਾਨ ਕਹਾਵਨ ਮੁਸਕਲ, ਜਾ ਹੋਇ ਤ ਮੁਸਲਮਾਨ ਕਹਾਵੈ ।
ਅਵਲ ਅਉਲ ਦੀਨ ਕਰਿ ਮਿਠਾ, ਮੁਸਕਲਮਾਨਾ ਮਾਲ ਮੁਸਾਵੈ ॥
ਹੋਇ ਮੁਸਲਮੁ ਦੀਨ ਮੁਹਾਣੇ, ਮਰਨ ਜੀਵਨ ਕਾ ਭਰਮ ਚੁਕਾਵੈ ।
ਰਬ ਕੀ ਰਜਾਇ ਮੰਨੈ ਸਿਰ ਉਪਰ, ਕਰਤਾ ਮੰਨੇ, ਆਪੁ ਗਵਾਵੈ ।
ਨਾਨਕ ਸਰਬ ਜੀਆ ਮਿਹਰਮਤ, ਹੋਵੈ ਤਾ ਮੁਸਲਮਾਨ ਕਹਾਵੈ" ॥ ੧॥

ਕਿਹਾ ਜਬ ਪ੍ਰਭੂ ਦਿਆਲ ਕਲਾਮ । ਸੁਨਤ ਬਾਤ ਹਜਰਤ ਖਮੋਸੀ ਮੁਕਾਮ ॥ ੨੩॥
ਕਹਾ ਖਾਨ ਨੇ, "ਯਹ ਵਲੀ ਹੈ ਖੁਦਾਈ । ਇਨੋ ਸੋ ਕਛੂ ਬਾਤ ਕਰਨੀ ਮਨਾਹੀ" ॥ ੨੪॥
ਭਇਆ ਵਖਤ ਪੇਸੀ ਕੀ ਨਿਮਾਜ ਕਾ[36] ਚਲੇ ਖਾਨ ਕਾਜੀ ਜੀ ਮਸਜਿਦ ਜਹਾਂ ॥ ੨੫॥
ਹਸੇ ਸੰਗ ਬਾਬਾ ਜੀ ਗੋਸੇ[37] ਲਗੇ । ਖਲੇ ਹੋਇ ਮੋਮਨਿ ਨਿਮਾਜੋ ਪਗੇ[38] ॥ ੨੬॥
ਹਸੇ ਦੇਖ ਬਾਬਾ ਜੀ ਦੇਖ ਕਾਜੀ ਤਰਫ । ਜੋ ਬੂਝੀ ਵਲੀ ਲੋਗ ਸਭ ਕਾਜ ਰਫ ॥ ੨੭॥
ਫਰਾਕਤ ਕਰੀ ਸਭ ਜੋ ਬੈਠੇ ਉਹਾ[39] ਕਹਾ ਖਾਨ ਸੋਂ ਆਪ ਕਾਜੀ ਤਹਾਂ ॥ ੨੮॥
"ਦੇਖੋ ਜੀ, ਨਾਨਕ ਜੁ ਹਸਤ ਹੈ ਨਿਮਾਜ[40] । ਕੁਫਰੁ ਬਾਤ ਕੋ ਦੇਖ ਸੁਨਨਾ ਅਜਾਬ"[41] ॥ ੨੯॥
ਕਹਾ ਖਾਨ ਕਾਜੀ ਸੋਂ, "ਪੂਛੋ ਇਨੇ । ਕਵਨ ਬਾਤੁ ਦੇਖਾ ਹਸੇ ਹੈ ਘਨੇ" ॥ ੩੦॥
ਕਹਾ ਬਾਤ ਕਾਜੀ, "ਹਸੇ ਤੁਮ ਕਿਸੇ ? ਨਿਮਾਜੀ ਕੋ ਹਸਨਾ ਗੁਨਾਹ ਹੈ ਬਸੇ" ॥ ੩੧॥
"ਹਸੇ ਹਮ ਸਚੀ, ਪਰ ਨ ਬੋਲੇ ਫਜੂਲ । ਪੜੀਂ ਤੁਮ ਨਿਮਾਜੇ ਪੜੀ ਨਾ ਕਬੂਲ[42] ॥ ੩੨॥
ਕਹਾ ਖਾਨ, "ਤਕਸੀਰ[43] ਕਜਾ ਜਹ ਭਈ ? ਕਹੋ ਤੁਮ ਸਚੀ ਜੋ ਪਛਾਨੀ ਸਹੀ" ॥ ੩੩॥
ਬੋਲੇ ਦਿਆਲ ਜੀ, "ਬਾਤ ਸਾਚੀ ਸੁਨਾਈ । ਕਾਜੀ ਜੀ ਕੇ ਘਰ ਮਾਹ ਘੋੜੀ ਬਿਆਈ[44] ॥ ੩੪॥
ਬਛੇਰੀ ਅੰਗਨ ਮਾਹਿ ਦੌੜੀ ਫਿਰੇ । ਅੰਗਨ ਮਾਹ ਕੂਆ ਨ ਤਾ ਮੋ ਪਰੈ[4] ॥ ੩੫॥
ਯਹ ਖਤਰੇ ਮੋ ਕਾਜੀ ਪੜੀ ਹੈ ਨਿਮਾਜ । ਨਹੀਂ ਈਮਾਨ ਥਾ ਠੌਰ, ਏਹੀ ਅਜਾਬ"[4] ॥ ੩੬॥
ਸੁਨੀ ਬਾਤ ਕਾਜੀ ਜੀ ਬਿਸਮੈਂ ਭਏ । ਬੂਝੀ ਬਾਤ ਸਾਚੀ ਜੁ ਨਾਨਕ ਕਹੇ[4] ॥ ੩੭॥
ਕਹਾ ਖਾਨ, "ਮੇਰਾ ਕਹਾਂ ਥਾ ਇਮਾਨ ? ਕਹੋਗੇ ਸਚੀ ਬਾਤ ਸਾਹਿਬ ਸੁਜਾਨ"[49] ॥ ੩੮॥
ਕਹਾ ਦਿਆਲ ਜੀ, "ਤੁਮ ਗਏ ਥੇ ਕੰਧਾਰ । ਖਰੀਦਾਰ ਅਸਪੋਂ ਕੇ ਫਿਰਤੇ ਬਜਾਰ ॥ ੩੯॥
ਤੁਮਾਰੀ ਭੀ ਨਿਮਾਜ ਨਾਹੀ ਕਬੂਲ । ਨਹੀਂ ਠੌਰ ਈਮਾਨ ਬਿਨ ਸਭ ਫਜੂਲ"[50] ॥੪੦॥

### ਦੋਹਰਾ

ਕੁਦਰਤ ਦੇਖੀ ਖਾਨ ਜਬ, ਲਾਗਾ ਕਦਮਨ[51] ਧਾਇ ।
"ਮਦਤ ਹਮਾਰੀ ਕੀਜੀਏ, ਸਾਹਿਬ ਵਲੀ ਖੁਦਾਇ"[52] ॥ ੪੧॥
ਤਬ ਬਾਬਾ ਜੀ ਖਾਨ ਕੇ ਪਰਥਾਇ ਸਲੋਕ ਆਖਿਆ -
ਜਿਨਾ ਭੌ ਉਨ੍ਹਾਂ ਨਾਹ ਭੌ, ਮੁਚ ਭੌ ਨਿਭਾਇਆ[53]
ਨਾਨਕ ਏਹ ਪਟੰਤਰਾ[54], ਦਿਸੇ ਦੀਬਾਨ[55] ਗਇਆ ॥ ੧॥

(ਤਿਸਕਾ ਅਰਥ)) "ਹੇ ਖਾਨ ਜੀ ! ਜਿਨ ਰੱਬ ਕਾ ਭਉ ਹੈ ਤਿਨ ਕਉ ਕਿਸੀ ਕਾ ਭੌ ਨਾਹੀ, ਅਰੁ ਜਿਨ ਕਉ ਰੱਬ ਕਾ ਭਉ ਨਾਹੀ ਤਿਨ ਕੋ ਸਭ ਕਾ ਭਉ ਹੈ । ਜਬ ਪਰਮੇਸਰ ਕੀ ਦਰਗਾਹ ਜਾਇਗਾ ਤਬ ਇਸ ਪਟੰਤਰੇ ਕੋ ਜਾਨੈਗਾ ।"

### ਦੋਹਰਾ

ਕਹੇ ਖਾਨ, "ਨਾਨਕ ਵਲੀ ! ਕਰੋ ਮਾਫ ਤਕਸੀਰ ।
ਕਿਤ ਬਿਧ ਮੋ ਮਨ ਪਾਕ ਹੋਇ, ਫਿਰ ਹੋਇ ਨ ਮਰੇ ਜਹੀਰ[56] ॥ ੪੨॥
ਤਬ ਬਾਬੇ ਜੀ ਸਲੋਕ ਕਹਿਆ -
ਮਿਹਰ ਮਸੀਤ ਸਿਦਕ ਮੁਸਲਾ, ਹਕ ਹਲਾਲ ਕੁਰਾਨ[57] ।
ਸਰਮ ਸੁੰਨਤ ਸੀਲ ਰੋਜਾ, ਹੋਇ ਮੁਸਲਮਾਨ ।
ਕਰਣੀ ਕਾਬਾ ਸਚ ਪੀਰ, ਕਲਮਾ ਕਰੇ ਨਿਮਾਜ[58] ॥
ਤਸਬੀ ਸਾ ਤਿ(ਸ) ਭਾਵਸੀ, ਨਾਨਕ ਰਖੈ ਲਾਜ ॥ ੧॥

ਤਿਸ ਕਾ ਅਰਥ "ਹੇ ਕਾਜੀ ਜੀ ! ਮਿਹਰ ਮਸੀਤ ਮੋ ਸਿਦਕ ਕਾ ਮੁਸਲਾ ਬਿਛਾਵੇ ਅਰੁ ਹਕ ਹਲਾਲ ਬੁਝਨਾ ਹੁਕਮੁ ਕੁਰਾਨ ਹੈ । ਅਰੁ ਸਰਮ ਸੁੰਨਤ ਅਰੁ ਸੀਲ ਰਖਨਾ ਯੇ ਹੀ ਰੋਜਾ ਹੈ , ਐਸਾ ਕਿਰਦਾਰ ਸੋ ਪਾਕ ਮੁਸਲਮਾਨ, ਹੋਇ । ਕਰਨੀ ਭਲੀ ਕਾਬਾ ਹੈ, ਸਚੁ ਮੁਰਸਦ ਹੈ । ਅਰੁ ਦਿਲ ਕੋ ਪਾਕ ਰਖਨਾ ਕਲਮਾ[59] ਹੈ । ਅਰੁ ਤਸਲੀਮ[60] ਰਜਾਇ[61] ਮੋ ਰਹਨਾ ਯਹ ਤਸਬੀ[62] ਹੈ । ਜੇ ਐਸੇ ਕਿਰਦਾਰ[63] ਕਰ ਪਾਕ ਹੋਇ ਤਿਨ ਕੇ ਬਿਹਸਤ[64] ਨਸੀਬ ਹਇ । ਸਾਹਿਬ ਤਿਸ ਕੀ ਲਜਿਆ ਰਾਖੈਗਾ" ॥

### ਸੋਰਠਾ

ਪੁਨ ਕਾਜੀ ਜੀ ਕੀਆ ਸਵਾਲ, ਜੋ ਹਕ ਪਰਾਇਆ ਛੀਨ ਖਾਹ ।
ਤਾਕਾ ਕਵਨ ਹਵਾਲ, ਦੇਹੁ ਬਿਆਨ ਨਾਨਕ ਵਲੀ ॥ ੪੩॥
ਤਬ ਬਾਬੇ ਜੀ ਸਲੋਕ ਬੋਲਿਆ -
ਹਕ ਪਰਾਇਆ ਨਾਨਕਾ, ਉਸ ਸੂਅਰ ਉਸ ਗਾਇ ।
ਗੁਰ ਪੀਰ ਹਾਮਾ ਜਾ ਭਰੇ, ਜੁ ਮੁਰਦਾਰ ਨ ਖਾਇ ।
ਗਲੀ ਭਿਸਤ ਨ ਜਾਈਐ, ਛੁਟੇ ਸਚ ਕਮਾਇ ।

ਮਾਰਨ ਪਾਹਿ ਹਰਾਮ ਮਹਿ, ਹੋਇ ਹਲਾਲੁ ਨ ਜਾਇ ।
ਨਾਨਕ ਗਲਾ ਕੂੜੀਆ, ਕੂੜੇ ਪਲੈ ਪਾਇ ।

(ਅਰਥਾਤ) ਹੇ ਕਾਜੀ ਜੀ ! ਹਕ ਪਰਾਇਆ ਮੁਸਲਮਾਨ ਕੋ ਸੂਰ, ਹਿੰਦੂ ਕੋ ਗਾਇ ਹੈ, ਮੁਰਸਦ ਹਾਮੀ ਹਲਾਲ ਕਾ ਹੈ । ਜੋਰ ਸੋਂ ਮਾਰ ਖਾਨਾ ਹਰਾਮ ਹੈ ਖੁਸੀ ਸੇ ਹਲਾਲ ਹੈ । ਹੋਰ ਬਾਤ ਸਭ ਕੂੜ ਹੈ । ਕੂੜ ਸੇ ਕੂੜ ਹੀ ਪਲੈ ਪੜਤਾ ਹੈ ।

### ਦੋਹਰਾ

ਹੇ ਨਾਨਕ ਵਲੀ । ਨਿਮਾਜ ਪੰਜ, ਕਿਉਂ ਕਰਿ ਪੜ ਕਬੂਲ[65] ।
ਦੀਜੈ ਸਚ ਬਿਆਨ ਇਹੁ ਮੌਲਾ ਕੇ ਮਕਬੂਲ[66] ॥ ੪੪॥

ਤਬ ਬਾਬਾ ਜੀ ਸਲੋਕ ਕਹਾ –
ਪੰਜ ਨਿਮਾਜਾ ਵਖਤ ਪੰਜ, ਪੰਜਾ ਪੰਜੇ ਨਾਉ[67] ।
ਪਹਲੇ ਸਚ ਹਲਾਲ ਦੁਇ, ਤੀਜੇ ਖੈਰ ਖੁਦਾਇ ।
ਚੌਥੀ ਨੀਅਤ ਰਾਸ ਕਰ, ਪੰਜਵੀ ਸਿਫਤ ਸਨਾਇ ।
ਕਰਨੀ ਕਲਮਾ ਆਖ ਕੇ, ਤਾ ਮੁਸਲਮਾਨ ਸਦਾਇ ।
ਨਾਨਕ ਜੇਤੇ ਕੂੜਆਰ, ਕੂੜੇ ਪਲੈ ਪਾਇ ॥ ੧॥

(ਅਰਥਾਤ) 'ਹੇ ਕਾਜੀ ਜੀ ! ਇਹੁ ਪੰਜ ਨਿਮਾਜ ਕੋਈ ਕਰ ਜਾਨਤਾ ਹੈ । ਤਿਸ ਕੋ ਬਹਿਸਤ ਨਸੀਬ ਹੈ । ਪਾਕ ਬੰਦਾ ਹੈ।'

### ਦੋਹਰਾ

ਜਬ ਇਹ ਸਲੋਕ ਸਤਿਗੁਰ ਕਹਾ, ਕਾਜੀ ਸੁਨ ਮਗਨਾਨ ॥
ਸਭੀ ਲੋਗ ਕਦਮੀ ਪੜੇ , ਪੁਨਿ ਹੋਇ ਰਹੇ ਹੈਰਾਨਿ ॥ ੪੫॥

### ਚੌਪਈ

ਸਭ ਮਿਲ ਖਾਨ ਸੋਂ ਮਸਲਤ[68] ਕਰੀ । "ਨਾਨਕ ਕੋ ਰਾਖੋ ਇਹ ਘਰੀ ।
ਹਮ ਸਭ ਇਨ ਕੀ ਸੇਵਾ ਕਰੇਂ । ਜੋ ਕਹੈ ਸੋਈ ਆਗਿਆ ਅਨੁਸਰੇ" ॥ ੪੬॥
ਤਬ ਦੌਲਤ ਖਾਨ ਬਹੁ ਬਿਨਤੀ ਕੀਨਾ । "ਰਹੀਐ ਸਾਹਿਬ ਸੰਤ ਪਰਬੀਨਾ ।
ਜੋ ਫਰਮਾਵੋ ਸੋਈ ਕਰੇਂ । ਦੀਨ ਦੁਨੀ ਕਾ ਕਾਜ ਸਭ ਸਰੇਂ" ॥ ੪੭॥
ਬੋਲੇ ਸਤਗੁਰ ਬਚਨ ਬਿਲਾਸ । "ਅਬ ਹਮਰੇ ਹੈ ਚਿਤ ਉਦਾਸ ॥
ਕਛੁ ਚਿੰਤਾ ਮਨ ਮੋ ਮਤ ਕਰੋ । ਯਾਦ ਰਬ ਕੀ ਮਨ ਮੋ ਧਰੋ" ॥ ੪੮॥
ਤਬ ਦੌਲਤ ਖਾਨ ਕਦਮਨ ਪਰ ਪੜੇ । ਪ੍ਰੇ ਹੇਤ[69] ਬਾਬਾ ਰਹੇ ਖੜੇ ।
ਤੁਮ ਮਿਹਰ ਕਰੋ ਤਬ ਰਬ ਹੋਇ ਯਾਦ । ਨਹੀਂ ਜਨਮ ਜਾਇ ਬਿਰਥਾ ਸਭ ਬਾਦਿ" ॥ ੪੯॥
ਦੇਖਾ ਦਿਆਲ ਖਾਨ ਰੰਗੁ ਲਾਗਾ । ਉਪਜਿਓ ਵੈਰਾਗ ਪ੍ਰੇਮ ਰਸ ਪਾਗਾ[70] ।
ਕਰੀ ਮਿਹਰ ਮੁਖ ਸਬਦ ਬਖਾਨਾ । ਦੌਲਤ ਖਾਨ ਸੁਨਤ ਮਨੁ ਮਾਨਾ[71] ॥ ੫੦॥

**ਸਬਦ ਸ੍ਰੀ ਮੁਖ ਵਾਕ ਸਿਰੀ ਰਾਗੁ ਮ: ੧**

ਅਮਲ ਕਰ ਧਰਤੀ ਬੀਜ ਸਬਦੋ ਕਰੇ ਸਚ ਕੀ ਆਬ ਨਿਤ ਦੇਹ ਪਾਣੀ ।
ਹੋਇ ਕਿਰਸਾਨ ਈਮਾਨ ਜਮਾਇ ਲੇ, ਭਿਸਤ ਦੋਜਕ ਮੂੜੇ ਏਵ ਜਾਣੀ ॥ ੧॥
ਮਤ ਜਾਨ ਸਹ ਗਲੀ ਪਾਇਆ । ਮਾਲ ਕੇ ਮਾਣੇ ਰੂਪ ਕੀ ਸੋਭਾ ਇਤ ਬਿਧੀ ਜਨਮ ਗਵਾਇਆ[72] ॥ ੧॥ ਰਹਾਉ ॥

ਪਰਮਾਰਥੁ 'ਹੇ ਖਾਨ ਜੀ ! ਅਮਲ ਰੂਪੀ ਧਰਤੀ ਮੇਂ ਰੂਪ ਕੀ ਸੋਭਾ ਇਤ ਬਿਧੀ ਬੀਜ ਬੋਏ ਅਰ ਸਚ ਜਾਨਨਾ ਇਹੁ ਪਾਨੀ ਦੇਵੇ । ਐਸੀ ਕਿਰਸਾਨੀ ਕਰੇ, ਤਿਸ ਕੇ ਖੇਤ ਮੇਂ ਈਮਾਨ ਪੈਦਾ ਹੋਇ, ਅਵਰ ਬਾਤਾ ਮੇਂ ਪਾਇਆ ਨਹੀਂ ਜਾਤਾ । ਮਾਲ ਕੇ ਮਦ ਮੇਂ ਅਰ ਰੂਪ ਕੀ ਸੋਭਾ ਮੇਂ ਜਨਮੁ ਬਿਰਥਾ ਜਾਤਾ ਹੈ ।'

**ਪਉੜੀ ਦੂਜੀ ਕਹੀ**

ਐਬਤਨ ਚਿਕੜੋ, ਇਹ ਮਨ ਮੀਡਕੋ, ਕਮਲ ਕੀ ਸਾਰ ਨਹੀਂ ਮੂਲ ਪਾਈ ।
ਭਵਰ ਉਸਤਾਦ ਨਿਤ ਭਾਖਿਆ ਬੋਲੇ, ਕਿਉਂ ਬੂਝੈ ਜਾਨਹਿ ਬੁਝਾਈ ॥ ੨॥

ਅਰਥਾਤ ਹੇ ਖਾਨ ਜੀ ! ਐਬ ਜੋ ਤਨ ਮੇਂ ਚਿਹਲਾ ਹੈ, ਮਨ ਮੀਡਕ ਐਬੋ ਕੇ ਚਿਹਲੇ ਮੇਂ ਫਾਸਾ ਹੈ । ਕਮਲ ਜੁ ਹੈ ਨਾਮ ਰਬ ਕਾ, ਤਿਸ ਕੀ ਖਬਰ ਮਨ ਮੀਡਕ ਕੋ ਨਹੀਂ । 'ਅਰੁ ਭਵਰ ਜੋ ਪੀਰ ਮੁਰਸਦ ਹੈ, ਉਪਦੇਸ ਕਰਤਾ ਹੈ, ਮਨ ਮੀਡਕ ਬੂਝਤਾ ਨਾਹੀਂ ।' ਤਬ ਖਾਨ ਕਹਿਆ, "ਹੇ ਨਾਨਕ ਜੀ ! ਇਹੁ ਮਨੁ ਕੈਸੇ ਬੂਝੇ ?"

**ਤੀਜੀ ਪਉੜੀ ਕਹੀ**

ਆਖਣ ਸੁਨਨਾ ਪਉਣ ਕੀ ਬਾਣੀ, ਇਹ ਮਨ ਰਤਾ ਮਾਇਆ ।
ਖਸਮ ਕੀ ਨਜਰਿ ਦਿਲ ਮਾਹਿ ਪਸੰਦੇ, ਜਿਨੀ ਕਰ ਇਕ ਧਿਆਇਆ ॥ ੩॥

ਅਰਥਾਤ 'ਹੇ ਖਾਨ ਜੀ ! ਆਖਨਾ ਅਰੁ ਸੁਨਨਾ ਪੌਨ ਹੈ, ਮਨ ਤੋ ਮਾਇਆ ਲਗਾ ਹੈ ! ਜਬ ਰਬ ਕੀ ਮਿਹਰ ਹੋਇ ਤਬ ਮੁਹਬਤ ਖੁਦਾਇ ਕੀ ਪੈਦਾ ਹੋਇ ।' ਫੇਰ ਬਚਨ ਹੂਆ,

**ਚੌਥੀ ਪਉੜੀ ਕਹੀ**

ਤੀਹ ਕਰ ਰਾਖੇ ਪੰਜ ਕਰ ਸਾਥੀ, ਨਾਉ ਸੈਤਾਨ[73] ਮਤ ਕਟਿ ਜਾਈ ।
ਨਾਨਕ ਆਖੇ ਰਾਹ ਪੈ ਚਲਨਾ, ਮਾਲ ਧਨ[74] ਕਿਤ ਕੂ ਸੰਜਿਆਈ ॥ ੪॥

ਅਰਥਾਤ 'ਹੇ ਖਾਨ ਜੀ ! ਤੀਸ ਰੋਜਾ ਅਰ ਪੰਜ ਵਖਤ ਕੀ ਨਿਮਾਜ, ਏਹ ਸਾਥੀ ਹੈ- ਇਨ ਸੇ ਸੈਤਾਨ ਕਾ ਬਿਰੋਧ ਹੈ । ਖਬਰਦਾਰੀ ਕਰਨਾ ਮਤ ਸੈਤਾਨ[75] ਕੀ, ਇਬਾਦਤ[76] ਕੀ ਨਾਉ ਕੋ ਕਾਟ ਕਰ ਬਹਾਇ ਦੇਵੈ ਨਾਹੀਂ । ਹੇ ਖਾਨ ਜੀ ! ਤਾ ਤੇ ਤੂੰ ਮਾਲ ਧਨ ਕੋ ਮੁਹਬਤ ਬਢਾਉ । ਦੋਜਖ ਬਹਿਸਤ ਦੁਖ ਸੁਖ ਸੇ ਖਲਾਸ ਹੋਵੈਗਾ । ਐਨ ਖੁਸੀ ਦੀਦਾਰ ਮੌਲਾ ਕਾ ਨਸੀਬ ਹੋਗਾ ।'

**ਸੋਰਠਾ**

ਸਬਦ ਸੁਨਾ ਜਬ ਖਾਨ, ਸੋਇਆ ਮਨ ਜਾਗਾ ਤਬੀ[77] ।

ਹੋਇ ਰਹਾ ਹੈਰਾਨ, ਭਈ ਮੁਹਬਤ ਰੱਬ ਕੀ ॥ ੫੧॥

**ਸੋਰਠਾ**

ਮਨ ਮੇ ਉਪਜਿਓ ਗਿਆਨ, ਸ੍ਰੀ ਬਾਬਾ ਕੇ ਬੈਨ ਸੁਨ ।
ਭਇਆ ਤਬੀ ਕਲਿਆਣ, ਜਬ ਪ੍ਰਭੁ ਕਾ ਦਰਸਨ ਭਇਆ ॥ ੫੨॥

**ਦੋਹਰਾ**

ਇਹ ਪਰਮ ਚਲਿਤ੍ਰ ਕੇ, ਸੁਨੇ ਸਿਖ ਮਨ ਭਾਇ ।
ਗੁਰ ਨਿਸਚਾ ਮਨ ਮੋ ਬਢੈ, ਸਤਿਗੁਰੂ ਹੋਇ ਸਹਾਇ ॥ ੫੩॥

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੧੬ ॥

---

**ਟਿੱਪਣੀਆਂ ਅਤੇ ਹਵਾਲੇ**

1. ਸਤਿ (ਸਚ), ਚਿਤ, ਆਨੰਦ ਰੂਪੀ ਮੇਘ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗਿਆਨ ਰੂਪੀ ਰੌਸ਼ਨੀ ।
2. ਗਿਆਨ ਜੋਤੀ ਦਾ ਪ੍ਰਕਾਸ਼ ਦਿਨ-ਬ-ਦਿਨ ਵਧ ਰਿਹਾ ਸੀ ।
3. ਵਾਮਨ (ਮਨੋਹਰ) ਚੰਦਨ, ਚਿੱਟਾ ਚੰਦਨ, ਜੋ ਸੁਗੰਧ ਵਾਲੀ ਅਰਥਾਤ ਖ਼ੁਸ਼ਬੂਦਾਰ ਹੁੰਦਾ ਹੈ ਜਿਸ ਦਾ ਮੂਲ 'ਵਾਮ' ਹੈ । ਸੰਪ੍ਰਦਾਈ ਗਿਆਨੀ ਅਰਥ ਕਰਦੇ ਹਨ ਕਿ ਇਸ ਚੰਦਨ ਦਾ ਬੂਟਾ ਬਵੰਜਾ ਉਂਗਲੀਆਂ ਉੱਚਾ ਹੁੰਦਾ ਹੈ । ਕਈ ਆਖਦੇ ਹਨ ਕਿ ਬਿਰਛ ਦਾ ਕੱਦ ਬਾਉਨਾ ਹੁੰਦਾ ਹੈ ਪਰ ਇਹ ਸਹੀ ਨਹੀਂ ਹੈ ।
4. ਇਸ ਚੰਦਨ ਰੁੱਖ ਦੀ ਸੁਗੰਧੀ ਫੈਲ ਰਹੀ ਸੀ । ਪ੍ਰਸਿੱਧ ਹੈ ਕਿ ਚੰਦਨ ਦੇ ਕੋਲ ਖਲੋਤੇ ਹੋਰ ਰੁੱਖ ਵੀ ਸੁਗੰਧੀ ਦੇ ਸ੍ਰੋਤ ਬਣ ਨਿਬੜਦੇ ਹਨ ।
5. ਸੁਧਾ (ਸੁਧਾ) ਸੰਗਿਆਮ੍ਰਿਤ । ਇਥੇ ਅਰਥ ਅਮ੍ਰਿਤ ਵੇਲੇ ਤੋਂ ਹੈ ਅਰਥਾਤ ਉਹ ਸਮਾਂ ਜਦੋਂ ਪਹਿਰ ਰਾਤ ਰਹਿੰਦੀ ਹੋਵੇ ਈਸ਼ਵਰ ਦੇ ਭਗਤ ਸ਼ੌਚ ਇਸਨਾਨ ਕਰਨ ਉਪਰੰਤ ਈਸ਼ਵਰ ਦੀ ਅਰਾਧਨਾ/ਅਰਚਨਾ/ਪੂਜਾ ਲਈ ਤਤਪਰ ਹੋ ਜਾਂਦੇ ਹਨ ।
6. ਟਹਿਲੂਆ, ਸੇਵਕ, ਸਖਾ, ਸੇਵਾਦਾਰ, ਸਾਥੀ, ਅਰਦਲੀ ।
7. ਉਨ੍ਹਾਂ ਦੇ ਬਸਤਰ ਲਈ ਨਾਲ/ਸਾਥ ਰਹਿੰਦਾ ਸੀ ।
8. ਸੇਵਾਦਾਰ ਇਹ ਦਸ਼ਾ ਦੇਖ ਕੇ ਚਕ੍ਰਿਤ ਰਹਿ ਗਿਆ ।
9. ਇਸੇ ਪ੍ਰਕਾਰ ਉਸ ਨੇ ਰਾਤ ਦਾ ਰਹਿੰਦਾ ਪਹਿਰ ਬਤੀਤ ਕੀਤਾ ।
10. ਸਵੇਰ ਹੋਈ, ਦਿਨ ਚੜ੍ਹਿਆ, ਪ੍ਰਭਾਤ ਹੋਈ, ਉਸ਼ਾ ਆਈ ।
11. ਬਾਹਿਰ ਆਏ, ਨਦੀ (ਵੇਈਂ) ਵਿਚੋਂ ਨਿਕਲੇ ।
12. ਇਹ ਹਾਲ ਸੁਣਦਿਆਂ ਹੀ ਚਿੰਤਾ ਵਿਚ ਡੁੱਬ ਗਏ ।
13. ਫੇਰ, ਦੁਬਾਰਾ, ਮੁੜ ਕੇ, ਪਰਤ ਕੇ ।
14. ਬਹੁਤ ਸਾਰੇ ਕਈ ਗੋਤਾ ਖੋਰ (ਮਾਹੀਗੀਰ) ਸੱਦੇ ਜਿਨ੍ਹਾਂ ਨੇ ਆਪਣੇ ਆਪਣੇ ਜਾਲ ਸੁੱਟੇ ।
15. ਸ-ਕੁੰਡ, ਰਖਿਆ ਕਰਨਾ ਸੰਭਾਲਨਾ, ਜੋ ਜਲ ਦੀ ਰਖਿਆ ਕਰੇ-ਟੋਆ, ਗਾਈ, ਹੌਜ, ਚੁਬਚਾ । ਇਥੇ ਅਰਥ ਹੈ ਕਿ ਉਨ੍ਹਾਂ ਗੋਤਾ ਖ਼ੋਰਾਂ ਨੇ ਨਦੀ (ਵੇਈਂ) ਦੀ ਨੁਕਰ ਨੁਕਰ ਚੱਪਾ ਚੱਪਾ ਵੇਖਿਆ ਅਰਥਾਤ ਸਾਰੀ ਨਦੀ ਦੀ ਚੰਗੀ ਛਾਣਬੀਣ ਕੀਤੀ ।

16. ਪਰੰਤੂ ਗੁਰੂ ਬਾਬੇ ਦੀ ਕੋਈ ਥਹੁ ਨਾ ਮਿਲੀ ।
17. ਇਹ ਸਾਰੀ ਵਿਅਥਾ ਉਨ੍ਹਾਂ ਗੋਤਾ ਖ਼ੋਰਾਂ/ਸੇਵਕਾਂ ਨੇ ਖ਼ਾਨ ਸਾਹਿਬ, ਸੁਲਤਾਨਪੁਰ ਲੋਧੀ ਦੇ ਹਾਕਮ ਨੂੰ ਜਾ ਦੱਸੀ ।
18. ਅਚਾਨਕ ਚਿੰਤਾ ਆ ਪਈ , ਉਹ ਮੁਸੀਬਤ ਆ ਪਈ ਜਿਸ ਬਾਰੇ ਪਹਿਲਾਂ ਸੋਚਿਆ ਵੀ ਨਹੀਂ ਸੀ।
19. ਜਿਵੇਂ ਦੂਜ ਦਾ ਚੰਦਰਮਾ ਹੁੰਦਾ ਹੈ। ਦੂਜ ਦੇ ਚੰਦਰਮਾ ਨੂੰ ਬਾਲ ਰੂਪ ਸ਼ਸਿ ਵੀ ਕਹਿ ਦਿੱਤਾ ਜਾਂਦਾ ਹੈ ।
20. ਇਨ੍ਹਾਂ ਨੂੰ ਕੋਈ ਪ੍ਰੇਤ ਆਤਮਾ (ਜਿੰਨ ਜਾਂ ਭੂਤ) ਚੰਬੜ ਗਿਆ ਹੈ ।
21. ਮੁਨੀ (ਝਾੜਾ ਕਰਨ ਵਾਲਾ ਮੰਤਰ ਪੜ੍ਹਨ ਵਾਲਾ) ਬੁਲਾਇਆ ਜਾਵੇ ਜਿਸ ਦੇ ਮੰਤਰ ਨਾਲ ਉਹ ਪ੍ਰੇਤ ਆਤਮਾ ਇਸ ਦਾ/ਗੁਰੂ ਬਾਬੇ ਦਾ ਸਾਥ ਛੱਡ ਦੇਵੇ ਅਤੇ ਇਹ ਰੋਗ ਮੁਕਤ/ਕਸ਼ਟ ਰਹਿਤ ਹੋ ਜਾਵੇ ।
22. ਆਦਿ ਗ੍ਰੰਥ,ਪੰਨਾ 991 (ਮਾਰੂ ,ਮ:੧)
23. ਫਿਰ ਗੁਰੂ ਨਾਨਕ ਦੇਵ ਜੀ ਚੁੱਪ ਕਰ ਗਏ ਅਤੇ ਸਾਰੇ ਲੋਕ ਹੈਰਾਨ ਸਨ ।
24. ਦਰਅਸਲ (ਕਈ ਵਾਰੀ) ਅਕਲ ਮਨੁੱਖ ਦਾ ਸਾਥ ਨਹੀਂ ਦਿੰਦੀ, ਹੁੰਦਾ ਉਹੀ ਹੈ ਜੋ ਹਰਿ ਕਰਦਾ ਹੈ ।
25. ਖ਼ਾਨ ਨੂੰ ਇਸ ਗੱਲ ਵਿਚ ਹੀ ਬਹੁਤ ਖ਼ੁਸ਼ੀ ਹੋਈ ਕਿ ਗੁਰੂ ਬਾਬਾ ਸਹੀ ਸਲਾਮਤ ਨਦੀ (ਵੇਈਂ) ਵਿਚੋਂ ਬਾਹਰ ਨਿਕਲ ਆਏ ਹਨ ।
26. ਖ਼ਾਨ ਨੇ ਆਪਣਾ ਸੰਦੇਸ਼-ਵਾਹਕ ਭੇਜ ਦਿੱਤਾ ।
27. ਉਸ ਨੇ ਖ਼ਾਨ ਦਾ ਸੁਨੇਹਾ ਪਹੁੰਚਾ ਦਿਤਾ ਕਿ ਗੁਰੂ ਬਾਬਾ ਜੀ ਤੁਹਾਨੂੰ ਖਾਨ ਸਾਹਿਬ ਨੇ ਬੁਲਾਇਆ ਹੈ ।
28. ਖ਼ਾਨ ਨੇ ਗੁਰੂ ਬਾਬੇ ਨੂੰ ਆਉਂਦਿਆ ਵੇਖ ਕੇ (ਤਾਜ਼ੀਮ) ਆਦਰ ਸਤਿਕਾਰ ਕੀਤਾ ।
29. ਖ਼ਾਨ ਨੇ ਉਨ੍ਹਾਂ ਦੇ ਕੋਲ ਇਸਲਾਮੀ ਵਿਦਵਾਨ (ਫ਼ਕਰ ਅਜ਼ੀਮ) ਬਿਠਾਇਆ ਤਾਂ ਜੋ ਉਹ ਉਨ੍ਹਾਂ ਨਾਲ ਗੱਲ ਬਾਤ ਕਰ ਸਕੇ ।
30. ਇਸਲਾਮੀ ਵਿਦਵਾਨ ਨੇ ਆਖਿਆ ਕਿ ਨਾਨਕ ਜੋ ਕੁਝ ਕਹਿੰਦਾ ਹੈ ਉਹ ਸ਼ਰਾ ਦੇ ਵਿਰੁਧ ਹੈ ਅਤੇ ਮੈਂ ਇਸਨੂੰ ਸੁਣ ਨਹੀਂ ਸਕਦਾ/ਬਰਦਾਸ਼ਤ ਨਹੀਂ ਕਰ ਸਕਦਾ।
31. ਖ਼ਾਨ ਨੇ ਉਸ ਨੂੰ ਸਮਝਾਉਂਦਿਆਂ ਕਿਹਾ ਕਿ ਤੁਸੀਂ ਜ਼ਰੂਰ ਸੁਆਲ ਪੁੱਛੋ । ਇਹ ਕਾਮਲ ਫ਼ਕੀਰ ਅਵੱਸ਼ ਉੱਤਰ ਦੇਵੇਗਾ ।
32. ਖ਼ਾਨ ਨੇ ਕਿਹਾ ਤੁਸੀਂ ਮੇਰੇ ਸਾਮ੍ਹਣੇ (ਰੂਬਰੂ) ਪੁੱਛੋ । ਇਨ੍ਹਾਂ ਨਾਲ ਕੋਈ ਹੋਰ (ਦਿਗਰ) ਗੱਲਬਾਤ ਕਰਨੀ ਉਚਿਤ ਨਹੀਂ ਅਰਥਾਤ ਅਨੁਚਿਤ (ਅਜ਼ਾਬ) ਹੈ ।
33. ਜੇ ਮੇਰੀ ਤਸਲੀ (ਨਿਸ਼ਾ) ਨਹੀਂ ਕਰ ਸਕਦੇ ਤਾਂ ਖਿਮਾ ਮੰਗੋ (ਤੋਬਾ ਕਰੋ)
34. ਅਨੁਕੂਲ, ਅਨੁਸਾਰ, ਜਾਇਜ਼, ਸ਼ਰਾ ਦੀ ਅਨੁਸਾਰੀ ਇਸਲਾਮ ਅਨੁਸਾਰ ।
35. ਪਵਿਤਰ ਕੁਰਾਨ, ਇਸਲਾਮੀ ਧਰਮ ਪੁਸਤਕ ।
36. ਆਦਿ ਗ੍ਰੰਥ ਪੰਨਾ 141 (ਮਾਝ ਮ: ੧)
37. ਤ੍ਰਿਕਾਲਾਂ ਦੀ ਨਿਮਾਜ਼ ਦਾ ਸਮਾਂ ਹੋ ਗਿਆ ।
38. ਨੁੱਕਰ, ਇਕ ਪਾਸੇ, ਵੱਖਰੇ ।
39. ਇਸਲਾਮ ਦੇ ਪੈਰੋਕਾਰ ਨਿਮਾਜ਼ ਪੜ੍ਹਨ ਲੱਗੇ ।
40. ਸਾਰੇ ਨਿਮਾਜ਼ੀ ਨਿਮਾਜ਼ ਅਦਾ ਕਰਨ ਉਪਰੰਤ (ਫ਼ਾਰਿਗ ਹੋ ਕੇ) ਬੈਠ ਗਏ ।
41. "ਗੁਰੂ ਨਾਨਕ ਦੇਵ ਜੀ ਨਿਮਾਜ਼ ਤੇ ਹਸਦੇ ਹਨ। " ਉਨ੍ਹਾਂ ਲੋਕਾਂ ਨੇ ਆਖਿਆ।
42. ਨਿਮਾਜ਼ ਤੇ ਹੱਸਣਾ ਕੁਫ਼ਰ ਹੈ । ਅਜਿਹੀ ਗੱਲ ਤਾਂ ਸੁਣਨੀ ਵੀ ਪਾਪ ਹੈ ।

43. ਨਿਮਾਜ਼ ਤਾਂ ਤੁਸਾਂ ਪੜ੍ਹੀ ਹੈ ਪਰ ਉਹ ਕਬੂਲ ਨਹੀਂ ਹੋਈ/ ਪ੍ਰਵਾਨ ਨਹੀਂ ਚੜ੍ਹੀ।
44. ਗੁਨਾਹ, ਗ਼ਲਤੀ, ਭੁੱਲ, ਕਸੂਰ ਅਰਥਾਤ ਸਾਡੇ ਕੋਲੋਂ ਵੀ ਭੁੱਲ ਹੋ ਗਈ ਹੈ?
45. ਕਾਜ਼ੀ ਦੇ ਘਰ ਘੋੜੀ ਸੂਈ ਹੋਈ ਹੈ।
46. ਉਸ ਦੀ ਬੱਚੀ, ਵਛੇਰੀ, ਵਿਹੜੇ ਵਿਚ ਦੌੜਦੀ ਫਿਰਦੀ ਹੈ, ਕਿਉਂਕਿ ਵਿਹੜੇ ਵਿਚ ਖੂਹ ਹੈ। ਕਾਜ਼ੀ ਨੂੰ ਡਰ ਹੈ ਕਿ ਵਛੇਰੀ ਖੂਹ ਵਿਚ ਨਾ ਡਿੱਗ ਕੇ ਮਰ ਜਾਵੇ।
47. ਉਸ ਨੇ ਕੇਵਲ ਵਿਖਾਵੇ ਦੀ ਨਿਮਾਜ਼ ਪੜ੍ਹੀ ਹੈ ਅਤੇ ਵਿਖਾਵੇ ਦਾ ਧਰਮ ਨਾਲ ਕੋਈ ਸਰੋਕਾਰ ਨਹੀਂ ਇਸੇ ਲਈ ਇਹੀ ਉਸ ਦੀ ਗ਼ਲਤੀ (ਅਜ਼ਾਬ) ਜਾਂ ਭੁੱਲ ਸੀ।
48. ਇਹੀ ਗੱਲ ਸੁਣ ਕੇ ਕਾਜ਼ੀ ਹੈਰਾਨ ਰਹਿ ਗਿਆ ਅਤੇ ਸੋਚਣ ਲੱਗਾ ਕਿ ਗੱਲ ਤਾਂ ਸੱਚੀ ਹੈ ਜੋ ਗੁਰੂ ਬਾਬੇ ਨੇ ਆਖੀ ਹੈ।
49. ਖਾਨ ਨੇ ਕਿਹਾ, "ਚਲੋ ਇਹ ਤਾਂ ਹਾਜ਼ਰ ਨਹੀਂ ਸਨ ਪਰ ਮੈਂ ਤਾਂ ਹਾਜ਼ਰ ਸਾਂ, ਤੁਸੀਂ ਮੇਰੇ ਨਾਲ ਹੀ ਨਿਮਾਜ਼ ਪੜ੍ਹ ਲੈਂਦੇ। ਤੁਸੀਂ ਹੀ ਦੱਸੋ ਮੇਰਾ ਈਮਾਨ/ਵਿਸ਼ਵਾਸ਼/ਨਿਸਚਾ/ਧਿਆਨ ਕਿੱਥੇ ਸੀ?"
50. ਗੁਰੂ ਜੀ ਨੇ ਉੱਤਰ ਦਿੱਤਾ, "ਤੁਸੀਂ ਵੀ ਨਿਮਾਜ਼ ਵਿੱਚੋਂ ਗ਼ੈਰ ਹਾਜ਼ਰ ਸਾਓ। ਤੁਸੀਂ ਤਾਂ ਕੰਧਾਰ ਦੇ ਬਾਜ਼ਾਰਾਂ ਵਿੱਚ ਫਿਰਦੇ ਸਾਓ ਅਤੇ ਅਸ਼ਵ (ਘੋੜੇ) ਖ਼ਰੀਦਣ ਦੇ ਚੱਕਰ ਵਿੱਚ ਸਾਓ।"
51. ਇਸ ਲਈ ਤੁਹਾਡੀ ਨਿਮਾਜ਼ ਵੀ ਕਬੂਲ ਨਹੀਂ ਹੋਈ ਅਰਥਾਤ ਪ੍ਰਵਾਨ ਨਹੀਂ ਚੜ੍ਹੀ। ਗੁਰੂ ਸਾਹਿਬ ਦਾ ਦ੍ਰਿੜ ਵਿਸ਼ਵਾਸ਼ ਹੈ ਕਿ ਫ਼ਜ਼ੂਲ (ਵਾਧੂ) ਰੁਝੇਵਿਆਂ ਦੇ ਹੁੰਦਿਆਂ ਈਸ਼ਵਰ ਦੇ ਦਰਬਾਰ ਵਿਚ ਹਾਜ਼ਰੀ ਸੰਭਵ ਨਹੀਂ।
52. ਇਹ ਸਭ ਕੁਝ ਸੁਣ ਕੇ ਖ਼ਾਨ ਤੁਰਤ ਗੁਰੂ ਸਾਹਿਬ ਦੇ ਪੈਰੀਂ ਪੈ ਗਿਆ।
53. ਉਸਨੇ ਬਿਨੈ ਕੀਤੀ, "ਅਸੀਂ ਦੁਨੀਆਦਾਰ ਬੰਦੇ ਹਾਂ, ਤੁਸੀਂ ਖ਼ੁਦਾ ਦੇ ਪਹੁੰਚੇ ਹੋਏ ਫ਼ਕੀਰ ਹੋ ਕ੍ਰਿਪਾ ਕਰੋ ਅਤੇ ਸਾਡਾ ਵੀ ਕਲਿਆਣ ਕਰੋ।
54. ਜਿਨ੍ਹਾਂ ਨੂੰ ਈਸ਼ਵਰ ਦਾ ਡਰ-ਭੈ ਹੈ ਉਨ੍ਹਾਂ ਨੂੰ ਹੋਰ ਕਿਸੇ ਦਾ ਡਰ ਨਹੀਂ। ਉਨ੍ਹਾਂ ਨੇ ਹੋਰ ਸਾਰੇ ਡਰ ਤਿਆਗ (ਮੁਠ) ਦਿਤੇ ਹਨ ਅਤੇ ਹੁਣ ਨਿਰਭੈ ਹੋ ਕੇ ਆਪਣੇ ਕਾਰ ਵਿਹਾਰ ਕਰ ਰਹੇ ਹਨ ਅਰਥਾਤ ਜਗਤ ਵਿੱਚ ਵਿਚਰ ਰਹੇ ਹਨ।
55. ਆਦਿ ਗ੍ਰੰਥ ਪੰਨਾ 788 ਗੁਰੂ ਸਾਹਿਬ ਫਰਮਾਉਂਦੇ ਹਨ ਕਿ ਅੰਦਰਲੀ ਗੱਲ/ਰਾਜ਼ ਦੀ ਗੱਲ (ਪਟੰਤਰਾ) ਇਹੋ ਹੀ ਹੈ। ਇਸ ਦਾ ਪਤਾ ਈਸ਼ਵਰ ਦੀ ਦਰਗਾਹ ਵਿਚ ਹੀ ਲਗਦਾ ਹੈ ਅਰਥਾਤ ਇਹ ਰਾਜ਼ ਉਦੋਂ ਹੀ ਖੁਲ੍ਹਦਾ ਹੈ ਜਦੋਂ ਅਸੀਂ ਸਾਰੇ ਧੰਧੇ ਤਿਆਗ ਕੇ ਈਸ਼ਵਰੀ ਰਾਹ ਦੇ ਪਾਂਧੀ ਬਣ ਜਾਂਦੇ ਹਾਂ।
56. ਖ਼ਾਨ ਨੇ ਬਿਨੈ ਕੀਤੀ, "ਈਸ਼ਵਰ ਨੂੰ ਪਹੁੰਚੇ ਹੋਏ ਫ਼ਕੀਰ ਮੇਰਾ ਗੁਨਾਹ ਮੁਆਫ਼ ਕਰੋ। ਕ੍ਰਿਪਾ ਕਰਕੇ ਦੱਸੋ ਮੇਰਾ ਮਨ ਕਿਵੇਂ ਪਵਿੱਤਰ (ਪਾਕ) ਹੋਵੇਗਾ ਅਤੇ ਫਿਰ (ਜ਼ਹੀਰ) ਖੱਜਲ ਖ਼ੁਆਰ ਨਹੀਂ ਹੋਵੇਗਾ।
57. ਆਦਿ ਗ੍ਰੰਥ ਪੰਨਾ 140 (ਮਾਝ ਮ:੧)
58. ਗੁਰੂ, ਰਾਹਬਰ, ਪਥ ਪ੍ਰਦਰਸ਼ਕ ਇਥੇ ਭਾਵ ਰੂਹਾਨੀ ਆਗੂ ਤੋਂ ਹੈ ਜਿਵੇਂ ਪ੍ਰਸਿੱਧ ਹੈ, ਗੁਰੂ ਬਿਨਾਂ ਗਤਿ ਨਹੀਂ, ਸ਼ਾਹ ਬਿਨਾਂ ਪਤਿ ਨਹੀਂ।
59. ਇਸ ਤਰ੍ਹਾਂ ਹੀ ਪਵਿੱਤਰ ਵਾਕ, ਮੂਲ ਮੰਤਰ, "ਇਲ ਅਲਾ ਲਾਅਲਾ ਮੁਹੰਮਦ ਰਸੂਲ ਅਲਾ। "ਭਾਵਾਰਥ," ਈਸ਼ਵਰ ਇਕੋ ਹੈ, ਉਸ ਤੋਂ ਸਿਵਾਇ ਹੋਰ ਕੋਈ ਈਸ਼ਵਰ ਨਹੀਂ ਹਜ਼ਰਤ ਮੁਹੰਮਦ ਸਾਹਿਬ ਈਸ਼ਵਰ ਦੇ ਰਸੂਲ ਅਰਥਾਤ ਸੰਦੇਸ਼ ਵਾਹਕ (ਸੰਦੇਸ਼ ਦੇਣ ਵਾਲੇ) ਹਨ।
60. **ਮੰਨਣਾ**, ਸਵੀਕਾਰ ਕਰਨਾ, ਹੁਕਮ ਅਗੇ ਸਿਰ ਝੁਕਾ ਦੇਣਾ।
61. **ਭਾਣਾ**, ਹੁਕਮ, ਜਿਵੇਂ ਈਸ਼ਵਰੀ ਹੁਕਮ ਹੁੰਦਾ ਹੈ ਅਸੀਂ ਉਸ ਅੱਗੇ ਸਿਰ ਝੁਕਾ ਦਿੰਦੇ ਹਾਂ।
62. **ਤਸਬੀ**, ਮਾਲਾ ਜਾਂ ਸਿਮਰਣਾ, ਇਥੇ ਇਸਲਾਮੀ ਸੰਦਰਭ ਹੈ ਇਸ ਲਈ ਤਸਬੀ ਸ਼ਬਦ ਦਾ ਪ੍ਰਯੋਗ

ਹੋਇਆ ਹੈ ।

63. ਕਰਣੀ, ਕਰਮ, ਅਮਲ, ਆਚਰਣ, ਵਿਵਹਾਰ ।
64. ਬਹਿਸ਼ਤ, ਸੁਰਗ/ਸਵਰਗ, ਬੈਕੁੰਠ ।
65. ਆਦਿ ਗ੍ਰੰਥ ਪੰਨਾ 141 (ਮਾਝ ਮ:੧)
66. ਪੰਜ ਨਿਮਾਜ਼ਾਂ
67. ਮੌਲਾ (ਈਸ਼ਵਰ) ਦੇ ਪਹੁੰਚੇ ਹੋਏ (ਮਕਬੂਲ) ਫ਼ਕੀਰ ।
68. ਆਦਿ ਗ੍ਰੰਥ ਪੰਨਾ141 (ਮਾਝ ਮ: ੧)
69. ਮਸਲਤ, ਸਲਾਹ, ਮਸ਼ਵਰਾ, ਇੱਕ ਰਾਏ, ਸਾਂਝੀ ਰਾਏ, ਸਰਬ ਸਾਂਝੀ ਸੋਚ ਦਾ ਨਤੀਜਾ ।
70. ਪ੍ਰੈ (ਪ੍ਰਿਯਾ/ਪਿਆਰੇ) ਬਾਬਾ ਜੀ (ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਖਾਤਿਰ/ਸੇਵਾ ਹੇਤੁ (ਵਾਸਤੇ) ਖਲੋਤੇ ਰਹੇ ।
71. ਗੁਰੂ ਜੀ ਨੇ ਵੇਖਿਆ ਕਿ ਖ਼ਾਨ ਹੁਣ ਦੁਨਿਆਵੀ ਰੰਗ (ਕਸੁੰਭੜਾ ਰੰਗ) ਤੋਂ ਬਚ ਗਿਆ ਹੈ ਅਤੇ ਉਸ ਨੂੰ ਈਸ਼ਵਰੀ ਰੰਗ ਚੜ੍ਹ ਗਿਆ ਹੈ ।
72. ਆਦਿ ਗ੍ਰੰਥ ਪੰਨਾ 24
73. ਮਾਲ (ਧਨ, ਪਦਾਰਥ) ਦੀ ਪ੍ਰਾਪਤੀ ਲਈ ਕੀਤੇ ਗਏ ਪ੍ਰਯਤਨ ਅਤੇ ਰੂਪ (ਸੌਂਦਰਯ/ ਹੁਸਨ) ਦੀ ਸੋਭਾ ਮਾਨਵ ਨੂੰ ਈਸ਼ਵਰੀ ਮਾਰਗ ਤੋਂ ਹਟਾ ਕੇ ਮਾਇਆ ਵੱਲ ਲਗਾਈ ਰਖਦੀ ਹੈ ।ਨਤੀਜੇ ਵਜੋਂ ਉਸ ਦੀ ਬਰਬਾਦੀ ਅਤੇ ਤਬਾਹੀ ਨਿਸਚੇ ਹੀ ਹੋ ਜਾਂਦੀ ਹੈ ।
74. ਐਬਤਨ, ਐਬ, ਗੁਨਾਹ, ਔਗੁਣ, ਵਿਕਾਰ, ਮਾਇਕ ਪਦਾਰਥ ਪ੍ਰਾਪਤ ਕਰਨ ਦੀ ਲਾਲਸਾ ।
75. ਸ਼ੈਤਾਨ, ਬਾਈਬਲ ਅਤੇ ਕੁਰਾਨ ਵਿਚ ਇੱਕ ਫ਼ਰਿਸ਼ਤਾ ਦਸਿਆ ਗਿਆ ਹੈ ਉਹ ਆਦਮੀ ਨੂੰ ਬਦੀ ਵੱਲ ਪ੍ਰੇਰਿਤ ਕਰਦਾ ਹੈ ।ਇਸੇ ਨੇ ਆਦਮੀ ਨੂੰ ਧੋਖਾ ਦੇ ਕੇ ਵਿਵਰਜਤ ਫ਼ਲ ਖੁਆਇਆ ਸੀ ।ਪਵਿਤਰ ਕੁਰਾਨ ਅਨੁਸਾਰ ਸ਼ੈਤਾਨ ਕੇਵਲ ਅਗਨੀ ਤੱਤ ਤੋਂ ਬਣਿਆ ਹੈ ।ਜਦੋਂ ਖ਼ੁਦਾ ਨੇ ਆਦਮੀ ਨੂੰ ਮਿੱਟੀ ਤੋਂ ਰਚ ਕੇ ਫ਼ਰਿਸ਼ਤਿਆਂ ਨੂੰ ਹੁਕਮ ਦਿੱਤਾ ਕਿ ਸਾਰੇ ਆਦਮ ਅੱਗੇ ਸਿਜਦਾ ਕਰੋ ਤਾਂ ਉਸ ਨੇ ਇਸ ਆਦੇਸ਼ ਦੀ ਪਾਲਨਾ ਨਾ ਕੀਤੀ ।ਉਸ ਨੂੰ ਬਹਿਸ਼ਤ ਵਿਚੋਂ ਕੱਢ ਦਿੱਤਾ ਗਿਆ ।ਇਹ ਮਾਨਵ ਨੂੰ ਬਦੀ ਵੱਲ ਪ੍ਰੇਰਦਾ ਹੈ ।
76. ਇਬਾਦਤ, ਬੰਦਗੀ, ਅਰਚਾ, ਪੂਜਾ, ਇਥੇ ਇਸਲਾਮੀ ਰੀਤੀ ਅਨੁਸਾਰ ਕੀਤੀ ਗਈ ਭਗਤੀ ਤੋਂ ਮੁਰਾਦ ਹੈ ।
77. ਉਸ ਦਾ ਸੁੱਤਾ ਮਨ ਜਾਗ ਪਿਆ, ਉਸਨੂੰ ਸੋਝੀ ਆ ਗਈ ।ਉਸ ਦੀ ਨੀਂਦ ਖੁੱਲ੍ਹ ਗਈ ।ਉਹ ਗਿਆਨੀ ਹੋ ਗਿਆ ।

## ਸਾਖੀ ਬਾਬੇ ਜੀ ਕੀ ਪਹਿਲੀ ਉਦਾਸੀ ਕੀ

### ਦੋਹਰਾ

ਦੌਲਤ ਖਾਨ ਬਿਨਤੀ ਕਰੀ, ਲੇ ਜੈ ਰਾਮ ਕੋ ਨਾਲ ।
"ਬਸਤ੍ਰ ਪਹਿਰ ਈਹਾ ਰਹੋ, ਹਮ ਕੋ ਕਰੋ ਨਿਹਾਲ" ॥ ੧॥

### ਸੋਰਠਾ

ਲਿਆਇ ਬਸਤ੍ਰ ਜੈ ਰਾਮ, ਬਾਬੇ ਜੀ ਆਗੇ ਧਰਾ ।
ਕਹਾ ਪ੍ਰਭੂ, "ਨਹੀਂ ਕਾਮ, ਹਮਰੇ ਚਿੱਤ ਉਦਾਸ ਅਤ" ॥ ੨॥

### ਚੌਪਈ

ਦੌਲਤ ਖਾਨ ਤਬ ਬਿਨਤੀ ਕੀਨਾ "ਹੇ ਨਾਨਕ ਵਲੀ ! ਸਾਹਿਬ ਪਰਬੀਨਾ ।
ਵਡੇ ਭਾਗ ਮੈਂ ਕਦਮਨ ਦੇਖਾ। ਬੀਤੀ ਉਮਰ ਸੁਫਲ ਕਰ ਲੇਖਾ ॥ ੩॥
ਅੰਤ ਸਮੈਂ ਮੋਹਿ ਮਿਲੀ ਨਿਆਮਤ । ਚਲੋ ਸਾਹਿਬ ਮੇਰੀ ਹੈ ਸਾਮਤ[2] ।
ਰਹੀ ਥੋਰੀ ਬਹੁਤੀ ਹੈ ਬੀਤੀ । ਤੁਮ ਰਹਤੇ ਤਬ ਨਿਜਾਤ ਮਮ ਹੋਤੀ[3]।" ॥ ੪॥
ਹੋਇ ਖਾਨ ਬਿਆਕਲ ਕਦਮਨ ਪਰ ਪੜਾ । ਨਿਜ ਹਾਥ ਉਠਾਇ ਕੀਆ ਪ੍ਰਭ ਖੜਾ ।
ਦੇਖ ਪ੍ਰੇਮ ਭਏ ਸਤਿਗੁਰ ਦਿਆਲ । ਦੇ ਬਰ ਬਚਨ ਤਿਸ ਕੀਆ ਨਿਹਾਲ ॥ ੫॥
"ਨਿਭੀ ਖਾਨ ਯਹ ਖੇਪ ਤੁਮਾਰੀ । ਮੌਲਾ ਸੋਂ ਭਈ ਤੁਮਰੀ ਯਾਰੀ[4] ।
ਤੂੰ ਤੋ ਜਿੰਦ ਪੀਰ ਅਬ ਭਇਆ । ਮਰਨ ਜੀਵਨ ਕਾ ਦੂਖ ਮਿਟ ਗਇਆ ॥ ੬॥

### ਦੋਹਰਾ

ਕ੍ਰਿਪਾ ਦ੍ਰਿਸਟਿ ਭਈ ਖਾਨ ਪਰ ਤਾ ਕੋ ਕੀਆ ਸਨਾਥ[5] ।
ਤਾ ਸੋ ਬਿਦਿਆ ਹੋਇ ਕਰ, ਗ੍ਰਿਹ ਗਏ ਜੈ ਰਾਮ ਕੇ ਸਾਥ ॥ ੭॥

### ਚੌਪਈ

ਦੇਖ ਨਾਨਕੀ ਭਈ ਅਨੰਦ । ਤ੍ਰਿਪਤੇ ਚਕੋਰ ਨਿਰਖ ਜਿਉ ਚੰਦ[6] ।
ਦੇਖੇ ਨਾਨਕ ਜੀ ਬਹੁਤ ਉਦਾਸ । ਜੈਰਾਮ ਬਹੁਤ ਬਿਧ ਕਰੀ ਸੁਪਾਸ[7] ॥ ੮॥
ਤਬ ਕਹਾ ਦਿਆਲ,"ਮਮਚਿਤ ਉਦਾਸ । ਫਿਰ ਆਵੇਗਾ ਤੁਮਰੇ ਪਾਸ ।
ਕਛੁ ਚਿੰਤਾ ਮਨ ਮੋ ਨਹੀਂ ਕੀਜੈ । ਮਮ ਬਚਨ ਮਾਨ ਸੰਤੋਖ ਕਰੀਜੈ" ॥ ੯॥
ਮਰਦਾਨਾ ਢਾਡੀ ਲੀਆ ਸੰਗ । ਸੰਜੋਗ ਪੁਰਾਤਨ ਮਿਲਓ ਅਭੰਗ[8] ।
ਤਬ ਸਤਿਗੁਰ ਜੀ ਕੀਆ ਪਇਆਨਾ । ਆਗੇ ਪ੍ਰਭ ਪੀਛੇ ਮਰਦਾਨਾ ॥ ੧੦॥
ਚਲੇ ਚਲੇ ਜੰਗਲ ਮੋ ਗਏ । ਨਹੀਂ ਤਹਾ ਮਨੁਖ ਨ ਬਸਤੀ ਅਹੇ ।
ਦੇਖ ਮਰਦਾਨੇ ਕਉ ਭੈ ਲਾਗਾ । ਬਾਬੇ ਜੀ ਸੋ ਕਹੈ ਬਡ ਭਾਗਾ ॥ ੧੧॥
"ਹੇ ਮਹਾਰਾਜ ! ਤੂੰ ਸਿਧ ਵਡਜੋਗੀ । ਹਮ ਢਾਡੀ ਜਾਤ ਹੈਂ ਪੇਟ ਸੰਜੋਗੀ[9] ।
ਐਸੀ ਉਜਾੜ ਕਬਹੂ ਨਹੀਂ ਦੇਖਾ । ਈਹਾ ਨਹੀਂ ਜਲ ਅੰਨੁ ਨ ਆਦਮ ਭੇਖਾ ॥ ੧੨॥

## ਦੋਹਰਾ

ਮੰਗ ਖਾਤੇ ਥੇ ਜਿਜਮਾਨ ਘਰ, ਰਬ ਦੀਆ ਉਜਾੜ ਮੇ ਪਾਇ[10] ।
ਕੁਛ ਜੀਵਨ ਆਸਾ ਨਹੀਂ, ਮਰਨ ਭਇਆ ਹੈ ਆਇ" ॥ ੧੩॥

## ਤੋਮਰ ਛੰਦ

ਹਸ ਬਚਨ ਸਤਿਗੁਰੂ ਕੀਤ । "ਸੁਨਿ ਹੋ, ਮਰਦਾਨਾ ਮੀਤ ।
ਜਹਾ ਚਿਤ ਆਵੈ ਰਾਮ । ਬਸਤੀ ਵਹੀ ਸੁਖ ਗ੍ਰਾਮ ॥ ੧੪॥
ਜਹਾ ਭੁਲੀਏ ਕਰਤਾਰ । ਬਸਤੀ ਸਮਾਨ ਉਜਾੜ ।
ਸਮ ਘਾਮ[11] ਛਾਇਆ ਸੀਤ । ਇਹ ਸੰਤਨਾ ਕੀ ਰੀਤ[12] ॥ ੧੫॥
ਤੋ ਕੋ ਨ ਮਰਨੇ ਦੇਹ । ਪੁਨਿ ਰਾਖਹੇ ਹਮ ਕੇਹ ?
ਉਠਿ ਚਲੋ ਦਿਨ ਕਰ ਚੀਤ । ਸੁਖ ਹੋਇ ਦ੍ਰਿੜ ਪਰਤੀਤ" ॥ ੧੬॥
ਆਗੇ ਚਲੇ ਪ੍ਰਭੁ ਦਇਆਲ । ਚਾਲੇ ਮਰਦਾਨਾ ਨਾਲਿ ।
ਗਏ ਬਡੇ ਜੰਗਲ ਮਾਹਿ । ਮਾਨੁਖ ਨ ਦੀਸੇ ਤਾਹਿ ॥ ੧੭॥

## ਦੋਹਰਾ

ਮਰਦਾਨੇ ਕੋ ਪੂਛਾ ਪ੍ਰਭੂ, "ਤੁਹਿ ਲਾਗੀ ਭੂਖ ਪਿਆਸ ?"
"ਤੂੰ ਅੰਤਰਿਜਾਮੀ ਹੈ ਪ੍ਰਭੂ ! ਕਿਆ ਮੈਂ ਕਹੌਂ ਅਰਦਾਸ[13] ॥ ੧੮॥

## ਚੌਪਈ

ਮਰਦਾਨੇ ਕੋ ਬਾਬਾ ਜੀ ਕਹਾ ॥" ਨਿਕਟਿ ਈਹਾ ਬਸਤੀ ਹੈ ਰਹਾ ।
ਖਤ੍ਰੀ ਉਪਲ ਰਹੈ ਤਿਹ ਮਾਹਿ । ਚਲੇ ਚਲੇ ਊਹਾ ਤੁਮ ਜਾਹਿ ॥ ੧੯॥
ਸੇਵ ਟਹਲ ਤੁਮਰੀ ਬਹੁ ਕਰੈ । ਭੋਜਨ ਜਲ ਆਗੇ ਤੁਮ ਧਰੇ ।
ਬਸਤ੍ਰ ਧਨ ਆਗੇ ਤੁਮ ਰਾਖੇ। ਪ੍ਰੀਤ ਭਾਉ ਕਰਿ ਤੁਮ ਸੌਂ ਭਾਖੇ ॥ ੨੦॥
ਕੋਊ ਨਾਮ ਜਾਤ ਨਹੀਂ ਪੂਛੈ ਤੁਮਾਰੀ । ਸੇਵੈਂ ਜਿਉਂ ਸਾਧਨ ਅਧਿਕਾਰੀ ।"
ਅਤ ਛੁਧਵੰਤ[14] ਲੇ ਬਚਨ ਮਰਦਾਨਾ । ਉਸੀ ਗਾਉ ਕੋ ਕੀਆ ਪਿਆਨਾ[15] ॥ ੨੧॥
ਤਿਸ ਬਸਤੀ ਜਾਇ ਪ੍ਰਾਪਤ ਭਇਆ । ਭਾਉ ਭਗਤ ਲੋਕ ਬਹੁ ਕੀਆ[16] ।
ਸਭ ਰਸ ਖਾਨ ਪਾਨ ਲੇ ਆਏ । ਧਨ ਬਸਤ੍ਰ ਤਿਨ ਪੂਜ ਚੜ੍ਹਾਏ॥ ੨੨॥

## ਦੋਹਰਾ

ਮਰਦਾਨੇ ਭੋਜਨ ਖਾਇ ਕੇ, ਬਸਤ੍ਰ ਧਨ ਲੀਆ ਉਠਾਇ ।
ਚਲ ਆਇਆ ਬਾਬਾ ਜੀ ਜਹਾਂ, ਆਗੇ ਰਾਖਿਆ ਜਾਇ ॥ ੨੩॥

## ਤੋਮਰ ਛੰਦ

ਬੇਨਤੀ ਮਰਦਾਨਾ ਕਰੇ । ਧਨ ਬਸਤ੍ਰ ਆਗੇ ਧਰੇ ।
"ਪ੍ਰਭੂ ! ਲੀਜੀਏ ਜੋ ਚਾਹ । ਪਰਤਾਪ ਤੁਮਰੇ ਆਹ" ॥ ੨੪॥
ਸੁਨ ਹਸੇ ਪ੍ਰਭ ਸੁਖਧਾਮ[17] । "ਹਮਰੇ ਨਹੀਂ ਕੁਛ ਕਾਮ ।

ਤੂੰ ਕਿਆ ਲੇ ਆਇਆ ਮੀਤ ! ਤੁਹ ਗ੍ਰਸਿਓ ਲੋਭ ਅਨੀਤਿ ॥ ੨੫॥
ਇਹ ਬਸਤ੍ ਧਨ ਦੇਹੁ ਡਾਲ । ਉਠਿ ਚਲੋ ਹਮਰੇ ਨਾਲ ।
ਸੁਨ ਬਚਨ ਦੀਨ ਪਵਾਰ[18] ਮੁਖ ਕੀਆ ਸਿਫ਼ਤ ਉਚਾਰ ॥ ੨੬॥
"ਸੁਬਹਾਨ, ਤੇਰੀ ਭਗਤ । ਤੂੰ ਮਹਾ ਪੁਰਖ ਬਿਰਕਤ ।
ਸੋ ਕਰੋਂ ਪ੍ਰਭੁ । ਜੋ ਕਹੋਂ । ਜਿਉਂ ਰਾਖੀਓ ਤਿਉਂ ਰਹੋਂ"॥ ੨੭॥

## ਦੋਹਰਾ

ਆਗੇ ਚਲੇ ਦਇਆਲ ਪ੍ਰਭੁ, ਤੋਹਾ ਜੰਗਲ ਬਡ ਗੰਭੀਰ ।
ਪਾਛੇ ਮਰਦਾਨਾ ਚਲੇ, ਜਿਉਂ ਮੁਰੀਦ ਸੰਗ ਪੀਰ ॥ ੨੮॥

## ਚੌਪਈ

ਬਡੋ ਤੇਜ ਰਵ ਘਾਮ ਤਹਾਂ ਹੀ । ਅਤਿ ਭਿਆਨਕ ਜੰਗਲ ਮਗ ਜਾਹੀ[19] ।
ਉਸਨ ਸੀਤ ਤਾ ਕੋ ਕਿਆ ਲਾਗੇ । ਪਰਮ ਆਨੰਦ ਨਿਰੰਜਨ ਪਾਗੇ ॥ ੨੯॥
ਚਲਤ ਚਲਤ ਸਰਮਵੰਤ[20] ਮਰਦਾਨਾ । ਛੁਧਾ ਤ੍ਰਿਖਾ ਕੀਨਾ ਹੈਰਾਨਾ ।
ਪਗ ਨਹੀਂ ਚਲੇ ਅੰਗ ਮੁਰਝਾਨੇ । ਹੋਇ ਦਇਆਵੰਤ ਪ੍ਰਭੁ ਬਚਨ ਬਖਾਨੇ ॥ ੩੦॥
"ਪਿਆਸ ਭੂਖ ਤੁਹਿ ਲਗੀ ਮਰਦਾਨਾ ! ਮੈਂ ਸਰਮਵੰਤ ਤੋ ਕੋ ਪਹਚਾਨਾ" ।
ਕਹਾ ਮਰਦਾਨੇ, "ਹੇ ਅੰਤਰਜਾਮੀ ! ਸੁਬਹਾਨ ਭਗਤ ਤੂੰ ਸਭ ਘਟ ਗਾਮੀ[21] ॥ ੩੧॥
ਅਬ ਮੈਂ ਚਲ ਨ ਸਕੋਂ ਪਗ ਆਗੇ । ਤੂੰ ਮਹਾਂ ਪੁਰਖ ਭੁਖ ਤ੍ਰਿਖਾ ਨ ਲਾਗੇ ।
ਪ੍ਰਾਨ ਤਜਨ ਕਾ ਸਮਾਂ ਅਬ ਆਇਆ[22]। ਬਹੁ ਹਸੇ ਦਯਾਲ ਇਹ ਬਚਨ ਸੁਨਾਇਆ[23] ॥ ੩੨॥

## ਦੋਹਰਾ

ਇਕ ਬਿਰਛ ਅਕ ਮਗ ਮੋ ਰਹਾ, ਫਲ ਲਾਗੇ ਬਹੁ ਭਾਇ[24] ।
ਮਰਦਾਨੇ ਕੋ ਆਗਿਆ ਕਰੀ, "ਆਉ, ਲੇਹੁ ਫਲ ਖਾਇ ॥ ੩੩॥
ਫਲ ਖਾਵੋ ਤੁਮ ਪੇਟ ਭਰ, ਰਹੈ ਨ ਰੰਚਕ ਚਾਹ ।
ਛੁਧਾ ਤ੍ਰਿਖਾ ਤੁਮਰੀ ਮਿਟੇ, ਗਾਂਠ ਬਾਂਧਿਓ ਨਾਹ"[25] ॥ ੩੪॥

## ਚੌਪਈ

ਇਹ ਬਿਖ ਫਲ ਥੇ ਗੁਰਬਚਨ ਪ੍ਰਾਪਤ । ਭਏ ਮੀਠੇ ਜਿਮ ਸ਼ਹਤ ਨਬਾਤ
ਖਾਇ ਮਰਦਾਨਾ ਪੇਟ ਅਘਾਨਾ । ਕਰ ਲੋਭ ਕਛੂ ਲੇ ਗਾਂਠ ਬਧਾਨਾ ॥ ੩੫॥
ਪੁਨ ਚਲੇ ਚਲੇ ਆਗੇ ਬਹੁ ਗਏ । ਕਹੂੰ ਬਹੁਤ ਦੂਰ ਜਾਇ ਪ੍ਰਾਪਤ ਭਏ ।
ਤਬ ਬਹੁੜਿ ਛੁਧਾ ਮਰਦਾਨੇ ਲਾਗੀ । ਫਲ ਖਾਨੇ ਕੀ ਇਛਿਆ ਜਾਗੀ[26] ॥ ੩੬॥
ਖੋਲ ਗਾਂਠ ਇਕ ਫਲ ਜਬ ਖਾਇਆ । ਬਿਖ ਚੜ੍ਹ ਗਇਆ ਕੰਠ ਰੋ ਧਾਇਆ[27] ।
ਹਸੇ ਦਿਆਲ ਦੇਖ ਇਹ ਹਾਲ । " ਮਰਦਾਨਾ ! ਤੂੰ ਕਿਆ ਭਇਆ ਬਿਹਾਲ" ? ॥ ੩੭॥
ਤਬ ਤਿਨ ਕਹਾ, "ਵਹੀ ਫਲ ਖਾਇਆ । ਪ੍ਰਭ ਬਚਨ ਨ ਮਾਨਾ, ਬਹੁ ਦੁਖ ਪਾਇਆ।

ਕ੍ਰਿਪਾ ਦ੍ਰਿਸਟਿ ਕਰ ਸਤਿਗੁਰ ਹੇਰਾ । ਮਿਟਿਓ ਦੂਖ ਉਠਿ ਭਇਆ ਕਰੇਰਾ[28] ॥ ੩੮॥

ਦੋਹਰਾ

ਮਰਦਾਨੇ ਕੋ ਬਾਬੇ ਕਹਾ, 'ਉਠੋ ਚਲੋ ਮਮ ਨਾਲ"
ਤਿਨ ਹਾਥ ਜੋੜ ਉੱਤਰ ਦੀਆ, "ਮੇਰਾ ਮਨ ਬੇਹਾਲ ॥ ੩੯॥

ਚੌਪਈ

ਤੂੰ ਮਹਾ ਪੁਰਖ ਜੰਗਲ ਪ੍ਰਸੰਨ । ਸੁਬਹਾਨ ਭਗਤ ਤੇਰੀ ਤੂੰ ਧੰਨ ।
ਹਮ ਕੋ ਉਜਾੜ ਦੇਖ ਭੈ ਆਵੈ । ਛੁਧਾ ਪਿਆਸ ਮੋਹ ਬਹੁਤ ਸੰਤਾਵੈ ॥ ੪੦॥
ਤੁਹ ਛੁਧਾ ਪਿਆਸ ਕਬਹੂੰ ਨਹੀਂ ਲਾਗੇ । ਸਦ ਅਨੰਦ ਹਰਿ ਰਸ ਰਹੇ ਪਾਗੇ ।
ਹਮ ਢਾਡੀ ਦਸ ਘਰ ਮੰਗ ਖਾਹ । ਐਸੀ ਉਜਾੜ ਦੇਖਤ ਮਰ ਜਾਹ ॥ ੪੧॥
ਮੇਰਾ ਤੁਮ ਸੋ ਕੈਸਾ ਸਾਥ । ਤੂੰ ਮਹਾਪੁਰਖ, ਮੈਂ ਜੀਉ ਅਨਾਥ ।
ਜੌਂ ਭੁਖ ਪਿਆਸ ਮੇਰੀ ਪਰਹਰੈ । ਜਿਸ ਤੂੰ ਰਹੈਂ ਤੈਸਾ ਮੋਹ ਕਰੈ ॥ ੪੨॥
ਤਬ ਮੈਂ ਚਲੋਂ ਤੁਮਾਰੇ ਸੰਗ । ਰਬਾਬ ਬਜਾਵੋ ਗਾਵੋ ਰੰਗ ।"
ਸੁਨ ਬਾਬਾ ਜੀ ਭਏ ਦਇਆਲ । ਕ੍ਰਿਪਾ ਦ੍ਰਿਸਟਿ ਕਰਿ ਕੀਆ ਨਿਹਾਲ ॥ ੪੩॥

ਦੋਹਰਾ

ਛੁਧਾ ਪਿਪਾਸਾ ਸਭ ਮਿਟੀ, ਮਰਦਾਨੇ ਭਇਆ ਅਨੰਦ ।
ਅੰਧਕਾਰ ਚਾਂਦਨ ਭਇਆ, ਜਿਉਂ ਨਿਸਾ ਅੰਧਿਆਰੀ ਚੰਦ[29] ॥ ੪੪॥

ਚੌਪਈ

ਪੁਨ ਚਲੇ ਮਰਦਾਨਾ ਸਤਿਗੁਰ ਸੰਗ । ਛੁਧਾ ਤ੍ਰਿਖਾ ਸੋ ਭਇਆ ਅਸੰਗ ।
ਪ੍ਰਭ ਚਲੇ ਚਲੇ ਦੂਰ ਕਹੂੰ ਗਏ । ਕਹੂੰ ਬਡੀ ਉਜਾੜ ਜਾਇ ਠਾਢੇ ਭਏ ॥ ੪੫॥
ਤਹਾਂ ਦੇਖ ਉਜਾੜ ਮਰਦਾਨਾ ਡਰਾ । ਪੁਨ ਸਤਿਗੁਰ ਸੋਂ ਬਿਨਤੀ ਕਰਾ ।
"ਹੇ ਮਹਾਪੁਰਖ ! ਮਨ ਭੌ ਨਹੀਂ ਜਾਇ । ਦੇਖਤ ਉਜਾੜ ਜੀਅ ਡਰ ਪਾਇ" ॥ ੪੬॥
"ਸੁਨੋ ਮੀਤ ! ਜਹਾਂ ਹਰਿ ਚਿਤ ਆਵੈ । ਵਹੀਂ ਸੁਭ ਠੌਰ ਬਸਤੀ ਮਨ ਭਾਵੈ[30] ।
ਬਸਤ ਨਗਰ ਹਰਿ ਨਾਹੀਂ ਚੀਤ । ਵਹੀ ਉਜਾੜ ਕਹਾਵੈ ਮੀਤ[31] ॥ ੪੭॥
ਬਿਨ ਭ੍ਰਮ ਮਿਟੇ, ਨ ਮਨ ਭੈ ਜਾਇ । ਮਿਟੇ ਭਰਮ, ਭੌ ਸਗਲ ਮਿਟ ਜਾਇ ॥ ੪੮॥
ਸਿਧ ਸਾਧਿਕ ਪ੍ਰਭ ਕੋ ਖੋਜੰਤੇ । ਜਪ ਤਪ ਕਰੇ ਤੀਰਥ ਭ੍ਰਮੰਤੇ[32] ।
ਹਰਿ ਨਿਮਤ ਭੇਖ ਤਨ ਧਾਰੇ । ਪ੍ਰੇਮ ਜੁਗਤ ਸਭ ਕਾਰਜ ਸਾਰੇ । ॥ ੪੯॥

ਦੋਹਰਾ

ਹੇ ਮਰਦਾਨਾ ! ਸੁਰਤ ਕਰ। ਲੇਹੁ ਰਬਾਬ ਬਜਾਇ ।
ਸਬਦ ਉਚਾਰ ਤੋ ਸੋ ਕਹੋ, ਲੇਹ ਪ੍ਰੇਮ ਸੋਂ ਗਾਇ ॥ ੫੦॥
ਸ੍ਰੀ ਮੁਖ ਵਾਕ ਸਬਦ ਉਚਾਰ ਕੀਆ ।

## ਆਸਾ ਮਹਲਾ ੧

ਦੇਵਤਿਆ ਦਰਸਨ ਕੇ ਤਾਈ, ਦੂਖ ਭੂਖ ਤੀਰਥ ਕੀਏ ।
ਜੋਗੀ ਜਤੀ ਜੁਗਤਿ ਮੈ ਰਹਤੇ, ਕਰ ਕਰਿ ਭਗਵੇ ਭੇਸ ਭਏ ॥ ੧॥
ਤਉ ਕਾਰਨ ਸਾਹਿਬਾ ਰੰਗ ਰਤੇ ਦਰਵੇਸ ਭਏ ।
ਤੇਰੇ ਨਾਮ ਅਨੇਕਾ ਰੂਪ ਅਨੰਤਾ, ਕਹੇ ਨ ਜਾਈ ਤੇਰੇ ਗੁਣ ਕੇਤੇ ॥ ੧॥ ਰਹਾਉ॥
ਦਰ ਘਰ ਮਹਲਾ ਹਸਤੀ ਘੋੜੇ, ਛੋਡ ਵਿਲਾਇਤ ਦੇਸ ਗਏ ।
ਪੀਰ ਪੈਕੰਬਰ ਸਾਲਕ ਸਾਦਿਕ, ਛੋਡੀ ਦੁਨੀਆ ਥਾਇ ਪਏ ॥ ੨॥
ਸੁਆਦਿ ਸਹਜ ਸੁਖ ਰਸ ਕਸ ਤਜੀਅਲੇ, ਕਪੜੇ ਛੋਡੇ ਚਮਰ ਲੀਏ ।
ਦੁਖੀਏ ਦਰਦਵੰਦ ਦਰ ਤੇਰੇ, ਨਾਮ ਰਤੇ ਦਰਵੇਸ ਭਏ ॥ ੩॥
ਖਲੜੀ ਖਪਰੀ ਲਕਰੀ ਚਮੜੀ, ਸਿਖਾ ਸੂਤ ਧੋਤੀ ਕੀਨੀ ।
ਤੂੰ ਸਾਹਿਬ ਹਉ ਸਾਂਗੀ ਤੇਰਾ, ਨਾਨਕ ਭਗਤਾ ਜਾਤ ਕੈਸੀ ॥ ੪॥

ਤਿਸਕਾ ਪਰਮਾਰਥ । 'ਹੇ ਮਰਦਾਨਿਆ ! ਸਮੁਝ ਦੇਖ, ਦੇਵਤੇ ਅਰੁ ਸਿਧਿ ਜੋਗੀ ਜਤੀ ਦਰਸਨ ਕੇ ਵਾਸਤੇ ਬਰਤ ਤੀਰਥ ਦੂਖ ਭੂਖ ਅਰੁ ਅਨੇਕ ਭਾਂਤ ਕੇ ਭੇਸ ਅਰੁ ਅਨੇਕ ਜੁਗਤ ਧਾਰਤ ਭਏ । ਅਰੁ ਪਰਮੇਸਰ ਕੇ ਗਮੋ ਨਿਮਾਨੇ ਦਰਵੇਸ ਹੋਇ ਕਰ ਬਨ ਪਰਬਤ ਖੋਜੰਤੇ ਫਿਰੇ, ਅਨੰਤ ਨਾਮ, ਅਨੰਤ ਰੂਪ, ਅਨੰਤ ਗੁਨਾ ਬਾਦ ਕੋ ਬਿਚਾਰਤ ਹੈ । ਅਰ ਦਰਬਾਰ ਘੋੜੇ, ਹਾਥੀ ਅਰੁ ਦੇਸ ਅਰੁ ਸੁਖ ਸਰੀਰ ਕੇ ਤਿਆਗੁ ਕਰ ਬਡੇ ਬਡੇ ਰਾਜੇ ਪਾਤਸਾਹ ਦਰਵੇਸ ਕਾ ਸਰੂਪ ਕਰ ਉਜਾੜੋਂ ਮੈ ਦਰਦਮੰਦ ਹੋ ਕਰ ਇਬਾਦਤ ਮੋ ਗਰਕ ਭਏ । ਅਰੁ ਸਾਹਿਬ ਕੇ ਪ੍ਰੇਮ ਮੋ ਮਗਨ ਭਏ, ਅਰੁ ਕੇਤੇ ਰਿਖੀ ਮੁਨੀ, ਡੰਡ ਕਮੰਡਲ ਧੋਤੀ ਸਿਖਾ ਸੂਤ ਧਾਰਤ ਭਏ ਅਰੁ ਸਮਧ ਲੀਨ ਭਏ । ਹੇ ਮਰਦਾਨਿਆ ! ਉਹ ਸਾਹਿਬ ਬੇਪਰਵਾਹ ਹੈ, ਤਿਸ ਸਾਹਿਬ ਕਾ ਮੈਂ ਸੁਆਂਗੀ ਹੋ । ਹਰਿ ਭਗਤਾਂ ਕੋ ਜਾਤ ਪਾਤ ਉਜਾੜ ਬਸਤੀ ਸੋ ਕਾਮ ਨਾਹੀ । ਜਾਹਾ ਪਰਮੇਸਰ ਚਿਤ ਆਵੈ, ਸੋਈ ਜਾਗਾ ਭਲੀ ਹੈ।'

## ਦੋਹਰਾ

ਮਰਦਾਨਾ ਯਹ ਬਚਨ ਸੁਨ, ਮਨ ਮੋ ਭਇਆ ਗਲਤਾਨ ।
ਭੌ ਚਿੰਤਾ ਸਗਲੀ ਗਈ, ਬਨ ਗ੍ਰਿਹ ਭਇਆ ਸਮਾਨ ॥ ੫੧॥
ਮਰਦਾਨੇ ਉਸਤਤ ਕੀਆ

## ਤੋਮਰ ਛੰਦ

"ਸੁਭਹਾਨ ਤੇਰੀ ਭਗਤ । ਤੂੰ ਭਗਤ ਪੂਰਨ ਸਕਤ ।
"ਮੈਂ ਨੀਚ ਬੁਧ ਅਜਾਨ । ਕਰ ਦਇਆ ਕੀਆ ਸੁਜਾਨ ॥ ੫੨॥
ਇਕ ਦਾਨ ਲੇਵਹੁ ਮੰਗ । ਸਦ ਰਹੋ ਤੁਮਰੇ ਸੰਗ ।
ਕਬਹੂੰ ਨ ਤਜੀਏ ਦਿਆਲ । ਸਦ ਰਾਖ ਚਰਨਨ ਨਾਲ ॥ ੫੩॥

ਮੁਹ ਈਹਾ ਊਹਾ ਨਾ ਤਿਆਗ । ਸਦ ਰਹੌ ਚਰਨਨ ਲਾਗ ।"
ਪ੍ਰਭ ਕਾ ਬਚਨ ਬਿਨੀਤ । "ਸੁਨ ਹੋ ਮਰਦਾਨਾ ਮੀਤ ! ॥ ੫੪॥
ਕਬਹੂੰ ਨ ਛੋਡੋ ਤੋਹਿ । ਅਬ ਲਾਜ ਤੋਰੀ ਮੋਹ ।
ਤੂੰ ਤੌ ਪੁਰਾਤਨ ਮੀਤ । ਉਠ ਚਲੋ ਦ੍ਰਿੜ ਮਨ ਚੀਤ ॥ ੫੫॥

## ਦੋਹਰਾ

ਬਾਬਾ ਜੀ ਆਗੇ ਚਲੇ, ਲੇ ਮਰਦਾਨੇ ਸੰਗ ।
ਕੁਛ ਦੇਸ ਵਿਦੇਸ ਨ ਲਖ ਪੜੇ, ਲੀਲਾ ਅਮਿਤ ਅਭੰਗ ॥ ੫੬॥

## ਸਾਖੀ ਪੂਰਨ ਹੋਈ ॥

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੧੭॥

---

**ਟਿੱਪਣੀਆਂ ਅਤੇ ਹਵਾਲੇ**

1. ਜਾਂਦੀ (ਢਲਦੀ) ਉਮਰੇ ਮੈਨੂੰ ਆਪ ਜੀ ਦੀ ਸੰਗਤ ਅਤੇ ਹਰਿ ਨਾਮ ਰੂਪੀ ਅਮੁਲ ਵਸਤੂ (ਨਿਆਮਤ) ਪ੍ਰਾਪਤ ਹੋਈ ਹੈ ।
2. ਤੁਹਾਡਾ ਵਿਦਾ ਹੋਣਾ ਮੇਰੇ ਲਈ ਅਸਹਿ ਸਦਮਾ (ਸ਼ਾਮਤ) ਹੈ ।
3. ਕ੍ਰਿਪਾ ਪੂਰਵਕ ਤੁਸੀਂ ਇਥੇ ਹੀ ਰਹੋ । ਮੈਂ ਆਪ ਜੀ ਦੀ ਸੰਗਤ ਵਿਚ ਵਿਚਰਾਂਗਾ ਅਤੇ ਮੇਰੀ ਵੀ ਮੁਕਤੀ (ਨਿਜਾਤ) ਹੋ ਜਾਵੇਗੀ ।
4. ਤੁਹਾਡੀ ਘਾਲ (ਖੇਪ) ਥਾਇ ਪਈ ਹੈ । ਤੁਸਾਂ ਹਰਿ-ਭਗਤਾਂ ਦੀ ਸੰਗਤ ਕੀਤੀ ਹੈ । ਹੁਣ ਤੁਹਾਡੀ ਸੰਗਤ ਈਸ਼ਵਰ ਨਾਲ ਹੋ ਗਈ ਹੈ । ਸੰਤ ਹਰਿ ਮਿਲਣ ਦੀ ਜੁਗਤਿ ਦਸ ਦਿੰਦੇ ਹਨ ਅਰਥਾਤ ਹਰਿ ਨਾਲ ਜੋੜ ਦਿੰਦੇ ਹਨ ।
5. ਉਸ ਨੂੰ ਈਸ਼ਵਰ ਵਾਲਾ ਅਰਥਾਤ ਈਸ਼ਵਰ ਦਾ ਭਗਤ (ਸਨਾਥ) ਬਣਾ ਦਿੱਤਾ ।
6. ਬੀਬੀ (ਭੈਣ) ਨਾਨਕੀ ਵੀਰ ਨਾਨਕ ਨੂੰ ਵੇਖ ਕੇ ਇੰਜ ਪ੍ਰਸੰਨ ਹੋਈ ਜਿਵੇਂ ਚੰਦਰਮਾ ਨੂੰ ਵੇਖ ਕੇ ਚਕੋਰ ਪ੍ਰਸੰਨ ਹੋ ਜਾਂਦਾ ਹੈ ।
7. ਜਦੋ ਭਾਈਆ (ਜੀਜਾ) ਜੈ ਰਾਮ ਜੀ ਨੇ ਗੁਰੂ ਸਾਹਿਬ ਨੂੰ ਉਦਾਸੀ ਦੀ ਹਾਲਤ ਵਿਚ ਵੇਖਿਆ ਤਾਂ ਉਨ੍ਹਾਂ ਨੂੰ ਉਦਾਸੀ ਦੀ ਦਸ਼ਾ ਵਿਚੋਂ ਕੱਢਣ ਲਈ ਕਈ ਪ੍ਰਕਾਰ ਦੇ ਯਤਨ (ਸੁਪਾਸ/ਸਿਪਾਸ/ਸਿਫ਼ਤ) ਕੀਤੇ ।
8. ਉਨ੍ਹਾਂ ਨੇ ਭਾਈ ਮਰਦਾਨੇ ਨੂੰ ਨਾਲ ਲਿਆ ਇਹ ਉਨ੍ਹਾਂ ਦਾ ਪੁਰਾਣਾ/ਗੂਹੜਾ ਮਿੱਤਰ/ਸਖਾ ਸੀ । ਗੁਰ ਇਤਿਹਾਸ ਗਵਾਹ ਕਿ ਭਾਈ ਮਰਦਾਨਾ ਜੀ ਨੇ ਗੁਰੂ ਸਾਹਿਬ ਦੀਆਂ ਬਾਹਾਂ ਵਿਚ ਹੀ ਅੰਤਿਮ ਸਵਾਸ ਲਏ ਸਨ ਗੁਰੂ ਜੀ ਨੇ ਉਨ੍ਹਾਂ ਦੇ ਵਿਯੋਗ ਵਿਚ ਸ਼ਬਦ (ਮਰਸੀਆ) ਵੀ ਉਚਾਰੇ ਸਨ।
9. ਮਰਦਾਨਾ ਜੀ ਨੇ ਗੁਰੂ ਸਾਹਿਬ ਨੂੰ ਸੰਬੋਧਿਤ ਕੀਤਾ, "ਤੇ ਗੁਰੂ ਜੀ ਤੁਸੀਂ ਤਾਂ ਸਿਧ ਅਤੇ ਮਹਾ ਯੋਗੀ ਹੋ ਪਰ ਮੈਂ ਤਾਂ ਢਾਡੀ ਜਾਤੀ (ਮਰਾਸੀ) ਵਿਚੋਂ ਹਾਂ । ਇਸ ਲਈ ਮੈਨੂੰ ਉਦਰ ਪੂਰਤੀ ਦੀ ਚਿੰਤਾ ਹਮੇਸ਼ਾ ਸਤਾਉਂਦੀ ਰਹਿੰਦੀ ਹੈ ਅਰਥਾਤ ਲੱਗੀ ਰਹਿੰਦੀ ਹੈ ।
10. ਮੈਂ ਅਤੇ ਮੇਰੇ ਪੁਰਖੇ ਜਜਮਾਨਾਂ ਦੇ ਘਰੀਂ ਜਾ ਕੇ ਉਨ੍ਹਾਂ ਦੀ ਸਿਫ਼ਤ ਸਲਾਹ ਕਰਕੇ ਉਦਰ ਪੂਰਤੀ ਦਾ ਸਾਧਨ ਕਰ ਲੈਂਦੇ ਸਾਂ ਪਰ ਇਸ ਉਜਾੜ ਵਿਚ ਇਹ ਵੀ ਸੰਭਵ ਨਹੀਂ ।
11. ਹੁਣ ਤਾਂ ਜੀਵਨ ਦੀ ਕੋਈ ਆਸ ਬਾਕੀ ਨਹੀਂ ਰਹੀ, ਸਾਮ੍ਹਣੇ ਮੌਤ ਨਜ਼ਰ ਆ ਰਹੀ ਹੈ ।
12. ਸੰਤਾਂ (ਹਰਿ ਭਗਤਾਂ) ਲਈ ਦੁੱਖ ਸੁੱਖ ਧੁੱਪ ਛਾਂ ਇਕ ਸਮਾਨ ਹਨ ।

13. ਹੇ ਪ੍ਰਭੂ ਤੂੰ ਮਨ ਅੰਤਰ ਦੀਆਂ ਗੱਲਾਂ ਬੁੱਝ ਲੈਂਦਾ ਹੈ ਮੈਂ ਤੈਨੂੰ ਆਪਣੀ ਵਿਥਿਆ ਕੀ ਸੁਣਾਵਾਂ ਅਰਦਾਸ (ਅਰਜ਼ ਦਾਸ਼ਤ) ਵੀ ਕਿਵੇਂ ਕਰਾ ?
14. ਤ੍ਰਿਹਾਇਆ, ਪਿਆਸਾ, ਪਾਣੀ ਨੂੰ ਤਰਸਦਾ ਅਤੇ ਭਾਲਦਾ
15. ਉਸੇ ਪਿੰਡ ਵੱਲ ਰਵਾਨਾ ਹੋਇਆ/ਤੁਰ ਪਿਆ
16. ਸਾਰੇ ਰਸ, ਖਾਣ ਪੀਣ ਦੇ ਪਦਾਰਥ, ਧਨ ਮਾਲ, ਵਸਤਰ ਲਿਆਕੇ ਭੇਟਾ ਕੀਤੇ ।
17. ਪ੍ਰਭੂ (ਸੁਖ ਧਾਮ/ਸੁਖਾਂ ਦੇ ਘਰ/ਸਵਾਮੀ)) ਇਹ ਗੱਲਾਂ ਸੁਣ ਕੇ ਹੱਸੇ ।
18. ਦੀਨ ਦਇਆਲ, ਦਇਆਲੂ, ਦੀਨਾਂ ਦੀ ਪ੍ਰਤਿਪਾਲਨਾ ਕਰਨ ਵਾਲੇ ।
19. ਈਸ਼ਵਰੀ ਰਾਹ ਦੇ ਰਾਹੀਆਂ ਨੂੰ ਸੁੱਖ, ਧੁੱਪ ਛਾਂ ਕੁਝ ਨਹੀਂ ਕਹਿੰਦੀ ਭਾਵ ਉਹ ਇਨ੍ਹਾਂ ਗੱਲਾਂ ਦੀ ਪਰਵਾਹ ਨਹੀਂ ਕਰਦੇ ।
20. ਸ੍ਰਮਵੰਤ, ਮਿਹਨਤੀ, ਸਖ਼ਤ ਜਾਨ ।
21. ਮੈਂ ਤੇਰੀ ਭਗਤੀ ਤੋਂ ਬਲਿਹਾਰ ਜਾਂਦਾ ਹਾਂ ਤੂੰ ਸਾਰੇ ਲੋਕਾਂ ਦੀ ਅੰਤਰ ਸਥਿਤੀ ਜਾਣਦਾ ਹੈ ।
22. ਮੇਰਾ ਤਾਂ ਹੁਣ ਅੰਤਿਮ ਸਮਾਂ ਆ ਗਿਆ ਹੈ । ਭਾਵ ਭੁੱਖ ਅਤੇ ਪਿਆਸ ਕਾਰਣ ਮੇਰੀ ਜਾਣ ਲਬਾਂ ਤੇ ਆ ਗਈ ਹੈ ।
23. ਗੁਰੂ ਜੀ ਉਸਦੀਆਂ ਅਜਿਹੀਆਂ ਪਿਆਰੀਆਂ ਪਿਆਰੀਆਂ ਗੱਲਾਂ ਸੁਣ ਕੇ ਬਹੁਤ ਹਸੇ ।
24. ਰਾਹ ਵਿਚ ਇਕ ਦੇਸੀ ਅੱਕ ਦਾ ਬੂਟਾ ਸੀ ਜਿਸ ਨੂੰ ਬਹੁਤ ਸਾਰੇ ਅੱਕ ਖ਼ਰਬੂਜ਼ੇ (ਫਲ) ਲੱਗੇ ਹੋਏ ਸਨ ।
25. ਆਪਣੀ ਭੁੱਖ ਅਤੇ ਤ੍ਰਿਖਾ (ਪਿਆਸ) ਸਾਰੀ ਬੁਝਾ ਲਓ ਪਰ ਇਹ ਫਲ ਨਾਲ ਲੈ ਜਾਣ ਲਈ ਨਹੀਂ ਹਨ ।
26. ਇਹ ਜ਼ਹਿਰੀਲੇ ਫਲ ਗੁਰੂ ਬਚਨ ਦੁਆਰਾ ਸ਼ਹਿਦ (ਮਾਖਿਓਂ) ਅਤੇ ਮਿਸ਼ਰੀ ਵਤ ਮਿੱਠੇ ਹੋ ਗਏ ।
27. ਉਨ੍ਹਾਂ ਵਿਚੋਂ ਕੁਝ ਫਲ ਗੁਰੂ ਬਾਬੇ ਦੀ ਚਿਤਾਵਨੀ ਦੇ ਬਾਵਜੂਦ ਪਲੇ ਬੰਨ੍ਹ ਲਏ ਸਨ । ਜਦੋਂ ਰਾਹ ਜਾਂਦਿਆਂ ਉਸਨੂੰ ਫਿਰ ਭੁਖ ਤ੍ਰੇਹ ਲਗੀ ਤਾਂ ਉਸਨੇ ਉਨ੍ਹਾਂ ਵਿਚ ਇੱਕ ਫਲ ਨੂੰ ਚੱਕ ਮਾਰਿਆ ਉਹ ਜ਼ਹਿਰੀਲਾ ਸੀ । ਉਸਦੀ ਜ਼ਹਿਰ ਦਾ ਅਸਰ ਮਰਦਾਨੇ ਤੇ ਹੋਇਆ ਉਹ ਬੜਾ ਰੋਇਆ ।
28. ਗੁਰੂ ਬਚਨ ਦੁਆਰਾ ਉਸਦਾ ਦੁੱਖ ਮਿਟ ਗਿਆ ਅਰਥਾਤ ਜ਼ਹਿਰ ਦਾ ਅਸਰ ਦੂਰ ਹੋ ਗਿਆ ਅਤੇ ਉਹ ਸਾਵਧਾਨ ਹੋ ਕੇ ਤੁਰਨ ਲਗਾ ।
29. ਅੰਧਕਾਰ ਪ੍ਰਕਾਸ਼ਮਾਨ ਹੋ ਗਿਆ ਜਿਵੇਂ ਚੰਦ੍ਰਮਾ ਦੀ ਸੀਤਲ ਰੌਸ਼ਨੀ ਅੰਧਕਾਰ ਨੂੰ ਮੇਟ ਦਿੰਦੀ ਹੈ।
30. ਮੇਰੇ ਪਿਆਰੇ ਸੁਣੋ ਜਿਥੇ ਰਹਿਣ ਵਾਲੇ ਲੋਕ ਹਰਿ ਨੂੰ ਸੁਆਸ ਗ੍ਰਾਸ ਸਿਮਰਦੇ ਹਨ ਉਹੀ ਬਸਤੀ ਧੰਨ ਹੈ ।
31. ਜਿਥੇ ਨਾਮ ਸਿਮਰਣ ਦੀ ਕੋਈ ਰੀਤ ਨਹੀ ਉਹੀ ਪਿੰਡ ਗ੍ਰਾਮ ਜਾਂ ਨਗਰ ਉਜਾੜ ਹਨ ।
32. ਸਾਧਨ ਕਰਨ ਵਾਲੇ ਤਪੀ/ਤਪੀਸਰ ਹਰਿ ਨੂੰ ਲਭਦੇ ਫਿਰਦੇ ਹਨ ਇਸੇ ਭ੍ਰਮਣ ਚੱਕਰ ਵਿਚ ਉਹ ਕਈ ਤੀਰਥਾਂ ਤੇ ਭਟਕਦੇ ਫਿਰਦੇ ਹਨ ।

## ਸਾਖੀ ਕੂੰਜਾਂ ਸੋ ਬਾਬਾ ਜੀ ਕੀ ਚਰਚਾ

### ਦੋਹਰਾ

ਕੂੰਜਾਂ ਕੀ ਡਾਰ ਆਕਾਸ ਮੋ, ਜਾਤੀ ਦੇਖੀ ਦਿਆਲ ।
ਤਾਕੇ ਪਾਛੇ ਲਗ ਚਲੇ, ਮਗਨ ਅਨੰਦ ਕਿਰਪਾਲ ॥ ੧॥

### ਚੌਪਈ

ਪ੍ਰਭ ਚਲੇ ਸ਼ੀਘ੍ਰ ਤਿਨ ਪੀਛੇ ਗਹੇ[1] । ਮਰਦਾਨਾ ਪੀਛੇ ਹੀ ਰਹੇ ।
ਤਬ ਆਗਿਆ ਹਰਿ ਕੂੰਜਾਂ ਕੋ ਆਈ ॥ "ਮਮ ਭਗਤ ਤੁਮ ਪੀਛੇ ਧਾਇਆ ਜਾਈ ॥ ੨॥
ਉਤਰ ਭੂਮ ਦਰਸਨ ਤਿਨ ਦੀਜੈ । ਭੇਟਤ ਸਾਧ ਸੁਖ ਸਾਂਤ ਪਤੀਜੈ ।"
ਤਿਨ ਮੋ ਏਕ ਕੂੰਜ ਸਰਦਾਰ । ਵੈ ਗਿਆਨਵੰਤ ਹੈ ਅਤ ਅਧਿਕਾਰ ॥ ੩॥
ਲੈ ਸਗਲ ਕੂੰਜ ਧਰਨੀ ਪਰ ਆਈ[2] । ਕਰ ਦਰਸਨ ਅਤ ਆਨੰਦ ਪਾਈ ।
ਤਿਨ ਕੇ ਪਰਥਾਇ ਪ੍ਰਭ ਸਬਦ ਉਚਾਰਾ । ਤਿਨ ਸੁਨ ਗੁਰ ਬਚਨ ਮਹਾ ਸੁਖ ਧਾਰਾ ॥ ੪॥
ਸਬਦ ਸ੍ਰੀ ਮੁਖ ਵਾਕ ਮਲਾਰ ਮ: ੧
ਬਾਗੇ[3] ਕਪੜੇ ਬੋਲੈ ਬੈਣ । ਲੰਬਾ ਨਾਕ ਕਾਲੇ ਤੇਰੇ ਨੈਣ ।
ਕਬਹੂੰ ਸਾਹਿਬ ਦੇਖਿਆ ਭੈਣ ॥ ੧॥

ਤਿਸ ਕਾ ਪਰਮਾਰਥ । 'ਹੇ ਕੂੰਜ ! ਸੁਏਤ ਪੰਖ ਬਸਤ੍ਰ ਤੇਰੇ ਅਰੁ ਲੰਬਾ ਨਾਕ ਅਰੁ ਸਿਆਮ ਸੁਦਰ ਨੇਤ੍ਰ ਤੇਰੇ ਹੈ । ਅਰੁ ਮੀਠੀ ਬੋਲੀ ਤੁਮਾਰੀ ਹੈ, ਕਬਹੂੰਸਜਨੀ ! ਪ੍ਰੀਤਮ ਪਿਆਰੇ ਕੋ ਦੇਖਾ ਹੈ ਤੁਮ ਨੇ ?'

ਤਬ ਆਧੀਸ ਕੂੰਜ ਬਾਚ[4]
ਊਡਾ ਊਡ ਚੜਾ ਅਸਮਾਨ । ਸਾਹਿਬ ਸਮਰਥ ਤੇਰੇ ਤਾਨ ।
ਜਲ ਥਲ ਡੂਗਰ ਦੇਖਿਆ ਤੀਰ । ਥਾਨ ਥਨੰਤਰ ਸਾਹਿਬੁ ਬੀਰ ॥ ੨॥

ਤਿਸ ਕਾ ਅਰਥ ਕੂੰਜ ਬਾਚ । 'ਹੇ ਨਾਨਕ ਜੀ ! ਜੋਸ ਕੀ ਸਕਤ ਸੋ ਹਮ ਆਕਾਸਚਾਰੀ ਹੈ । ਵਹੀ ਸਮਰਥ ਆਤਮ ਜਲ ਥਲ ਮੋ ਪੂਰਨ ਹੈ, ਪ੍ਰਗਟ ਹੈ ।' ਤਬ ਬਾਬਾ ਜੀ ਕਹਾ - 'ਵੇ ਜੋ ਸਰਬਤ੍ਰ ਪੂਰਨ ਹੈ, ਤਿਸ ਮੋ ਦ੍ਰਿੜ ਚਿਤ ਹੋਇ ਕਿਉਂ ਲੀਨ ਨਾਹੀਂ ਹੋਤੀ ?'

### ਕੂੰਜ ਬਾਚ

ਜਿਨ ਤਨ ਸਾਜ ਦੀਏ ਨਾਲ ਖੰਭ । ਅਤ ਤ੍ਰਿਸਨਾ ਉਡਨੇ ਕੀ ਡੰਝ ।
ਨਜਰ ਕਰੇ ਤਾਂ ਬਾਧਾਂ ਧੀਰ । ਜਿਉਂ ਵੇਖਾਲੇ ਤਿਉਂ ਵੇਖਾਂ ਬੀਰ ॥ ੩॥

ਤਿਸ ਕਾ ਅਰਥ । 'ਹੇ ਸੰਤ ਨਾਨਕ ਜੀ ! ਜਿਸ ਨੇ ਸਰੀਰ ਅਰੁ ਪੰਖ ਦੀਏ ਹੈਂ, ਤਿਸ ਹੀ ਨੇ ਤ੍ਰਿਸਨਾ ਬਿਚਰਨੇ ਕੀ ਲਗਾਈ ਹੈ । ਤੁਮ ਸੰਤ ਜਨ ਹੋ, ਕਿਰਪਾ ਦ੍ਰਿਸਟ ਕਰੋ ਜੋ ਹਮਾਰੇ ਮਨ ਮੋ ਦ੍ਰਿੜ ਧੀਰਜ ਹੋਇ ਅਰ ਜਿਸ ਜੁਗਤ ਤੁਮ ਪਰਮੇਸਰ ਕੋ ਦੇਖਾਵੋ ਤਿਵ ਹੀ ਦੇਖੇ ।' ਤਬ ਬਾਬਾ ਜੀ ਕੂੰਜਾਂ ਕੋ ਉਪਦੇਸ ਉਤਰ ਦੀਆ । ॥ ੪॥
ਨਾ ਇਹੁ ਤਨ ਜਾਇਗਾ, ਨ ਜਾਇਗੇ ਖੰਭ ।

ਪਉਨ ਪਾਨੀ ਅਗਨੀ ਸਨਬੰਧ,
ਨਾਨਕ ਕਰਮ ਹੋਵੈ ਤਾ ਜਪੀਏ ਕਰ ਗੁਰ ਪੀਰ ।
ਸਾਚ ਸਮਾਵੈ ਇਹ ਜੁ ਸਰੀਰ ॥ ੪॥
ਤਿਸ ਕਾ ਅਰਥ ਬਾਬੇ ਜੀ ਬਚਨ ਕੀਆ ।

"ਹੇ ਕੂੰਜੋ ! ਇਹ ਪੰਖ ਸੰਜੁਗਤ ਜੋ ਸਰੀਰ ਹੈ ਸੋ ਅਗਨ ਅਰ ਪਾਨੀ ਪਵਨ ਕਾ ਸਨਬੰਧ ਕਰ ਹੈ । ਇਨ ਹੀ ਕੋ ਇੜਾ, ਪਿੰਗਲਾ, ਸੁਖਮਨਾ ਕਹਤੇ ਹੈਂ । ਇਨ ਸਕਤ ਕਰ ਆਤਮਾ ਪਾਇਆ ਨਹੀਂ ਜਾਤਾ । ਤਬ ਸਤਿਗੁਰ ਦੀ ਸਰਨ ਜਾਇ ਗੁਰੂ ਬਚਨ ਹਿਰਦੇ ਧਾਰੇ, ਸਰੀਰ ਭੀ ਪਾਵਨ ਹੋਇ ਅਰੁ ਆਤਮ ਪਦ ਮੋ ਲੀਨ ਹੋਇ॥"

**ਚੌਪਈ**

ਜਬ ਯਹ ਬਚਨ ਦਿਆਲ ਗੁਰ ਕਹੇ । ਦ੍ਰਿੜ ਮਤ ਕੂੰਜ ਨੇ ਹਿਰਦੇ ਗਹੇ ।
ਮਹਾ ਅਨੰਦ ਸੁਖ ਮੋ ਭਈ ਲੀਨ । ਮਿਲੇ ਦਿਆਲ ਸਤਿਗੁਰ ਪ੍ਰਬੀਨ ॥ ੫॥

**ਦੋਹਰਾ**

ਕੂੰਜਾਂ ਸੋਂ ਪ੍ਰਭੁ ਬਿਦਾ ਹੋਇ, ਆਗੇ ਚਲੇ ਦਿਆਲ ।
ਬਹੁ ਧਰਤੀ ਬਿਚਰਤ ਭਏ, ਮਰਦਾਨਾ ਲੇਇ ਨਾਲ[5] ॥ ੬।

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੧੭।

---

**ਟਿੱਪਣੀਆਂ ਅਤੇ ਹਵਾਲੇ**

1. ਗੁਰੂ ਜੀ ਕੂੰਜਾਂ ਦੇ ਮਗਰ ਤੇਜ਼ੀ ਨਾਲ ਲਗ ਤੁਰੇ ।
2. ਸਾਰੀਆਂ ਕੂੰਜਾਂ ਨੂੰ ਧਰਤੀ ਤੇ ਲੈ ਆਈ ।
3. ਆਦਿ ਗ੍ਰੰਥ ਪੰਨਾ 1257
4. ਕੂੰਜਾਂ ਦੀ ਰਾਣੀ
5. ਮਿਹਰਬਾਨ ਸੋਢੀ ਦੀ ਜਨਮ ਸਾਖੀ ਵਿਚ ਇਹ ਸਾਖੀ ਇਸ ਰੂਪ ਵਿਚ ਬਿਆਨ ਕੀਤੀ ਗਈ ਹੈ ।

## ਸਾਖੀ ਬਾਬਾ ਜੀ ਦੇ ਸਜਨ ਨਾਮੇ ਕਪਟ ਭਗਤ ਸੇ ਮੇਲ ਕੀ

### ਦੋਹਰਾ

ਰਸਤੇ ਸਤਗੁਰ ਦਿਆਲ ਪ੍ਰਭੁ, ਆਏ ਸਜਨ ਪਾਸ ।
ਰਚ ਧਰਮ-ਸਾਲ ਸੁਤ ਭੇਖ ਤਨ, ਪਾਜ ਕਪਟ ਕੀ ਰਾਸ[1] ॥ ੧॥

### ਚੌਪਈ

ਬਾਬਾ ਜੀ ਧਰਮਸਾਲ ਮੋ ਆਏ । ਦੇਖ ਸਜਨ ਸੁਤ ਭੇਖ ਬਨਾਏ ।
ਅੰਤਰ ਕਪਟ ਪਾਪ ਕੀ ਮਤ । ਬਾਹਰ ਭੇਖ ਦਿਖਾਵੈ ਪਤ ॥ ੨॥
ਜੇ ਕੋਈ ਤਾਕੇ ਘਰ ਆਵੈ । ਕਰੇ ਟਹਲ ਸੁਖ ਭੋਗ ਭੋਗਾਵੈ ॥
ਜਾ ਪਹ ਧਨ ਸੰਪੈ ਕਛੁ ਜਾਨੈ । ਲੇ ਜਾਵੈ ਅੰਤਰ ਕਿਸੀ ਬਹਾਨੈ[2] ॥ ੩॥
ਗਲਾ ਕਾਟਿ ਕੂਪ ਮੋ ਡਾਰੇ। ਧਨ ਬਟੋਰ ਕਰ ਅੰਤਰ ਧਾਰੇ[3] ।
ਇਹ ਬਿਧ ਹਤਿਆ ਨਿਤ ਪ੍ਰਤ ਕਰੇ । ਕਛੁ ਸੰਕਾ ਮਨ ਮੋ ਨਹੀਂ ਧਰੇ ॥ ੪॥
ਮਰਦਾਨਾ ਸੰਗ ਸਤਿਗੁਰ ਕੋ ਦੇਖਾ । ਮਸਤਕ ਚਮਤਕਾਰ ਧਨ ਲੇਖਾ[4] ।
ਅੰਤਰਗਤ ਪ੍ਰਸੰਨ ਮਨ ਭਇਆ । ਲਾਗਾ ਕਰਨ ਦਇਆ ਅਰੁ ਮਇਆ[5] ॥ ੫॥

### ਦੋਹਰਾ

ਜਾਨਾ ਸਤਿਗੁਰ ਕੋ ਧਨੀ, ਅੰਤਰ ਲੇ ਚਲਿਆ ਸੋਇ ।
ਚਰਨ ਅੰਤਰ ਘਰ ਡਾਰੀਏ, ਸਭ ਗ੍ਰਹ ਪਾਵਨ ਹੋਇ[6] ॥ ੬॥

### ਚੌਪਈ

ਅੰਤਰਜਾਮੀ ਸਤਿਗੁਰ ਜਾਨਾ। "ਇਨ ਪਾਪੀ ਮੋਹ ਧਨੀ ਪਛਾਨਾ ।
ਇਨ ਪਾਪੀ ਮੋਹ ਦਰਸਨ ਕਰਾ ।" ਸੰਤਨ ਬਿਰਦ ਲਾਭ ਪ੍ਰਭੁ ਧਰਾ ॥ ੭॥
ਇਹ ਸਬਦ ਉਚਾਰਾ ਤਿਸ ਪਰਥਾਇ । "ਮਰਦਾਨਿਆ ! ਗਾਉ ਰਬਾਬ ਬਜਾਇ ।"
ਮਰਦਾਨਾ ਸਬਦ ਗੁਰ ਗਾਵਨ ਲਾਗਾ । ਸੁਨ ਪਾਪ ਨੀਂਦ ਸੋਂ ਸੱਜਨ ਜਾਗਾ ॥ ੮॥
ਸਬਦ ਸ੍ਰੀ ਮੁਖ ਵਾਕ ਸੂਹੀ ਮਹਲਾ [7]
ਉਜਲ ਕਹਿਆ ਚਿਲਕਣਾ, ਘੋਟਮ ਕਾਲੜੀ ਮਸ ।
ਧੋਤਿਆ ਮੂਲ ਨ ਉਤਰੈ, ਜੇ ਸੌ ਧੋਵਾ ਤਿਸੁ ।
ਸਜਣ ਸੇਈ ਨਾਲ ਮੈ ਚਲਦਿਆ ਨਾਲਿ ਚਲੰਨ ।
ਜਿਥੇ ਲੇਖਾ ਮੰਗੀਐ, ਤਿਥੇ ਖੜੇ ਦਿਸੰਨ ॥ ੧॥ ਰਹਾਉ ॥

ਅਰਥ-ਹੇ ਸਜਣ !ਕਾਂਸੀ ਕਾ ਬਰਤਣ ਦੇਖਣ ਕੋ ਉਜਲ ਜਬ ਘਸੀਏ ਤਬ ਸਿਆਮਤਾ ਨਿਕਸਤੀ ਹੈ । ਬਾਹਰੋਂ ਅਨੇਕ ਬਾਰ ਧੋਈਐ ਭੀਤਰ ਕੀ ਸਿਆਹੀ ਜਾਤੀ ਨਾਹੀ । ਸਜਨ ਤਿਨ ਕੋ ਕਹੀਏ ਜੋ ਅੰਤ ਕੋ ਚਲਦਿਆ ਨਾਲ ਚਲੇ । ਜਹਾ ਧਰਮ ਰਾਇ ਕੇ ਲੇਖਾ ਮਾਂਗਤੇ ਹੈ ਤਹਾਂ ਨਿਕਟ ਸਹਾਈ ਹੋਇ ।

## ਪਉੜੀ ਦੂਜੀ

ਕੋਠੇ ਮੰਡਪ ਮਾੜੀਆ, ਪਾਸੋ ਚਿਤਵੀਆ ।
ਢਠੀਆ ਕੰਮ ਨ ਆਵਨੀ, ਵਿਚੋ ਸਖਣੀਆ ॥ ੨॥

ਅਰਥ । ਹੇ ਸਜਣਾ ! ਜੈਸੇ ਸੁੰਦਰ ਮੰਦਰ ਢਠਾ ਹੂਆ ਹੋਇ ਕਿਸੀ ਕਾਮ ਨਾਹੀ, ਤੈਸੇ ਭਗਤ ਬੇਹੂਨਾ ਮਾਨੁਖ ਸੁੰਦਰ ਭੇਖ ਕਾਮ ਨਾਹੀ ।

## ਪਉੜੀ ਤੀਜੀ ਕਹੀ

ਬਗਿਆ ਬਗੇ ਕਪੜੇ ਤੀਰਥ ਮੰਝ ਵਸੰਨ ।
ਘੁਟਿ ਘੁਟਿ ਜੀਆ ਮਾਰਦੇ ਬਗੇ ਨਾ ਕਹੀਅੰਨ ॥ ੩॥

ਅਰਥ ਯਹ । 'ਹੇ ਸਜਣਾ ! ਐਸੇ ਸਾਧ ਨਾਹੀ ਹੋਤੇ, ਬਗਲੇ ਕੀ ਨਿਆਈ ਉਜਲ ਭੇਖ ਧਿਆਨ ਧਾਰੀ । ਅੰਤਰਗਤ ਜੀਅ ਮਾਰਨੇ ਕੀ ਸਰਧਾ ਵੈ ਪਾਖੰਡੀ ਮਹਾ ਪਾਪੀ ਹੈ ।' ਇਹ ਬਚਨੁ ਸੁਨ ਕਰਿ ਸਜਨ ਸਮੁਝ ਗਇਆ ਜੋ ਇਹ ਬਡਾ ਸਾਧ ਹੈ, ਮੇਰੇ ਕਰਮਾ ਕੋ ਜਾਨਤਾ ਹੈ । ਦਰਸਨ ਕੇ ਪਰਤਾਪ, ਚਰਨਾ ਪਰ ਗਿਰ ਪੜਾ ਅਰ ਅਪਨੇ ਆਪ ਕਰਮ ਪ੍ਰਗਟ ਕਰਨੇ ਲਗਾ ।

## ਪਉੜੀ ਚਉਥੀ ਕਹੀ

ਸਿਮਲ ਰੁਖ ਸਰੀਰ ਮੈ, ਮੈ ਜਨ ਦੇਖ ਭੁਲੰਨ ।
ਸੇ ਫਲ ਕੰਮ ਨ ਆਵਨੀ, ਤੇ.ਗੁਣ ਮੈ ਤਨ ਹੰਨ ॥ ੪॥
ਅੰਧਲੇ ਭਾਰ ਉਠਾਇਆ, ਡੂਗਰ ਵਾਟ ਬਹੁਤ ।
ਅਖੀ ਲੋੜੀ ਨਾ ਲਹਾਂ, ਹਉ ਚੜ ਲੰਘਾ ਕਿਤ ॥ ੫॥

ਅਰਥ ਯਹ ਸਜਣ ਆਖਿਆ, "ਹੇ ਸੰਤ ਜੀ ! ਮੈਂ ਸਿੰਮਲ ਰੁਖ ਕੀ ਨਿਆਈ ਭੇਖ ਧਾਰ ਮਹਾ ਪਾਪ ਕੀਏ ਅਰੁ ਜੀਉ ਘਾਤ ਕੀਏ, ਅਬ ਮੇਰਾ ਕਿਆ ਹੋਗਾ ? ਮੈਂ ਮਹਾ ਪਤਿਤ ਸਰਨ ਹੋ । ਮੈਂ ਅੰਧਲੇ ਸਿਰ ਭਾਰ ਪਾਪੋਂ ਕਾ ਉਠਾਇਆ । ਮਹਾ ਦੁਰਗਮ ਪੰਥ ਜਾਨਾ ਹੈ । ਬਿਨ ਆਪ ਕੇ ਅਰੁ ਬਿਨ ਆਸਰੇ ਕੇ ਕੈਸੇ ਭੈ ਸਾਗਰ ਸੋ ਪਾਰ ਹੋਵੇਗਾ । ਅਬ ਮੁਝ ਕੋ ਕੋਈ ਸਹਾਈ ਨਾ ਹੋਗਾ । ਮੈਂ ਮਹਾ ਪਤਿਤ ਸਰਨ ਤੁਮਾਰੀ ਹੋ, ਜੈਸੇ ਜਾਨੋ ਤੈਸਾ ਮੇਰਾ ਉਧਾਰ ਕਰੋ, ਤੁਮ ਸੰਤ ਪਤਿਤ, ਉਧਾਰਨ ਹੋ ।" ਬਾਬਾ ਸਜਨ ਕੀ ਬੇਨਤੀ ਸੁਨ ਕਰਿ ਦਿਆਲ ਹੋ ਕਰ ਸੱਤ ਉਪਦੇਸ ਕੀਆ ।

## ਪਉੜੀ ਛਿਵੀ ਕਹੀ

ਚਾਕਰੀਆ ਚੰਗਿਆਈਆ, ਅਉਰ ਸਿਆਣਪ ਕਿਤੁ ।
ਨਾਨਕ ਨਾਮ ਸਮਾਲ ਤੂੰ, ਬਧਾ ਛੁਟੇ ਜਿਤੁ ॥ ੬॥

ਹੇ ਸਜਣਾ ! ਅਬ ਸਭ ਸਿਆਣਪ ਬੁਧਿ ਤਿਆਗ ਕੇ ਹਰਿ ਕੀ ਚਾਕਰੀ ਕਰ ਅਰੁ ਭਗਤੀ ਕਰ ਨਾਮ ਜਪੁ, ਨਿਹ ਕਪਟ ਹੋਇ ਕਰ, ਤਾ ਪਾਪੋਂ ਕੀ ਬੰਦ ਮੋ ਖਲਾਸ ਹੋਵੇਗਾ।

### ਦੋਹਰਾ

ਜਬ ਸਤ ਬਚਨ ਸਜਣ ਸੁਣੇ, ਭੈ ਉਪਜਿਓ ਸੰਤ ਪ੍ਰਤਾਪ ।
ਨਿਜ ਕਰਮ ਕਰਤੂਤ ਅਪਨੀ ਸਗਲ, ਦਿਖਲਾਵਨ ਲਗਾ ਆਪ ॥ ੭॥

### ਚੌਪਈ

ਸਤਿਗੁਰ ਕੋ ਅੰਤਰਿ ਲੈ ਗਇਆ । ਸਭ ਨਿਜ ਕਰਤੂਤ ਦਿਖਲਾਵਤ ਭਇਆ ।
ਭਰਾ ਕੂਪ ਜੋ ਮਾਨੁਖ ਮਾਰੇ । ਧਨ ਭਰੀ ਕੋਠਰੀਆ ਸਗਲ ਦਿਖਾਰੇ ॥ ੮॥
"ਹੇ ਨਾਨਕ ਜੀ ! ਇਹ ਮੇਰੇ ਕਰਮ । ਮਹਾ ਪਤਤ ਮੈਂ ਕੀਆ ਅਧਰਮ[8] ।
ਅਬ ਮੇਰਾ ਕਿਆ ਹੋਵੈ ਹਾਲ । ਕਰੋ ਗਤ ਮੇਰੀ ਸੰਤ ਦਿਆਲ" ॥ ੯॥
ਯਹ ਦੇਖ ਮਰਦਾਨੇ ਬਿਨਤੀ ਕੀਆ । "ਇਸੇ ਉਧਾਰੋ ਪ੍ਰਭ ! ਕਰ ਦਇਆ" ॥
ਤਬ ਸਜਣ ਕੋ ਗੁਰ ਬਚਨ ਬਖਾਨਾ । "ਤੁਮ ਜੋ ਪਾਪ ਕਰ ਧਨ ਸੰਚਾਨਾ[9] ॥ ੧੦॥
ਤਾਤਕਾਲ ਤਿਸ ਦੇਇ ਲੁਟਾਇ । ਆਗੇ ਤਿਆਗੋ ਕਪਟ ਸੁਭਾਇ[10] ।
ਹਰਿ ਕੀ ਭਗਤ ਮਨ ਮੈਂ ਦ੍ਰਿੜ ਕਰੋ । ਹੋਇ ਪਵਿਤ੍ਰ ਭੈ ਸਾਗਰ ਤਰੋ"[11] ॥ ੧੧॥

### ਦੋਹਰਾ

ਗੁਰ ਸਜਨ ਪਰ ਕਿਰਪਾ ਕਰੀ, ਭਇਆ ਭਗਤ ਅੰਕੂਰ ।
ਆਗੇ ਕੋ ਸਤਿਗੁਰ ਚਲੇ, ਦਇਆ ਸਿੰਧ ਭਰਪੂਰ[12] ॥ ੧੨॥

### ਸਾਖੀ ਪੂਰਨ ਹੋਈ - ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੧੮।

---

**ਟਿੱਪਣੀਆਂ ਅਤੇ ਹਵਾਲੇ**

1. ਭ੍ਰਮਣ ਕਰਨ ਵਾਲੇ ਦਇਆਲੂ ਸਤਿਗੁਰੂ ਨਾਨਕ ਦੇਵ ਜੀ ਸਜਨ ਨਾਂ ਦੇ ਵਿਅਕਤੀ ਕੋਲ ਆਏ ।
2. ਜਿਸ ਕੋਲ ਉਸਨੂੰ ਧਨ ਸੰਪਤੀ ਨਜ਼ਰ ਆਉਂਦੀ ਸੀ । ਉਸ ਨੂੰ ਕਿਸੇ ਬਹਾਨੇ ਘੇਰ ਕੇ ਲੈ ਆਉਂਦਾ ਸੀ ਅਤੇ ਫਿਰ ਉਸ ਵਿਸ਼ੇਸ਼ ਕਮਰੇ ਵਿਚ ਲੈ ਜਾਂਦਾ ਸੀ ।
3. ਉਸਦਾ ਗਲਾ ਕਟ ਕੇ ਲਾਸ਼ ਖੂਹ ਵਿਚ ਸੁੱਟ ਦਿੰਦਾ ਸੀ, ਮਾਲ ਆਪਣੇ ਘਰ ਸੰਭਾਲ ਲੈਂਦਾ ਸੀ ।
4. ਜਿਉਂ ਹੀ ਉਸਨੇ ਗੁਰੂ ਬਾਬਾ ਅਤੇ ਉਨ੍ਹਾਂ ਦੇ ਸਾਥੀ ਭਾਈ ਮਰਦਾਨਾ ਨੂੰ ਵੇਖਿਆ, ਉਨ੍ਹਾਂ ਦਾ ਚਮਤਕਾਰੀ ਮਸਤਕਿਸ਼ਕ ਵੇਖ ਕੇ ਸਮਝ ਗਿਆ ਕਿ ਇਨ੍ਹਾਂ ਕੋਲ ਕਾਫ਼ੀ ਧਨ ਮਾਲ ਹੈ ।
5. ਆਪਣੇ ਮਨ ਹੀ ਮਨ ਵਿਚ ਉਹ ਬੜਾ ਪ੍ਰਸੰਨ ਹੋਇਆ ਕਿ ਚੰਗੇ ਧਨਵਾਨ ਲੋਕ ਫਸੇ ਹਨ । ਬੜਾ ਦਿਆਲੂ ਰੂਪ ਧਾਰ ਕੇ ਉਨ੍ਹਾਂ ਤੇ ਕ੍ਰਿਪਾ ਕਰਨ ਲਗਾ ਅਰਥਾਤ ਉਨ੍ਹਾਂ ਨੂੰ ਫਸਾਉਣ ਦੇ ਪ੍ਰਯਤਨ ਕਰਨ ਲਗਾ ।
6. ਸਤਿਗੁਰੂ ਜੀ ਨੂੰ ਧਨੀ ਪੁਰਖ ਸਮਝ ਕੇ, ਅੰਦਰ ਲੈ ਤੁਰਿਆ । ਉਸਨੇ ਬੇਨਤੀ ਕੀਤੀ ਕ੍ਰਿਪਾ ਕਰਕੇ ਮੇਰੇ ਘਰ ਵਿਚ ਪਵਿੱਤਰ ਚਰਨ ਪਾਓ, ਇਸਨੂੰ ਵੀ ਪਵਿੱਤਰ ਕਰੋ।
7. ਆਦਿ ਗ੍ਰੰਥ ਪੰਨਾ 729 ।

8. ਗੁਰੂ ਬਾਬੇ ਨੇ ਉਸਨੂੰ ਬੇਵਸ ਕਰ ਦਿਤਾ ਅਤੇ ਉਸਨੇ ਆਪਣੇ ਕਰਮਾਂ (ਕੁਕਰਮਾਂ ਦਾ ਚਿੱਠਾ) ਦਾ ਵੇਰਵਾ ਉਨ੍ਹਾਂ ਦੇ ਸਾਮ੍ਹਣੇ ਰੱਖ ਦਿੱਤਾ ।
9. ਤੂੰ ਜੋ ਪਾਪ ਕਰਕੇ ਧਨ ਸੰਚਨ ਕੀਤਾ ਹੈ ।
10. ਉਸਨੂੰ ਹੁਣੇ ((ਤਤਕਾਲ) ਲੁਟਾ ਦਿਓ ਅਤੇ ਅੱਗੋਂ ਤੋਂ ਆਪਣੇ ਕਪਟੀ ਸੁਭਾ ਦਾ ਤਿਆਗ ਕਰ ਦਿਓ ।
11. ਹੁਣ ਹਰਿ ਭਗਤੀ ਨੂੰ ਹੀ ਮਨ ਵਿਚ ਦ੍ਰਿੜ ਕਰ ਲਓ, ਪਵਿੱਤਰ ਜੀਵਨ ਰੀਤੀ ਧਾਰਨ ਕਰੋ ਅਤੇ ਜਗਤ ਰੂਪੀ ਭਵ ਸਾਗਰ ਤੋਂ ਪਾਰ ਉੱਤਰ ਜਾਵੋ ।
12. ਗੁਰੂ ਜੀ ਨੇ ਉਸਨੂੰ ਭਗਤੀ ਦੀ ਅਜਿਹੀ ਲਿਵ ਲਗਾਈ ਉਸਨੂੰ ਭਗਤੀ/ਗਿਆਨ ਦਾ ਅਜਿਹਾ ਅੰਗੂਰ ਲੱਗਿਆ ਕਿ ਉਹ ਪੂਰਾ ਭਗਤ ਬਣ ਨਿਬੜਿਆ ਉਸ ਦਾ ਸੁਧਾਰ ਕਰਕੇ ਗੁਰੂ ਜੀ ਅੱਗੇ ਤੁਰੇ ।

## ਸਾਖੀ ਕਾਰਮਕ ਬੈਸਨੋ ਸੋ ਚਰਚਾ

### ਦੋਹਰਾ

ਸਜਣ ਸੌਂ ਪ੍ਰਭੁ ਬਿਦਾ ਹੋਇ, ਆਗੇ ਚਲੇ ਦਇਆਲ ।
ਕਾਰਮਕ ਬੈਸਨੋ ਸੌਂ ਮਿਲੇ, ਕਰ ਚਰਚਾ ਕੀਆ ਨਿਹਾਲ ॥ ੧॥

### ਚੌਪਈ

ਰਮਤੇ ਪ੍ਰਭ ਗੰਗ ਤਟ ਗਏ । ਕਾਰਮਕ ਬੈਸਨੋ ਭੇਟਤ ਭਏ[1] ।
ਅਤ ਕਠਨ ਜੁਗਤ ਵੈ ਕਰਤ ਰਸੋਈ । ਆਧਾ ਧੜੁ ਬਾਹਰ ਰਾਖਤ ਸੋਈ ॥ ੨॥
ਬਾਇਆ[2] ਕਰ ਬਾਹਰ ਤਿਨ ਕੀਨਾ । ਏਕ ਹਾਥ ਕਰੇ ਜੁਗਤ ਨਵੀਨਾ ।
ਤਿਸ ਦੇਖਤ ਦਇਆਲ ਗੁਰੂ ਬਿਗਸਾਨਾ । ਮਰਦਾਨੇ ਅਚਰਜ ਕਰ ਜਾਨਾ[3] ॥ ੩॥
ਤਾ ਕੇ ਨਿਕਟ ਦਿਆਲ ਗੁਰੁ ਜਾਇ । ਬਰਨ ਬਖਾਨਾ ਸਹਜ ਸੁਭਾਇ ।
"ਹੇ ਕਾਰਮਕ ! ਚੌਕਾ ਭਇਆ ਜੂਠਾ । ਮਿਥਿਆ ਖੇਦ ਭਇਆ ਜਤਨ ਅਪੂਠਾ[4] ॥ ੪॥
ਉਠਾ ਚੌਕਾ ਕਾਰਮੁਕ ਬੋਲਾ । "ਕਹਾ ਜੂਠਿ ਭਇ ਸਾਧੂ ਮਤ ਭੋਲਾ ?"
ਪੁਨ ਦਇਆਲ ਕਹਿਆ ਸਮਝਾਇ । "ਗੁਪਤ ਛੂਤ ਤੂ ਜਾਨਤ ਨਾਹਿ" ॥ ੫॥

### ਦੋਹਰਾ

ਗੁਪਤ ਛੂਤ ਲਾਗੀ ਸਦਾ, ਕਿਰਆ ਕਰਤ ਸਭ ਭੰਗ ।
ਚੰਡਾਲ ਚੌਕੜੀ ਸੰਗ ਸਦ, ਦੀਸਤ ਨਾਹ ਅਨੰਗ ॥ ੬॥

### ਕਾਰਮੁਕ ਵਾਚ

ਵੈ ਕਹਾ ਚੰਡਾਲ ਅਨੰਗਹੇ, ਕਿਉਂ ਕਰ ਲਾਗੀ ਜੂਠ ।
ਮੋ ਕੋ ਤੋ ਭਾਸਤ ਨਹੀਂ, ਹਾਸੀ ਕਰਤ ਹੌ ਝੂਠਿ ॥ ੭॥
ਇਸ ਕੇ ਪਰਥਾਇ ਸਲੋਕ ਉਚਾਰ ਕੀਆ[5] ।
ਕੁਬੁਧ ਡੂਮਣੀ ਕੁਦਆ ਕਸਾਇਣ, ਪਰ ਨਿੰਦਿਆ ਘਟਿ ਚੂਹੜੀ
ਮੁਠੀ ਕਰੋਧ ਚੰਡਾਲ ।
ਕਾਰੀ ਪਾਈ ਕਿਆ ਹੂਆ[6], ਚਾਰੇ ਬੈਠੇ[7] ਨਾਲ ॥ ੧॥

### ਚੌਪਈ

"ਸੁਨੋ ਕਾਰਮਕ ਤਾਕਾ ਅਰਥ । ਜਾ ਕੇ ਸਮਝੇ ਮਿਟੇ ਅਨਰਥ ।
ਕੁਬੁਧ ਡੂਮਣੀ ਸੰਗੁ ਰਹਾਇ । ਜਿਹ ਭੇਟਤ ਧਰਮ ਸਭ ਜਾਤ ਬਿਲਾਇ ॥ ੮॥
ਕਟਿਆ ਮਹਾ ਕਸਾਬ ਕੀ ਜੋਰੋ[9] ਜਾ ਤੇ ਅਨਕ ਪਾਪ ਹੋਇ ਘੋਰੋ[10] ।
ਪਰ ਨਿੰਦਿਆ ਚੰਡਾਲੀ ਸੰਗ । ਤੀਰਥ ਬਰਤ ਕ੍ਰਿਆ ਕਰੈ ਭੰਗ[11] ॥ ੯॥
ਮਹਾ ਚੰਡਾਲ ਕਰੋਧ ਸੰਗ ਬਸੇ । ਸਰਬ ਧਰਮ ਪ੍ਰਗਟ ਜਿਹ ਨਸੇ [12]।
ਇਨ ਕੇ ਹੋਤੇ ਸਦਾ ਕੁਪਾਇਨ । ਬਿਨ ਹਰਿ ਭਗਤਨ ਹੋਤ ਪਰਾਇਨ"[13] ॥ ੧੦॥
ਕਾਰਮੁਕ ਬਚਨ ਸੁਨਤ ਮਗਨਾਨਾ । ਸੰਤ ਸੰਗ ਉਪਜਿਓ ਮਨ ਗਿਆਨਾ ।

ਸਗਲ ਜਤਨ ਤਿਨ ਮਿਥਿਆ ਜਾਨਾ ।ਹੋਇ ਨਿਬ੍ਰ ਭੂਤ[14] ਯਹ ਬਿਨੇ ਬਖਾਨਾ ॥੧੧॥

### ਦੋਹਰਾ

"ਅਬ ਮੁਹ ਮਾਰਗ ਭਗਤ ਹਰਿ, ਦੀਜੈ ਸੰਤ ਬਤਾਇ ।
ਪਤਿਤ ਉਧਾਰਨ ਬਿਰਦ ਤੁਮ, ਕੀਜੈ ਮੋਹ ਸਹਾਇ" ॥ ੧੨॥
ਤਬ ਬਾਬਾ ਜੀ ਬੈਸਨੋ ਕੇ ਪਰਥਾਇ ਸਲੋਕੁ ਉਚਾਰ ਕੀਆ ।

### ਸਲੋਕ

ਸਚ ਸੰਜਮ ਕਰਨੀ ਕਾਰਾ, ਨਾਵਣ ਨਾਉ ਜਪੇਹੀ[15] ।
ਨਾਨਕ ਆਗੇ ਉਤਮ ਸੇਈ, ਜੇ ਪਾਪਾ ਪੰਦ ਨ ਦੇਈ ॥

ਤਿਸਕਾ ਅਰਥ ! ਹੇ ਬੈਸਨੋ ! ਸਚ ਕਾ ਸੰਜਮ ਸਭ ਕਰਨੀ ਕਾਰ ਕਰੇ । ਇਸਨਾਨ ਹਰਿ ਭਜਨ ਕਾ ਐਸੀ ਜੁਗਤ ਸੇ ਪਵਿੱਤ੍ਰ ਹੋਇ । ਹੇ ਬੈਸਨੋ ! ਪਰਮੇਸਰ ਕੀ ਦਰਗਾਹ ਸੋ ਸੇਈ ਉਤਮ ਹੈ ਜੋ ਸਦਾ ਪਾਪਾਂ ਕਾ ਸੰਗ ਨਾਹੀ ਕਰਤੇ ਅਰ ਸਰਬ ਕੀ ਰੇਨ ਹੋਇ ਕਰ ਸੰਤੁਸ਼ਟ ਹੋ ਰਹੇ ।

### ਚੌਪਈ

"ਸੁਨੋ ਕਾਰਮੁਕ ! ਭਗਤ ਬਿਚਾਰ । ਪ੍ਰੇਮ ਭਗਤ ਕੀਜੈ ਅਧਕਾਰ ।
ਰਾਮ ਭਗ(ਤ) ਇਹ ਮਨ ਜਬ ਪਾਗੇ । ਤਬ ਚੰਡਾਲ ਚੌਕੜੀ ਭਾਗੇ ॥ ੧੩॥
ਕ੍ਰਿਆ ਸਗਲ ਪਾਵਨ ਤਬ ਹੋਇ । ਹਰਿ ਕੀ ਭਗਤਿ ਬਸੈ ਮਨ ਸੋਇ ।
ਕ੍ਰਿਪਾ ਕਟਾਛ ਦਿਆਲ ਪ੍ਰਭ ਕੀਨਾ[16] । ਤਬੀ ਕਾਰਮੁਕ ਸਤਿ ਪਤੀਨਾ[17] ॥ ੧੪॥
ਪਾਖੰਡ ਕਰਮ ਤਿਨ ਸਗਲ ਤਿਆਗਾ । ਸਤਿਗੁਰ ਚਰਨ ਸਰਨ ਅਨੁਰਾਗਾ[18]
ਪ੍ਰੇਮ ਲਛਨੀ ਭਗਤ ਸੁ ਜਾਗੀ । ਭੇਟੇ ਸਤਿਗੁਰ ਭਏ ਸੁਭਾਗੀ[19] ॥ ੧੫॥
ਦੇਖ ਮਰਦਾਨਾ ਬਿਸਮ ਹੋਇ ਗਇਆ । ਬਾਬੇ ਕੋ ਪਰਸੰਸਤ ਭਇਆ[20] ।
ਸੁਬਹਾਨ ਭਗਤ ਤੇਰੀ ਮਹਾਰਾਜਾ । ਤੁਮ ਜਗ ਤਾਰਨ ਸਿੰਧ ਜਹਾਜਾ[21] ॥ ੧੬॥

### ਦੋਹਰਾ

ਆਗੇ ਕੋ ਸਤਿਗੁਰ ਚਲੇ, ਕਰ ਕਾਰਮੁਕ ਉਪਦੇਸ ।
ਮਰਦਾਨੇ ਉਸਤਤ ਕੀਆ, ਆਦੇਸ ਪ੍ਰਭੂ ! ਆਦੇਸ ॥ ੧੭॥

### ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਇਆਲ ਕਰ ਲੇਇ ਉਧਾਰ । ॥ ੨੦॥

---

**ਟਿੱਪਣੀਆਂ ਅਤੇ ਹਵਾਲੇ**

1. ਰਮਨ ਕਰਦੇ ਕਰਦੇ ਗੁਰੂ ਨਾਨਕ ਦੇਵ ਜੀ ਪ੍ਰਸਿੱਧ ਭਾਰਤੀ ਨਦੀ ਗੰਗਾ ਜੀ ਪੁੱਜੇ ਅਤੇ ਉਨ੍ਹਾਂ ਦੀ ਮੁਲਾਕਾਤ ਪ੍ਰਸਿੱਧ ਵੈਸ਼ਨੋ ਸਾਧੂ ਕਾਰਮਕ (ਕਰਮ ਕਾਂਡੀ) ਜੀ ਨਾਲ ਹੋਈ ।
2. ਉਸਨੇ ਖੱਬਾ ਹੱਥ (ਬਾਇਆ ਕਹਾ) ਬਾਹਰ ਕਢਿਆ ਹੋਇਆ ਸੀ ਅਤੇ ਇਕ ਹੱਥ ਨਾਲ ਕੰਮ ਕਾਰ

ਕਰ ਰਿਹਾ ਸੀ ।

3. ਉਸ ਦਾ ਰਹੁ ਰੀਤ ਵੇਖ ਕੇ ਗੁਰੂ ਜੀ ਹੱਸੇ ।ਮਰਦਾਨਾ ਵੀ ਇਸ ਨੂੰ ਅਜੀਬ ਖਡ ਸਮਝਦਾ ਸੀ ।
4. ਤੇਰਾ ਸਾਰਾ ਯਤਨ ਪੁੱਠਾ ਪੈ ਗਿਆ ਹੈ ਅਤੇ ਤੇਰਾ ਚੌਕਾ ਜੂਠਾ ਹੋ ਗਿਆ ਹੈ ।
5. ਆਦਿ ਗ੍ਰੰਥ ਵਿਚੋਂ ।
6. 'ਕਾਰੀ' ਕਢੀ ਕਿਆ ਥੀਐ ਜਾ ------- (ਪਾਠਾਂਤਰ)
7. 'ਬੈਠੀਆ' ਪਾਠਾਂਤਰ ।
8. ਹੇ ਕਾਰਮਕ ਇਸ ਦਾ ਅਰਥ ਸੁਣੋ ।ਇਸ ਦੇ ਸੁਣਨ ਨਾਲ ਹੀ ਅਨਰਥ ਮਿਟ ਜਾਵੇਗਾ ।ਜੋ ਮਾੜੀ ਅਕਲ ਬੁੱਧੀ ਹਮੇਸ਼ਾ ਤੇਰੇ ਸੰਗ ਰਹਿੰਦੀ ਹੈ ਇਸ ਦੇ ਸੰਗ ਨਾਲ ਹੀ ਧਰਮ ਅਤੇ ਜਾਤੀ ਮਿਟ ਜਾਂਦੇ ਹਨ ।
9. ਭੈੜੀ ਜ਼ਬਾਨ ਵੱਡੇ ਕਸਾਈ ਦੀ ਔਰਤ ਵਾਂਗ ਕੱਟਦੀ ਹੈ ।
10. ਇਸ ਦੇ ਕਾਰਣ ਹੀ ਅਨੇਕ ਪ੍ਰਕਾਰ ਦੇ ਪਾਪ ਹੁੰਦੇ ਹਨ ।
11. ਪਰਾਈ ਨਿੰਦਿਆ ਚੰਡਾਲੀ ਦਾ ਰੂਪ ਹੈ ।ਉਹ ਸਾਰੇ ਤੀਰਥ ਵਰਤ ਦੀਆਂ ਸਾਰੀਆਂ ਕ੍ਰਿਆਵਾਂ ਭੰਗ ਕਰ ਦਿੰਦੀ ਹੈ ਅਰਥਾਤ ਇਨ੍ਹਾਂ ਦਾ ਫਲ ਨਸ਼ਟ ਕਰ ਦਿੰਦੀ ਹੈ ।
12. ਕ੍ਰੋਧ ਮਹਾਂ ਚੰਡਾਲ ਹੈ ਜੋ ਸਦੀਵ ਕਾਲ ਤੇਰੇ ਨਾਲ ਰਹਿੰਦਾ ਹੈ ।ਧਰਮ ਦੀਆਂ ਜਿਹੜੀਆਂ ਵਿਸ਼ੇਸ਼ਤਾਵਾਂ ਤੇਰੇ ਵਿੱਚ ਹਨ ਉਨ੍ਹਾਂ ਸਾਰੀਆਂ ਨੂੰ ਉਹ ਡਰਾ ਕੇ ਭਜਾ ਦਿੰਦਾ ਹੈ ।
13. ਇਨ੍ਹਾਂ ਦੇ ਹੁੰਦਿਆਂ ਹਮੇਸ਼ਾ ਹੀ ਭੁੱਲਾਂ ਹੁੰਦੀਆਂ ਰਹਿੰਦੀਆਂ ਹਨ ਹਰਿ ਭਗਤੀ ਦੇ ਬਗੈਰ ਘਾਟਾ ਹੀ ਘਾਟਾ ਹੈ ।
14. ਉਸ ਨੇ ਨਿਮ੍ਰਤਾ ਪੂਰਵਕ ਬੇਨਤੀ/ਅਰਜ਼ੋਈ ਕੀਤੀ ।
15. ਆਦਿ ਗ੍ਰੰਥ ਵਿਚੋਂ ।
16. ਗੁਰੂ ਜੀ ਨੇ ਕਾਰਮਕ ਨੂੰ ਕ੍ਰਿਪਾ ਭਰੀ ਦ੍ਰਿਸ਼ਟੀ ਨਾਲ ਵੇਖਿਆ ।
17. ਉਸ ਸਮੇਂ ਕਾਰਮਕ ਤੇ ਸੱਚ ਦਾ ਅਸਰ ਹੋਇਆ ਅਰਥਾਤ ਉਹ ਪਸੀਜ ਗਿਆ ।
18. ਉਸ ਨੇ ਸਾਰੀ ਜ਼ਾਹਿਰਦਾਰੀ (ਪਾਖੰਡ ਭਰੀ ਜ਼ਿੰਦਗੀ) ਤਿਆਗ ਦਿੱਤੀ ਅਤੇ ਸਤਿਗੁਰੂ ਜੀ ਦੇ ਚਰਣਾਂ ਨਾਲ ਪਿਆਰ ਪਾ ਲਿਆ ।
19. ਉਸ ਦੇ ਮਨ ਅੰਤਰ ਵਿੱਚ ਪ੍ਰੇਮਾ-ਭਗਤੀ ਜਾਗ੍ਰਿਤ ਹੋ ਗਈ ।ਉਸ ਨੇ ਸਤਿਗੁਰੂ ਦੀ ਸੇਵਾ ਆਰੰਭ ਕਰ ਦਿੱਤੀ ਅਤੇ ਸੁਭਾਗਾ ਬਣ ਗਿਆ ।
20. ਮਰਦਾਨਾ ਇਹ ਸਾਰਾ ਕੁਝ ਵੇਖ ਵੇਖ ਕੇ ਦੰਗ ਰਹਿ ਗਿਆ ਅਤੇ ਸਤਿਗੁਰ ਦੀ ਸਿਫ਼ਤ ਸਲਾਹ ਕਰਨ ਲਗਾ ।
21. ਮਰਦਾਨਾ ਅੰਤਰ ਧਿਆਨ ਹੋਇਆ ਕਹਿ ਰਿਹਾ ਸੀ, "ਹੇ ਸਤਿਗੁਰੂ ਤੂੰ ਧੰਨ ਹੈਂ, "ਮੈਂ ਤੇਰੀ ਭਗਤੀ ਤੋਂ ਬਲਿਹਾਰ ਜਾਂਦਾ ਹਾਂ ।ਤੂੰ ਸਚਮੁਚ ਜਗਤ ਸਾਗਰ ਨੂੰ ਤਾਰਨ ਲਈ ਜਹਾਜ ਬਣ ਕੇ ਆਇਆ ਹੈ ।

## ਸਾਖੀ ਏਕ ਆਚਾਰੀ ਮਤ ਬੈਸਨੋ ਸੋ ਚਰਚਾ ਕੀ

### ਦੋਹਰਾ

ਪਰਮ ਬਿਲਾਸੀ ਦਇਆਲ ਗੁਰ, ਬਿਚਰਤ ਆਨੰਦ ਰੂਪ[1] ।
ਪਰ ਸੁਆਰਥ ਦਾਇਕ ਭਗਤ, ਨਵ ਤਨ ਚਲਤ ਅਨੂਪ[2] ॥ ੧॥

### ਚੌਪਈ

ਚਲੇ ਦਇਆਲ ਮਗਨ ਇਕ ਰੰਗ। ਮਰਦਾਨਾ ਸੋਹਤ ਸਦ ਸੰਗ ।
ਤੀਰਥ ਤਟ ਇਕ ਬੈਸਨੋ ਦੇਖਾ । ਧਰ ਪ੍ਰਿਤਮਾ ਅਗ੍ਰ ਕੀਏ ਧਿਆਨ ਬਿਸੇਖਾ[3] ॥ ੨॥
ਤਿਸ ਦੇਖ ਦਿਆਲ ਸਤਿਗੁਰ ਭਏ ਠਾਢੇ । ਤਬ ਲਗ ਬੈਸਨੋ ਧਿਆਨ ਸੇ ਜਾਗੇ ।
ਬਿਗਸੇ ਦਿਆਲ ਪ੍ਰਸਨ ਤਹ ਕੀਨਾ[4] ।"ਇਹ ਕ੍ਰਿਆ ਧਿਆਨ ਗੁਰ ਤੇ ਤੁਮ ਚੀਨਾ ॥ ੩॥
ਕਾ ਕੋ ਧਿਆਨ ਕਰੋ ਤੁਮ ਭਾਈ ! ਕ੍ਰਿਆ ਦੇਖੋ ਰੂਪ ਜਾ ਸੋਂ ਲਿਵ ਲਾਈ ?"
ਸੁਨ ਬੈਸਨੋ ਪ੍ਰਸਨ ਬਚਨ ਬਖਾਨਾ । ਤੀਨ ਲੋਕ ਭਾਸਤ ਕਰ ਧਿਆਨਾ ॥ ੪॥
ਸੁਨ ਬੈਸਨੋ ਸਤਿਗੁਰ ਹਸੇ । ਬੈਸਨੋ ਪੁਨ ਧਿਆਨ ਰੰਗ ਰਸੇ ।
ਨਾਕ ਪਕਰ ਤਿਨ ਨੈਨ ਦੋਊ ਮੂੰਦੇ । ਧਰ ਅੰਗ੍ਰ ਸਿੰਘਾਸਨ ਪ੍ਰਿਤਮਾ ਰੂਧੇ ॥ ੫॥
ਦੇਖ ਕ੍ਰਿਆ ਸਤਿਗੁਰ ਮਗਨਾਨੇ । ਬਿਨ ਪ੍ਰੇਮ ਕ੍ਰਿਆ ਝੂਠੀ ਪਹਿਚਾਨੇ[5] ।
ਸਿੰਘਾਸਨ ਅਗ੍ਰ ਗੁਰ ਲੀਆ ਉਠਾਇ । ਤਾ ਕੇ ਪੀਠ ਉਹ ਧਰਿਓ ਜਾਇ[6] ॥ ੬॥

### ਦੋਹਰਾ

ਤਬ ਜਾਗਿਓ ਧਿਆਨ ਤੇ ਬੈਸਨੋ, ਸਿੰਘਾਸਨ ਦੇਖਿਓ ਨਾਹਿ ।
ਛਟਪਟਾਇ ਪੂਛਨ ਕੀਓ, ਬਾਬਾ ਜੀ ਸੋ ਤਾਹਿ ॥ ੭॥

### ਚੌਪਈ

"ਹੇ ਸਾਧ ! ਸਿੰਘਾਸਨ ਕੋ ਲੇ ਗਾਇਓ । ਬਡਾ ਅਨਰਥ ਤੁਮ ਦੇਖਤ ਭਯੋ ।
ਤਾ ਸੋ ਸਤਿਗੁਰ ਬਚਨ ਬਖਾਨ । ਤੀਨ ਲੋਕ ਭਾਸਤ ਤੁਮ ਧਿਆਨ ॥ ੮॥
ਨਿਜ ਇਸਟ ਦੇਵ ਤੁਮ ਨਦਰ ਨ ਆਵੈ । ਤੀਨ ਲੋਕ ਕੈਸੇ ਦਰਸਾਵੈ ।
ਮਿਥਿਆ ਧਿਆਨ ਤੁਮਾਰੀ ਕਰਨੀ । ਮਿਥਿਆ ਕਰੋ ਝੂਠ ਆਚਰਨੀ" ॥ ੯॥
ਤਬ ਤਿਨ ਬੈਸਨੋ ਸਮੁਝੀ ਬਾਤ । ਸੰਤ ਬਚਨ ਕਾ ਬਡ ਪ੍ਰਤਾਪ ।
"ਹੇ ਪ੍ਰਭ ! ਲੋਕ ਕਹੇ ਮੈਂ ਕਹਿਓ । ਬਿਨ ਗੁਰ ਤਤ ਬੀਚਾਰ ਨ ਲਹਉ" ॥ ੧੦॥
ਪ੍ਰਭ ਬਿਨੈ ਬਚਨ ਸੁਨ ਕਹਿਉ ਸੁਭਾਇ ।"ਮਰਦਾਨਿਆ ! ਰਬਾਬ ਬਜਾਇ ।
ਸਬਦ ਉਚਾਰਉ ਸਤ ਪਰਥਾਇ । ਸੁਨਤ ਪਖੰਡ ਦੁਰਮਤਿ ਭਗ ਜਾਇ" ॥ ੧੧॥

ਸਬਦ ਸ੍ਰੀ ਮੁਖ ਵਾਕ ਧਨਾਸਰੀ ਮ: ੧[7]

ਕਾਲ ਨਾਹੀ ਜੋਗ ਨਾਹੀ, ਨਾਹੀ ਸਤ ਕਾ ਢਬੁ ।
ਥਾਨਿਸਟ[8] ਜਗ ਭਰਿਸਟ ਹੋਏ, ਡੂਬਤਾ ਇਵ ਜਗੁ ॥ ੧॥
ਕਲ ਮੈ ਰਾਮ ਨਾਮ ਸਾਰ । ਆਖੀ ਤਾ ਮੀਟਹਿ ਨਾਕ ਪਕੜੇ, ਠਗਨ ਕੋ ਸੰਸਾਰ ॥ ੧॥

ਰਹਾਉ ।
ਆਟ ਸੇਤੀ ਨਾਕ ਪਕੜੇ, ਸੂਝਤੇ ਤ੍ਰੈ ਲੋਇ[9] ।
ਮਗਰ ਪਾਛੈ ਕਿਛੁ ਨ ਸੁਝੈ, ਏਹੁ ਪਦਮ[10] ਅਲੋਇ ॥ ੨॥
ਖਤ੍ਰੀਆ ਧਰਮ ਛਾਡਿਆ, ਮਲੇਛ ਭਾਖਿਆ ਗਹੀ ।
ਸ੍ਰਿਸਟਿ ਸਭ ਇਕ ਵਰਨ ਹੋਈ, ਧਰਮ ਕੀ ਗਤ ਰਹੀ ॥ ੩॥
ਅਸਟ ਸਾਜਿ ਪੁਰਾਨ ਸੋਧੇ, ਕਰਹਿ ਬੇਦ ਅਭਿਆਸ ।
ਬਿਨ ਨਾਮ ਹਰਿ ਕੇ ਮੁਕਤ ਨਾਹੀ, ਕਹੈ ਨਾਨਕ ਦਾਸ ॥ ੪॥

ਤਿਸ ਕਾ ਅਰਥ । ਬੈਸਨੋ ਪ੍ਰਸਨ ਕੀਆ ਤਿਸ ਕਾ ਉੱਤਰ । 'ਹੇ ਬੈਸਨੋ ! ਅਬ ਜੁ ਆਚਾਰ ਸਮਾ ਨਾਹੀ ਅਰੁ ਜੋਗ ਕੀ ਜੁਗਤ ਭੀ ਨਾਹੀ ਅਰੁ ਸਤ ਸਾਧਨਾ ਜੁ ਹੈ ਤਿਸ ਕਾ ਢਬੁ ਬੀ ਨਾਹੀ । ਅਪਨੇ ਇਸਟ ਅਸਥਾਨ ਸੋ ਜਗਤ ਭਰਿਸਟ ਭਇਆ ਹੈ, ਇਸੀ (ਸੇ) ਸਭ ਭੈ ਮਾਰਗ ਮੋ ਡੂਬਤੇ ਹੈ, ਇਸ ਕਲੂ ਸਮੇ ਮੋ ਏਕ ਰਾਮ ਨਾਮ ਸਾਰ ਹੈ । ਤਿਸ ਕਾ ਪ੍ਰੇਮ-ਅਭਿਆਸ ਨਾਹੀਂ ਕਰਤੇ, ਕਰਤੇ ਕਿਆ ਹੈਂ ! ਆਂਖ ਮੀਟ ਨਾਕ ਪਕਰ ਕਰ ਸੰਸਾਰ ਕੋ ਠਗਣੇ ਕਾ ਜਤਨ ਕਰਤੇ ਹੈ । ਹੇ ਬੈਸਨੋ ! ਆਟ ਸੋ ਨਾਕ ਪਕੜ ਧਿਆਨ ਕਰਤੇ ਹੈਂ, ਕਹਤੇ ਤੀਨ ਲੋਕ ਸੂਝਤੇ ਹੈਂ । ਜੈਸੇ ਤੁਮਾਰੀ ਅਵਸਤਾ ਹੈ, ਅਪਨੀ ਪੀਠ ਪੀਛੇ ਦਿਸਟ ਨਾਹੀ ਆਵਤਾ, ਐਸੇ ਅੰਧੇ ਹੈ ਖਤ੍ਰੀ ਕੁਲ ਅਪਨੇ ਧਰਮ ਕੋ ਛਾਡ ਮਲੇਛ ਭਾਖਿਆ ਦਿੜ ਕੀਆ । ਅਬ ਕੈਸੇ ਕਲੂ ਕਾਲ ਮੋ ਸਭ ਸ੍ਰਿਸਟਿ ਏਕ ਬਰਨ ਭਈ ਹੈ । ਕਵਨੋਗਤ ਧਰਮ ਕੀ ਨਾਹੀ । ਹੇ ਬੈਸਨੋ ! ਐਸ ਕਾਲ ਮੋ ਅਠਾਰਹ ਪੁਰਾਨ ਅਰ ਚਾਰ ਬੇਦ ਅਭਿਆਸ ਕਰੇ ਤੋ ਭੀ ਬਿਨ ਹਰਿ -ਗਤਿ ਕੇ ਮੁਕਤ ਨਾਹੀ ਹੋਤਾ।'

### ਦੋਹਰਾ

ਜਬ ਸੁਨੇ ਬਚਨ ਗੁਰ ਬੈਸਨੋ, ਹੋਇ ਬਿਚਾਰ ਮੋ ਲੀਨ ।
ਸਭ ਪ੍ਰਿਤਮਾ ਡਾਰੀ ਜਲ ਬਿਖੈ, ਚਰਨਨ ਭਇਆ ਅਧੀਨ ॥ ੧੨॥

### ਤੋਮਰ ਛੰਦ

ਹੇ ਸੰਤ ! ਕਰੁਨਾ ਧਾਰ[11] ! ਕਰ ਲੇਹੁ ਮੋਹ ਉਧਾਰ ।
ਕੀਆ ਸਗਲ ਜਨ ਪਖੰਡ । ਅਬ ਸੂਝਤ ਜਮ ਕੋ ਡੰਡ ॥ ੧੩॥
ਅਬ ਪਰਿਓ ਤੁਮਰੀ ਸਰਨ । ਮਤ ਦੇਹੁ ਕਿਰਪਾ ਕਰਨ।
ਪ੍ਰਭ ਕੀਆ ਸਬਦ ਉਚਾਰ । ਭਇਆ ਬੈਸਨੋ ਉਧਾਰ ॥ ੧੪॥

### ਦੋਹਰਾ

ਸਤਿਗੁਰ ਦ੍ਰਿਸਟਿ ਕਰਨਾ ਕਰੀ, ਭਇਆ ਨਿਰਮਲ ਤਿਸ ਚਿਤ[12] ।
ਸੰਤ ਸਰਨ ਪ੍ਰਾਨੀ ਪਰੇ, ਗਈ ਬਹੋਰੇ ਬਿਤ[13] ॥ ੧੫॥

### ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੇ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੨੧॥

---

**ਟਿੱਪਣੀਆਂ ਅਤੇ ਹਵਾਲੇ**

1. ਵਡੇ ਚੋਜੀ (ਪਰਮ ਬਿਲਾਸੀ) ਗੁਰੂਦੇਵ, ਆਨੰਦ ਰੂਪ ਕੇ ਵਿਚਰਦੇ ।
2. ਪਰ ਸੁਆਰਥ ਅਤੇ ਭਗਤਾਂ ਦੇ ਕਾਰਜ ਸੁਆਰਨ ਲਈ ਹਮੇਸ਼ਾ ਨਵੀਆਂ ਨਵੀਆਂ ਚੋਜਾਂ ਰਚਦੇ ਸਨ ।
3. ਉਸ ਨੇ ਮੂਰਤੀ (ਇਸ਼ਟ ਦੇਵ ਦੀ) ਅੱਗੇ ਰੱਖੀ ਹੋਈ ਸੀ ਅਤੇ ਵਿਸ਼ੇਸ਼ ਪ੍ਰਕਾਰ ਨਾਲ ਧਿਆਨ ਧਰ ਰਿਹਾ ਸੀ ।
4. ਗੁਰੂ ਜੀ ਨੇ ਉਸਨੂੰ ਅਜਿਹੇ ਢੰਗ ਨਾਲ ਵੇਖਿਆ ਕਿ ਪ੍ਰਸੰਨ ਹੋ ਗਿਆ ।
5. ਪਿਆਰ ਦੇ ਬਗੈਰ ਸਾਰੀਆਂ ਭਗਤੀ-ਕ੍ਰਿਆਵਾਂ ਫੋਕੀਆਂ ਹਨ ।
6. ਗੁਰੂ ਜੀ ਨੇ ਉਸ ਦਾ ਸਿੰਘਾਸਨ ਉਠਾ ਲਿਆ ਅਤੇ ਉਸ ਉਤੇ ਪਿੰਨ ਕਰ ਕੇ ਬੈਠ ਗਏ ।
7. ਆਦਿ ਗ੍ਰੰਥ ਵਿਚੋਂ ।
8. ਇਸ਼ਟ ਦੇਵ ਦਾ ਸਥਾਨ/ਜਗਹ ।
9. ਚੂੰਡੀ (ਆਟ) ਨਾਲ ਨਕ ਫੜਕ ਨਾਲ ਤਿੰਨਾਂ ਲੋਕਾਂ ਦੀ ਸੋਝੀ ਹੁੰਦੀ ਹੈ ।
10. ਪਦਮ (ਸਹੰਸ ਦਲ ਕਮਲ) ਅਰਥਾਤ ਦਸਮ ਦੁਆਰ ਜਿਥੇ ਈਸ਼ਵਰ ਦਾ ਨਿਵਾਸ ਸਥਾਨ ਮੰਨਿਆ ਜਾਂਦਾ ਹੈ ।
11. ਕ੍ਰਿਪਾ ਕਰੋ/ਬਖ਼ਸ਼ਿਸ਼/ਰਹਿਮ/ਤਰਸ ਕਰੋ ।
12. ਸਤਿਗੁਰੂ ਦੀ ਕਰੁਨਾਭਰੀ ਦ੍ਰਿਸ਼ਟੀ ਨੇ ਉਸਦਾ ਚਿੱਤ ਨਿਰਮਲ (ਸਵੱਛ) ਕਰ ਦਿੱਤਾ ।
13. ਜੋ ਪ੍ਰਾਣੀ ਸੰਤਾਂ ਦੇ ਸ਼ਰਨ ਆ ਜਾਂਦਾ ਹੈ । ਉਸ ਦੀ ਚਿੱਤ-ਬਿਰਤੀ ਧਨ ਦੌਲਤ ਸੰਚਨ ਵਲੋਂ ਹਟ ਕੇ ਈਸ਼ਵਰ ਵਲ ਲੱਗ ਜਾਂਦੀ ਹੈ ।

## ਸਾਖੀ ਸ੍ਰੀ ਸਤਿਗੁਰ ਪਰਮ ਅਵਧੂਤ ਬਿਵਸਤਾਮੇ

### ਦੋਹਰਾ

ਸ੍ਰੀ ਸਤਿਗੁਰ ਆਗੇ ਚਲੇ, ਇਕ ਸੂਕੋ ਸਰਵਰ ਦੇਖ[1] ।
ਤਹਾਂ ਜਲ ਬਿਹੂਨ[2] ਸੂਕੇ ਕਮਲ, ਬੋਲੇ ਸਬਦ ਬਿਸੇਖ[2] ॥ ੧॥
ਬਚਨ ਸ਼੍ਰੀ ਮੁਖ ਵਾਕ :[3]
ਪਬਨ[4] ਤੂ ਹਰੀਆਵਲਾ, ਕਵਲਾ ਕੰਚਲ ਵੰਨ[5] ।
ਕੇ ਦੋਖੜੇ ਸੜਿਓ ਕਾਲੀ ਹੋਈ ਦੇਹੁਰੀ"।

### ਦੋਹਰਾ ਕਮਲੋ ਵਾਚ

ਨਾਨਕ ਮੈਂ ਤਨ ਭੰਗ, ਜਾਨਾ ਪਾਨੀ ਨ ਲਹਾ ।
ਜੈ ਸੇਤੀ ਮੇਰਾ ਸੰਗ, ਜੈ ਡਿਠੀ ਪਰਫੜੇ ਚੜੇ ਚਵਗੁਨ ਵੰਨ[6] ।

ਤਿਸ ਦਾ ਅਰਥ

### ਚੌਪਈ

'ਸੁਨੋ ਸੰਤ ! ਸਦਾ ਹਮ ਜਲ ਬਾਸਾ । ਉਪਜ ਪਰਫੁਲਤ ਕਰੇ ਬਿਲਾਸਾ ।
ਤਾਸੋ ਬਸੇ ਮਹਿਮਾ ਨਹੀਂ ਜਾਨੀ । ਸੂਕ ਭਸਮ ਭਏ ਸੁਨੋ ਬਿਨਾਨੀ ॥ ੨॥
ਸੰਸਾਰ ਸਰੋਵਰ ਮੋ ਜਲੁ ਨਾਮ । ਕਮਲ ਰੂਪ ਜੜ ਜੀਉ ਅਕਾਮ ।
ਬਿਨ ਸਤਿਗੁਰ ਮਹਿਮਾ ਜਲ ਨਹੀਂ ਜਾਨੀ । ਉਪਜ ਭਸਮ ਭਏ ਸਾਧ ਸੁਜਾਨੀ ॥ ੩॥
ਸੁਨ ਉਤਰ ਬਾਬਾ ਮਗਨਾਨੇ । ਜਲ ਥਲ ਆਤਮ ਪੂਰਨ ਜਾਨੇ ।
ਬਿਗਸ ਦਿਆਲ ਆਗੇ ਕੋ ਚਲੇ । ਹੋਇ ਕ੍ਰਿਪਾਵੰਤ ਪੰਜਾਬ ਕੋ ਢੂਲੇ ॥ ੪॥
ਚਲੇ ਚਲੇ ਸੁਲਤਾਨ ਪੁਰ ਆਏ । ਮਿਲੇ ਜੈ ਰਾਮ ਮਹਾ ਸੁਖ ਪਾਏ ।
ਬਹਨ ਨਾਨਕੀ ਦੇਖ ਭਈ ਸੁਖੀ । ਕਥਾ ਮਰਦਾਨੇ ਸੋ ਸਭ ਪੁਛੀ ॥ ੫॥
ਮਰਦਾਨੇ ਮਹਿਮਾ ਕਹੀ ਬਖਾਨ । ਸੁਨ ਨਾਨਕੀ ਮਨ ਬੁਧਿ ਭਈ ਗਲਤਾਨ ।
ਦੁਆਦਸ ਬਰਖ ਬਤੀਤ ਸੁ ਭਇਆ[7] । ਦੌਲਤ ਖਾਨ ਚਿਤਵਤ ਮਰਗਇਆ[8] ॥ ੬॥

### ਦੋਹਰਾ

ਮਾਰਗ ਚਿਤਵਤ ਲੋਕ ਗ੍ਰਿਹ ਅਰ ਕੁਲ ਜਨ ਭਏ ਨਿਰਾਸ ।
ਆਏ ਤੁਮ ਆਨੰਦ ਭਇਆ, ਪਰਮੇਸਰ ਪੂਰਹ ਆਸ ॥ ੭॥

### ਚੌਪਈ

ਹੇ ਮਰਦਾਨੇ ! ਘਰ ਲੇ ਜਾਵੋ । ਪਿਤਾ ਮਾਤਾ ਕੋ ਦਰਸ ਦਿਖਾਵੋ ।
ਬਿਨ ਜਲ ਮਛਲੀ ਇਮ ਸਭ ਤਰਫੇ । ਦੇਖ ਦਰਸ ਹੀਆ ਸਭ ਪਰਫੇ ॥ ੮॥
ਤਬ ਬਿਦਾ ਭਏ ਸਤਿਗੁਰ ਕਰਤਾਰ । ਗ੍ਰਿਹ ਕੀ ਚਿਤਵਨ ਕਰੀ ਸਮਾਰ ।
ਮਾਰਗ ਚਲੇ ਪਹੁਚੇ ਤਿਲਵੰਡੀ । ਬਿਰਹ ਬਿਓਗ ਸਭਨ ਕੀ ਖੰਡੀ ॥ ੯॥
ਜਬ ਏਕ ਕੋਸ ਤਿਲਵੰਡੀ ਰਹੀ । ਮਰਦਾਨੇ ਸਿਉ ਇਹ ਬਿਧਿ ਕਹੀ ।

"ਤੂੰ ਜਾਹ ਅਪਨੇ ਘਰ ਮਿਲ ਆਉ । ਹਮਰੇ ਘਰ ਕੀ ਖਬਰ ਲਿਆਉ ॥ ੧੦॥

ਦੋਹਰਾ

ਜੋ ਪੂਛੇ ਹਮਰੀ ਖਬਰ ਕੋ, ਕਛੁ ਮਤ ਕਹੀਅਉ ਮੀਤ ।
ਮਿਲ ਤੁਰੰਤ ਚਲ ਆਉਨਾ, ਅਬੀ ਉਦਾਸ ਹੈ ਚੀਤ ॥ ੧੧॥

ਤੋਮਰ ਛੰਦ

ਚਿਤਵਤ ਮਰਦਾਨਾ ਚਲੇ । ਜੋ ਹੋਇ ਸੋ ਜੀਵਤ ਮਿਲੇ ।
ਗਏ ਬਰਖ ਦੁਆਦਸ ਬੀਤ । ਪਰਿਓ ਹਰਖ ਸੋ ਕਹ ਚੀਤ ॥ ੧੨॥
ਘਰ ਜਾਇ ਦੇਖੇ ਲੋਗ । ਭਇਆ ਕੁਸਲ ਮਿਟ ਗਏ ਸੋਗ ।
ਪੁਨਿ ਗਇਆ ਕਾਲੂ ਧਾਮ । ਦੇ ਆਸੀਸ ਕੀਆ ਬਿਸਰਾਮ ॥ ੧੩॥
ਦੇਖਾ ਮਰਦਾਨਾ ਮਾਤ । ਪੂਛੰਤ ਪੁਲਕਤ ਗਾਤ[9]।
ਤੂੰ ਸੰਗ ਮਮ ਸੁਤ ਆਹਿ । ਕਹਾ ਛੋਡ ਆਇਉ ਤਾਹਿ[10] ॥ ੧੪॥
ਤੜਫੇ ਬਿਨਾ ਜਲ ਮੀ । ਜਬ ਮੋ ਪਿਆਨਾ ਕੀਨ[11] ।
ਕਹੋ ਬਾਤ ਸਤ ਬਿਚਾਰ । ਕਹਾ ਮੋਰ ਪ੍ਰਾਨ ਅਧਾਰ[12] ॥ ੧੫॥

ਸੋਰਠਾ

ਮਰਦਾਨੇ ਕਹਾ ਸੰਦੇਸ, ਮੈਂ ਆਇਓ ਸੰਗ ਸੁਲਤਾਨਪੁਰ ।
ਚਲ ਆਇਉ ਕਰ ਆਦੇਸ, ਗ੍ਰਹ ਲੋਗ ਮਿਲਨੇ ਨਮਿਤ ॥ ੧੬॥
ਪੁਨਿ ਚਲਿਓ ਤੁਰੰਤ ਕਹਿ ਬਾਤ, ਮੈਂ ਜਾਵੋਂ ਸੁਲਤਾਨਪੁਰ ।
ਅਨਭੈ ਜਾਨਿਓ ਮਾਤ, ਨਾਨਕ ਆਇਓ ਹੈ ਈਹਾ[13] ॥ ੧੭॥
ਲੀਏ ਬਸਤ੍ਰ ਪਕਵਾਨ, ਮਰਦਾਨੇ ਪੀਛੇ ਚਲੀ ।
ਪਹੁਚੀ ਤਹਾ ਸੁਜਾਨ, ਜਹਾ ਬਾਬਾ ਜੀ ਬੈਠੇ ਹੁਤੇ[14] ॥ ੧੮॥

ਤੋਮਰ ਛੰਦ

ਦੇਖਤ ਭਇਆ ਅਨੰਦ । ਨਿਰਖਤ ਚਕੋਰ ਚੰਦ[15] ।
ਉਮਗਿਓ ਹੀਆ ਉਤਸਾਹ । ਦ੍ਰਿਗ ਮਗ ਚਲਿਓ ਪਰਵਾਹ[16] ॥ ੧੯॥
ਸੁਹਕੰਤ ਕਿਰਖੀ ਨੀਰ । ਸਾਰੰਗ ਮੁਖ ਜਲ ਧੀਰ[17] ।
ਚਖ ਹੀਨ ਪਾਏ ਨੈਨ । ਮੁਖ ਮਾਤ ਉਚਰੇ ਬੈਨ[18] ॥ ੨੦॥
"ਹੇ ਸੁਤ! ਜੀਵਨ ਧਨ ਮੋਰ । ਬਲਿ ਜਾਉ ਬਲਿ ਬਲਿ ਤੋਰ[19] ।
ਜਹ ਮਗ ਧਰੇ ਤੁਮ ਪਾਉ । ਬਲਿਹਾਰ ਬਲਿ ਬਲਿ ਜਾਉ"[20] ॥ ੨੧॥
ਸੁਨਿ ਮਾਤ ਬਚਨ ਦਇਆਲ। ਮਨ ਬਢਿਓ ਪ੍ਰੇਮ ਬਿਸਾਲ ।
ਉਠਿ ਮਾਤ ਚਰਨਨ ਪਰੇ । ਦ੍ਰਿਗ ਪ੍ਰੀਤਿ ਜਲ ਸੋਂ ਭਰੇ[21] ॥ ੨੨॥

ਦੋਹਰਾ

ਅਤਿ ਬੈਰਾਗ ਬਾਬੇ ਕਰਾ ਮਾਤਾ ਚਰਨਨ ਲਾਗ ।

ਮੁਖ ਮਸਤਕ ਚੂਮਿਓ ਹਿਰਦੇ, ਲਾਇ ਸੁਆ ਮਨ ਤਿਸ ਜਾਗ ॥ ੨੩॥
ਮਰਦਾਨੇ ਕੌ ਸਤਿਗੁਰ ਕਹਾ, "ਲੇਹੁ ਰਬਾਬ ਬਜਾਇ।"
ਮਾਤ ਹੇਤ ਉਚਰਿਓ ਸਬਦ, "ਹੇ ਮਰਦਾਨਿਆ ! ਗਾਉ" ॥ ੨੪॥
ਸਬਦ ਸ਼੍ਰੀ ਮੁਖ ਵਾਕ । ਰਾਗ ਵਡਹੰਸ ਮਹਲਾ ੧
ਅਮਲੀ ਅਮਲ ਨ ਅੰਬੜੈ[22] ਮਛੀ ਨੀਰ ਨ ਹੋਇ ।
ਜੋ ਰਤੇ ਸਹਿ ਆਪਣੈ, ਤਿਨ ਭਾਵੈ ਸਭ ਕੋਇ ॥ ੧॥
ਹਉ ਵਾਰੀ ਵੰਞਾ[23], ਘੰਨੀਐ ਵੰਞਾ[24] ਤਉ ਸਾਹਿਬ ਕੇ ਨਾਵੈ ॥ ੧॥ ਰਹਾਉ ।
ਸਾਹਿਬੁ ਸੁਫਲਿਓ ਰੁਖੜਾ, ਅੰਮ੍ਰਿਤ ਜਾ ਕਾ ਨਾਉ ।
ਜਿਨਾ ਪੀਆ ਸੇ ਤ੍ਰਿਪਤ ਭਏ, ਹਉ ਤਿਨ ਕੁਰਬਾਣੈ ਜਾਉ ॥ ੨॥
ਮੈ ਕੀ ਨਦਰ ਨ ਆਵਹੀ, ਵਸਹਿ ਹਭੀ ਨਾਲਿ[25] ।
ਤਿਖਾ ਤਿਹਾਇਆ ਕਿਉ ਲਹੈ, ਜਾ ਸਰ ਭੀਤਰ ਪਾਲਿ[26] ॥ ੩॥
ਨਾਨਕ ਤੇਰਾ ਬਾਣੀਆ ਤੂ ਸਾਹਿਬੁ ਮੇਰੀ ਰਾਸਿ ।
ਮਨ ਤੇ ਧੋਖਾ ਤਾ ਲਹੀ, ਜਾ ਸਿਫਤਿ ਕਰੀ ਅਰਦਾਸਿ ॥ ੪॥

ਤਿਸ ਕਾ ਅਰਥ । 'ਹੇ ਮਾਤਾ ਜੀ ! । ਅਮਲੀ ਕੋ ਜੈਸੇ ਅਮਲ ਮਿਲੇ ਅਰੁ ਮਛਲੀ ਕੋ ਜਲ ਨ ਹੋਇ, ਤੈਸੀ ਹਮਾਰੀ ਅਵਸਥਾ ਹੈ । ਅਰੁ ਜਿਨ ਪ੍ਰਾਪਤ ਭਇਆ ਹੈ, ਅਪਨੇ ਸਾਹਿਬ ਸੋਂ ਰਤੇ ਹੈ, ਤਿਨ ਕੋ ਸਭ ਕੋਈ ਪਿਆਰਾ ਹੈ । ਉਹ ਸਭ ਕੇ ਪਿਆਰੇ ਹੈਂ । ਹੇ ਮਾਤਾ ਜੀ ! ਐਸੇ ਸਾਹਿਬ ਕੇ ਸਦਾ ਬਲਿਹਾਰੇ ਹੋ । ਉਸ ਕੇ ਨਾਵੇ ਥੋਂ ਸਦਾ ਬਲਿਹਾਰ ਜਾਤਾ ਹੋਂ ।

ਪ੍ਰਸਨ ਮਾਤਾ : "ਹੇ ਪੁਤ੍ਰ ! ਏਹ ਸਾਹਿਬ ਤੇਰਾ ਕੈਸਾ ?" "ਹੇ ਮਾਤਾ ਜੀ ! ਸਾਹਿਬ ਮੇਰਾ ਸਫਲਿਓ ਰੁਖ ਹੈ, ਅੰਮ੍ਰਿਤ ਰੂਪੀ ਹੈ, ਜਿਨ ਵੇ ਅੰਮ੍ਰਿਤ ਪੀਆ ਹੈ ਹੋ ਤਿਨ ਕੇ ਸਦਾ ਬਲਿਹਾਰੇ ਜਾਤਾ ਹੋ।" "ਹੇ ਪੁਤ੍ਰ ! ਤੇਰਾ ਸਾਹਿਬ ਨਦਰੀ ਨਹੀਂ ਆਵਦਾ।" "ਹੇ ਮਾਤਾ ਜੀ ! ਸਾਹਿਬ ਮੇਰਾ ਨਦਰ ਨਹੀਂ ਆਵਤਾ । ਅਰੁ ਸਭ ਕੇ ਸੰਗ ਬਸਦਾ ਹੈ। ਐਸ ਸਭ ਕੇ ਸੰਗ ਬਸਦਾ ਹੈ । ਐਸੇ ਹੈ ਜੈਸੇ ਕੋਈ ਤਿਖਾਵੰਤ ਹੋਇ ਅਰੁ ਸਰੋਵਰ ਜਲ ਕਾ ਭਰਾ ਪਾਸ ਹੋਇ ਤਿਸ ਕਾ ਮਾਰਗ ਨ ਹੋਇ, ਕੈਸੇ ਜਲ ਕੋ ਪਾਇ ਤ੍ਰਿਪਤ ਹੋਇ । ਤੈਸੇ ਹਉਮੈ ਕੀ ਪਾਲ ਮੋ ਮਾਰਗ ਜਲ ਲੇਨੇ ਸਰੋਵਰ ਕਾ ਬੰਦ ਹੈ । ਕਿਉਂਕਰ ਪਾਇ ਸਕੇ ਜਬ ਹਉਮੈ ਮਮਤਾ ਦੂਰ ਹੋਇ ਤੋ ਨਿਕਟ ਹੀ ਸੁਖੇਨ ਪਾਏ । ਹੇ ਮਾਤਾ ਜੀ ! ਮੈਂ ਸਾਹਿਬ ਕਾ ਬਨੀਆ ਹੋਂ, ਸਾਹਿਬ ਹੀ ਮੇਰੀ ਰਾਸ ਪੂੰਜੀ ਹੈ, ਐਸਾ ਤਬ ਜਾਨਿਆ ਜਾਇ ਜਾ ਮਨ ਸੇ ਧੋਖਾ ਦੂਰ ਹੋਇ ਜਬ ਚਿਤੁ ਇਕਾਗ੍ਰ ਕਰ ਕੇ ਭਜਨ ਮੋ ਦ੍ਰਿੜ । ਹੋਈ, ਮੈਂ ਸਦਾ ਆਪਨੇ ਸਾਹਿਬ ਆਗੇ ਏਹੀ ਅਰਦਾਸ ਕਰਤਾ ਹੋ।" ਇਹ ਬਚਨ ਕਰ ਕੇ ਬਾਬਾ ਜੀ ਖਿਮਾ ਕਰ ਰਹੇ ।

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ । ੨੨॥

---

### ਟਿੱਪਣੀਆਂ ਅਤੇ ਹਵਾਲੇ

1. ਸਤਿਗੁਰੂ ਜੀ ਅੱਗੇ ਗਏ ਉਥੇ ਇੱਕ ਸੁੱਚਾ ਤਾਲਾਬ ਸੀ ।
2. ਉਥੇ ਪਾਣੀ ਤੋਂ ਬਗੈਰ ਕਮਲ ਸੁੱਕ ਗਏ ਸਨ ਗੁਰੂ ਜੀ ਨੇ ਇਹ ਸਾਰੀ ਹਾਲਤ ਵੇਖ ਕੇ ਸ਼ਬਦ ਉਚਾਰਿਆ ।
3. ਆਦਿ ਗ੍ਰੰਥ ਪੰਨਾ 1412 । (ਸਲੋਕ ਵਾਰਾਂ ਤੇ ਵਧੀਕ ਮ:੧)
4. ਸੰਗਰੂਰ ਵਾਲੀ ਪ੍ਰਤਿ ਅਨੁਸਾਰ ਇਥੇ 'ਪਬਨ' ਦੀ ਥਾਂ ਪਰਵਤ ਹੈ ।
5. ਕਵਲ ਜਾਂ ਕਮਲ, ਕੰਚਨ ਜਾਂ ਸੋਨਾ, ਵੰਨ ਵੰਨਗੀ, ਪਾਸਾ ਇਥੇ ਵਿਸ਼ੁਧ ਸੋਨੇ ਤੋਂ ਮੁਰਾਦ ਹੈ ।
6. ਪਾਣੀ ਦੇ ਵਿਛੋੜੇ ਕਾਰਣ ਮੇਰੀ ਇਹ ਹਾਲਤ ਹੋਈ ਹੈ ਜੇ ਮੈਨੂੰ ਪਾਣੀ ਦਾ ਸੰਗ ਪ੍ਰਾਪਤ ਹੋ ਜਾਵੇ ਤਾਂ ਮੈਨੂੰ (ਹੁਣ ਵੀ) ਚੌਗੁਣਾ ਰੰਗ ਚੜ੍ਹ ਜਾਵੇਗਾ ।
7. ਵੀਰ ਨਾਨਕ ਬਾਰਾਂ (ਦੁਆਦਸ ਦਸਾ ਦੋ) ਵਰ੍ਹਿਆਂ ਮਗਰੋਂ ਭੈਣ ਨਾਨਕੀ ਨੂੰ ਮਿਲਣ ਆਏ ਸਨ ।
8. ਸੁਲਤਾਨਪੁਰ ਦੇ ਨਵਾਬ ਦੌਲਤ ਖਾਂ ਨੇ ਪਹਿਲਾਂ ਤਾਂ ਬਾਬਰ ਬਾਦਸ਼ਾਹ ਨੂੰ ਭਾਰਤ ਤੇ ਆਕਮਣ ਕਰਨ ਲਈ ਕਾਬਲ ਤੋਂ ਬੁਲਾਇਆ ਪਰ ਉਸ ਦੇ ਸਫਲ ਹੋਣ ਤੇ ਇਸ ਲਈ ਉਸ ਦਾ ਵਿਰੋਧ ਕੀਤਾ ਪਰ ਬਾਅਦ ਵਿਚ ਉਸਦੀ ਸਫਲਤਾ ਤੇ ਪੰਜਾਬ ਉਤੇ ਕਬਜ਼ਾ ਕਰਨ ਦੇ ਖ਼ਿਆਲ ਨਾਲ ਉਸਦਾ ਵਿਰੋਧ ਕੀਤਾ । ਇਸ ਲਈ ਬਾਬਰ ਦੀ ਕ੍ਰੋਪੀ ਵਿਚ ਹੀ ਉਸ ਦੀ ਮ੍ਰਿਤੂ ਹੋ ਗਈ ।
9. ਜਿਉਂ ਹੀ ਮਾਤਾ ਜੀ ਨੇ ਮਰਦਾਨੇ ਨੂੰ ਵੇਖਿਆ ਉਹ ਪ੍ਰਸੰਨ (ਪੁਲਕਿਤ) ਹੋ ਗਏ । ਉਨ੍ਹਾਂ ਦਾ ਸਾਰਾ ਸ਼ਰੀਰ (ਰਾਜੀ) ਨਰੋਆ ਨਜ਼ਰ ਆਉਂਦਾ ਸੀ ।
10. ਮਾਤਾ ਜੀ ਨੇ ਸੁਆਲ ਕੀਤਾ, "ਤੇਰੇ ਨਾਲ ਮੇਰਾ ਪੁੱਤਰ ਵੀ ਸੀ ਉਸ ਨੂੰ ਕਿੱਥੇ ਛੱਡ ਆਇਆ ਹੈ ।"
11. ਜਦੋਂ ਦੇ ਤੁਸੀਂ ਦੋਵੇਂ ਗਏ ਹੋ (ਪਿਆਨਾ ਕੀਤਾ ਹੈ ) ਮੈਂ ਜਲ ਬਿਨਾਂ ਮੱਛੀ ਵਾਂਗ ਤੜਫ਼ਦੀ ਹਾਂ ।
12. ਸਾਰੀ ਗੱਲ ਸੋਚ ਵਿਚਾਰ ਕੇ ਦੱਸ ਕਿ ਮੇਰਾ ਪੁੱਤਰ (ਮੇਰੇ ਪ੍ਰਾਣਾਂ ਦਾ ਆਧਾਰ) ਕਿੱਥੇ ਹੈ ।
13. ਮਰਦਾਨੇ ਨੇ ਕਿਹਾ, "ਮਾਤਾ ਜੀ ਬਿਲਕੁਲ ਨਿਸਚਿੰਤ ਹੋ ਜਾਓ, ਗੁਰੂ ਜੀ ਮੇਰੇ ਨਾਲ ਆਏ ਹਨ।"
14. ਮਾਤਾ ਜੀ ਖਾਣ-ਪਾਣ ਦੀ ਸਾਮਗ੍ਰੀ ਲੈ ਕੇ ਉਥੇ ਪਹੁੰਚ ਗਏ ਜਿਥੇ ਗੁਰੂ ਜੀ ਬੈਠੇ ਹੋਏ ਸਨ ।
15. ਚਿਰੀ ਵਿਛੁੰਨੇ ਪੁੱਤਰ ਨੂੰ ਵੇਖ ਕੇ ਮਾਤਾ ਜੀ ਇੰਜ ਖਿੜ ਗਏ ਜਿਵੇਂ ਚੰਦ੍ਰਮਾ ਨੂੰ ਵੇਖ ਕੇ ਚਕੋਰ ਖਿੜ ਜਾਂਦਾ ਹੈ ।
16. ਹਿਰਦੇ ਵਿਚ ਉਤਸ਼ਾਹ (ਖੁਸ਼ੀ) ਪੈਦਾ ਹੋ ਗਈ, ਅੱਖਾਂ ਵਿੱਚ ਖ਼ੁਸ਼ੀ ਦੇ ਅੱਥਰੂ ਵਗ ਤੁਰੇ ।
17. ਸੁਕੀ ਹੋਈ (ਸੁਹਕੰਤ) ਖੇਤੀ (ਕਿਰਖੀ) ਨੂੰ ਮਾਨੋ ਪਾਣੀ ਮਿਲ ਗਿਆ ਹੋਵੇ ਜਾ ਪਪੀਹੇ (ਸਾਰੰਗ) ਦੇ ਮੁੱਖ ਵਿਚ ਸੁਆਂਤੀ ਬੂੰਦ (ਨੀਰ) ਪੈ ਗਿਆ ਹੋਵੇ ।
18. ਜਿਵੇਂ ਨੂਰ ਵਿਹੂਣੀਆਂ (ਚੋਪ ਹੀਨ) ਅੱਖਾਂ ਨੂੰ ਨੂਰ/ਰੌਸ਼ਨੀ ਜਾਂ ਜੋਤੀ ਮਿਲ ਗਈ । ਮਾਤਾ ਜੀ ਇਸ ਪ੍ਰਕਾਰ ਪ੍ਰਸੰਨ ਹੋ ਕੇ ਗਲਾਂ ਕਰ ਰਹੇ ਸਨ ।
19. ਮਾਤਾ ਜੀ ਬਾਰ ਬਾਰ ਕਹਿ ਰਹੇ ਸਨ, "ਪੁੱਤਰ ਤੂੰ ਹੀ ਮੇਰੇ ਜੀਵਨ ਦੀ ਪੂੰਜੀ ਹੈਂ । ਮੈਂ ਤੇਰੇ ਤੋਂ ਬਲਿਹਾਰ/ਕੁਰਬਾਨ ਜਾਂਦੀ ਹਾਂ ।

20. ਜਿਨ੍ਹਾਂ ਰਾਹਾਂ ਤੋਂ ਤੂੰ ਤੁਰ ਕੇ ਆਇਆ ਹੈ। ਮੈਂ ਉਨ੍ਹਾਂ ਤੋਂ ਬਲਿਹਾਰ ਬਲਿਹਾਰ ਜਾਂਦੀ ਹਾਂ।
21. ਗੁਰੂ ਜੀ ਦਾ ਮਨ ਵੀ ਪਸੀਜਿਆ। ਉਨ੍ਹਾਂ ਦੀਆਂ ਅੱਖਾਂ ਵਿੱਚੋਂ ਵੀ ਜਲ ਵਹਿ ਤੁਰਿਆ। ਇਥੇ ਸਾਖੀਕਾਰ ਕਵੀ ਸਰੂਪ ਦਾਸ ਭੱਲਾ ਨੇ ਗੁਰੂ ਬਾਬੇ ਨੂੰ ਮਾਨਵੀ ਧਰਾਤਲ ਤੇ ਚਿਤਰਿਆ ਹੈ ਬਾਰਾਂ ਸਾਲਾਂ ਦੇ ਲੰਬੇ ਵਿਛੋੜੇ ਨੇ ਗੁਰੂ ਜੀ ਨੂੰ ਵੀ ਪ੍ਰਭਾਵਿਤ ਕੀਤਾ ਹੈ।
22. ਜੇ ਅਮਲੀ ਨੂੰ ਅਮਲ ਨਾ ਮਿਲੇ। (ਤਾਂ ਉਸ ਦੀ ਕੀ ਹਾਲਤ ਹੋਵੇਗੀ ?)
23. ਮੈ ਵਾਰੀ/ਘੋਲੀ ਜਾਵਾਂ।
24. ਮੈਂ ਖੰਡ ਖੰਡ ਹੋ ਜਾਵਾਂ।
25. ਮੈਨੂੰ ਨਜ਼ਰ ਨਹੀਂ ਆਉਂਦਾ, ਬੇਸ਼ੱਕ ਮੇਰੇ ਨਾਲ ਹੀ ਮੇਰਾ ਪਤੀ ਪਰਮੇਸ਼ਵਰ ਵਸਦਾ ਹੈ।
26. ਉਹ ਵਿਅਕਤੀ (ਜੀਵਾਤਮਾ) ਆਪਣੇ ਆਪ ਨੂੰ ਤ੍ਰਿਖਾਵੰਤ ਕਿਉਂ ਮਹਿਸੂਸ ਕਰੇ ਜਿਸਦਾ ਸਹਾਰਾ (ਸਰੋਵਰ/ਈਸ਼ਵਰ) ਉਸਦੇ ਨਾਲ ਹੀ ਰਹਿੰਦਾ ਹੋਵੇ।
ਅਰਥਾਤ ਜੀਵਾਤਮਾ ਪਰਮਾਤਮਾ ਵਿੱਚ ਇਸ ਤਰ੍ਹਾਂ ਨਿਵਾਸ ਕਰਦੀ ਹੈ ਜਿਸ ਤਰ੍ਹਾਂ ਪਾਣੀ ਵਿਚ ਰਹਿੰਦੀ ਮੱਛੀ ਆਪਣੇ ਆਪ ਨੂੰ ਪਿਆਸੀ ਕਿਵੇਂ ਮਹਿਸੂਸ ਕਰ ਸਕਦੀ ਹੈ।

## ਸਾਖੀ ਅਉਰ ਚਲੀ

### ਦੋਹਰਾ

ਮਾਤਾ ਜੀ ਸੇ ਬਚਨ ਕਹਿ, ਚੁਪ ਕਰ ਰਹੇ ਦਿਆਲ ।
ਮਾਤਾ ਜੀ ਅਤਿ ਮੋਹ ਬਸ, ਭਾਖਤ[1] ਬਚਨ ਬਿਸਾਲ ॥ ੧॥

### ਚੌਪਈ

ਬਸਤ੍ਰ ਮਿਠਾਈ ਜੋ ਸੰਗ ਲਿਆਈ । ਵੇ ਨਾਨਕ ਜੀ ਕੇ ਅਗ੍ਰ ਰਖਾਈ[2] ।
'ਕੁਛ ਖਾਹਿ ਪੁਤ੍ਰ ! ਮਨ ਹੋਵੇ ਸਾਂਤ । ਪਹਰ ਬਸਤ੍ਰ ਮਮ ਮਿਟੇ ਭ੍ਰਾਂਤ[3] ॥ ੨॥
ਪੁਨਿ ਕਹਾ ਦਇਆਲ, "ਮੈਂ ਤ੍ਰਿਪਤ ਅਘਾਇਆ । ਮਿਟ ਗਈ ਤ੍ਰਿਸਨਾ ਅਤਿ ਸੁਖ ਪਾਇਆ[4] ।"
ਤਬ ਕਹਾ ਮਾਤ, "ਕਿਆ ਖਾਇ ਅਘਾਇਆ ? ਕਹੋ ਪੁਤ੍ਰ ! ਜਿਸ ਮਨ ਪਤੀ-ਆਇਆ"[5] ॥ ੩॥
ਪੁਨਿ ਬੋਲ ਦਇਆਲ,"ਮੈਂ ਜੋ ਕੁਛ ਖਾਇਆ । ਖਾਇ ਅਘਾਇ ਮਹਾ ਸੁਖ ਪਾਇਆ ।
ਸੋ ਮੈਂ ਤੋ ਕੋ ਕਹੋ ਸੁਨਾਇ । ਹੇ ਮਾਤਾ ਜੀ ! ਸੁਨਿ ਮਨ ਪਤੀਆਇ ॥ ੪॥
ਮਰਦਾਨਿਆ ! ਤੂੰ ਰਬਾਬ ਬਜਾਇ । ਮੈਂ ਕਹੋਂ ਸਬਦ ਲੀਜੇ ਗਾਇ" ।
ਮਰਦਾਨੇ ਰਬਾਬ ਬਜਾਇਆ । ਸ਼੍ਰੀ ਮੁਖ ਦਿਆਲ ਇਹ ਸ਼ਬਦ ਸੁਨਾਇਆ ॥ ੫॥
ਸਭ ਰਸ ਮਿਠੇ ਮੰਨਿਐ, ਸੁਣਿਐ ਸਾਲੋਣੇ[7] ।
ਖਟ[8] ਤੁਰਸੀ[9] ਮੁਖ ਬੋਲਣਾ[10], ਮਾਰਣ ਨਾਦ[11] ਕੀਏ ।
ਛਤੀਹ ਅੰਮ੍ਰਿਤ[12] ਭਾਉ ਏਕ, ਜਿਨ ਕਉ ਨਦਰਿ ਕਰੇ ।
ਮਾਤਾ ! ਹੋਰ ਖਾਨਾ ਖੁਸੀ ਖੁਆਰ । ਜਿਤ ਖਾਧੇ ਤਨ ਪੀੜੀਐ ਮਨ ਮੈ ਚਲੇ ਬਿਕਾਰ ।

ਤਿਸਕਾ ਅਰਥ – ਹੇ ਮਾਤਾ । ਸਭ ਰਸ ਮਿਠੇ ਖਾਨੇ ਪਰਮੇਸਰ ਕਾ ਨਾਮ ਸੁਨਨਾ, ਸਭ ਸਲੋਨੇ ਭੋਗ ਹੈਂ । ਖਟ ਤੁਰਸੀ ਜੋ ਹੈ ਸੋ ਮੁਖ ਸੋ ਸੋਭਾ ਭਾਂਤ ਭਾਂਤ ਬਿਚਾਰ ਕਰ ਮਰਨਾ ਚਿਤ ਕਰਨਾ । ਛੱਤੀ ਅੰਮ੍ਰਿਤ ਭੋਗ ਏਕ ਭਾਉ ਪ੍ਰੀਤਿ ਪਰਮੇਸਰ ਕੀ ਹੈ । ਸੋ ਜਿਨਕੋ ਹਰਿ ਕ੍ਰਿਪਾ ਕਰੇ ਤਿਸ ਕੋ ਪ੍ਰਾਪਤ ਹੋਇ । ਹੇ ਮਾਤਾ ਜੀ ! ਮੈਂ ਇਸ ਭੋਜਨ ਕਰ ਤ੍ਰਿਪਤ ਹੋ । ਹੋਰ ਰਸ ਭੋਜਨ ਖਾਨੇ ਮਨ ਕੀ ਖੁਸੀ, ਅੰਤ ਕਾਲ ਤਨ ਰੋਗ ਸੋਗ ਪੀੜਤ ਹੋਤਾ ਹੈ ਅਰ ਮਨ ਮੋ ਬਿਕਾਰ ਉਪਜਤੇ ਹੈ, ਤਾ ਤੇ ਮੈਂ ਤਿਆਗ ਕੀਆ ਹੈ ।

### ਦੋਹਰਾ । ਮਾਤਾ ਬਾਚ

ਹੇ ਸੁਤ ! ਤੁਮ ਐਸੇ ਦ੍ਰਿੜੀ, ਨਹੀਂ ਖਾਵੋ ਰਸ ਕਸ ਅੰਨ ।
ਬਸਤ੍ਰ ਨਵੀਨ ਤਨ ਪਹਿਰੀਐ, ਤਬ ਮੈਂ ਹੋਹੁ ਪ੍ਰਸੰਨ ॥ ੬॥
ਤਬ ਬਾਬੇ ਜੀ ਦੂਜੀ ਪਉੜੀ ਕਹੀ :
ਪੈਨਣ ਰਤਾ ਮਨੁ ਰਤਾ, ਸੁਪੇਦੀ ਸਤ ਦਾਨ ।
ਨੀਲੀ ਸਿਆਹੀ ਕਦਾ[13] ਕਰਣੀ, ਪਹਰਣ ਪਹਰ ਧਿਆਨ ।

ਕਮਰ ਬੰਦ ਸੰਤੋਖ ਕਾ, ਧਨ ਜੋਬਨ ਤੇਰਾ ਨਾਉ ।
ਮਾਤਾ ! ਹੋਰ ਪਹਰਣ ਖੁਸੀ ਖੁਆਰ ।
ਜਿਤ ਪੈਧੈ ਤਨ ਪੀੜੀਐ, ਮਨ ਮਹਿ ਚਲੈ ਬਿਕਾਰ ।। ੨।।

ਤਿਸ ਕਾ ਅਰਥ ਹੇ ਮਾਤਾ ਜੀ ! ਪਰਮੇਸਰ ਕੇ ਰੰਗ । ਮਨੁ ਰਤਾ ਮੇਰਾ ਏਹੁ ਲਾਲ ਬਸਤ੍ਰ ਪਹਰਨਾ ; ਪਰਮੇਸਰ ਸਤ ਹੈ, ਏਹੁ ਜਪਨਾ ਜਪਾਵਨਾ, ਸਤ ਦਾਨ ਸੁਪੇਦ ਪਹਰਨਾ ਐਸੀ ਕੀਆ ਹੈ, ਨੀਲਾ ਕਾਲਾ ਸਰੀਰ ਕੀ ਕਰਨੀ ਹੈ । ਏਹ ਪਹਰਨਾ ਪਰਮੇਸਰ ਕਾ ਧਿਆਨ ਕਰਨਾ ਹੈ । ਅਰ ਕਮਰ ਬੰਦ ਸੰਤੋਖ ਰੂਪੀ ਹੈ । ਧਨ ਜੋਬਨ ਪਰਮੇਸਰ ਕਾ ਨਾਮ ਹੈ । ਹੇ ਮਾਤਾ ਜੀ ! ਏਹ ਮੇਰੀ ਪੋਸਾਕ ਹੈ, ਪਹਰਨਾ ਮਨ ਕੀ ਖੁਸੀ ਖੁਆਰੀ ਹੈ । ਤਨ ਕੀ ਪੀੜਾ ਅਰ ਮਨ ਮੋ ਬਿਕਾਰ ਉਪਜਤੇ ਹੈਨ ।

**ਦੋਹਰਾ**

ਜਬ ਏਹ ਬਚਨ ਮਾਤਾ ਸੁਨੇ, ਬਿਸਮ ਹੋਇ ਭਈ ਅਬੋਲ[14] ।
ਬਾਬੇ ਕਾਲੂ ਜੀ ਸੁਨਾ ਆਏ ਨਾਨਕ ਕੋਲ ।

**ਚੌਪਈ**

ਦੇਖਾ ਦਇਆਲ ਪਿਤਾ ਜੀ ਆਏ । ਉਠੇ ਚਰਨ ਪਰ ਮਾਥਾ ਨਿਆਏ ।
ਦੇਖਤ ਪੁਤ੍ਰ ਮੋਹ ਬਹੁ ਕਰਾ । ਉਮਗੀ ਪ੍ਰੀਤ ਨੈਨ ਜਲ ਢੁਰਾ ।। ੮।।
ਮੁਖ ਦੇਖ ਕਾਲੂ ਜੀ ਭਏ ਪ੍ਰਸੰਨ । ਬਡਭਾਗੀ ਸਤ ਆਏ ਧੰਨ ।
"ਹੇ ਪੁਤ੍ਰ ! ਘੋੜੀ ਚੜ੍ਹ ਘਰ ਮੋ ਚਲੋ । ਭ੍ਰਾਤ ਬੰਧ ਕੁਲ ਜਨ ਕੋ ਮਿਲੋ" ।। ੯।।
ਤਬ ਨਾਨਕ ਜੀ ਬਚਨ ਬਖਾਨਾ । " ਇਹ ਘੋੜੇ ਹਮਰੇ ਨਹੀਂ ਕਾਮਾ ।"
ਸੁਨ ਕਾਲੂ ਜੀ ਕਹੀ ਇਮ ਬਾਤ । "ਵੇ ਕਵਨ ਘੋੜੇ ਜੋ ਤੁਮੇ ਸਹਾਤ ?" ।। ੧੦।।
ਤਬ ਦਿਆਲ ਪ੍ਰਭ ਬਚਨ ਬਖਾਨਾ । "ਰਬਾਬ ਬਜਾਵੇ ਹੇ ਮਰਦਾਨਾ !"
ਤਬ ਤੀਜੀ ਪਉੜੀ ਪ੍ਰਭੂ ਸੁਨਾਈ । ਸੁਧਾਰ ਰਬਾਬ ਮਰਦਾਨੇ ਗਾਈ ।। ੧੧।।
ਘੋੜੇ ਪਾਖਰ[15] ਸੁਇਨੇ ਸਾਖਤ[16] ਬੂਝਨ ਤੇਰੀ ਵਾਟ ।
ਤਰਗਸ[17] ਤੀਰ ਕਮਾਨ ਸਾਂਗਬੰਦ[18] ਗੁਨ ਧਾਤ ।
ਵਾਜੇ ਨੇਜੇ ਪੱਤ ਸੋ ਪਰਗਟ, ਕਰਮ ਤੇਰਾ ਮੇਰੀ ਜਾਤ ।
ਬਾਬਾ ਹੋਰ ਚੜਨਾ ਖੁਸੀ ਖੁਆਰ ।
ਜਿਤ ਚੜਿਐ ਤਨ ਪੀੜੀਐ, ਮਨ ਮੋ ਚਲੇ ਬਿਕਾਰ ।। ੩।।

'ਹੇ ਪਿਤਾ ਜੀ ! ਘੋੜੇ ਪਾਖਰ ਸੋਇਨੇ ਕੇ ਸਾਜ ਸੰਜੁਗਤ ਏਹ ਹੈ ਪਰਮੇਸਰ ਕਾ ਮਾਰਗ ਬੂਝਾ ਹੈ । ਅਰ ਤਰਗਸ ਤੀਰ ਕਮਾਨ ਸਾਂਗ ਪਰਮੇਸਰ ਕੇ ਗੁਣਾ ਬਾਦ ਕਾ ਹਮ ਧਾਰਾ ਹੈ । ਰਾਮ ਭਗਤ ਮੇਰਾ ਧਨ ਹੈ, ਅਰੁ ਜੋ ਨੇਜੇ ਹਰਿ ਪਤ ਸੋ ਪਰਗਟ ਹੈ । ਕਿਰਪਾ ਪਰਮੇਸਰ ਕੀ ਮੇਰੀ ਜਾਤ ਅਰੁ ਜੀਵਨ ਹੈ । ਹੇ ਪਿਤਾ ਜੀ ! । ਏਹ ਘੋੜਾ ਸਾਜ

ਮੇਰੇ ਚੜਨੇ ਕਾ ਹੈ । ਸਿਵਾਇ ਇਸ ਕੇ ਅਉਰ ਸਵਾਰੀ ਮਨ ਕੀ ਖੁਸੀ ਖੁਆਰੀ ਹੈ । ਮਨ ਮੇ ਬਿਕਾਰ ਉਪਜਤੇ ਹੈਂ, ਤਨ ਕੋ ਪੀੜਾ ਹੋਤੀ ਹੈ ।'

## ਦੋਹਰਾ

ਤਬ ਕਾਲੂ ਜੀ ਨਾਨਕ ਕਹਾ, " ਹਮ ਨਏ ਘਰ ਕੀਏ ਤਿਆਰ ।
ਜੋ ਤੁਮ ਘੋੜੇ ਨਾ ਚੜੋ, ਚਲ ਪਗ ਦੇਖੋ ਘਰ ਬਾਰ ॥ ੧੨॥
ਕੋਈ ਦਿਨ ਘਰ ਮੋ ਰਹੋ, ਕਰੋ ਖਾਨ ਸੈਨ ਸੁਖ ਭੋਗ[19] ।
ਨਿਜ ਇੱਛਿਆ ਤਬ ਲਗ ਰਹੋ, ਅਬ ਹਰ ਕੀਆ ਸੰਜੋਗ ।
ਤਬ ਬਾਬੇ ਜੀ ਚੌਥੀ ਪਉੜੀ ਕਹੀ :
ਘਰ ਮੰਦਰ ਖੁਸੀ ਨਾਮ ਕੀ, ਨਦਰ ਤੇਰੀ ਪਰਵਾਰ ।
ਹੁਕਮ ਸੋਈ ਤੁਧ ਭਾਵਸੀ, ਹੋਰ ਆਖਣ ਬਹੁਤ ਅਪਾਰ ।
ਨਾਨਕ ਸਚਾ ਪਾਤਸਾਹ, ਪੁਛ ਨ ਕਰੇ ਵਿਚਾਰ ॥ ੪॥
ਬਾਬਾ ! ਹੋਰ ਸੌਵਨਾ ਖੁਸੀ ਖੁਆਰ ।
ਜਿਤ ਸੁਤੇ ਤਨ ਪੀੜੀਏ, ਮਨ ਮਹਿ ਚਲੇ ਵਿਕਾਰ ॥ ੫॥

ਅਰਥ 'ਹੇ ਪਿਤਾ ਜੀ ! ਘਰ ਮੰਦਰ ਮੇਰੇ ਖੁਸੀਆ ਨਾਮ ਕੀ ਹੈ ਅਰੁ ਪਰਵਾਰ ਪਰਮੇਸਰ ਕੀ ਕ੍ਰਿਪਾ ਨਦਰ ਹੈ ਅਰੁ ਹੁਕਮ ਕਰਨਾ ਪਰਮੇਸਰ ਭਾਵਨੀ ਰਜਾਇ ਹੈ, ਹੋਰ ਬਹੁਤ ਕਹਨੇ ਆਖਨੇ ਕਾ ਪਾਰਾਵਾਰ ਨਾਹੀ । ਸਚਾ ਪਾਤਸਾਹ ਆਪੇ ਆਪ ਹੈ, ਕਿਸੀ ਕੀ ਮਸਲਤ ਪੁਛਨੇ ਕੀ ਹਾਜਤ ਨਾਹੀ । ਹੇ ਪਿਤਾ ਜੀ ! ਹੋਰ ਸਵਨਾ ਬੈਠਨਾ ਮਨ ਕੀ ਖੁਸੀ ਖੁਆਰੀ ਹੈ ਤਿਸ ਸੋ ਮਨ ਮੇ ਬਿਕਾਰ ਉਠਦੇ ਹੈ ਅਰੁ ਖੁਆਰੀ ਹੈ।'

## ਚੌਪਈ

ਸੁਨ ਮਾਤ ਪਿਤਾ ਏਹੁ ਗਿਆਨ ਕਹਾਨੀ । ਖਿਮਾਵੰਤ ਹੋਇ ਰਹੇ ਹੈਰਾਨੀ ।
"ਏਹ ਮਹਾ ਪੁਰਖ ਜਗ ਕੋ ਸੁਖ ਤਿਆਗੀ । ਕਰ ਦਰਸਨ ਹਮ ਭਏ ਵਡਭਾਗੀ" ॥ ੧੪॥
ਤਬ ਹਾਥ ਜੋੜ ਬਾਬਾ ਜੀ ਠਾਢੇ । ਅਤ ਬਿਰਕਤ ਬਚਨ ਕਹੇ ਗਾਢੇ ।
"ਹੇ ਮਾਤਾ ਜੀ ! ਮਮ ਚਿਤ ਉਦਾਸ । ਫਿਰ ਆਵੈਗੇ ਤੁਮਰੇ ਪਾਸ" ॥ ੧੫॥
"ਹੇ ਸੁਤ ! ਮਨ ਕੈਸੇ ਠਹਰਾਏ । ਦੁਆਦਸ ਬਰਸ ਪੀਛੇ ਤੁਮ ਆਏ ।
ਏਕ ਦਿਵ(ਸ) ਗ੍ਰਿਹ ਮੋ ਨਹੀਂ ਰਹੇ । ਮਮ ਮਨ ਚਿਤ ਕਿਤ ਬਿਧ ਠਹ ਰਹੇ"[20] ॥ ੧੬॥
ਕਰ ਜੋੜ ਬਾਬਾ ਜੀ ਬਚਨ ਇਮ ਕਹੇ ।" ਮੇਰੇ ਬਚਨ ਸੰਤੋਖ ਤੁਮ ਭਏ।"
ਬਿਦਾ ਹੋਇ ਦਇਆਲ ਪ੍ਰਭੁ ਚਲੇ । ਲੈ ਮਰਦਾਨਾ ਸੰਗੀ ਭਲੇ[21] ॥ ੧੭॥

## ਦੋਹਰਾ

ਗੁਰ ਬਚਨ ਸੰਤੋਖ ਮਾਤਾ ਭਇਆ, ਫਿਰ ਆਈ ਘਰ ਮਾਹ ।
ਮਹਿਮਾ ਸਤਿਗੁਰ ਕੀ ਕਰੇ, ਵਡਾ ਭਗਤ ਸੁਤ ਆਹਿ ॥ ੧੮॥

ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।। ੨੩।।

---

### ਟਿੱਪਣੀਆਂ ਅਤੇ ਹਵਾਲੇ

1. ਮਾਤਾ ਜੀ ਨੇ ਅਤਿਅੰਤ ਪਿਆਰ ਸਹਿਤ ਮਿੱਠੇ ਵਚਨ (ਬਚਨ ਵਿਸਾਲ) ਕਹੇ (ਭਾਖਤ) ।
2. ਜੋ ਵਸਤਰ ਅਤੇ ਮਿਠਾਈ ਆਦਿ ਨਾਲ ਲੈ ਕੇ ਆਏ ਸਨ । ਉਹ ਗੁਰੂ ਜੀ ਦੀ ਭੇਟਾ ਕੀਤੇ । (ਪੇਸ਼ ਕੀਤੇ/ਅੱਗੇ ਰਖੇ) ।
3. ਮਾਤਾ ਜੀ ਨੇ ਕਿਹਾ,"ਪੁੱਤਰ ਜੀ ਕੁਝ ਸੇਵਨ ਕਰੋ ਵਸਤਰ ਪਾਓ ਤਾਂ ਜੋ ਮੇਰੇ ਮਨ ਦਾ ਭਰਮ/ਅੰਦੇਸ਼ਾ ਸੰਸਾ ਮਿਟ ਜਾਵੇ (ਕਿ ਮੇਰਾ ਪੁੱਤਰ ਘਰ ਬਾਰ ਤੋਂ ਉਚਾਟ ਹੈ)
4. ਗੁਰੂ ਜੀ ਨੇ ਉੱਤਰ ਦਿਤਾ, " ਮੈਂ ਸੰਤੁਸ਼ਟ (ਤ੍ਰਿਪਤ) ਹਾਂ ਅਤੇ ਰੱਜ ਗਿਆ ਹਾਂ (ਅਘਾਇਆ) । ਹੁਣ ਮੇਰੀ ਤ੍ਰਿਸ਼ਨਾ ਮਿਟ ਗਈ ਹੈ ਅਤੇ ਮੈਨੂੰ ਬਹੁਤ ਖੁਸ਼ੀ ਪ੍ਰਾਪਤ ਹੋਈ ਹੈ ।
5. ਰੱਜਿਆ, ਸੰਤੁਸ਼ਟ ਹੋਇਆ, ਤ੍ਰਿਪਤ ਹੋਇਆ, ਖੁਸ਼ੀ ਪ੍ਰਾਪਤ ਹੋਈ ।
6. ਆਦਿ ਗ੍ਰੰਥ ਪੰਨਾ 16
7. ਵਿ-ਸ-ਲਾਵਨਯ, ਨਮਕੀਨੀ (ਲੂਣੇ) ਸਵਾਦ ਵਾਲਾ, ਸਵਾਦੀ
8. ਖੱਟਾ (ਸਵਾਦ ਵਿਚ ਖੱਟਾ/ਤੁਰਸ਼)
9. ਫਾਰਸੀ ਤੁਰਸ਼, ਖੱਟਾ, ਕ੍ਰੋਧੀ, ਗੁਸੈਲਾ ।
10. ਮਸਾਲੇ, ਸਵਾਦੀ ਬਣਾਉਣ ਲਈ ਵਰਤੇ ਗਏ ਸਾਧਨ ।
11. ਸੰਗੀਤ, ਗਾਉਣਾ ਵਜਾਉਣਾ ।
12. ਛੱਤੀ ਪਦਾਰਥ-ਛਤੀਸ (36) ਪ੍ਰਕਾਰ ਦੇ ਅੰਮ੍ਰਿਤ ਤੁਲ ਰਸਦਾਇਕ ਭੋਜਨ । ਕਈ ਵਿਦਵਾਨਾਂ ਨੇ ਖਾਣ ਯੋਗ ਪਦਾਰਥਾਂ ਦੀ ਗਿਣਤੀ ਛੱਤੀ ਕੀਤੀ ਹੈ ਪਰ ਇਹ ਕੇਵਲ ਕਪੋਲ ਕਲਪਨਾ ਹੈ । ਪ੍ਰਸਿਧ ਕਵੀ ਭਾਈ ਗੁਰਦਾਸ ਭੱਲਾ ਨੇ ਛਤੀਹ ਭੋਜਨਾਂ ਦਾ ਸੁੰਦਰ ਨਿਰਨਾ ਕੀਤਾ ਹੈ "ਖਟ ਰਸ, ਮਿਠ ਰਸ, ਮੇਲ ਕੈ ਛਤੀਹ ਭੋਜਨ ਹੋਨ ਰਸੋਈ ।" ਇਕ ਇਕ ਰਸ ਦੇ ਛੇ ਛੇ ਭੇਦ ਪਰਸਪਰ ਮੇਲ ਤੋਂ ਹੋ ਜਾਂਦੇ ਹਨ ਅਤੇ ਇਹ ਅਰਥ ਸਾਰੇ ਦੇਸਾਂ ਵਿੱਚ ਘਟ ਸਕਦਾ ਹੈ । " ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ।" (ਸੁਖਮਨੀ) ਛਤੀਹ ਅੰਮ੍ਰਿਤ ਭੋਜਨ ਖਾਣਾ।" (ਮਾਝ ਮ: ੫) ਭਾਵ ਸਭ ਪ੍ਰਕਾਰ ਦੇ ਸਵਾਦਿਸ਼ਟ ਭੋਜਨ ।
13. ਨੀਲੇ ਰੰਗ ਦੇ ਵਸਤਰ (ਕਦਾ ਕਰਨੇ) ਧਾਰਨ ਕਰਨ । ਡੂੰਘੇ ਅਰਥ ਨੀਲੇ/ਕਾਲੇ ਕਰਮ ਕਰਨ ਦੇ ਹਨ ।
14. ਚਕ੍ਰਿਤ ਰਹਿ ਗਏ, ਕੁਝ ਬੋਲ ਨਾ ਸਕੇ ।
15. ਘੋੜਿਆਂ ਦੇ ਝੂੱਲ, ਕਾਠੀਆਂ ।
16. ਬਣੇ ਹੋਏ, ਤਿਆਰ ਕੀਤੇ ਹੋਏ ।
17. ਤੀਰਾਂ ਦਾ ਭੱਥਾ/ਤਰਕਸ਼
18. ਸਾਂਗ ਬਰਛੀ, ਤੇਗ ਬੰਦ, ਤੇਗ ਬੰਨ੍ਹਣ ਵਾਲਾ ਕਮਰ ਕੱਸਾ ।
19. ਖਾਣਾ ਪੀਣਾ, ਸੌਣਾ (ਆਰਾਮ ਕਰਨਾ) ਅਤੇ ਸੁੱਖ ਭੋਗਣਾ ।
20. ਇਕ ਦਿਨ ਵੀ ਤਾਂ ਤੁਸੀਂ ਘਰ ਵਿਚ ਨਹੀਂ ਠਹਿਰੇ, ਮੇਰੇ ਮਨ ਨੂੰ ਚੈਨ ਕਿਵੇਂ ਆ ਸਕਦਾ ਹੈ ?
21. ਦਇਆਲੂ ਪ੍ਰਭੂ/ਗੁਰੂ ਜੀ ਆਪਣੇ ਸਾਥੀ ਭਾਈ ਮਰਦਾਨਾ ਜੀ ਨੂੰ ਲੈ ਕੇ ਵਿਦਾ ਹੋ ਗਏ ।

## ਸਾਖੀ ਸੇਖ ਬਰਾਹਿਮ ਸੋ ਚਰਚਾ ਕੀ

### ਦੋਹਰਾ

ਪਟਨ ਸੇਖ ਫਰੀਦ ਕੇ, ਪਹੁਚੇ ਸਤਿਗੁਰੂ ਦਇਆਲ
ਸੇਖ ਬ੍ਰਿਹਮ ਸੋਹੀ ਮਿਲੇ, ਕਰ ਚਰਚਾ ਕੀਆ ਨਿਹਾਲ ॥ ੧॥

### ਚੌਪਈ

ਪਟਨ ਮੋ ਸੇਖ ਇਬਰਾਈਮ[1] ਰਹੈ । ਸਾਹਿਬ ਸਜਾਦਾ[2] ਸਭ ਕੋ ਕਹੈ ।
ਬੇ ਰਿਆਇ[3] ਕਰੇ ਜੁਹਦ ਇਬਾਦਤ[4] । ਤਾਲਬ[5] ਰਬ ਫਕਰ ਸੋ ਸਾਬਤ ॥ ੨॥
ਪਟਣ ਸੋ ਤੀਨ ਕੋਸ ਇਕ ਜੰਗਲ । ਠੌਰ ਇਕਾਂਤ ਹਰਿਆ ਮੰਨ ਮੰਗਲ ।
ਨਾਮ ਕਮਾਲ ਸੇਖ ਕਾ ਖਾਦਿਮ[6] ਤਹਾ ਲਕੜੀ ਲੈਨ ਆਵੈ ਭਲ ਆਦਮ[7] ॥ ੩॥
ਤਿਸ ਜੰਗਲ ਮੋ ਬਾਬਾ ਜੀ ਆਏ । ਦੇਖ ਇਕਾਂਤ ਮਹਾ ਸੁਖ ਪਾਏ ।
ਇਕ ਬਿਰਛ ਤਲੇ ਪ੍ਰਭੁ ਭਏ ਅਸੀਨ । ਮਰਦਾਨੇ ਕੋ ਆਗਿਆ ਕੀਨ ॥ ੪॥
ਰਬਾਬੁ ਬਜਾਇ ਸਬਦ ਤਿਨ ਗਾਇਆ । ਤਹਾਂ ਕਮਾਲ ਲਕੜੀ ਕੋ ਆਇਆ ।
ਸੁਨ ਸਤਿਗੁਰ ਸਬਦ ਮਰਮ ਤਿਸ ਲਾਗਾ । ਚਲ ਆਇਆ ਤਹਾਂ ਪ੍ਰੇਮ ਰਸ ਪਾਗਾ ॥ ੫॥

### ਸੋਰਠਾ

ਬਾਬਾ ਜੀ ਪਹ ਆਇ, ਭਇਆ ਮੁਸਤਕ ਦੀਦਾਰ ਕਰ ।
ਲਾਗਾ ਕਦਮਨ ਧਾਇ, ਹਾਥ ਜੋੜ ਬਿਨਤੀ ਕਰੀ ॥ ੬॥

### ਚੌਪਈ

ਹੇ ਸਾਹਬ ਵਲੀ ! ਇਹ ਬੈਤ ਜੋ ਗਾਇਆ । ਸੁਨ ਮੇਰੇ ਮਨ ਮੋ ਅਤ ਸੁਖ ਪਾਇਆ ।
ਵੇ ਬੈਤ ਫਕੀਰ ਬਹੁਤ ਜੋ ਸੁਨੇ, ਬਡੇ ਨਸੀਬ ਅਪਨੇ ਕਰ ਗਿਨੇ ॥ ੭॥
ਤਬ ਸ੍ਰੀ ਗੁਰੂ ਬਾਬਾ ਜੀ ਸ੍ਰੀ ਮੁਖ ਵਾਕ ਸਲੋਕ ਕੀਆ ।
ਆਪੇ ਪਟੀ ਕਲਮ ਆਪ, ਉਪਰ ਲੇਖ ਭੀ ਤੂੰ[10] ।
ਏਕੋ ਕਹੀਐ ਨਾਨਕਾ, ਦੂਜਾ ਕਾਹੇ ਕੂੰ ॥

### ਸੋਰਠਾ

ਜਬ ਇਹ ਸਲੋਕ ਕਮਾਲ ਨੇ ਪਾਇਆ । ਕਰ ਸਲਾਮ ਪਟਨ ਕੋ ਧਾਇਆ ।
*(ਮਕਤਬ) ਖਾਨੇ ਲਕੜੀ ਧਰਾ । ਜਾਇ ਕਤਮ ਬੋਸ ਪੀਰ ਕਾ ਕਰਾ ॥ ੮॥
ਅਰਜ ਕਰੀ ਦੋਨੋ ਹਥ ਬਾਂਧ 'ਹੇ ਪੀਰ ! ਸਲ ਮਤ ! ਹਮ ਦੇਖਾ ਸਾਧ ।
ਜੰਗਲ ਮੋ ਬੈਠਾ ਹੈ ਵਲੀ । ਅਪਨੀ ਕਲਾਮ ਆਪੇ ਅਤ ਭਲੀ" ॥ ੯॥
ਸੁਨਤ ਪੀਰ ਇਹ ਬਾਤ, ਪੂਛੀ ਕਥਾ ਕਮਾਲ ਸੋ ।
"ਕਛੂ ਨ ਬੂਝੀ ਜਾਤ, ਬਿਨ ਕਲਾਮ ਵਾ ਕੀ ਸੁਨੇ ॥ ੧੦॥

### ਚੌਪਈ

ਹੇ ਕਮਾਲ ! ਜੋ ਤੁਮ ਨੇ ਸੁਨਾ । ਭਲੀ ਬਾਤ ਕਰ ਮਨ ਮੋ ਗੁਨਾ ।

ਏਕ ਬੈਤ ਜੋ ਮੈਂ ਸੁਨ ਪਾਵੇ । ਬੂਝੇ ਬਿਆਨ ਸਮਝ ਸਮਝਾਵੇ" ॥ ੧੧॥
ਤਬ ਕਮਾਲ ਅਰਜ ਪੁਨ-ਕੀਆ । "ਏਕ ਬੈਤ ਮੋਹਿ ਹਾਸਲ ਥੀਆ ।
ਪੀਰ ਸਲਾਮਤ ! ਹੁਕਮ ਜੁ ਹੋਇ । ਜੋ ਹਾਸਲ ਥੀਆ ਸੁਨਾਵੇ ਸੋਇ ॥ ੧੨॥
ਪੀਰ ਕਾ ਹੁਕਮ ਲੇ ਕਮਾਲ ਨੇ ਬੈਤ ਕਹਾ :
"ਆਪੇ ਪਟੀ ਕਲਮ ਆਪ ਉਪਰ ਲੇਖ ਭੀ ਤੂੰ ।
ਏਕੋ ਕਹੀਐ ਨਾਨਕਾ, ਦੂਜਾ ਕਾਹੇ ਕੂੰ।"
ਸੁਨਤ ਕਲਾਮ ਪੀਰ ਮਗਨਾਨਾ । ਕਾਮਲ ਕਲਾਮ ਫਕਰ ਕਾ ਜਾਨਾ ।
"ਇਹ ਕਲਾਮ ਜਾ ਕੀ ਹੈ ਬਚਾ ! ਦੇਖਾ ਚਹੋ ਫਕਰ ਹੈ ਸਚਾ ॥ ੧੩॥
ਚੜ ਸੁਖ ਆਸਨ ਪੀਰ ਤਬ ਚਲਾ । ਖਾਦਮ ਕਮਾਲ ਸਾਥ ਲੇ ਭਲਾ ।
ਚਲ ਆਏ ਜੰਗਲ ਮੋ ਤਹਾਂ । ਬਾਬਾ ਜੀ ਬੈਠੇ ਥੇ ਜਹਾਂ ॥ ੧੪॥

### ਦੋਹਰਾ

ਪੀਰ ਬਾਬੇ ਕੋ ਦੇਖ ਕਰ ਅਤ ਮਨ ਭਇਆ ਪ੍ਰਸੰਨ ।
ਕਰ ਦਸਤ ਬੋਸ ਬੈਠੇ ਜਹਾਂ, ਧੰਨ ਸਾਧ ਜਗ ਧੰਨ ॥ ੧੫॥
ਬਾਬਾ ਜੀ ਵਾਚ । ਬੈਤ ।
"ਆਉ ਪੀਰ ਜੀ ! ਮਿਹਰ ਮੌਲਾ ਭਈ[11] । ਜੁ ਦੇਖਨ ਫਕਰ ਕਾ ਜਗਤ ਮੋ ਸਹੀ"॥੧੬॥
ਕਹਾ ਪੀਰ, "ਸਾਕੂੰ ਥੀਆ ਫ਼ਜਲ[12] ਤੁਮਾਰੇ ਮਿਲਨ ਕਾ ਥੀਆ ਮੈ ਸਬਬ ॥ ੧੭॥
ਯਹ ਇਕ ਬੈਤ ਤੇਰਾ ਸੁਨਾ ਹੈ ਜਬੀ । ਥੀਆ ਸ਼ੌਕ ਦਿਲ ਮੈ ਚਲ ਆਇਆ ਤਬੀ ॥ ੧੮॥
ਦੇਹੋ ਬਿਆਨ ਸਾਕੂੰ ਹੇ ਨਾਨਕ ਵਲੀ ! ਇਕਾ ਏਕੁ ਆਖੇ ਹੈ ਵੈਹਦਤ[13] ਭਲੀ ॥ ੧੯॥
ਜੁ ਇਕਾ ਹੈ ਸਾਈਂ ਬਨੀ ਹੈ ਦੁਇ ਹਦ । ਮੈਂ ਕਾਕੂੰ[14] ਸਲਾਹੀ ਕਰ ਕਾਕੂੰ ਰਦ ॥ ੨੦॥
ਹਿੰਦੂ ਕਹੇ ਰਬ ਹਮ ਮੋ ਸਹੀ । ਮੁਸਲਮਾਨ ਸਬੂਤ ਕਰਤੇ ਹੈਂ ਯਹੀ ॥ ੨੧॥
ਕਹੋ ਬਿਆਨ ਇਸਾਕਾ ਖੁਦਾ ਕੇ ਵਲੀ । ਮਿਟੇ ਕੁਫਰ[15] ਦਿਲ ਕਾ ਅਕਲ ਹੋਇ ਭਲੀ" ॥ ੨੨॥
ਤਬ ਬਾਬਾ ਜੀ ਸਲੋਕ ਕਹਾ[16] :
ਦੂਜਾ ਕਾਹੇ ਸਿਮਰੀਐ ਜੰਮੇ ਤੇ ਮਰਿ ਜਾਇ । ਏਕੋ ਸਿਮਰੋ ਨਾਨਕਾ ਜਲ ਥਲ ਰਹਿਆ ਸਮਾਇ ॥
ਇਕਾ ਸਾਈਂ ਇਕਾ ਹਦ । ਇਕਸ ਨੂੰ ਸੇਵ ਦੂਜੇ ਨੂੰ ਰਦ" ॥ ੧॥
ਜਬ ਪੀਰ ਯਹ ਜਾਮ ਵਹਦਤ ਪੀਆ । ਮੁਹਬਤ ਕੇ ਦਰਿਯਾਇ ਗੋਤਾ ਲੀਆ ॥ ੨੩॥
ਰਿਆਜਤ[17] ਜੁਹਦ[18] ਖਾਬ[19] ਸੇ ਤਬ ਜਗਾ । ਲਗੀ ਲਗਨ ਦਿਲ ਮੋ ਸੋ ਕਹਨੇ ਲਗਾ ॥ ੨੪॥
ਤਬ ਸੇਖ ਇਬਰਾਹੀਮ ਏਹ ਸਵਾਲ ਕੀਆ[20] :
ਪਾਤ ਪਟੋਲਾ ਧਜ ਕਰੀ, ਕੰਮਲੜੀ ਪਹਰੇਉ[21]

ਜਿਨੀ ਵੇਸੀ ਸਹੁ ਪਾਈਐ, ਸਾਈ ਵੇਸ ਕਰੇਉ ।
ਜਬਾਬ ਨਾਨਕ ਸਾਹ :
ਕਾਇ ਪਟੋਲਾ ਧਜ ਕਰੀ, ਕੰਮਲੜੀ ਪਹਰੇ ਕਾਇ[23] ।
ਘਰ ਹੀ ਬੈਠੇ ਸਹੁ ਮਿਲੇ, ਜੇ ਚਿਤ ਰਾਖੈ ਥਾਇ ॥
ਘਰ ਹੀ ਮੁੰਧ ਬਦੇਸ ਪਿਰ, ਨਿਤ ਸਾਰ ਸੰਮਾਲੇ[24] ।
ਮਿਲਦਿਆ ਢਿਲ ਨ ਲਗਈ, ਜੇ ਨੀਅਤ ਰਾਸ ਕਰੇ ।
ਜਬ ਇਹ ਸਲੋਕ ਬਾਬੇ ਜੀ ਕਹਾ ਤਬ ਪੀਰ ਨੇ ਸਵਾਲ ਕੀਆ :
ਨੰਢੀ ਥੀਇ ਨ ਰਾਵਿਆ ਵਡੀ ਥੀ ਮੁਈਆਸ[25] ॥
ਧਨ ਸਿਕੇਦੀ ਗੋਰ ਪਈ, ਤੈਂ ਸਹ ਨਾ ਮਿਲੀਆਸ[26] ॥
ਫੇਰ ਬਾਬਾ ਜੀ ਜਬਾਬ ਕਹਾ
ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧਿ ।[27]
ਜੇ ਗੁਣ ਹੋਵਨ ਤਾ ਪਿਰ ਮਿਲੇ, ਨਾਹਤ ਅਵਗੁ(ਣ) ਮੁੰਧ ॥

'ਹੇ ਪੀਰ ਜੀ ! ਜੇ ਅਵਰਤ ਕੁਚਜੀ ਅਤੇ ਲੜਾ(ਕੀ), ਅੰਦਰ ਕੀ ਕਾਲੀ ਕੁਸੁਧ ਮਨ ਹੋਇ ਤਿਸ ਕੋ ਖਸਮ ਨਾਹੀ ਮਿਲਤਾ । ਜੇ ਗੁਣ ਹੋਵਨ ਤਾ ਪਿਰ ਮਿਲੇ, ਬਿਨ ਗੁਣ ਨਾਹੀ ਮਿਲਦਾ ।'

ਸਵਾਲ ਪੀਰ :
ਕਵਨ ਸੁ ਅਖਰ ਕਵਨ ਗੁਣ, ਕਵਨ ਸੁ ਮਣੀਆ ਮੰਤ ?
ਕਵਨ ਸੁ ਭੇਣੋ ਵੇਸ ਕਰੀ ਜਿਤ ਵਸ ਆਵੈ ਕੰਤ ॥

'ਹੇ ਨਾਨਕ ਜੀ ! ਵਹੁ ਕਵਨ ਅਖਰ ਹੈ ਕਉਨ ਗੁਣ ਕਉਨ ਮਨੀਆ ਮੰਤ ਹੈ ਜਿਤ ਸਾਈਂ ਮਿਲਦਾ ਹੈ ਸੋ ਮੈ ਕੋ ਦਸ ।'

ਬਾਬਾ ਜੀ ਜਵਾਬ ਕਹਾ :
ਨਿਵਨ ਸੁ ਅਖਰ ਖਿਵਨ ਗੁਨ, ਜਿਹਬਾ ਮਨੀਆ ਮੰਤ[28] ।
ਏ ਤ੍ਰੈ ਭੈਣੇ ਵੇਸ ਕਰੇ, ਤਾ ਵਸ ਆਵੀ ਕੰਤ ॥
ਸੇਵਾ ਕਰੇ ਜੋ ਕੰਤ ਕੀ, ਕੰਤ ਤਿਸੀ ਕਾ ਹੋਇ ।
ਗਰੀਬੀ ਕੰਤ ਨ ਪਾਈਐ, ਭਾਵੇ ਖਰੀ ਸੁਆਲਿਉ ਹੋਇ ।

ਹੇ ਸੇਖ ਜੀ । ਸੇਵਾ ਤੇ ਕੰਤ ਮਿਲਦਾ ਹੈ, ਬਿਨ ਸੇਵਾ ਮਿਲਦਾ ਨਾਹੀਂ ਭਾਵੇਂ ਕੈਸੀ ਸੁੰਦਰ ਹੋਇ । ਅੰਦਰਹੁ ਗਰਬ ਕਰੇ ਤਾ ਮਿਲਾਪ ਨਾ ਹੋਇ । ਗਰਬ ਛੋਡ ਸੇਵਾ ਕਰੇ ਤਾ ਕੰਤ ਉਸੀ ਕੇ ਬਸ ਹੋਇ ।

ਦੋਹਰਾ

ਸੁਨਤ ਬਾਤ ਇਹੁ ਸੇਖ ਜੀ, ਕਦਮਨ ਲਾਗੇ ਧਾਇ ,
ਸਿਫਤ ਸਨਾਇ ਕਰਨੇ ਲਗਾ, ਵਾਹ ਨਾਨਕ ਜੀ ਵਾਹਿ ॥ ੨੫॥

## ਬੈਂਤ

ਮਿਲੀ ਆਜ ਸਾਕੂੰ ਖਬਰ ਰਾਹ ਰਬ । ਅਸਾਂ ਕੂੰ ਭਇਆ ਜਿੰਦਗੀ ਕਾ ਸਬਬ ॥ ੨੬॥
ਅਸਾਂ ਕੂੰ ਮਿਲਾ ਰਬ ਕਾ ਅਉਲੀਆਇ । ਨਹੀਂ ਸ਼ਕ ਕਾਈ ਮਿਲਨ ਮੈ ਖੁਦਾਇ ॥੨੭॥
ਕਰੋ ਕੁਛ ਅਰਜ ਮੈ ਜੁ ਹੋਵੈ ਰਜਾਇ । ਬਹੁਤ ਬਾਤ ਕਰਨੀ ਵਲੀ ਸੇ ਗੁਨਾਹਿ ॥ ੨੮॥
ਬਾਬਾ ਜੀ ਬਾਚ :
ਸੁਨੋ ਸੇਖ ਜੀ ! ਬਾਤ ਮੌਲਾ (ਮੌਲਾ) ਸਲਹ (ਸਲਾਹ) ਦਿਗਰ ਬਾਤ ਕਰਨੀ ਫਕਰ ਸੋ ਗੁਨਾਹਿ ॥ ੨੯॥

ਤਬ ਬਾਬਾ ਜੀ ਇਹ ਸਲੋਕ ਕਹਾ :
ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢ । ਲਬੈ ਮਾਲੈ ਘੁਲ ਮਿਚਲ[29] ਊਘੈ ਸਉਨ ਪਲੰਘ । ਭਉਕੈ ਕ੍ਰੋਧ ਖੁਆਰ ਹੋਇ, ਫਕੜ ਪਿਟੇ ਧੰਧ । ਚੁਪੈ ਚੰਗੀ ਨਾਨਕਾ ਬਿਨ ਨਾਵੈ ਮੁਹ ਗੰਧ ॥

'ਸੁਨੀਐ ਸੇਖ ਜੀ ! ਜਿਉ ਰੂਪ ਸੋ ਕਾਮ ਕੀ ਪ੍ਰੀਤਿ ਹੈ, ਭੂਖ ਕੋ ਸਵਾਦ ਸੇ, ਨੀਂਦ ਪਲੰਘ ਸਉਨੇ ਸੋ, ਲੋਭ ਕੋ ਮਾਲ ਸੋ,ਕ੍ਰੋਧ ਲੜਾਈ ਸੇ, ਗਰਸਤੀ ਕੋ ਧੰਧੇ ਸੇ, ਤਿਉ ਰਬ ਕੇ ਪਿਆਰਿਆਂ ਕੋ ਰਬ ਸੋ ਮੁਹਬਤ ਹੈ । ਬਿਨਾ ਖੁਦਾਇ ਕੀ ਬਾਤ ਮੁਖ ਸੇ ਬੋਲਨਾ ਦੁਰਗੰਧ ਨਿਕਾਲਨੀ ਹੈ । ਐਸੇ ਬੋਲਨੇ (ਸੇ) ਚੁਪ ਕਰ ਰਹਨਾ ਭਲਾ ਹੈ ।
ਸਵਾਲ ਸੇਖ ਇਬਰਾਹੀਮ ਪੀਰ :
ਹੇ ਨਾਨਕ ! ਵਲੀ ਖੁਦਾਇ ਦੇ, ਇਹੁ ਕਾਤੀ ਸਾਕੂ ਦੇਹ ।
ਜਿਤ ਕੁਠਾ ਮਰਦ ਹਲਾਲ ਹੋਇ, ਮਿਲੇ ਰਬ ਸੋ ਤੇਹੁ ॥ ੩੦॥
ਤਬ ਬਾਬੇ ਜੀ ਕਹਾ, "ਸੇਖ ਜੀ! ਕਾਤੀ ਲੀਜੀਏ ।"

## ਸਲੋਕ

ਸਚ ਕੀ ਕਾਤੀ ਸਚ ਸਭ ਸਾਰ । ਘਾੜਤ ਤਿਸਕੀ ਅਪਰ ਅਪਾਰ ।
ਸਚ ਦੀ ਸਾਨ ਲੇਇ ਚਿਲਕਾਇ । ਗੁਣ ਕੀ ਥੇਕੇ ਵਿਚ ਸਮਾਇ॥
ਤਿਸ ਕਾ ਕੁਠਾ ਹੋਵੈ ਸੇਖ । ਲੋਹੂ ਲਬ ਨਕਿੱਥਾ ਦੇਖ ।
ਹੋਇ ਹਲਾਲ ਲਗੈ ਹਕ ਜਾਇ । ਨਾਨਕ ਦਰੁ ਦੀਦਾਰ ਸਮਾਇ ।

'ਹੇ ਸੇਖ ਜੀ ! ਇਸ ਮੋ ਜਬ ਲਗ ਲੋਭ ਕਾ ਲੋਹੂ ਹੈ ਤਬ ਲਗ ਖਾਮਨਾ (ਪਾਪ) ਹੈ ਜਬ ਇਸ ਕੀਤੀ ਸੋ ਜਿਬਾ ਹੋਇ, ਲਬ ਕਾ ਲੋਹੂ ਨਿਕਸ ਜਾਇ, ਤਬ ਹਲਾਲ ਹੋਇ ।'
ਇਹ ਬਾਤ ਸੁਨ ਕੇ ਪੀਰ ਕਾਜੀ ਬਹੁਤ ਖੁਸ਼ ਹੂਆ ਅਰੁ ਬਹੁਤ ਭੈ ਮੋ ਆਇ ਗਇਆ ।

ਆਖਿਉਸ, "ਜੋ ਕੁਛ ਖੁਦਾਇ ਸੇ ਮਾਂਗਤੇ ਥੇ ਸੋ ਪਾਇਆ, ਨਿਹਾਲ ਹੋਏ ।" ਤੇ ਫੇਰੇ ਸੇਖ ਅਰਜ ਕੀਆ, "ਨਾਨਕ ਜੀ ! ਤੋ ਕੋਲੋ ਜੋ ਲੁੜੀਦਾ ਸਾ ਸੋ ਪਾਇਆ । ਪਰ ਇਕ ਹੋਰ ਭੀ ਅਰਜ ਹੈ, ਹੁਕਮੁ ਹੋਵੈ ਤਾ ਪੁਛਾਂ ?" ਤਾ ਬਾਬੇ ਕਹਆ, "ਪੁਛੀਐ ਜੀ, ਪੀਰ ਜੀ !" ਤਬ ਇਹ ਕਹਾ ਸਬਦ :

ਸਿਰੀ ਰਾਗ ਮ:੧
ਅਛਲ ਛਲਾਈ ਨਾ ਛਲੇ, ਨਹੀਂ ਘਾਉ ਕਟਾਰਾ ਕਰ ਸਕੇ ।
ਜਿਉ ਸਾਹਬ ਰਾਖੈ ਤਿਉ ਰਹੈ, ਲੋਭੀ ਕਾ ਜੀਉ ਟਲ ਪੜੇ, ਬਿਨ ਤੇਲ ਦੀਵਾ ਕਿਉ ਜਲੇ ॥ ੧॥

ਹੇ ਨਾਨਕ ਜੀ ! ਏਹ ਮਾਇਆ ਅਛਲ ਕਿਸੀ ਸੇ ਛਲੀ ਨਾਹੀ ਜਾਤੀ । ਅਰ ਜੀਉ ਲੋਭੀ ਸੇ ਕਿਸੀ ਹਥੀਆਰਸੋਂ ਕਾਟੀ ਨਹੀਂ ਜਾਤੀ । ਦੇਖਾ ਨਾਨਕ ਜੀ ! ਤੇਲ ਬਿਨਾ ਦੀਵਾ ਕੈਸੇ ਜਲੇਗਾ । ਬਿਨ ਦੀਵੇ ਉਜਿਆਰਾ ਕੈਸੇ ਹੋਇ ?'

ਤਬ ਬਾਬਾ ਜੀ ਕਹਾ:
ਪੋਥੀ ਪੁਰਾਨ ਕਮਾਈਐ । ਭੌ ਵਟੀ ਇਸ ਤਨ ਪਾਈਐ ।
ਸਚ ਬੂਝਣ ਆਣ ਜਲਾਈਐ। ਬਿਨ ਤੇਲ ਦੀਵਾ ਇਉ ਜਲੇ ।
ਕਰ ਚੇਾਨਣ ਸਾਹਿਬ ਤੌ ਮਿਲੈ ॥ ੧॥ ਰਹਾਉ ।

ਅਰਥ । ਪੋਥੀ ਕਿਤਾਬ ਕਾ ਮਤਲਬ ਬੂਝਨਾ ਇਹੁ ਦੀਵਾ, ਰਬ ਕਾ ਭੌ ਬਤੀ ਕਰੈ, ਸਚ ਬੂਝਨਾ ਇਸ ਆਗ ਸੇ ਦੀਵਾ ਜਲਾਵੈ । ਸੇਖ ਜੀ ! ਇਤ ਸੰਜਮ ਤੇਲ ਬਿਨ ਦੀਵਾ ਜਲੇ। ਐਸੇ ਜਾਦਨ ਸੌ ਸਾਹਬ ਕਾ ਦੀਦਾਰ ਹੋਇ ।

## ਪਉੜੀ ਤੀਜੀ

ਇਹ ਤਨ ਲਗੇ ਬਾਣੀਆ । ਸੁਖ ਹੋਵੈ ਸੇਵ ਕਮਾਣੀਆ ।
ਸਭ ਦੁਨੀਆਂ ਆਵਣ ਜਾਣੀਆ ॥ ੩॥
ਵਿਚ ਦੁਨੀਆ ਸੇਵ ਕਮਾਈਐ । ਤਾ ਦਰਗਹ ਬੈਸਨ ਪਾਈਐ ।
ਕਹੁ ਨਾਨਕ ਬਾਹ ਲੁਡਾਈਐ ॥ ੪॥

ਹੇ ਸੇਖ ਜੀ ! ਜਬ ਇਸ ਮੁਰਸਦ ਬਚਨ ਸੇ ਮੁਹਬਤ ਹੋਇ ਅਰ ਸੇਵਾ ਕਰੇ ਤਾ ਸੁਖ ਪਾਏ। ਅਰੁ ਦੁਨੀਆ ਆਵਣੇ ਜਾਣੇ ਮੋ ਹੈ । ਐਸੀ ਸੇਵਾ ਮੁਰਸਦ ਕੀ ਦੁਨੀਆ ਮੋ ਕਰੇ, ਦਰਗਾਹ ਮੋ ਠਉਰ ਪਾਵੈ ਤਬ ਆਨੰਦ ਸੇ ਬਾਹ ਲੁਡਾਵੈ ।

ਜਬ ਇਹ ਬਚਨ ਬਾਬੇ ਜੀ ਕੇ ਸੇਖ ਨੇ ਸੁਨੇ ਤਾ ਕਹਿਓਸ, "ਨਾਨਕ ਜੀ ! ਤੂੰ ਜੋ ਖ਼ੁਦਾਇ ਦੀਆਂ ਗਲਾਂ ਕਰਦਾ ਹੈ, ਤੇਰੇ ਵਿਚ ਖੁਦਾਇ ਬੋਲਦਾ ਹੈ ਕਿ ਤੂੰ ਖੁਦਾਇ ਹੈ ?"

ਤਬ ਬਾਬਾ ਜੀ ਹਸਨੇ ਲਗੇ । ਕਹਿਉਨ, " ਸੇਖ ਜੀ ! ਤੂੰ ਨਿਹਾਲ ਹੋਇਆ।" ਤਬ ਸੇਖ ਨੇ ਫੇਰ ਅਰਜ ਕੀਆ, "ਨਾਨਕ ਜੀ ! ਤੂੰ ਮੇਰੇ ਘਰ ਚਲੋ । " ਤਾ ਬਾਬੇ ਕਹਿਆ, "ਸੇਖ ਜੀ ! ਤੈਨੂੰ ਅਪਨਾ ਘਰ ਦਿਸ ਨਹੀਂ ਆਂਵਦਾ ।" ਤਬ ਸੇਖ ਆਖਿਆ, "ਨਾਨਕ ਵਲੀ ਜੀ ! ਸੋ ਘਰ ਦਿਖਲਾਇ ਦੇਹੁ । ਜਿਸ ਘਰ ਦੀਆ ਬਾਤਾ ਕਰਦਾ ਹੈ।" ਤਬ ਬਾਬੇ ਜੀ ਸਲੋਕ ਆਖਿਆ :
ਘਰ ਮੋ ਘਰ ਦਿਖਲਾਇ ਦੇਇ ਸੋ ਸਤਿਗੁਰ ਪੁਰਖ ਸੁਜਾਨ ।

ਪੰਚ ਸਬਦ ਧੁਨ ਕਾ ਸੁਨਤ, ਤਹ ਬਾਜੇ ਸਬਦ ਨਿਸਾਨ ।
ਦੀਪ ਲੋਇ ਪਾਤਾਲ ਤਹ ਖੰਡ ਮੰਡਲ ਹੈਰਾਨ ।
ਤਾਰ ਘੋਰ ਬਾਜੰਤ ਤਿਹ ਸਾਚ ਤਖਤ ਸੁਲਤਾਨ ।
ਸੁਖਮਨ ਕੇ ਘਰ ਰਾਗ ਸੁਨ, ਸੁੰਨ ਮੰਡਲ ਲਿਵ ਲਾਇ ।
ਅਜਪ ਜਾਪ ਨ ਵੀਸਰੇ, ਆਦਿ ਜੁਗਾਦਿ ਸਮਾਇ ।
ਸਭ ਸਖੀਆ ਪੰਚੇ ਮਿਲੇ, ਗੁਰਮੁਖਿ ਨਿਜ ਘਰ ਵਾਸ ।
ਸਬਦ ਖੋਜ ਇਹ ਘਰ ਲਹੇ, ਨਾਨਕ ਤਾ ਕਾ ਦਾਸ ॥ ੧॥

ਜਬ ਇਬਰਾਹੀਮ ਬਾਬੇ ਕੇ ਮੁਖ ਸੋ ਸਲੋਕ ਸੁਨਾ, ਕਦਮਨ ਪਰ ਗਿਰ ਪੜਾ । ਅਰੁ ਘਰ ਕੀ ਖਬਰ ਪਾਈ । ਮਗਨ ਹੂਆ, ਬਡੇ ਸੁਖ ਮੇ ਲੀਨ ਹੂਆ । ਜਬ ਜਾਗਾ ਤਬ ਬਾਬੇ ਜੀ ਆਖਿਆ, ਸੇਖ ਜੀ ! ਤੂੰ ਮੁਕਤ ਹੂਆ।" ਸੇਖ ਬਹੁਤ ਪ੍ਰਸੰਨ ਭਇਆ । ਅਰ ਆਖਿਉਸ, " ਮੇਰੀ ਇਕ ਹੋਰ ਅਰਜ ਹੈ, ਜੋ ਗੁਸਤਾਖ਼ੀ ਮਾਫ ਹੋਇ ਤਬ ਕਹਾ, ਮੇਰੀ ਤਸੱਲੀ ਕੁਲ ਹੋਇ ।" ਬਾਬਾ ਬੋਲਿਆ, "ਸੇਖ ਜੀ ! ਪੂਛੀਏ ।" ਤਬ ਸੇਖ ਕਹਾ, ਮੈ ਕੂੰ ਏਕ ਵਾਰ ਸੁਨਾਈਐ, ਮੇਰਾ ਮਖਸੂਦ ਹੈ ਵਾਰ ਦੁਇ ਬਿਨਾ ਹੋਤੀ ਨਹੀਂ, ਦੇਖਾ, ਤੁਸੀਂ ਦੂਜਾ ਕੌਨ ਠਹਰਾਵੋਗੇ । ਖ਼ੁਦਾਇ ਸਰੀਰ ਕੌਨ ਕਰਸੋਂ ।" ਤਾਂ ਬਾਬੇ ਬੋਲਿਆ ਮਰਦਾਨਿਆ ਰਬਾਬ ਵਜਾਇ, ਰਾਗੁ ਆਸਾ ਮੋ ਪਉੜੀ ਵਾਰ ਕੀ ਆਖੀ :

ਪਉੜੀ[34]

ਆਪੀਨੈ ਆਪ ਸਾਜਿਆ, ਆਪੀਨੈ ਰਚਿਆ ਨਾਉ ।
ਦੂਜੀ ਕੁਦਰਤ ਸਾਜੀਆ, ਕਰ ਆਸਣ ਡਿਠਾ ਚਾਉ ।
ਦਾਤਾ ਕਰਤਾ ਆਪ ਤੂੰ, ਤੁਸ ਦੇਵੈ ਕਰੈ ਪਸਾਉ ।
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦ ਕਵਾਉ ।
ਕਰ ਆਸਨ ਡਿਠਾ ਚਾਉ ॥ ੧॥

ਪਉੜੀ

ਨਾਨਕ ਜੀਅ ਉਪਾਇ ਕੈ, ਲਿਖ ਨਾਵੈ ਧਰਮ ਬਹਾਲਿਆ ।
ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ ।
ਥਾਉ ਨ ਪਾਇਨ ਕੂੜਿਆਰ, ਮੁਹਿ ਕਾਲੈ ਦੋਜਕਿ ਚਾਲਿਆ ।
ਤੇਰੈ ਨਾਇ ਰਤੇ ਸੇ ਜਿਣ ਗਏ, ਹਾਰਿ ਗਏ ਸੇ ਠਗਣ ਵਾਲਿਆ ।
ਲਿਖ ਨਾਵੈ ਧਰਮੁ ਬਹਾਲਿਆ ॥ ੨॥

ਪਉੜੀ

ਆਪੀਨੈ ਭੋਗ ਭੋਗ ਕੈ, ਹੋਇ ਭਸਮੜਿ ਭਉਰ ਸਿਧਾਇਆ ।
ਵਡਾ ਹੋਇਆ ਦੁਨੀਦਾਰ, ਗਲਿ ਸੰਗਲ ਘਤਿ ਚਲਾਇਆ ।
ਅਗੈ ਕਰਣੀ ਕੀਰਤ ਵਾਚੀਐ, ਬਹਿ ਲੇਖਾ ਕਰਿ ਸਮਝਾਇਆ ।

ਥਾਉ ਨ ਹੋਈ ਪਉਦੀਈ, ਹੁਣਿ ਸੁਣੀਐ ਕਿਆ ਰੂਆਇਆ ।
ਮਨ ਅੰਧੇ ਜਨਮ ਗਵਾਇਆ ॥ ੩॥

### ਪਉੜੀ

ਨਦਰਿ ਕਰਹਿ ਜੇ ਆਪਣੀ, ਤਾ ਨਦਰੀ ਸਤਿਗੁਰ ਪਾਇਆ ।
ਏਹੁ ਜੀਉ ਬਹੁਤੇ ਜਨਮ ਭਰਮਿਆ, ਤਾ ਸਤਿਗੁਰ ਸਬਦਿ ਸੁਣਾਇਆ ।
ਸਤਿਗੁਰ ਜੇਵਡੁ ਦਾਤਾ ਕੋ ਨਹੀਂ, ਸਭ ਸੁਣਿਹੋ ਲੋਕ ਸਬਾਇਆ ।
ਸਤਿਗੁਰ ਮਿਲਿਐ ਸਚਿ ਪਾਇਆ, ਜਿਨੀ ਵਿਚਹੁ ਆਪ ਗਵਾਇਆ ।
ਜਿਨੀ ਸਚੋ ਸਚ ਬੁਝਾਇਆ ॥ ੪॥

### ਪਉੜੀ

ਨਾਇ ਤੇਰਾ ਨਿਰਕਾਰ ਹੈ, ਨਾਇ ਲਏ ਨਰਕ ਨ ਜਾਈਐ ।
ਜੀਉ ਪਿੰਡ ਸਭ ਤਿਸ ਦਾ, ਦੇ ਖਾਜੈ ਆਖਿ ਗਵਾਈਐ ।
ਜੇ ਲੋੜਹਿ ਚੰਗਾ ਆਪਣਾ, ਕਰਿ ਪੁੰਨਹੁ ਨੀਚੁ ਸਦਾਈਐ ।
ਜੇ ਜਰਵਾਣਾ ਪਰਹਰੇ ਜਰਵੇਸ ਕਰੇਂਦੀ ਆਈਐ ।
ਕੋ ਰਹੈ ਨ ਭਰੀਐ ਪਾਈਐ ॥ ੫॥

### ਪਉੜੀ

ਬਿਨ ਸਤਿਗੁਰ ਕਿਨੈ ਨ ਪਾਇਉ, ਬਿਨ ਸਤਿਗੁਰ ਕਿਨੈ ਨ ਪਾਇਆ ।
ਸਤਿਗੁਰ ਵਿਚ ਆਪਿ ਰਖਿਓਨ, ਕਰਿ ਪ੍ਰਗਟ ਆਖਿ ਸੁਣਾਇਆ ।
ਸਤਿਗੁਰ ਮਿਲਿਐ ਸਦਾ ਮੁਕਤੁ ਹੈ, ਜਿਨ ਵਿਚਹੁ ਮੋਹਿ ਚੁਕਾਇਆ ।
ਉਤਮ ਏਹੁ ਵੀਚਾਰ ਹੈ, ਜਿਨ ਵਿਚਹੁ ਮੋਹਿ ਚੁਕਾਇਆ ।
ਉਤਮ ਏਹੁ ਵੀਚਾਰ ਹੈ, ਜਿਨ ਸਚੇ ਸਿਉ ਚਿਤੁ ਲਾਇਆ ।
ਜਗ ਜੀਵਨ ਦਾਤਾ ਪਾਇਆ ॥ ੬॥

### ਪਉੜੀ

ਸੇਵ ਕੀਤੀ ਸੰਤੋਖਈ, ਜਿਨਿ ਸਚੋ ਸਚ ਧਿਆਇਆ ।
ਓਨੀ ਮੰਦੇ ਪੈਰ ਨ ਰਖਿਓ, ਕਰ ਸੁਕ੍ਰਿਤ ਧਰਮ ਕਮਾਇਆ ।
ਓਨੀ ਦੁਨੀਆ ਤੋੜੇ ਬੰਧਨਾ, ਅੰਨ ਪਾਣੀ ਥੋੜਾ ਖਾਇਆ ।
ਤੂ ਬਖਸੀਸੀ ਅਗਲਾ, ਨਿਤ ਦੇਵਹ ਚੜਹਿ ਸਵਾਇਆ ।
ਵਡਿਆਈ ਵਡਾ ਪਾਇਆ ॥ ੭॥

### ਪਉੜੀ

ਸਚਾ ਸਾਹਿਬ ਏਕ ਤੂੰ, ਜਿਨਿ ਸਚੋ ਸਚੁ ਵਰਤਾਇਆ ।
ਜਿਸ ਤੂੰ ਦੇਹਿ ਤਿਸੁ ਮਿਲੈ ਸਚੁ, ਤਾ ਤਿਨੀ ਸਚੁ ਕਮਾਇਆ ।
ਜਿਨ ਕੈ ਹਿਰਦੈ ਸਚ ਵਸਾਇਆ ।

ਮੂਰਖ ਸਚੁ ਨ ਜਾਣਨੀ, ਮਨਮੁਖੀ ਜਨਮ ਗਵਾਇਆ ।
ਵਿਚ ਦੁਨੀਆ ਕਾਹੇ ਆਇਆ ॥ ੮॥

## ਪਉੜੀ

ਭਗਤ ਤੇਰੇ ਮਨ ਭਾਵਦੇ, ਦਰ ਸੋਹਨ ਕੀਰਤ ਗਾਵਦੇ ।
ਨਾਨਕ ਕਰਮਾ ਬਾਹਰੇ, ਦਰਿ ਢੋਅ ਨ ਲਹਨੀ ਧਾਵਦੇ ।
ਇਕ ਮੂਲ ਨ ਬੁਝਨ ਆਪਣਾ, ਅਣਹੋਦਾ ਆਪ ਗਣਾਇਦੇ ।
ਹਉ ਢਾਢੀ ਕਾ ਨੀਚ ਜਾਤ, ਹੋਰ ਉਤਮ ਜਾਤਿ ਸਦਾਇਦੇ ।
ਤਿਨਾ ਮੰਗਾ ਜੋ ਤੁਝੇ ਧਿਆਇਦੇ ॥ ੯॥

ਨੌ ਪੌੜੀਆ[30] ਬਾਬੇ ਜੀ ਆਖੀ, ਤਬ ਪੀਰ ਜੀ ਸੁਨ ਕਰ ਉਠ ਖੜਾ ਹੋਇਆ, ਤਸਲੀਮਾਤ ਕਰਕੇ ਆਖਿਓਸ, "ਨਾਨਕ ਜੀ, ਵਲੀ ! ਤੁਧ ਖੁਦਾਇ ਪਾਇਆ ਹੈ । ਤੇਰੇ ਮੋ ਖੁਦਾਇ ਮੋ ਭੇਦ ਨਾਹੀ । ਤੂੰ ਅਸਾਂ ਪਰ ਮਿਹਰਵਾਨ ਥੀਆ ਹੈਂ । ਤਾ ਬਾਬੇ ਆਖਿਆ, "ਸੇਖ ਜੀ ! ਤੇਰੀ ਖੇਪ ਖੁਦਾਇ ਨਿਬਾਹੇਗਾ ।" ਫੇਰ ਸੇਖ ਆਖਿਆ, "ਨਾਨਕ ਜੀ ! ਬਚਨੁ ਦੇਹ।" ਬਾਬੇ ਜੀ ਕੇ ਬਚਨ ਕਰ ਸੇਖ ਕੋ ਪਰਮ ਸੁਖ ਪ੍ਰਾਪਤ ਭਇਆ ।

## ਦੋਹਰਾ

ਲਗਨ ਲਗੀ ਤਿਸ ਰਬ (ਕੀ) ਹਿਰਦੇ ਭਇਆ ਉਜਿਆਰ
ਮਨ ਤਨ ਪਰਫੁਲਤ ਭਇਆ, ਜਿਉ ਫਲੀ ਬਸੰਤ ਬਹਾਰ ॥ ੩੧॥

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੨੪।

---

**ਟਿੱਪਣੀਆਂ ਅਤੇ ਹਵਾਲੇ**

1. ਸ਼ੇਖ ਇਬਰਾਹੀਮ (ਫ਼ਰੀਦ ਸਾਨੀ) : ਫ਼ਰੀਦ-ਉਦ-ਦੀਨ ਗੰਜ-ਇ-ਸ਼ਕਰ (ਬਾਬਾ ਫ਼ਰੀਦ) ਦੀ ਗੱਦੀ ਤੇ ਬੈਠੇ ਪ੍ਰਸਿੱਧ ਸੂਫ਼ੀ ਫਕੀਰ ਜਿਨ੍ਹਾਂ ਦਾ ਦੇਹਾਂਤ ਸੰਮਤ 1610 (1553 ਈ.) ਵਿਚ ਹੋਇਆ । ਆਪ ਗੁਰੂ ਨਾਨਕ ਜੀ ਦੇ ਸਮਕਾਲੀ ਸਨ । ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਇਨ੍ਹਾਂ ਨਾਲ ਦੋ ਵਾਰੀ ਹੋਈ ਦਸੀ ਜਾਂਦੀ ਹੈ । ਪੁਰਾਣੀਆਂ ਜਨਮ ਸਾਖੀਆਂ ਅਤੇ ਨਾਨਕ ਪ੍ਰਕਾਸ਼ ਆਦਿ ਪੁਸਤਕਾਂ ਵਿਚ ਵੀ ਆਪ ਜੀ ਦਾ ਜ਼ਿਕਰ ਆਉਂਦਾ ਹੈ :

"ਸ਼ੇਖ ਫਰੀਦ ਪਟਨ ਹੈ ਰਹਿਦਾ,
ਸ਼ੇਖ ਫਰੀਦ ਤਬ ਬਸਈ ਤਹਿਦਾ ।
ਤਹਿ ਤੇ ਮਿਲਨ ਹੇਤ ਮਤਿਦਾਈ
ਦੋਇ ਕੋਸ ਪਰ ਬੈਠੇ ਜਾਈ ,
(ਨ.ਪ੍ਰ. ਉਤਰਾਰਧ 33)

2. ਸਜਾਦਾ ਨਸ਼ੀਂ, ਗੱਦੀ ਦਾ ਵਾਰਿਸ, ਫਰੀਦ ਜੀ ਦੀ ਗੱਦੀ ਦਾ ਵਾਰਿਸ ।
3. ਬੇ ਰਿਆਇਤ, ਉਸਦੀ ਨਜ਼ਰ ਵਿਚ ਹਿੰਦੂ ਮੁਸਲਮਾਨ ਸਭ ਬਰਾਬਰ ਸਨ ।

4. ਉਹ ਹਮੇਸ਼ਾ ਤਪ ਅਤੇ ਭਗਤੀ ਵਿਚ ਵਿਲੀਨ ਰਹਿੰਦਾ ਸੀ ।
5. ਉਹ ਪਹੁੰਚਿਆ ਹੋਇਆ ਫਕੀਰ, ਰਬ ਦਾ ਆਸ਼ਕ ਸੀ । ਇਸ ਲਈ ਉਸਨੂੰ ਪਹੁੰਚਿਆ ਹੋਇਆ ਸਚਾ ਭਗਤ ਕਿਹਾ ਜਾਂਦਾ ਸੀ ।
6. ਉਸਦਾ ਇਕ ਖਾਦਿਮ (ਸੇਵਕ ਸੀ ਜਿਸਦਾ ਨਾਂ ਕਮਾਲ ਸੀ)
7. ਉਹ ਭਲਾ ਆਦਮੀ ਉਥੋਂ ਲਕੜੀਆਂ ਲੈਣ ਆਉਂਦਾ ਹੁੰਦਾ ਸੀ ।
8. ਭੇਦ, ਰਮਜ਼, ਅੰਤ੍ਰੀਵੀ ਭਾਵ ।
9. ਉਹ ਬਾਬਾ ਜੀ ਦੇ ਦਰਸ਼ਨਾਂ ਦਾ ਅਭਿਲਾਸ਼ੀ (ਮੁਸਤਹਦ) ਸੀ ।
10. ਆਦਿ ਗ੍ਰੰਥ ਪੰਨਾ 1291 (ਮਲਾਰ ਮ:੧)
11. ਮੌਲਾ/ਈਸ਼ਵਰ ਦੀ ਬਖ਼ਸ਼ਿਸ਼ ਹੋਈ ਹੈ ।
12. ਸਾਡੇ ਤੇ ਮਿਹਰ ਹੋਈ ਹੈ ਤਾਂ ਹੀ ਤੁਹਾਡੇ ਨਾਲ ਮਿਲਾਪ ਦਾ (ਸਬੱਬ) ਸ਼ੁਭ ਅਵਸਰ ਆਇਆ ਹੈ ।
13. ਅ.ਵਹਿਦਤ: ਇਕੋ ਹੋਣ ਦਾ ਭਾਵ, ਅਦਵੈਤਵਾਦ; ਇਕ ਈਸ਼ਵਰਵਾਦ ।
14. ਜਦੋਂ ਈਸ਼ਵਰ ਇਕ ਹੈ ਅਤੇ ਸਾਰਾ ਉਸੇ ਦਾ ਹੀ ਪਸਾਰਾ ਹੈ ਤਾਂ ਮੈਂ ਕਿਸ ਨੂੰ ਸਲਾਹਾਂ ਅਤੇ ਕਿਸ ਨੂੰ ਰੱਦ ਕਰਾਂ ?
15. ਝੂਠ, ਕੂੜ, ਭਰਮ, ਭ੍ਰਾਂਤੀ ।
16. ਇਹ ਆਦਿ ਗ੍ਰੰਥ ਵਿਚ ਨਹੀਂ ਹੈ ।
17. ਭਗਤੀ ਭਾਉ, ਭਾਉ-ਭਗਤੀ, ਪ੍ਰੇਮਾ ਭਗਤੀ ।
18. ਤਪ, ਜ਼ੋਹਦ, ਕਸ਼ਟ, ਝਲਣ ਦੀ ਪ੍ਰਕ੍ਰਿਆ ।
19. ਖ਼ਾਬ, ਨੀਂਦ, ਭੁਲੇਖਾ, ਭ੍ਰਮ ।
20. ਆਦਿ ਗ੍ਰੰਥ ਪੰਨਾ 1383 । ਇਹ ਸ਼ਲੋਕ ਹਜ਼ਰਤ ਬਾਬਾ ਫ਼ਰੀਦ ਸ਼ਕਰ ਗੰਜ ਦਾ ਹੈ, ਫ਼ਰੀਦ ਸਾਨੀ ਦਾ ਨਹੀਂ ।
21. ਮੈਂ ਜਾਮਾ ਸਰੀਰ ਦੇ ਕਪੜੇ ਲੀਰਾਂ ਕਰ ਦਿਆਂ ਅਤੇ ਕੰਬਲੀ ਵਿਚ ਹੀ ਗੁਜ਼ਾਰਾ ਕਰਾਂ ਇਹ ਵੀ ਬਾਬਾ ਫਰੀਦ ਜੀ ਦੀ ਹੀ ਰਚਨਾ ਹੈ ।
22. ਇਸਤਰੀ (ਮੁੰਧ) ਘਰ ਵਿਚ ਹੈ ਪਰ ਪਤੀ ਪਰਦੇਸ ਗਿਆ ਹੋਇਆ ਉਹ ਸੁਹਾਗਣ ਉਸ ਨੂੰ ਸਵਾਸ ਗ੍ਰਾਸ ਯਾਦ ਕਰਦੀ ਹੈ ।
23. ਆਦਿ ਗ੍ਰੰਥ ਪੰਨਾ 1383
24. ਆਦਿ ਗ੍ਰੰਥ ਪੰਨਾ 1383 । ਇਹ ਸ਼ਲੋਕ ਵੀ ਬਾਬਾ ਫਰੀਦ ਦਾ ਹੀ ਹੈ । ਹਾਂ ਹਜ਼ਰਤ ਫਰੀਦ ਸਾਨੀ ਆਪਣੇ ਵਿਚਾਰਾਂ ਦੀ ਪ੍ਰੋੜਤਾ ਲਈ ਇਸ ਦਾ ਪ੍ਰਯੋਗ ਕਰ ਰਹੇ ਹੋ ਸਕਦੇ ਹਨ ।
25. ਜਦੋਂ ਮੁਟਿਆਰ ਸੀ ਤਾਂ ਪਤੀ ਦੀ ਸਾਰ ਨਹੀਂ ਲਈ ਜਦੋਂ ਵਡੀ ਹੋ ਗਈ ਤਾਂ ਜਵਾਨੀ ਵਾਲੀ ਗੱਲ ਨਾ ਰਹੀ ।
26. ਇਸੇ ਤਰ੍ਹਾਂ ਸਿਕਦੀ ਸਿਕਦੀ ਕਬਰ ਵਿਚ ਜਾ ਪਈ ਅਰਥਾਤ ਕੁਝ ਵੀ ਪ੍ਰਾਪਤ ਨਾ ਹੋਇਆ ।
27. ਆਸਾ ਦੀ ਵਾਰ ਦੀਆਂ ਪਉੜੀਆਂ
28. 1383
29. ਜਦੋਂ ਈਸ਼ਵਰ ਦੀ ਲਗਨ ਲਗ ਜਾਂਦੀ ਹੈ ਤਾਂ ਹਿਰਦੇ ਆਪਣੇ ਆਪ ਪ੍ਰਜਵਲਿਤ ਹੋ ਨਿਖਰਦਾ ਹੈ ।
30. ਕਵੀ ਦੀ ਰਾਇ ਅਨੁਸਾਰ ਆਸਾ ਦੀ ਵਾਰ ਦੀਆਂ ਇਹ ਨੌਂ ਪਉੜੀਆਂ ਗੁਰੂ ਜੀ ਨੇ ਇਥੇ ਹੀ ਉਚਾਰੀਆਂ ਹਨ।

## ਸੇਖ ਫਰੀਦ ਕੇ ਪਟਨ ਸੋ ਸ਼ਾਹ ਮੁਕੀਮ ਦੀ ਸੋ ਚਰਚਾ ਕੀ

### ਦੋਹਰਾ

ਹੁਜਰੇ ਕੋ ਬਾਬਾ ਚਲੇ, ਪਹੁਚੇ ਨਿਕਟਿ ਤਹਾ ਜਾਇ[1] ।
ਮਰਦਾਨੇ ਕੋ ਆਗਿਆ ਭਈ, "ਕੁਛੁ ਗਾਉ ਰਬਾਬ ਵਜਾਇ" ॥ ੧॥

### ਮਕਰਾ ਛੰਦ

ਜੰਗਲ ਸਬਜ ਸੁਹਾਵਨ। ਬੈਠੇ ਦਇਆਲ ਭਾਵਨ ।
ਬਾਜੇ ਰਬਾਬ ਕੀ ਧੁਨਿ, ਅਦਭੁਤ ਸਬਦ ਉਚਾਰਾ ॥ ੨॥
ਆਏ ਤਹਾ ਦੁਇ ਆਦਮ । ਵਹ ਪੀਰ ਕੇ ਥੇ ਖਾਦਮ[2] ।
ਸੁਨ ਸਬਦ ਮਨ ਮਗਨ ਹੋ, ਕਰ ਯਾਦ ਹੀਏ ਧਾਰਾ[3] ॥ ੩॥
ਹੁਜਰੇ ਮੋ ਕਰਤ ਇਬਾਦਤ[4] ਭਈ ਪੀਰ ਕੋ ਬਿਸਾਰ (ਤ) ।
ਦੀਦਾਰ ਕਰੁ ਫਕਰ ਕਾ, ਭੇਜਾ ਹੈ ਮੈਂ ਪਿਆਰਾ" ॥ ੪॥
ਖਾਦਮ ਦੋਊ ਵੋ ਆਏ । ਕਹਾ ਪੀਰ ਸੋ ਸੁਨਾਏ ।
"ਦੇਖਾ ਫਕਰ ਇਲਾਹੀ, ਤਿਸ ਰਾਗ ਕੋ ਅਧਾਰਾ" ॥ ੫॥

### ਦੋਹਰਾ

ਸ਼ਾਹ ਮੁਕੀਮ ਪੂਛਨ ਕੀਆ, ਖਾਦਮ ਸੋ ਯਹ ਬਾਤ ।
"ਬੈਠਾ ਕਹਾ ਫਕੀਰ ਰਬ ? ਕਹੋ ਨਾਮੁ ਕੌ ਜਾਤ ? ॥ ੬॥
ਹਾਥ ਜੋੜ ਖਾਦਮ ਕਹਾ, ਨਾਨਕ ਜਾ ਕੋ ਨਾਮ ।
ਜੰਗਲ ਮੋ ਬੈਠੇ ਇਕੰਤ, ਅਪਨੀ ਅਪਨੀ ਕਹਤ ਕਲਾਮ[5] ॥ ੭॥

### ਬੈਂਤ

"ਕੋਊ ਬੈਂਤ ਤਿਨ ਕਾ ਸੁਨਾਵੇ ਮੁਝੇ । ਜੋ ਹਾਸਲ ਹੂਆ ਹੈ ਉਹਾ ਸੋ ਤੁਝੇ ॥ ੮॥
ਤਬ ਏਹ ਸਲੋਕ ਖਾਦਮ ਨੇ ਪੀਰ ਕੋ ਸੁਨਾਏ :
ਹਮਹ ਜੇਰ ਜਮੀਂ ਦੁਨੀਆ ਪੀਰਾ ਮਸਾਇਖਾ ਰਾਇਆਂ[6] ।
ਮੇ ਰਵਦ ਬਾਦਸ਼ਾਹ ਅਫਜੂ ਖੁਦਾਇਆ ।
ਏਕ ਤੂਹੀ ਏਕ ਤੁਹੀ ॥ ੧॥
ਨ ਦੇਵ ਦਾਨਵਾ ਨ ਰਾਨ ਸਿਧ ਸਾਧਕਾ ਧਰਾ ।
ਅਸਤ[7] ਏਕ ਦਿਗਰ ਕੁਈ ਏਕ ਤੁਈ ਏਕ ਤੁਈ ॥ ੨॥

### ਬੈਂਤ

ਸੁਨੇ ਬੈਂਤ ਜਬ ਪੀਰ ਮਨ ਮੇ ਲਗੇ । ਮਿਲਨ ਕੀ ਮੁਹਬਤ ਮੇ ਸੁਨਤੇ ਪਗੇ ॥ ੯॥
ਕਹੇ ਬੈਂਤ ਜਿਸੁ ਤਿਸੁ ਮਿਲਾ ਚਾਹੀਏ । ਮੁਨਾਸਬ ਜਹਾ ਹੈ ਤਹਾ ਜਾਈਏ ॥ ੧੦॥
ਨਿਕਸ ਪੀਰ ਹੁਜਰੇ ਸੇ ਮਿਲਨੇ ਚਲੇ ।
ਜਮਾ ਹੋਇ ਖਾਦਮ ਸਭੀ ਜਿਉ ਕਹੇ ॥ ੧੧॥

"ਚਿਹਲ[8] ਸਾਲ ਹੁਜਰੇ ਮੋ ਹਜਰਤ ਰਹੇ।
ਨ ਹੁਜਰੇ ਸੋ ਨਿਕਸੇ ਨਾ ਕਾਹੂ ਮਿਲੇ ॥ ੧੨॥
ਕੁਤਬ ਹੈ ਜਮਾਨੇ ਮੋ ਹਜਰਤ ਵਲੀ[9] ।
ਨ ਹਿੰਦੂ ਕੋ ਮਿਲਨੇ ਕੀ ਮਸਲਤ ਭਲੀ"[10]॥ ੧੩॥
ਸੁਨਤ ਬਾਤ ਨਾ ਖੁਸ ਭਏ ਸ਼ਾਹ ਮੁਕੀਮ ।
ਫਕਰ ਕੀ ਹਿਕਾਰਤ ਗੁਨਹ ਹੈ ਅਜੀਮ[11] ॥ ੧੪॥
ਮੁਰੀਦਾ ਕਾ ਰੁਖ ਦੇਖ ਅੰਦਰ ਗਏ ।
ਲਗੀ ਲਗਨ ਦਿਨ ਮੋ ਮੁਹਬਤ ਬਸੇ[12] ॥ ੧੫॥

## ਦੋਹਰਾ

ਦਿਲੋ ਮੁਹਬਤ ਪੀਰ ਕੀ, ਜਾਨੀ ਸਤਿਗੁਰ ਦਇਆਲ
ਚਲੇ ਪੀਰ ਕੇ ਮਿਲਨ ਕੋ, ਮਰਦਾਨਾ ਲੀਏ ਨਾਲਿ ॥ ੧੬॥

## ਚੌਪਈ

ਚਲੇ ਬਾਬਾ ਹੁਜਰੇ ਕੋ ਗਏ । ਜਹਾ ਪੀਰ ਰਹੇ ਤਹਾ ਪ੍ਰਾਪਤ ਭਏ[13] ।
ਮਰਦਾਨੇ ਕੋ ਅਗਿਆ ਕਰੀ ਰਬਾਬ ਬਜਾਵੋ ਗਾਵੋ ਇਹ ਘਰੀ ॥ ੧੭॥
ਮਰਦਾਨੇ ਤਹਾਂ ਰਬਾਬ ਬਜਾਇਆ । ਸਤਿਗੁਰ ਸਲੋਕ ਕਹਾ ਸੋ ਗਾਇਆ ।
ਸੁਨਤ ਪੀਰ ਹੁਜਰੇ ਸੋ ਨਿਕਸੇ । ਬਾਬੇ ਦੇਖਿ ਕਮਲ ਜਿਉ ਬਿਗਸੇ[14] ॥ ੧੮॥
ਸਭ ਖਾਦਮ ਆਇ ਇਕਠੇ ਭਏ । ਬਾਬੇ ਦੇਖ ਬਿਸਮ[2] ਹੋਇ ਗਏ ।
ਆਏ ਪੀਰ ਦਸਤ ਬੋਸੀ ਕਰੀ[15] । ਪ੍ਰੀਤ ਭਾਉ ਕੀ ਬਾਤ ਉਚਰੀ[16] ॥ ੧੯॥
ਮਰਦਾਨੇ ਇਹੁ ਬਾਨੀ ਗਾਈ । ਸੁਨੀ ਪੀਰ ਮਨ ਮੋ ਅਤ ਭਾਈ[17] ।
ਜਬ ਮਰਦਾਨੇ ਸਲੋਕ ਇਹੁ ਗਾਇਆ । ਤਬ ਸਾਹ ਮੁਕੀਮ ਅਰਥ ਪੂਛਾਇਆ ॥ ੨੦॥

## ਸਲੋਕ ਸ਼੍ਰੀ ਮੁਖ ਵਾਕ

ਸੋ ਮਨ ਹਸਤੀ ਘੀਉ ਗੁੜ ਖਾਵੇ, ਪੰਜ ਸੇ ਦਾਨਾ ਖਾਇ ।
ਡਾਕੇ ਫੂਕੇ ਖੇਹ ਉਡਾਵੇ, ਸਾਹ ਗਏ ਪਛੁਤਾਇ ।
ਅੰਧੀ ਫੂਕ ਮੁਈ ਦੇਵਾਨੀ । ਖਸਮ ਮਿਟੀ ਫਿਰ ਭਾਨੀ ।
ਅਧ ਗਲੋਲਾ ਚਿੜੀ ਕਾ ਚੁਗਣ ਗੈਣ (ਚੜੀ) ਬਿਲਲਾਇ[18] ।
ਖਸਮੈ ਭਾਵੇ ਉਹਾ ਚੰਗੀ ਜਿ ਕਰੇ ਖੁਦਾਇ ਖੁਦਾਇ ।
ਸਕਤਾ ਸੀ ਮਾਰੇ ਪੈ ਮਿਰਆ, ਸਭ ਪੀਛੇ ਪੈ ਖਾਇ[19] ।
ਹੋਇ ਸਤਾਣਾ ਘੁਰੇ ੰਨ ਮਾਵੇ, ਸਾਹ ਗਏ ਪਛੁਤਾਇ[20] ।
ਅੰਧਾ ਕਿਸ ਕੋ ਬੁਕ ਸੁਨਾਵੇ, ਖਸਮੈਂ ਮੂਲ ਨ ਭਾਵੈ[21] ।
ਅਕ ਸੋ ਪ੍ਰੀਤ ਕਰੇ ਅਕ ਤਿਡਾ ਅਕ ਡਾਲੀ ਬਹ ਖਾਇ ।
ਖਸਮੈ ਭਾਵੈ ਉਹਾ ਚੰਗੀ ਜਿ ਕਰੇ ਖੁਦਾਇ ਖੁਦਾਇ ।

ਨਾਨਕ ਦੁਨੀਆ ਚਾਰ ਦਿਹਾੜੇ, ਸੁਖ ਕੀਤੇ ਦੁਖ ਹੋਈ ।
ਗਲਾਂ ਵਾਲੇ ਹੈਨ ਘਨੇਰੇ, ਛਡ ਨ ਸਕੇ ਕੋਈ ।
ਮਖੀ ਮਿਠੇ ਮਰਨਾ, ਜਿਨ ਤੂੰ ਰਾਖੇ ਤਿਸ ਨੇੜਿ ਨ ਆਵੇ ।
ਤਿਨ ਭਉ ਸਾਗਰ ਤਰਣਾ ॥ ੨॥

ਜਬ ਸਲੋਕ ਬਾਬਾ ਜੀ ਕਾ ਸੁਨਾ ਤਬ ਪੀਰ ਖ਼ੁਦਾਇ ਕੇ ਭੈ ਮੇ ਪੜੇ ਅਰੁ ਬਾਬਾ ਜੀ ਉਸਤਤ ਕੀਆ, ਅਰੁ ਆਖਿਆ, "ਹੇ ਵਲੀ ! ਰੱਬ ਨੇ ਅਸਾ ਕੂ ਤੇਰਾ ਦੀਦਾਰ ਰਬ ਕੀ ਨਿਵਾਜਸ ਹੋਈ, ਅਸਾਡਾ ਭਲਾ ਹੂਆ, ਪਰ ਜੀ, ਬੇਨਤੀ ਹੈ ਅਸਾ ਕੂ ਅਪਨੇ ਬੈਂਤ ਕਾ ਬਿਆਨ ਦੇਹੁ।"

ਤਬ ਬਾਬੇ ਜੀ ਕਹਿਆ, "ਪੀਰ ਜੀ ! ਐਸਾ ਹਾਥੀ ਹੋਇ ਜੋ ਸੈ ਮਨ ਘਿਉ ਗੁੜ ਖਾਵੇ, ਪਾਚ ਸੈ ਮਨ ਦਾਨਾ ਖਾਇ । ਬਲ ਕਰ ਡਾਕੇ, ਅਰ ਫੂਕੇ, ਮਟੀ ਉਡਾਵੇ, ਮਸਤੀ ਕਰੇ । ਜੋ ਦਮੁ ਨਿਕਸ ਜਾਇ ਤਬ ਕਿਆ ਕਰ ਸਕੇ, ਪਛਤਾਵਾ ਰਹੇ । ਅਰੁ ਜੀ ਅਧ ਗਲੋਲਾ ਚਿੜੀ ਕਾ ਅਹਾਰ ਹੈ ਆਕਾਸ ਮੇ ਉਡ ਜਾਤੀ ਹੈ । ਜੋ ਖ਼ੁਦਾਇ ਕੋ ਜਪੈ ਰਬ ਕੋ ਵਹੀ ਪਿਆਰੀ ਹੈ, ਹਾਥੀ ਅਹੰਕਾਰੀ ਨਹੀਂ ਪਿਆਰਾ । ਅਰ ਜੋ ਸੇਰ ਬਡਾ ਬਲੀ ਹੋਇ, ਸੈ ਮਿਰਗ ਮਾਰੇ ਅਰ ਕੇਤੇ ਉਸ ਕੇ ਪੀਛੇ ਪੇਟ ਭਰ ਖਾਵੇ ਅਰ ਐਸਾ ਹੋਇ ਅਪਨੇ ਘੁਰੇ ਹੋਇ ਅਪਨੇ ਘੁਰੇ ਮੇ ਨ ਸਮਾਵੇ, ਜਬ ਦਮ ਨਿਕਸ ਜਾਇ ਤੌ ਕੁਛ ਕਰ ਨ ਸਕਦਾ ਅਫਸੋਸ ਗਇਆ । ਅਰੁ ਜੀ, ਅਕ ਕਾ ਤੋਤਾ ਅਕ ਪਰ ਰਹਤਾ ਹੈ ਅਰ ਅਕ ਹੀ ਖਾਤਾ ਹੈ । ਅਕ ਸੋ ਉਸ ਕੀ ਪ੍ਰੀਤ ਹੈ ਜੋ ਵਹ ਖ਼ੁਦਾਇ ਕੋ ਜਪੈ ਤਬ ਰਬ ਕੋ ਵਹੀ ਪਿਆਰਾ ਹੋਇ, ਛੋਟੇ ਬਡੇ ਕਾ ਬਿਚਾਰ ਨਾਹੀ । ਜਿਸ ਕੋ ਰਬ ਕੀ ਮਿਹਰ ਮੁਹਬਤ ਹੋਇ ਸੋ ਛੋਟਾ ਹੀ ਬਡਾ ਹੈ । ਵੇ ਬਡਾ ਹਾਥੀ ਔਰ ਸ਼ੇਰ ਕਿਤ ਕਾਮ ਹੈ ਜਿਸ ਪਰ ਰਬ ਦੀ ਮਿਹਰ ਨਜਰ ਹੋਇ ਸੋਈ ਬਡਾ ਹੈ। ਪੀਰ ਜੀ ! ਦੁਨੀਆਂ ਚਾਰ ਦਿਹਾੜੇ ਹੈ । ਜੇਤੇ ਸੁਖ ਕਰੇ ਤੇਤੇ ਦੁਖ ਭੀ ਹੋਤੇ ਹੈ । ਗੱਲਾਂ ਵਾਲੇ ਬਹੁਤ ਹੈ ਪਰ ਦੁਨੀਆਂ ਛਡ ਨਾਹੀ ਸਕਤੇ ਹੈ । ਮਖੀ ਕੀ ਨਿਆਈ ਦੁਨੀਆਂ ਗੁੜ ਪਰ ਮਰਤੀ ਹੈ । ਜਿਸ ਕੋ ਸਾਈ ਰਖ ਲੇਇ ਸੋ ਬਚੇ ਅਰੁ ਦੁਨੀਆਂ ਭੈ ਸਮੁੰਦ੍ ਕੋ ਤਰ ਗਇਆ ਹੈ । ਰਬ ਕੀ ਮਿਹਰ ਨਿਗਾਹ ਬਿਨਾ ਪਾਰ ਨਾਹੀ ਹੋਤਾ।"

ਜਬ ਇਹ ਬਿਆਨ ਸਾਹ ਮੁਕੀਮ ਨੇ ਸੁਨੇ ਬਹੁਤ ਰਬ ਕੇ ਭੈ ਮੇ ਆਇਆ ਅਰ ਬਹੁਤ ਰਾਜੀ ਹੂਆ ।

### ਦੋਹਰਾ

ਸਾਹ ਮੁਕੀਮ ਐਸੇ ਕਹਾ, "ਸੁਨੀਐ ਵਲੀ ਖ਼ੁਦਾਇ !
ਬਹੁ ਬਾਤ ਫਕਰ ਸੋਂ ਪੂਛਨਾ, ਹੋਵੇ ਬਹੁਤ ਗੁਨਾਹ ॥ ੨੧॥
ਜਵਾਬ "ਫਕਰ ਰਬ ਕੇ ਰਬ ਕਾ, ਜਿਕਰ ਕਰੇ ਦਿਨ ਰਾਤ ।
ਵਹੀ ਪੂਛਨਾ ਮਨਹ ਹੈ, ਬਿਨਾ ਰਬ ਜੋ ਬਾਤ" ॥ ੨੨॥

ਸਵਾਲ ਪੀਰ : "ਤੇਰੇ ਮੁਖ ਸੇ ਜਿਕਰ ਰਬ ਕਾ, ਮੋਹ ਸੁਨਨ ਕੀ ਪ੍ਰੀਤ
ਪੁਨ ਵਹ ਜ਼ਿਕਰ ਸੁਨਾਈਐ, ਜੋ ਬਨ ਮੇਂ ਗਇਆ ਮੀਤ।" ॥ ੨੩॥
ਦੇਖ ਮੁਹੱਬਤ ਪੀਰ ਕੀ, ਪੁਨ ਭਾਖੇ ਦਇਆਲ ਸਲੋਕ ।
ਸੁਨਤ ਪੀਰ ਬਿਗਸਤ ਭਏ, ਮਿਟ ਗਇਆ ਦੂਈ ਮਨ ਸੋਕ[22] ॥ ੨੪॥

**ਸਲੋਕ**

ਹਮ ਹਾਜੇਰ ਜਿਮੀ ਦੁਨੀਆ ਪੀਰਾ ਮਸਾਇਖਾ ਰਾਇਆ ।
ਮੇ ਰਵਦ ਬਾਦਸਾਹਾ ਅਫ ਜੂ ਖੁਦਾਇਆ ।
ਏਕ ਤੂੰ ਹੀ ਏਕ ਤੂੰ ਹੀ ।
ਨ ਦੇਵ ਦਾਨਵਾਂ ਨਰਾ ।ਨਾ ਸਿਧ ਸਾਧਕਾ ਧਰਾ ।
ਅਸਤ ਏਕ ਦਿਗ੍ਰ ਕੁਈ । ਏਕ ਤੁਈ ਏਕ ਤੁਈ ॥ ੩॥
ਨ ਸੂਰ ਸਸ ਮੰਡਲੋ । ਨ ਸਪਤ ਦੀਪ ਨਹ ਜਲੋ[23] ।
ਅਨ ਪਵਨ ਥਿਰ ਨ ਕੁਈ । ਏਕ ਤੁਈ ਏਕ ਤੁਈ ॥ ੪॥
ਨ ਰਿਜਕ ਦਸਤ ਆ ਕਸੇ[24] । ਹਮਾਰੇ ਏਕ ਆਸ ਵਸੇ ।
ਅਸਤ ਏਕ ਦਿਗਰ ਕੁਈ । ਏਕ ਤੂੰ ਈ ਏਕ ਤੂੰ ਈ ॥ ੫॥
ਪਰਿਦਏ ਨ ਗਿਰਹ ਜਰ । ਦਖਤ ਆਬ ਆਸ ਕਰ ।
ਦਿਹਿੰਦ ਸਈ, ਏਕ ਤੁਈ ਏਕ ਤੁਈ ॥ ੬॥
ਨਾਨਕ ਲਿਲਾਰ ਲਿਖਿਆ ਸੋਇ । ਮੇਟ ਨਾ ਸਕੇ ਕੋਇ ।
ਕਲਾ ਧਰੇ ਹਿਰੇ ਸੁਈ, ਏਕ ਤੁਈ ਏਕ ਤੁਈ ॥ ੭॥

ਤਿਸਕਾ ਅਰਥ "ਹੇ ਸੇਖ ਜੀ ! ਪੀਰ ਮਸਾਇਕ ਰਾਜੇ ਪਾਤਸਾਹ ਸਾਹ ਅੰਤ ਸਭ ਧਰਤੀ ਹੀ ਮੇ ਲੀਨ ਹੋਇ ਜਾਤੇ ਹੈ ।ਅਰ ਦੇਵ ਦਾਨਵ ਮਾਨੁਖ ਸਿਧ ਸਾਧਕ ਜੋ ਧਰਤੀ ਪਰ ਹੂਏ ਹੈ ਸਭ ਫਨਾਹਿ ਹੈ, ਏਕ ਕਾਇਮ ਮੌਲਾ ਹੈ । ਬਿਨਾ ਰਬ ਨ ਕੋਈ ਦੇਨ ਵਾਲਾ ਹੈ, ਨ ਕਿਸੀ ਦੀਆ ਹੈ । ਸਾਤ ਲੋਕ ਊਪਰ ਕੇ ਸਾਤ ਲੋਕ ਤਲੇ ਕੇ ਤਿਨਾ ਕਾ ਦਾਤਾ ਏਕ ਆਪ ਹੀ ਰਬ ਹੈ । ਬਿਨਾ ਰਬ ਕੇ ਅਸਥਿਰ ਨ ਸੂਰਜ, ਨ ਚੰਦ, ਨ ਸਾਤ ਦੀਪ, ਨ ਸਾਤ ਸਮੁੰਦ੍ਰ ਹੈ, ਸਭ ਫਾਨੀ ਬਾਕੀ ਏਕ ਵਹੀ ਮੌਲਾ ਹੈ ।ਹੇ ਪੀਰ ਜੀ ! ਰਿਜਕ ਕਿਸੀ ਕਾ ਕਿਸੀ ਕੇ ਹਾਥ ਨਾਹੀ । ਹਮ ਸਭ ਕੋ ਏਕ ਆਸ ਮੌਲਾ ਕੀ ਹੈ । ਪੰਛੀਓ ਕੇ ਗ੍ਰਿਹ ਮੇ ਕੁਛ ਧਨ ਨਾਹੀ, ਦਰਖਤ ਪਾਨੀ ਕੀ ਆਸਾ ਧਾਰ ਕੇ ਰਹਤੇ ਹੈ, ਦਾਤਾ ਕੁਲ ਆਲਮ ਕਾ ਏਕ ਮੌਲਾ ਹੀ ਹੈ । ਜੋ ਰਬ ਲੋਹ ਕਲਮ ਕਰ ਲੇਖ ਲਿਖਾ ਹੈ ਸੋ ਮੇਟਿ ਨਾਹੀ ਕੋਈ ਸਕਤਾ ।ਆਪਨੀ ਕੁਦਰਤ ਸੇ ਆਲਮ ਪੈਦਾ ਕਰਕੇ ਫੇਰ ਕੁਦਰਤ ਸੌ ਫਨਾਹ ਕਰ ਲੇਤਾ ਹੈ[25] ।ਵਹੀ ਆਪ ਕਾਇਮ ਹੈ, ਸਭ ਉਸੀ ਕੇ ਹਾਥ ਹੈ । ਤਾ ਤੇ ਬੰਦੇ ਕੋ ਚਾਹੀਏ ਐਸਾ ਬੂਝ ਕਰ ਖੁਦੀ ਤਕਬਰੀ ਝੂਠ ਦਿਲ ਸੌਂ ਦੂਰ ਕਰੇ ਤਾਂ ਬੰਦਾ ਹੋਇ।"[26]

ਜਬ ਇਹੁ ਜਿਕਰ ਬਾਬਾ ਜੀ ਕਾ ਬਿਆਨ ਸੋ ਪੀਰ ਨੇ ਸੁਨਾ ਬਹੁਤ ਪ੍ਰਸੰਨ ਹੂਆ,

ਆਖਿਉਸ, "ਵਲੀ ਨਾਨਕ ਜੀ ! ਮੇਰੇ ਮਨ ਕੀ ਮੁਰਾਦ ਖੁਦਾਇ ਕੇ ਹੁਕਮੁ ਸੋ ਆਜ ਪੂਰੀ ਹੋਈ ਹੈ । ਸਾਡੀ ਮੁਰਾਦ ਤੇਰੇ ਮਿਲਨੇ ਮੋ ਹਮਾਰਾ ਬਹੁਤ ਭਲਾ ਹੂਆ ਹੈ ਤੇਰਾ ਦੀਦਾਰ ਪਾਇਆ, ਅਬ ਖੁਦਾਇ ਕੇ ਮਿਲਨੇ ਮੋ ਸਕ ਨਾਹੀ ਰਹਾ, ਕਾਮਲ ਫਕੀਰ ਜਾਤ ਮੌਲਾ ਕੀ ਹੈ"। ਬਾਬਾ ਜੀ ਬਹੁਤ ਰਾਜੀ ਹੂਏ, ਪੀਰ ਸੋ ਬਿਦਾ ਹੋਇ ਕਰ ਚਲੇ ।

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੨੪॥

---

**ਟਿੱਪਣੀਆਂ ਅਤੇ ਹਵਾਲੇ**

1. ਬਾਬਾ ਜੀ ਹੁਜਰੇ (ਬੰਦਗੀ ਕਰਨ ਵਾਲੀ ਥਾਂ) ਵੱਲ ਤੁਰ ਪਏ ਅਤੇ ਨਜ਼ਦੀਕ ਪਹੁੰਚ ਗਏ ।
2. ਉਥੇ ਦੋ ਮਨੁੱਖ (ਆਦਮ) ਆਏ ਉਹ ਪੀਰ ਦੇ ਸੇਵਕ (ਖਾਦਿਮ) ਸਨ ।
3. ਉਨ੍ਹਾਂ ਨੇ ਮਗਨ ਹੋ ਕੇ ਸ਼ਬਦ ਸੁਣਿਆ ਅਤੇ ਉਸਦੇ ਭਾਵਾਂ ਨੂੰ ਮਨ (ਹੀਏ) ਹਿਰਦੇ ਵਿਚ ਵਸਾਇਆ।
4. ਹੁਜਰੇ ਵਿਚ ਬੰਦਗੀ (ਇਬਾਦਤ) ਕਰਦੇ ਪੀਰ ਦੇ ਕੰਨਾਂ ਵਿਚ ਰੂਹਾਨੀ ਆਵਾਜ਼ (ਬਿਸਾਰਤ) ਪਹੁੰਚੀ।
5. ਉੱਤਰ ਮਿਲਿਆ ਉਹ ਫ਼ਕੀਰ (ਹਜ਼ਰਤ ਬਾਬਾ ਨਾਨਕ) ਜੰਗਲ ਵਿਚ ਇਕ ਇਕਾਂਤ (ਇਕਵਾਂਜੇ) ਥਾਂ ਤੇ ਬੈਠਾ ਹੈ ਅਤੇ ਆਪਣੀ ਕਵਿਤਾ/ਬਾਣੀ (ਕਲਾਮ) ਕਹਿ (ਰਚ) ਰਿਹਾ ਹੈ ।
6. ਸਭ (ਹਮਹ) ਧਰਤੀ, ਦੁਨੀਆਂ, ਪੀਰ, ਸ਼ੇਖ (ਮਸਾਇਖ : ਸ਼ੇਖ ਦਾ ਬਹੁ ਵਚਨ) ਅਤੇ ਰਾਜੇ ਨੀਵੇਂ ਹਨ, ਸਾਰੇ ਅਸਥਾਈ ਹਨ ਅਰਥਾਤ ਥਿਰ ਰਹਿਣ ਵਾਲੇ ਨਹੀਂ ਕੇਵਲ ਖੁਦਾ/ਈਸ਼ਵਰ ਹੀ ਸਦ ਰਹਿਣਾ (ਅਫ਼ਜੂ) ਹੈ ।
7. ਤੂੰ (ਈਸ਼ਵਰ) ਇਕ ਹੀ ਸੱਚਾ ਹੈ, ਹੋਰ (ਦਿਗਰ) ਕੋਈ ਵੀ ਤੇਰੀ ਬਰਾਬਰੀ ਨਹੀਂ ਕਰ ਸਕਦਾ ਇਕ ਈਸ਼ਵਰ ਹੀ ਸਤਿ ਹੈ ।
8. ਹਜਰਤ (ਫ਼ਕੀਰ) ਚਾਲੀ (ਚਿਹਲ) ਸਾਲ ਹੁਜਰੇ ਵਿਚ ਬੰਦਗੀ ਕਰਦੇ ਰਹੇ ਹੋ ।
9. ਹਜ਼ਰਤ (ਫ਼ਕੀਰ) ਸਾਰੇ ਜ਼ਮਾਨੇ ਵਿਚ ਵਲੀਆਂ ਦੇ ਸਰਦਾਰ (ਕੁਤਬ) ਹੋ ।
10. ਤੁਹਾਡੇ ਲਈ ਕਿਸੇ ਹਿੰਦੂ ਨੂੰ ਮਿਲਣ ਦੀ ਸਲਾਹ (ਮਸਲਤ) ਉਚਿਤ ਨਹੀਂ ਹੈ ।
11. ਇਹ ਗੱਲ ਸੁਣ ਕੇ ਸ਼ਾਹ ਮੁਕੀਮ ਨਾਰਾਜ਼ ਹੋਏ । ਉਨ੍ਹਾਂ ਦੇ ਵਿਚਾਰ ਅਨੁਸਾਰ ਕਿਸੇ ਫ਼ਕੀਰ ਨੂੰ ਨਫ਼ਰਤ (ਹਿਕਾਰਤ) ਦੀਆਂ ਨਜ਼ਰਾਂ ਨਾਲ ਵੇਖਣਾ ਬਹੁਤ ਵੱਡਾ (ਅਜ਼ੀਮ) ਔਗੁਣ (ਗੁਨਾਹ) ਹੈ ।
12. ਚੇਲਿਆਂ/ਸ਼ਿਸ਼ਾਂ (ਮੁਰੀਦਾਂ) ਦਾ ਵਿਵਹਾਰ ( ਰੁਖ ) ਵੇਖ ਕੇ ਆਪ ਅੰਦਰ ਚਲੇ ਗਏ । ਉਨ੍ਹਾਂ ਦੇ ਦਿਲ ਵਿਚ ਫ਼ਕੀਰ ਨਾਲ ਵਾਰਤਾਲਾਪ ਕਰਨ/ਫ਼ਕੀਰ ਦੀ ਸੰਗਤ ਕਰਨ ਦੀ ਬਹੁਤ (ਬਸੇ) ਲਗਨ ਲੱਗੀ ਹੋਈ ਸੀ ।
13. ਉਥੇ ਪਹੁੰਚ ਗਏ (ਪ੍ਰਾਪਤ ਭਏ) ।
14. ਗੁਰੂ ਬਾਬੇ ਦੀ ਆਮਦ ਦੀ ਖ਼ਬਰ ਸੁਣਦਿਆਂ ਹੀ ਉਹ ਕਾਮਲ ਫ਼ਕੀਰ ਹੁਜਰੇ (ਬੰਦਗੀ ਵਾਲੀ ਥਾਂ) ਤੋਂ ਬਾਹਿਰ ਆਇਆ ਅਤੇ ਗੁਰੂ ਬਾਬੇ ਦੇ ਦਰਸ਼ਨ ਕਰਕੇ ਕਮਲ ਵਤ ਖਿੜ ਗਿਆ ।
15. ਪੀਰ ਨੇ ਆ ਕੇ ਗੁਰੂ ਜੀ ਦੇ ਹੱਥ ਚੁੰਮ ਲਏ । (ਦਸਤ ਬੋਸੀ ਕਰੀ) ਇਹ ਸਤਿਕਾਰ ਦਾ ਸੂਚਕ ਹੈ ।
16. ਪ੍ਰੀਤ ਪਿਆਰ ਦੀਆਂ ਗੱਲਾਂ ਕੀਤੀਆਂ ।
17. ਮਰਦਾਨੇ ਨੇ ਗੁਰੂ ਜੀ ਦੁਆਰਾ ਰਚੀ ਗਈ ਬਾਣੀ ਦਾ ਮਨੋਹਰ ਕੀਰਤਨ ਕੀਤਾ । ਇਹ ਬਾਣੀ ਅਤੇ

ਕੀਰਤਨ ਮੀਰ ਨੂੰ ਬਹੁਤ ਪਸੰਦ ਆਇਆ ।

18. ਚਿੜੀ ਦਾ ਆਹਾਰ ਅੱਧਾ ਦਾਣਾ ਹੈ ਪਰ ਇਤਨੀ ਅਲਪ ਖ਼ੁਰਾਕ ਹੁੰਦਿਆਂ ਹੋਇਆਂ ਵੀ ਗਗਨ (ਗੌਣ) ਤੇ ਚੜ੍ਹ ਕੇ ਕੂਕਦੀ/ਕੁਰਲਾਉਂਦੀ ਹੈ ।
20. ਸ਼ਕਤੀਸ਼ਾਲੀ ਸ਼ੇਰ ਹਿਰਨਾਂ ਨੂੰ ਕਤਲ ਕਰਦਾ ਹੈ ਅਤੇ ਫਿਰ ਖਾਂਦਾ ਹੈ ।
21. ਤਾਕਤ ਵਾਲਾ (ਸਤਾਣਾ) ਆਪਣੇ ਆਪ ਵਿਚ ਸਮਾਉਂਦਾ ਨਹੀਂ (ਫੁਲਿਆ ਫਿਰਦਾ ਹੈ) ਪਰ ਜਦੋਂ ਸਾਹ ਖਤਮ ਹੋ ਜਾਂਦੇ ਹਨ ਤਾਂ ਆਪਣੀਆਂ ਕੀਤੀਆਂ ਗਲਤੀਆਂ ਤੇ ਪਛਤਾਉਂਦਾ ਹੈ ।
22. ਅਜਿਹਾ ਅਕਲ ਦਾ ਅੰਧਾ ਬੁੱਕ ਬੁੱਕ ਕੇ (ਗਰਜ ਕੇ) ਕਿਸ ਨੂੰ ਵਿਖਾਉਂਦਾ ਹੈ । ਮਾਲਕ ਨੂੰ ਤਾਂ ਉਸ ਦੀ ਇਹ ਆਕੜ (ਫੁਕਰੇਬਾਜ਼ੀ) ਪਸੰਦ ਨਹੀਂ ।
22. ਸੁਣਦਿਆਂ ਹੀ ਪੀਰ ਅਤਿਅੰਤ ਪ੍ਰਸੰਨ ਅਤੇ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਦੇ ਮਨ ਅੰਦਰ ਦੇ ਸਾਰੇ ਸ਼ੰਕੇ ਨਿਵਿਰਤ ਹੋ ਗਏ ।
23. ਉਦੋਂ ਸ੍ਰਿਸ਼ਟੀ ਦੇ ਮੁੱਢ ਵਿਚ ਨਾ ਸੂਰਜ ਸੀ ਨਾ ਚੰਦ੍ਰਮਾ ਸੀ, ਨਾ ਸਤ ਦੀਪ ਸਨ ਅਤੇ ਨਾ ਹੀ ਪਾਣੀ ਸੀ ।
24. ਨਾ ਕਿਸੇ ਦੇ ਹੱਥ ਵਿਚ ਰੋਜ਼ੀ ਸੀ ।
25. ਮਲੀਆਮੇਟ ਕਰਦਾ ਹੈ, ਸੰਘਾਰ ਕਰਦਾ ਹੈ ਜੋ ਆਪ ਹੀ ਘੜਿਆ ਸੀ, ਉਸਨੂੰ ਆਪ ਹੀ ਮੇਟਦਾ ਹੈ । ਇਹੀ ਉਸਦੀ ਖੇਡ ਹੈ ।
26. ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੀ ਔਕਾਤ ਨੂੰ ਸਮਝ ਕੇ ਹੰਕਾਰ (ਤਕੱਬਰੀ) ਤੋਂ ਮੁਕਤੀ ਹਾਸਲ ਕਰੇ । ਈਸ਼ਵਰ ਸਾਧਕਾਂ ਨੇ ਹਉਮੈਂ (ਦੂਜੀ ਉਦਾਘਾ) ਨੂੰ ਇਕ ਔਗੁਣ ਸਵੀਕਾਰ ਕੀਤਾ ਹੈ ।

## ਸਾਖੀ ਕੇਸੋ ਸ੍ਰੇਵੜੇ ਸੋ ਮਿਲਾਪ ਕੀ

### ਦੋਹਰਾ

ਸ਼ਾਹ ਮੁਕੀਮ ਸੋ ਬਿਦਾ ਹੋਇ, ਆਗੇ ਚਲੇ ਦਇਆਲ ।
ਕੇਸੋ ਸਰੇਵੜਾ ਮਗ ਮਿਲਾ, ਚਰਚਾ ਭਈ ਬਿਸਾਲ ।

### ਚੌਪਈ

ਸ਼ਾਹ ਮੁਕੀਮ ਸੋ ਬਿਦਾ ਹੋਇ ਚਲੇ ! ਆਗੇ ਕੇਸੋ ਸ੍ਰਾਵਕ[2] ਮਿਲੇ ।
ਨਖ ਸਿਖ ਲੌ ਬਸਤ੍ਰ ਕੁਚੀਲ ਤਨ ਓਢਾ ਮੁਖ ਪਟੀ ਬਾਧੀ ਕਰ ਪੋਢਾ[3] ॥ ੨॥
ਪੁਸਤਕ ਜੈਨ ਮਤ ਆਗੇ ਧਰੇ ! ਤਿਸ ਦੇਖ ਦਇਆਲ ਸਤਿਗੁਰ ਭਏ ਖੜੇ[4] ।
ਤਿਨ ਜੈਨੀ ਮਤ ਕੀ ਚਰਚਾ ਕਰੀ । ਜਾਇ ਦਿਆ ਤਪ ਬਿਧ ਬਿਸਥਰੀ[5] ॥ ੩॥
ਕੇਸੋ ਸੋ ਸਤਿਗੁਰ ਜੀ ਕਹਾ । ਤੁਮ ਕੁਸਟ ਕੁਚੀਲ ਕਠਨ ਤਪ ਗਹਾ ।
ਬਿਨਾ ਹਰਿ ਭਗਤ ਮੁਕਤ ਨਹੀਂ ਹੋਇ । ਤਨ ਕਸਟ ਸਹੇ ਮਿਥਿਆ ਸੁਖ ਹੋਇ[6] ॥ ੪॥
ਸੁਨੋ ਨਾਨਕ ਜੀ ! ਕਰਮ ਪਰਧਾਨ । ਕਰਮ ਕਰਤ ਹੋਵਤ ਭਗਵਾਨ ।
ਚੌਬੀਸ ਸੈ ਥੰਕਰ ਕਰਮ ਤੇ ਭਏ । ਕਰਮ ਕਰਤ ਭਗਵਤ ਹੋਇ ਗਏ[7] ॥ ੫॥

### ਦੋਹਰਾ

ਅਰਹਤਾ ਪਾਰਸ ਨਾਥ ਆਦ, ਕਰਮਨ ਤੇ ਭਏ ਸਿਧ[8] ।
ਤਨ ਸਹੇ ਕਸਟ ਕਰਮਨ ਕਰੇ, ਸੁਖ ਸੁਰਗਨ ਭੋਗੇ ਬ੍ਰਿਧ ॥ ੬॥

### ਚੌਪਈ

ਪ੍ਰਿਥਮੇ ਜਾਇ ਦਿਆ ਮਨ ਕਰੇ । ਸੁਆਸ ਲੇਤ ਪਗ ਚਲਤੇ ਜੀ ਮਰੇ ।
ਅਨ ਪਾਨੀ ਖਾਤ ਜੀਅਨ ਕੋ ਨਾਸ । ਤਾ ਤੇ ਸਾਧੇ ਭੂਖ ਪਿਆਸ ॥ ੭॥
ਇਸਨਾਨ ਕਰਤ ਜੀਇ ਜੋ ਮਰੇ । ਦੇਇ ਦਾਨ ਤਿਸ ਭੋਗਨ ਪਰੇ ।
ਯਹ ਬੰਧਨ ਜੀਇ ਕੇ ਕਰਮ ਤਿਆਗੇ। ਜੁਹਦ ਦਇਆ ਜੀਅਨ ਅਨੁਰਾਗੇ[9] ॥ ੮॥
ਅਜ ਪੰਛੀ ਪਸੂ ਮਾਸ ਜੋ ਖਾਇ । ਪੁਨਿ ਜਨਮ ਧਾਰਿ ਤਿਸ ਮਾਸ ਵੇ ਖਾਇ[10] ।
ਇਸਤ੍ਰੀ ਭੋਗ ਭੋਗੈ ਜੋ ਕੋਇ । ਇਨ ਕਰਮਨ ਤੇ ਨਰਕ ਗਤ ਹੋਇ ॥ ੯॥
ਰਾਮ ਕ੍ਰਿਸਨ ਜੋ ਭਏ ਅਵਤਾਰ । ਕੀਏ ਭੋਗ ਭਉ ਦੁਖ ਅਧਕਾਰ ।
ਯਹ ਜ਼ੀਅ ਅਨਾਦੀ ਹੋਇ ਭਗਵਾਨ । ਜੈਨ ਮਤ ਕਰਮ ਕਰੇ ਪਰਧਾਨ[11] ॥ ੧੦॥

### ਦੋਹਰਾ

ਨਾਨਕ ਜੀ ! ਤੁਮ ਭਗਤ ਹੋ, ਬੂਝੋ ਕਰਮਨ ਕੀ ਘਾਤ ।
ਤਜ ਇੰਦ੍ਰੀ ਸੁਖ ਮਤ ਜੈਨ ਦ੍ਰਿੜ, ਇਹੁ ਜੀਊ ਮੁਕਤ ਹੋ ਜਾਤ" ॥ ੧੧॥

### ਚੌਪਈ

ਯਹ ਬਿਖਾਨ ਸਤਿਗੁਰ ਜਬ ਸੁਨਾ । ਸੁੰਨਿ ਮਤੀ ਕਰ ਤਾ ਕੋ ਗਨਾ ।
"ਹੇ ਕੇਸੋ ! ਤੁਮ ਕੀਆ ਬਖਾਨ । ਹਰਿ ਭਗਤ ਹੀਨ ਮਿਥਿਆ ਅਭਮਾਨ ॥ ੧੨॥

ਤੁਮ ਕਹਾ ਜੀਉ ਕਰਮਨ ਤੇ ਹੋਇ । ਕਰਮ ਜੀਉ ਤੇ ਉਪਜਤ ਸੋਇ ।
ਕਰਮ ਭਰਮ ਆਤਮ ਸੰਕਲਪ । ਹਰਿ ਭਗਤ ਪਾਇ ਸਭ ਹੋਇ ਬਿਕਲਪ ॥ ੧੩॥
ਹਰਿ ਕੀ ਭਗਤਿ ਕਰਮ ਪਰਧਾਨ । ਯਾ ਤੇ ਉਪਜੇ ਆਤਮ ਗਿਆਨ ।
ਪਾਇ ਗਿਆਨ ਮੁਕਤ ਹੋਇ ਜੀਉ । ਗੁਰ ਕਿਰਪਾ ਹੋਇ ਜੀਉ ਤੇ ਸੀਉ ॥ ੧੪॥
ਨਾਮ ਦਾਨ ਇਨਸਾਨ ਪਰਮਾਨ । ਸੁਰਤ ਸੰਤਨ ਰਾਖਾ ਪਰਧਾਨ ।
ਤੁਮ ਇਨ ਕਰਮਨ ਕੀ ਨਿੰਦਿਆ ਕਰੋ । ਕਰ ਕਰਮ ਕੁਚੀਲ ਨਰਕ ਮੋ ਪਰੋ ॥ ੧੫॥

ਦੋਹਰਾ

ਤੁਮ ਭਾਖਿਆ ਕਰਮ ਤੇ ਹੋਤ ਆਏ ਭਗਵਾਨ ।
ਉਲਟ ਪੁਲਟ ਮਤਹੀਨ ਮਤ, ਮਹਾ ਮੁਗਧ ਅਗਿਆਨ[12] ॥ ੧੬॥

ਚੌਪਈ

ਹਰਿ ਅਵਤਾਰ ਜਗਤ ਮੇ ਕਰਾ । ਮੁਕਤ ਜੁਗਤ ਕੋ ਮਾਰਗ ਧਰਾ ।
ਬਿਧ ਨਿਖੇਧ ਅਵਤਾਰਨ[13] ਕਰੋ । ਮਰ ਹੋਇ ਪਿਸਾਚ[14] ਨਰਕ ਮੈ ਪਰੋ ॥ ੧੭॥
ਅਰ ਹਰਿ ਬਿਨ ਕਵਨ ਜੀਅਨ ਕੋ ਰਛਕ । ਜੋ ਰਛਕ ਹੈ ਸੋਈ ਭਛਕ ।
ਤਜ ਭਰਮ ਕੁਚੀਲ ਕਰਮ ਤੁਮ ਤਜੋ । ਕਰ ਪ੍ਰੇਮ ਭਗਤ ਹਰਿ ਕੋ ਸਦ ਭਜੋ ॥ ੧੮॥
ਯਾਤੇ ਮੁਕਤ ਹੋਇ ਅਧਕਾਰ । ਨਹੀਂ ਜਨਮ ਮਰਨ ਹੋਇ ਦੂਜੀ ਬਾਰ ।
ਇਨ ਕਰਮਨ ਤੇ ਮਨ ਬਸ ਹੋਇ । ਮਿਟੇ ਦੋਖ ਇੰਦ੍ਰੀ ਬਸ ਹੋਇ" ॥ ੧੯॥
ਜਬ ਕੇਸੋ ਇਹ ਮ(ਤ) ਕੋ ਸੁਨਾ । ਭਇਆ ਮੁਖ ਮਲੀਨ ਸੀਸ ਕੋ ਧੁਨਾ ।
ਯਹ ਸਭ ਅਨੀਤ ਜੁ ਤੁਮ ਮੁਖ ਭਾਖਾ । ਜੈਨ ਮਤ ਧਰਮ ਕਤਹੂੰ ਨਹੀਂ ਰਾਖਾ ॥ ੨੦॥

ਦੋਹਰਾ

ਹਮ ਗੁਰ ਗਮ ਕਰਿ ਦ੍ਰਿੜ ਕਰਿਓ, ਜੈਨ ਮਤ ਕਰਮ ਪਰਧਾਨ ।
ਤੁਮ ਗਿਆਨ ਕਰਮ ਤਿਆਗਨ ਕਰੋ, ਸਨੋ ਨ ਕਬਹੂੰ ਕਾਨ ॥ ੨੧॥

ਦੋਹਰਾ

ਕੋ ਭਗਵਤ ਹੈ, ਕੋ ਭਗਤ, ਕਾ ਕੋ ਭਾਖੇ ਗਿਆਨ ?
ਜੀਵ ਅਨਾਦੀ ਕਰਮ ਗਤ, ਤਾ ਤੇ ਕਰਮ ਪਰਧਾਨ ।
ਗੁਰ ਅੰਤਰਜਾਮੀ ਜਾਨਿਆ, ਇਹ ਕਠਨ ਕਠੋਰ ਅਜਾਨ ।
ਜਿਮ ਲੋਹਾ ਕਰਮਨ ਅਗਨ, ਜਲ ਭਇਆ ਮਨੂਰ ਸਮਾਨ ॥ ੨੨॥
ਕਰਮ ਭਰਮ ਬਨ ਬਾਘ ਹੋਇ, ਇਸ ਬੁਧਿ ਬਹਾਨ ਗਇਆ ਖਾਇ ।
ਬਿਨ ਭਗਤ ਚਰਨ ਪਿੰਗਲ[15] ਭੋਇਆ, ਹਰਿ ਮਗ ਚਲਿਓ ਨ ਜਾਇ ॥ ੨੩॥
ਤਬ ਬਾਬਾ ਜੀ ਸ਼੍ਰੀ ਮੁਖ ਸਲੋਕ ਉਚਾਰ ਕੀਆ : [16]
ਸਿਰ ਖੁਹਾਇ ਪੀਵਨ ਮਲਵਾਨੀ, ਜੂਠਾ ਮੰਗ ਮੰਗ ਖਾਹੀ ।
ਫੋਲ ਫਦੀਹਤ ਮੁਹਿ ਲੈਨ ਭੜਾਸਾ, ਪਾਣੀ ਦੇਖਿ ਸੰਗਾਹੀ ।[17]

ਭੇਡਾਂ ਵਾਂਗੂ ਸਿਰ ਖੁਹਾਇਨਿ, ਭਰੀਅਨਿ ਹਥ ਸੁਆਹੀ।
ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ।
ਉਨਾ ਪਿੰਡ ਨ ਪਤਲਿ ਕਿਰਿਆ ਨ ਦੀਵਾ, ਮੁਏ ਕਿਥਾਊ ਪਾਹੀ।
ਅਠਿਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ ਅੰਨੁ ਨ ਖਾਹੀ।
ਸਦਾ ਕੁਚੀਲੁ ਰਹਨ ਦਿਨ ਰਾਤੀ, ਮਥੇ ਟਿਕੇ ਨਾਹੀ।
ਝੁੰਡੀ ਪਾਇ ਬਹਨਿ ਨਿਤ ਮਰਣੈ, ਦਰਿ ਦੀਵਾਨ ਨ ਜਾਹੀ।
ਲਕੀ ਕਾਸੇ ਹਥੀ ਫੁਮਨ, ਅਗੋਂ ਪਿਛੀ ਜਾਹੀ।
ਨਾ ਵਹ ਜੋਗੀ, ਨਾ ਵਹ ਜੰਗਮ, ਨਾ ਵਹ ਕਾਜੀ ਮੁਲਾਂ।
ਦਯਿ ਵਿਗੋਏ ਫਿਰਨ ਵਿਗੁਤੇ, ਫਿਟ ਅਵਗਤੀ ਗਲਾਂ।
ਜੀਆਂ ਮਾਰ ਜਿਵਾਲੇ ਸੋਈ, ਹੋਰ ਨ ਕੋਈ ਰਖੇ।
ਦਾਨੋ ਤੇ ਇਸਨਾਨ ਵੰਞਹ, ਭਸ ਪਾਈ ਸਿਰ ਖੁਥੇ।
ਪਾਣੀ ਵਿਚੋਂ ਰਤਨ ਉਪੰਨੇ, ਮੇਰ ਕੀਆ ਮਾਧਾਣੀ।
ਅਠਸਠਿ ਤੀਰਥ ਦੇਵੀ ਥਾਪੇ, ਪੁਰਬੀ ਲਗੈ ਬਾਣੀ।
ਨਾਇ ਨਿਵਾਜਾ ਨਾਤੈ ਪੂਜਾ, ਨਾਵਨਿ ਸਦਾ ਸੁਜਾਣੀ।
ਮੁਇਆਂ ਜੀਵਦਿਆਂ ਗਤਿ ਹੋਵੈ, ਜਾਂ ਸਿਰ ਪਾਈਐ ਪਾਣੀ।
ਨਾਨਕ ਸਿਰ ਖੁਥੇ ਸੈਤਾਨੀ, ਇਨਾ ਗਲ ਨ ਭਾਣੀ।
ਵੁਠੇ ਮੀਂਹ ਹੋਇ ਬਿਲਾਵਲ, ਜੀਆ ਜੁਗਤਿ ਸਮਾਣੀ।
ਵੁਠੇ ਅੰਨੁ ਕਮਾਦ ਕਪਾਹ, ਸਭ ਸੇ ਪੜਦਾ ਹੋਵੈ।
ਵੁਠੇ ਘਾਹੁ ਚਰਨ ਨਿਤ ਸੁਰਹੀ, ਸਾਧਨ ਦਹੀ ਬਿਲੋਵੈ।
ਤਿਤ ਘੀਉ ਹੋਮ ਜਗ ਸਦ ਪੂਜਾ, ਪੈਐ ਕਾਰਜ ਸੋਹੈ।
ਗੁਰੂ ਸਮੁੰਦੁ ਨਦੀ ਸਭ ਸਿਖੀ, ਨਾਤੈ ਜਿਤ ਵਡਿਆਈ[18]।
ਨਾਨਕ ਜੇ ਸਿਰ ਖੁਥੇ ਨਾਵਨ ਨਾਹੀ, ਸਤ ਚਟੇ ਸਿਰ ਛਾਈ ॥ ੫੨॥

ਇਹ ਬਚਨ ਬਾਬੇ ਜੀ ਨੇ ਕਹੇ ਤਬ ਕੇਸੋ ਸੁਨ ਕਰ ਚੁਪ ਕਰ ਰਹਿਆ। ਏਤਾ ਸੰਬਾਦ ਕਰ ਕੇ ਬਾਬਾ ਜੀ, ਊਹਾ ਸੇ ਚਲੇ।

**ਸਾਖੀ ਪੂਰਨ ਹੋਈ ॥**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ। ਹੋਇ ਦੁਇਆਲ ਕਰ ਲਏ ਉਧਾਰ ॥ ਰਹਾਉ।

---

**ਟਿੱਪਣੀਆਂ ਅਤੇ ਹਵਾਲੇ**

1. ਕੇਸੋ ਨਾਂ ਦਾ ਸਰੇਵੜਾ (ਜੈਨ ਸਾਧੂ) ਗੁਰੂ ਜੀ ਨੂੰ ਰਸਤੇ (ਮਗ/ਮਾਰਗ) ਵਿਚ ਮਿਲ ਪਿਆ। ਇਸ ਮੇਲ ਮੁਲਾਕਾਤ ਦੀ ਭਰਵੀਂ (ਬ੍ਰਿਸਾਲ/ਵਿਸ਼ਾਲ) ਪਰਿਚਰਚਾ ਹੋਈ।
2. ਸ੍ਰਾਵਕ, ਸ੍ਰਾਵਗ, ਸੇਵੜਾ, ਜੈਨ ਮੁਨੀ, ਜੈਨ ਸਾਧਿਕ, ਜਤੀ, ਜੈਨ ਸਾਧੂ।
3. ਉਸ ਦੀ ਸ਼ਕਲ ਸੂਰਤਵੀ ਖੂਬਸੂਰਤ ਨਹੀਂ ਸੀ। ਉਸ ਨੇ ਵਸਤ੍ਰਵੀ ਮੈਲ ਕੁਚੈਲ ਧਾਰਨ ਕੀਤੇ ਹ

## ਸਾਖੀ ਨਾਨੂ ਪੰਡਤ ਦੀ

### ਦੋਹਰਾ

ਕੇਸੋ ਕੋ ਪ੍ਰਭ ਦੀਓ, ਲੇ ਮਰਦਾਨਾ ਸੰਗ ।
ਆਗੇ ਕੋ ਸਤਿਗੁਰ ਚਲੇ, ਧਰ ਭਗਤ ਸਮਾਜ ਅਭੰਗ ॥ ੧॥

### ਚੌਪਈ

ਮਾਰਗ ਮੋ ਨਗਰੀ ਇਕ ਆਈ । ਬਾਹਰ ਨਗਰ ਪ੍ਰਭੁ ਬੈਠ ਜਾਈ।
ਦੋ ਘਟਕਾ ਜਬ ਊਹਾ ਬੀਤੀ । ਕੋਊ ਲੈ ਪ੍ਰਸਾਦਿ ਆਇਓ ਕਰ ਪ੍ਰੀਤੀ ॥ ੨॥
ਅਤ ਸੁੰਦਰ ਕਰ ਪ੍ਰੇਮ ਬਨਾਇਆ, ਹਰਨ ਕੋ ਮਾਸ ਤਿਆਰ ਕਰ ਲਿਆਇਆ ।
ਨਿਰਖ ਭਾਵ ਬਾਬੇ ਜੀ ਲੀਨਾ । ਧਰ ਅਜਗਰ ਬਿਰਤ ਭੋਗ ਤਬ ਕੀਨਾ ॥ ੩॥
ਪ੍ਰਸਾਦਿ ਕਰਤ ਆਏ ਨਾਨੂੰ ਪੰਡਿਤ । ਦੇਖਿ ਬਿਊਹਾਰ ਤਿਸ ਮਨ ਭਏ ਖੰਡਤ ।

### ਨਾਨੂ ਪੰਡਤ ਵਾਚ

ਬਾਬੇ ਸਿਉ ਤਿਨ ਬਾਦ ਉਠਾਇਆ[2] ।
"ਤੁਮ ਸਾਧ ਕਹਾਇ ਮਾਸ ਕਿਉਂ ਖਾਇਆ ?
ਮਾਸ ਅਹਾਰ ਦੁਰਗਤ ਕੇ ਕਾਰਨ । ਬਿਖ ਸੰਤ ਕੋ ਤਿਆਗੁ ਸੁਧਾਰਨ ।
ਸਾਂਤਕ ਭੋਜਨ ਸੰਤ ਅਹਾਰ । ਸਿਮਰਤ ਪੁਰਾਨ ਇਮ ਕਹੇ ਪੁਕਾਰ"[3] ॥ ੫॥

### ਦੋਹਰਾ

ਪੰਡਤ ਬਚਨ ਬਿਖਾਦ ਸੁਨ, ਬੋਲੇ ਕਿਰਪਾ ਨਿਧਾਨ ।
ਸਹਜ (ਸੁ)ਭਾਇ, ਸੰਤਨ ਮਿਲੇ, ਤਿਹੁ ਭੋਗੇ ਸੁਖ ਮਾਨ ॥ ੬॥

### ਚੌਪਈ

ਕਰ ਕਿਰਪਾ ਤਿਹ ਬਹੁਤ ਬੁਝਾਇਆ । ਤਿਸ ਸੁਪਨ ਨ ਛੁਹੀ ਭਗਤ ਕੀ ਛਾਇਆ।
ਵਹੁ ਮਤ ਸਿਮਰਤ ਸਲੋਕ ਬਖਾਨੇ । ਮਾਸ ਅਹਾਰ ਪਰਮ ਦੁਖ ਮਨੇ ॥ ੭॥
ਤਬ ਜਾਨਿਓ ਸਤਿਗੁਰ ਤਿਸ ਮੂੜਾ । ਤਜ ਭਗਤ ਗਿਆਨ ਅਗਿਆਨ ਅਰੂੜਾ ।
ਤਬ ਸਾਧ ਨੀਤ ਤਿਸ ਕਹੇ ਸੁਨਾਇ । ਸੁੰਦਰ ਬਾਨੀ ਅਤੇ ਸਾਧੁ ਸੁਹਾਇ ॥ ੮॥

### ਦੋਹਰਾ

### ਬਚਨ ਬਾਬੇ ਜੀ ਕਾ

ਤੁਮ ਸਦਾ ਅਹਾਰੀ ਮਾਸ ਕੇ, ਅਵਰ ਨ ਕਹੋ ਤਿਆਗੁ ।
ਮਾਸ ਸਾਗ ਜਾਨੇ ਨਹੀਂ, ਪੜ੍ਹ ਬਿਦਿਆ ਭਏ ਅਜਾਗ[4] ॥ ੯॥

### ਸੋਰਠਾ

ਸੁਨ ਪੰਡਤ ਕਹਿਓ ਬਖਯਾਨ ਹਮ, ਅਮਖੁ ਅਹਾਰ[5] ਕੈਸੇ ਕੀਓ ।
ਨਹੀਂ ਮਿਥਿਆ ਕਹੇ ਸੁਜਾਨ, ਪ੍ਰਗਟ ਸੁਨਾਇ ਦਿਖਾਇ ਦੇ ॥ ੧੦॥

ਤਬ ਬਾਬੇ ਜੀ ਨੇ ਨਾਨੂ ਪੰਡਤ ਕੇ ਪਰਥਾਇ ਸਲੋਕ ਬੋਲੇ :
ਪ(ਹ)ਲ ਮਾਸੋ ਨਿੰਮਿਆ, ਮਾਸੇ ਅੰਦਰ ਵਾਸ[6] ।
ਜੀਵ ਪਾਇ ਮਾਸ ਮੁਖ ਮਿਲਿਆ, ਹਡ ਚੰਮ ਤਨ ਮਾਸ ।
ਮਾਸੋ ਬਾਹਰ ਕਢਿਆ, ਮੰਮਾ ਮਾਸ ਗਿਰਾਸ ।
ਮੁਹ ਮਾਸੇ ਕਾ ਜੀਭ ਮਾਸੇ ਕੀ, ਮਾਸੇ ਅੰਦਰਿ ਸਾਸ ।
ਵਡਾ ਹੋਇ ਵਿਆਹਿਆ, ਘਰ ਲੈ ਆਇਆ ਮਾਸ ।
ਮਾਸੋ ਹੀ ਮਾਸ ਉਪਜੇ, ਮਾਸੋ ਸਭੋ ਸਾਕ ।
ਸਤਿਗੁਰ ਮਿਲੀਐ ਹੁਕਮ ਬੁਝੀਐ, ਤਾਂ ਕੋ ਆਵੈ ਰਾਸ ।
ਆਪ ਛੁਟੇ ਨਹਿ ਛੂਟੀਅਹਿ ਨਾਨਕ ਬਚਨ ਬਿਣਾਸ ॥ ੧॥
ਮਾਸ ਮਾਸ ਕਰ ਮੂਰਖ ਝਗੜੇ, ਗਿਆਨ ਧਿਆਨ ਨਹੀਂ ਜਾਣੈ ।
ਕਵਨ ਮਾਸ ਕਵਨ ਸਾਗੁ ਕਹਾਵੈ, ਕਿਸ ਮੈਂ ਪਾਪ ਸਮਾਣੇ ।
ਗੈਂਡਾ ਮਾਰ ਹੋਮ ਜਗ ਕੀਏ, ਦੇਵਤਿਆ ਕੀ ਬਾਣੇ ।
ਮਾਸ ਛੋਡ ਬੈਸ ਨਕ ਪਕੜੇ, ਰਾਤੀ ਮਾਣਿਸ ਖਾਣੈ ।
ਫੜ ਕੇ ਲੋਕਾ ਨੂੰ ਦਿਖਲਾਵੈ, ਗਿਆਨ ਧਿਆਨ ਨਹੀਂ ਸੂਝੈ ।
ਨਾਨਕ ਅੰਧੇ ਸੋਂ ਕਿਆ ਕਹੀਏ, ਕਹੇ ਨ ਕਹਿਆ ਬੂਝੈ ।
ਅੰਧਾ ਸੋਇ ਜੋ ਅੰਧ ਕਮਾਵੈ, ਤਿਸੁ ਰਿਦੈ ਸੁਲੋਚਨ ਨਾਹੀ ।
ਮਾਤ ਪਿਤਾ ਕੀ ਰਕਤ ਨਿਪੰਨੇ ਮਛੀ ਮਾਸ ਨਾ ਖਾਹੀ ।
ਇਸਤ੍ਰੀ ਪੁਰਖੇ ਜਾਨਸ ਮੇਲਾ, ਉਥੇ ਅੰਧ ਕਮਾਹੀ ।
ਮਾਸੋ ਨਿੰਮੇ ਮਾਸੋ ਜੰਮੇ, ਹਮ ਮਾਸੈ ਕੇ ਭਾਂਡੇ ।
ਗਿਆਨ ਧਿਆਨ ਕਛੁ ਸੂਝੈ ਨਾਹੀ, ਚਤੁਰ ਕਹਾਵੈ ਪਾਂਡੇ ।
ਬਾਹਰ ਕਾ ਮਾਸ ਮੰਦਾ ਸੁਆਮੀ, ਘਰ ਕਾ ਮਾਸ ਚੰਗੇਰਾ ।
ਜੀਅ ਜੰਤ ਸਭ ਮਾਸਹ ਹੋਏ, ਜੀਅ ਲਇਆ ਵਸੇਰਾ ।
ਅਭਖ ਭਖਹਿ ਭਖ ਤਜ ਛੋਡਹਿ,ਅੰਧ ਗੁਰੂ ਜਿਸ ਕੇਰਾ ।
ਮਾਸੋ ਨਿੰਮੇ ਮਾਸੋ ਜੰਮੇ, ਹਮ ਮਾਸੇ ਕੇ ਭਾਂਡੇ ।
ਗਿਆਨ ਧਿਆਨ ਕਛੁ ਸੂਝੈ ਨਾਹੀ, ਚਤੁਰ ਕਹਾਵਹਿ ਪਾਂਡੇ ।
ਮਾਸ ਪੁਰਾਨੀ ਮਾਸ ਕਤੇਬੀ[7], ਚਹੁ ਜੁਗ ਮਾਸ ਕਮਾਣਾ ।
ਜਜ ਕਾਜ ਵੀ ਵੀਆਹੁ ਸੁਹਾਵੈ, ਓਥੈ ਮਾਸ ਸਮਾਣਾ ।
ਇਸਤ੍ਰੀ ਪੁਰਖ (ਮਾਸਹ) ਨਪਜੈ ਪਾਤਸਾਹੁ ਸੁਲਤਾਨਾ ।
ਜੇ ਵਹੁ ਦਿਸਨ ਕਰਕੇ ਜਾਹੇ, ਤਾ ਉਨ ਕਾ ਦਾਨੁ ਨ ਲੈਣਾ ।
ਦੇਦੇ ਨਰਕ ਲੈਂਦੇ ਸੁਰਗਿ ਦੇਖਹੁ ਇਹੁ ਧਿਙਾਣਾ ।
ਆਪ ਨ ਬੂਝੈ ਲੋਕ ਬੁਝਾਏ, ਪਾਂਡੇ ਖਰਾ ਸਿਆਣਾ ।
ਪਾਂਡੇ ! ਤੂੰ ਜਾਣੈ ਨਾਹੀ, ਕਿਥੋਂ ਮਾਸ ਉਪੰਨਾ ।

ਤੇਇਉ ਅੰਨ ਕਮਾਦ ਕਪਾਹਾ, ਤੇਇਉ ਤ੍ਰਿਭਵਣ ਗੰਨਾ ।
ਤੇਆ ਆਖੇ ਹਉ ਬਹੁ ਬਿਧ ਹਛਾ, ਤੇਇਉ ਬਹੁਤ ਬਿਕਾਰਾ ।
ਏਤੇ ਰਸ ਛੋਡ ਹੋਵਹਿ ਸੰਨਿਆਸੀ, ਜਨ ਨਾਨਕ ਕਹੈ ਬਿਚਾਰਾ ॥੨॥

### ਤੋਮਰ ਛੰਦ

ਜਬ ਕਹਾ ਪ੍ਰਭੁ ਸਲੋਕ । ਸੁਨ ਮਗਨ ਹੂਏ ਲੋਗ ॥
ਹੰਕਾਰ ਵਾਦ ਮਿਟਾਇ । ਸਭ ਪਏ ਪੈਰੀ ਆਇ ॥
"ਤੁਮ ਸਾਧ ਹਰਿ ਕੇ ਲੋਗ । ਭਇਆ ਭਾਗ ਦਰਸ ਸੰਜੋਗ ।
ਕਰ ਖਿਮਾ ਹੋਇ ਦਿਆਲ । ਤੁਮ ਬਚਨ ਗਿਆਨ ਬਿਸਾਲ ॥੧੧॥
ਸੁਨ ਬਚਨ ਸੰਕਾ ਗਈ । ਮਤ ਨੀਭ ਹਿਰਦੇ ਭਈ ।
ਦੁਰਲੰਭ ਦਰਸਨ ਸਾਧ । ਪਰਸਤ ਮਿਟੇ ਅਪਰਾਧ ।
ਅਬ ਦਇਆ ਕਰੋ ਦਿਆਲ । ਭਇਆ ਦਰਸ਼ ਦੇਖਿ ਨਿਹਾਲ ।
ਹੋਹੁ ਅੰਤ ਕਾਲ ਸਹਾਇ। ਦੁਖ ਜਨਮ ਮਰਨ ਮਿਟਾਇ ॥੧੨॥

ਜਬ ਇਹੁ ਸਲੋਕ ਬਾਬਾ ਨਾਨਕ ਜੀ ਕੇ ਸੁਨੇ, ਤਬ ਨਾਨੂੰ ਪੰਡਤ ਹੈਰਾਨ ਹੋਇ ਗਇਆ ਅਰੁ ਬਾਬੇ ਜੀ ਕੋ ਨਮਸਕਾਰ ਕੀਆ ਅਰੁ ਚਰਨ ਊਪਰ ਗਿਰ ਪਇਆ ਅਰ ਬੇਨਤੀ ਲਾਗਾ ਕਰਨੇ ।

### ਬੇਨਤੀ ਨਾਨੂੰ ਪੰਡਤ ਕੀ

"ਹੇ ਬਾਬਾ ਨਾਨਕ ਜੀ ! ਗੁਰੂ ਜੀ !! ਮੈਂ ਤਉ ਕਰਮੋਂ ਕੇ ਬੰਧਨ ਮੈਂ ਪੜਾ ਹਾਂ । ਤੇਰੇ ਬਚਨ ਸੁਨ ਕੇ ਮੇਰੇ ਮਨ ਬਿਖੇ ਬੈਰਾਗ ਉਪਜਿਆ ਹੈ । ਤੁਮ ਕਿਰਪਾ ਕਰ ਕੇ ਮੁਝ ਕੋ ਪਰਮੇਸਰ ਕੇ ਜਾਨਿਣੇ ਕਾ ਗਿਆਨ ਉਪਦੇਸ਼ ਕਰ, ਜੋ ਮੇਰੀ ਗਤਿ ਹੋਵੈ ਤੇਰੇ ਪਰਸਾਦਿ ਕਰਕੇ । ਤੁਮ ਸੰਤ ਕਾ ਰੂਪ ਧਾਰ ਕੇ ਸਭ ਜਗਤ ਕੇ ਉਧਾਰ ਕਰਨੇ ਕੇ ਨਮਿਤ ਆਏ ਹੋ ।"

ਤਾਂ ਗੁਰ ਬਾਬੇ ਜੀ ਨੇ ਕਹਿਆ, "ਹੇ ਨਾਨੂ ਪੰਡਿਤ ! ਜੋ ਤੂ ਅਪਨਾ ਉਧਾਰ ਕੀਆ ਚਾਹਿਤਾ ਹੈ ਤਾ ਤੁਝ ਕੋ ਬ੍ਰਹਮਣ ਕਾ ਕਰਮ ਉਪਦੇਸ ਕਰਤਾ ਹੌਂ, ਤੂੰ ਸ੍ਰਵਣ ਕਰ।" ਤਾਂ ਬਾਬੇ ਨਾਨਕ ਜੀ ਰਾਗੁ ਆਸਾ ਦੇ ਬੀਚ ਸਬਦ ਬੋਲਿਆ :

ਕਾਂਇਆ ਬ੍ਰਹਮਣ ਮਨ ਹੈ ਧੋਤੀ । ਗਿਆਨ ਜਨੇਉ ਧਿਆਨ ਕੁਸ ਪਾਤੀ[8] ॥੧॥
ਹਰਿਨਾਮਾ ਜਸ ਜਾਪਉ ਨਾਉ, ਗੁਰਪਸਾਦਿ ਬ੍ਰਹਮ ਸਮਾਉ ।। ੧।। ਰਹਾਉ।

ਬਾਬੇ ਨਾਨਕ ਜੀ ਨੇ ਕਹਿਆ "ਹੇ ਪੰਡਤ ! ਏਹ ਕਾਇਆ ਹੀ ਬ੍ਰਹਮਾ ਹੈ ਅਰ ਸੁਧ ਮਨ ਧੋਤੀ ਹੈ । ਗਿਆਨ ਰੂਪ ਜਨੇਊ ਧਾਰੇ । ਧਿਆਨ ਰੂਪੀ ਕੁਸ ਪਾਤੀ ਪੂਜਾ ਕੀ ਸਮਗ੍ਰੀ ਪੂਜਾ ਕੀ ਠਉਰ । ਹਰਿ ਨਾਮ ਕਾ ਜਾਪ ਬਿਸਥੀਰਨ ਕਰੇ । ਗੁਰ ਕੇ ਪ੍ਰਸਾਦਿ ਕਰ ਐਸਾ ਬ੍ਰਹਮਣ ਬ੍ਰਹਮ ਮੈਂ ਸਮਾਏ ਹੈ । ਹੇ ਪੰਡਤ ! ਐਸਾ ਬ੍ਰਹਮ ਕਾ ਬੀਚਾਰ ਕਰ । ਨਾਮ ਕੀ ਸੋਚ ਕਰ ਅਰੁ ਨਾਮ ਹੀ ਪੜ੍ਹ, ਨਾਮ ਹੀ ਕਾ ਚਜੁ ਆਚਾਰ ।"

ਤਾ ਬਾਬੇ ਫੇਰ ਦੂਜੀ ਪਉੜੀ ਕਹੀ

ਬਾਹਰ ਜਨੇਊ ਜਿਚਰ ਜੋਤ ਹੈ ਨਾਲ । ਵਿਣ ਨਾਵੈ ਹੋਰ ਕਰਮ ਨ ਭਾਲ ।

ਏਥੇ ਓਥੇ ਨਿਬਹੀ ਨਾਲ ।

ਤਿਸਕਾ ਪਰਮਾਰਥ । ਹੇ ਨਾਨੂੰ ਪੰਡਤ ! ਇਹੁ ਜਨੇਊ ਤਿਚਰ ਹੈ ਜਿਚਰ ਸਰੀਰ ਮੇਂ ਜੋਤ ਹੈ[9] । ਜਬ ਜੋਤ ਨਿਕਸ ਜਾਤੀ ਹੈ ਤਬ ਇਹੁ ਜਨੇਊ ਈਹਾ ਹੀ ਰਹਿ ਜਾਇਗਾ । ਧੋਤੀ ਅਰੁ ਟਿਕਾ ਪਰਮੇਸਰ ਕੇ ਨਾਮ ਕਾ ਕਰ । ਇਹ ਲੋਕ ਪਰਲੋਕ ਤੇਰੇ ਸਾਥ ਜਾਵੈਗਾ । ਬਿਨਾ ਪਰਮੇਸਰ ਕੇ ਨਾਮ ਹੋਰ ਪੜ੍ਹਨਾ ਬੰਧਨ ਹੈ । ਅਰ ਕਰਮਾਂ ਕਾ ਤਿਆਗ ਕਰ । ਤਾ ਫੇਰ ਬਾਬੇ ਜੀ ਨੇ ਤੀਜੀ ਪਉੜੀ ਕਹੀ —

ਪੂਜਾ ਪ੍ਰੇਮ ਮਾਇਆ ਪਰ ਜਾਲ । ਏਕੋ ਵੇਖ ਅਵਰ ਨਾ ਭਾਲ ।

ਚੀਨੇ ਤਤ ਗਗਨ ਦਸ ਦੁਆਰ । ਗੁਰਮੁਖ ਪਾਠ ਪੜ੍ਹ ਬੀਚਾਰ ॥੩॥

ਤਿਸ ਕਾ ਪਰਮਾਰਥ । ਬਾਬੇ ਜੀ ਨੇ ਕਹਿਆ "ਹੇ ਨਾਨੂੰ ਪੰਡਤ ! ਏਹੀ ਪੂਜਾ ਕਰ- ਪਰਮੇਸਰ ਬਿਖੇ ਧਿਆਨ ਲਗਾਵਣਾ, ਮੋਹ ਮਾਇਆ ਕੋ ਜਲਾਇ ਕਰ ਦੂਸਰਾ ਦੂਰ ਕਰ, ਤਬ ਏਕ ਹੀ ਬ੍ਰਹਮ ਦੇਖ-ਅਵਰ ਕਛੁ ਮਤ ਦੇਖ ਤਬ ਤੂੰ (ਤ) ਤ ਪਦ ਕੋ ਚੀਨੇਗਾ[10] । ਅਰੁ ਗਗਨ ਪੁਰ ਜੋ ਹੈ ਦਸਵਾ ਦੁਆਰ ਤਹਾਂ ਜਾਇ ਪ੍ਰਾਪਤ ਹੋਵਹਿਗਾ। ਤਬ ਅਪਨੇ ਆਪ ਹੀ ਮਿਓ ਹਰਿ ਨਾਮ ਉਚਾਰ ਹੋਵੈਗਾ । ਤਬ ਫੇਰ ਬਾਬੇ ਜੀ ਨੇ ਚੌਥੀ (ਪਉੜੀ) ਕਹੀ :

ਭੋਜਨ ਭਾਉ ਭਰਮ ਭਉ ਭਾਗੇ । ਪਾਹਰੂਆ ਰਖ ਚੋਰ ਨਹੀਂ ਲਾਗੇ ।

ਤਿਲਕੁ ਲਿਲਾਟ ਜਾਣੇ ਪ੍ਰਭੁ ਏਕ । ਬੂਝੈ ਬ੍ਰਹਮ ਅੰਤਰ ਬਿਬੇਕ ॥੪॥

ਤਿਸ ਕਾ ਅਰਥ "ਹੇ ਪੰਡਤ ! ਭਾਉ ਰੂਪੀ ਭੋਜਨ ਕਰ, ਤਬ ਤੇਰਾ ਭਰਮ ਦੂਰ ਹੋਵਹਿਗਾ । ਗਿਆਨ ਰੂਪੀ ਪਾਹਰੂਆ ਤੇਰੀ ਰਖਿਆ ਕਰੇਗਾ । ਅਗਿਆਨਿ ਰੂਪੀ ਚੋਰ ਕੋ ਲਗਨੇ ਨਾ ਦੇਵੈਗਾ । ਏਕ ਪਰਮੇਸਰ ਕੋ ਜਾਨਣਾ, ਏਹੀ ਤਿਲਕ ਮਸਤਕ ਬਿਖੇ ਧਾਰ। ਤਬ ਤੂ ਬ੍ਰਹਮ ਕੋ ਪਾਵੈਗਾ । ਤਬ ਗਿਆਨ ਰੂਪੀ ਦੀਪਕ ਅੰਤਰ ਪਰਕਾਸੇਗਾ। ਤਾ ਫੇਰ ਬਾਬਾ ਜੀ ਪੰਜਵੀਂ ਪਉੜੀ ਕਹੀ :

ਆਚਾਰੀ ਨਹੀਂ ਜੀਤਿਆ ਜਾਇ । ਪਾਠ ਪੜੇ ਨਹੀਂ ਕੀਮਤ ਪਾਇ ।

ਅਸਟਦਸੀ ਚਹੁ ਭੇਦ ਨ ਪਾਇਆ । ਨਾਨਕ ਸਤਿਗੁਰ ਬ੍ਰਹਮ ਦਿਖਾਇਆ ॥੫॥

ਤਿਸ ਕਾ ਪਰਮਾਰਥ । ਪਾਰਬ੍ਰਹਮ ਕੋਈ ਕਰਮੋਂ ਕੇ ਆਚਾਰੋਂ ਮੇਂ ਨਹੀਂ ਪਾਇਆ ਜਾਤਾ । ਅਰੁ ਪਾਠ ਪੜੇ ਭੀ ਕੀਮਤ ਨਹੀਂ ਪਾਇ ਸਕੀਤਾ ਅਰੁ ਆਠਾਰਹ ਪੁਰਾਨ ਅਰੁ ਚਾਰ ਬੇਦ ਭੀ ਪੜੇ ਤਾਂ ਭੀ ਅੰਤ ਨਹੀਂ ਪਾਇਆ । ਜੇ ਸਤਿਗੁਰ ਪੂਰਾ ਮਿਲੇ ਤਾ ਪਾਰਬ੍ਰਹਮ ਕੋ ਦਿਖਾਵੇ । ਬਿਨਾ ਸਤਿਗੁਰ ਪਾਰਬ੍ਰਹਮ ਨਹੀਂ ਮਿਲਤਾ । ਏਹੁ ਬਚਨ ਗੁਰੂ ਬਾਬੇ ਜੀ ਕੇ ਨਾਨੂੰ ਪੰਡਤ ਸੁਨ ਕਰ ਗਦ ਗਦ ਹੋਇ ਗਇਆ ਅਰ ਪਰਦੱਖਣਾ ਦੇ ਕਰ ਚਰਨਾ ਪਰ ਗਿਰ ਪੜਾ । ਤਬ ਗੁਰੂ ਬਾਬਾ ਜੀ ਦਇਆਲ ਭਏ । ਨਾਨੂੰ ਕੋ ਪਰਮਗਤ

ਪ੍ਰਾਪਤ ਪਈ।" ਜਨਮ ਮਰਨ ਕੇ ਬੰਧਨ ਤੇ ਛੂਟ ਪੜਾ, ਸਹਜ ਪਦ ਮੋ ਲੀਨ ਭਇਆ। ਸਦਕਾ ਗੁਰੂ ਬਾਬੇ ਜੀ ਕਾ। ਤਬ ਬਾਬਾ ਜੀ ਨਾਨੂੰ ਪੰਡਤ ਸੋ ਬਿਦਾ ਭਏ

ਸਾਖੀ ਪੂਰਨ ਹੋਈ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ। ਹੋਇ ਦਿਆਲ ਕਰ ਲੇਇ ਉਧਾਰ ॥ ੨੭॥

---

ਟਿੱਪਣੀਆਂ ਅਤੇ ਹਵਾਲੇ

1. ਮਾਸ ਦੀ ਵਰਤੋਂ ਬਾਰੇ ਭਰੋਸੇ ਨਾਲ ਕੁਝ ਨਹੀਂ ਆਖਿਆ ਜਾ ਸਕਦਾ ਹੋ ਸਕਦਾ ਹੈ ਕਿ ਇਹ ਨਿਰੀ ਕਵੀ ਕਲਪਨਾ ਹੀ ਹੋਵੇ। ਉਂਜ ਅੱਜਕਲ੍ਹ ਵੀ ਗੁਰੂ ਕੇ ਲੰਗਰ ਵਿਚ ਸ਼ਾਕਾਹਾਰੀ ਭੋਜਨ ਹੀ ਤਿਆਰ ਹੁੰਦਾ ਹੈ ਅਤੇ ਗੁਰੂ ਸੰਗਤ ਨੂੰ ਸੇਵਨ ਕਰਾਇਆ ਜਾਂਦਾ ਹੈ।
2. ਨਾਨੂੰ ਪੰਡਿਤ ਨੇ ਬਾਬਾ ਜੀ ਨਾਲ ਵਾਰਤਾਲਾਪ ਕੀਤਾ।
3. ਨਾਨੂੰ ਪੰਡਿਤ ਨੇ ਕਿਹਾ ਕਿ ਸਿਮਰਤੀਆਂ ਅਤੇ ਪੁਰਾਣਾਂ ਵਿਚ ਸਾਤਵਿਕ ਭੋਜਨ ਦੀ ਹੀ ਮਹਿਮਾ ਕੀਤੀ ਗਈ ਹੈ। ਇਹੀ ਸੰਤਾਂ ਦਾ ਆਹਾਰ ਹੈ।
4. ਜਾਗ੍ਰਿਤੀ ਨਹੀਂ ਆਈ, ਸੋਝੀ ਨਹੀਂ ਆਈ, ਆਲਸੀ, ਅਗਿਆਨੀ।
5. ਅਸੀਂ ਮਾਸ (ਆਮਿਖ)) ਦਾ ਆਹਾਰ ਕਿਵੇਂ ਕਰੀਏ ?
6. ਆਦਿ ਗ੍ਰੰਥ ਵਿਚੋਂ।
7. ਕਤੇਬੀਂ ਜਾਂ ਕਤੇਬਾਂ ਵਿਚ, ਆ ਕਤੇਬ-ਚਾਰ ਕਿਤਾਬਾਂ ਤੌਰ ਤੇ, ਜ਼ੱਬੂਰ, ਅੰਜੀਲ ਅਤੇ ਕੁਰਾਨ। ਉਸੇ ਤਰ੍ਹਾਂ ਜਿਵੇਂ ਭਾਰਤੀ ਧਰਮ ਗ੍ਰੰਥ: ਰਿਗ ਵੇਦ, ਅਥਰਵ ਵੇਦ, ਯਜੁਰਵੇਦ ਅਤੇ ਸਾਮਵੇਦ।
8. ਕੁਸ (ਕੁਸ਼) ਪਾਤੀ (ਪਾਤ੍ਰ) ਕੁਸ਼ਾ ਦਾ ਪਾਤ੍ਰ।
9. ਇਹ ਜਨੇਊ ਜੋ ਅਸੀਂ ਧਰਮ ਅਨੁਸਾਰ ਧਾਰਨ ਕਰਦੇ ਹਾਂ ਜਦੋਂ ਤੱਕ ਜੀਵਨ ਕਾਇਮ ਹੈ।
10. ਫਿਰ ਤੂੰ ਤਤ (ਈਸ਼ਵਰ) ਨੂੰ ਜਾਣ ਸਕੇਗਾ।
11. ਫਿਰ ਨਾਨੂੰ ਪੰਡਿਤ ਨੂੰ ਬ੍ਰਹਮ ਗਿਆਨ ਦੀ ਸਰਵਉਚ ਪਦਵੀ ਪ੍ਰਾਪਤ ਹੋਈ।

## ੧ਓ ਸਤਿਗੁਰ ਪ੍ਰਸਾਦਿ

## ਸਾਖੀ ਪੂਰਨ ਗਿਰ ਸੋ ਮੇਲ ਦੀ

### ਦੋਹਰਾ

ਸ੍ਰੀ ਸਤਿਗੁਰ ਪਰਮ ਦਿਆਲ, ਪੂਰਨ ਗਿਰ ਕੋ ਕ੍ਰਿਪਾ ਕਰਿ ।
ਭਗਤ ਕਰੀ ਪ੍ਰਭ ਦਾਨ, ਪੂਰਨ ਗਿਰ ਪੂਰਨ ਭਏ ।

### ਚੌਪਈ

ਸ੍ਰੀ ਬਾਬਾ ਜੀ ਆਗੇ ਚਲੇ। ਮਗ ਪੂਰਨ ਗਿਰ ਸੰਨਿਆਸੀਂ ਮਿਲੇ[1] ।
ਕਰ ਪ੍ਰੀਤ ਪ੍ਰਨਾਮ ਆਸਨ ਲੈ ਗਇਆ । ਅਤ ਸਾਦਰ ਕਰ ਆਸਨ ਦੀਆ ॥ ੨॥
ਭੋਜਨ ਤਿਆਰ ਕਰਿ ਪ੍ਰੇਮ ਸੋਂ ਲਿਆਇਆ । ਪੁਨ ਕ੍ਰਿਪਾ ਨਿਧਾਨ ਪ੍ਰੀਤ ਸੋਂ ਪਾਇਆ।
ਤਿਨ ਕਰ ਸਮਾਜ ਮੁਖ ਬਚਨ ਬਖਾਨਾ । ਤੁਮ ਜਗ ਮੋ ਬਡ ਭਗਤ ਪ੍ਰਮਾਨਾ ॥ ੩॥
ਗਿਆਨ ਧਿਆਨ ਤਤ ਭੂਰ ਤੁਮਾਰਾ । ਇਕ ਸੰਸਾ ਕੀਨੋ ਮਨ ਹਮਾਰਾ ।
ਤੁਮ ਸਤਿਗੁਰ ਭੇਖ ਅਸ਼੍ਰਮ ਨਹੀਂ ਧਾਰਾ । ਸਭ ਸਾਧਨ ਜਗ ਕੀ ਬਿਵਹਾਰਾ[2] ॥ ੪॥

### ਦੋਹਰਾ

ਬਾਬੇ ਜੀ ਤਾਸਿਉਂ ਕਹਿਓ,"ਸਤਿਗੁਰੂ ਕਾ ਕੋ ਆਇ ।
ਲੇ ਸਰੂਪ ਤਾਕੋ ਧਰੋ, ਜੋ ਮੋਰੇ ਮਨ ਭਾਇ" ॥ ੫॥

### ਚੌਪਈ

ਪੂਰਨ ਗਿਰ ਫਿਰ ਕੀਓ ਬਖਾਨਾ ।"ਦੱਤ ਗੁਰੂ ਚਹੁ ਜੁਗ ਪ੍ਰਮਾਨਾ ।
ਧਰ ਰਾਜਾ ਪਰਜਾ ਤਾਕੀ ਜੁਗਤਾ ॥ ੬॥
ਪੰਥ ਸੰਨਿਆਸ ਤਾ ਕੇ ਗਤ ਸੁੰਦਰ । ਸਦਾ ਧਰੇ ਧਿਆਨ ਹਰਿ ਕੋ ਮਨ ਮੰਦਰ ।
ਅਤ ਪਵਿਤ੍ਰ ਭੇਖ ਤੁਮ ਧਾਰੇ । ਕਰ ਭਗਤ ਉਪਦੇਸ ਜਗ ਕੋ ਨਿਸਤਾਰੇ ॥ ੭॥

### ਦੋਹਰਾ

ਬਾਬੇ ਜੀ ਤਾਸੋਂ ਕਹਿਓ, "ਜਗ ਕੋ ਸੰਨਿਆਸੀ ਆਇ ।
ਆਪ ਪੰਥ ਜਾਨੇ ਨਹੀਂ, ਅਵਰਨ ਪੰਥ ਦਸਾਇ[3] ॥ ੮॥

### ਚੌਪਈ

ਜਟਾ ਬਾਂਧ ਕਰ ਨਖਨ ਬਧਾਇਆ । ਧਾਰ ਬਿਭੂਤ ਜਗ ਜਾਚਨ ਜਾਇਆ ।
ਤੀਰਥ ਫਿਰੈ ਮਾਇਆ ਬਿਓਹਾਰ । ਮਨ ਮਲੀਨ ਸੰਨਿਆਸ ਅਚਾਰ ॥ ੯॥
ਭਲੀ ਬੁਰੀ ਅਪਨੀ ਹੀ ਬੂਝੇ । ਬਿਨ ਗੁਰ ਅਮਰ ਪੰਥ ਕਿਮ ਸੂਝੇ[5] ।
ਨਗਨ ਹੋਇ ਤਨ ਅਗਨ ਜਲਾਵੈ । ਖਾਇ ਰਕਤ ਭੀਖ ਜਗ ਮੁਕਤ ਕਹਾਵੈ" ॥ ੧੦॥

### ਸੋਰਠਾ

ਪੂਰਨ ਗਿਰ ਇਹ ਬਚਨ ਸੁਨ, ਮਨ ਮੈਂ ਬਹੁਤ ਸੁਕਚਾਇ ।

"ਹੇ ਨਾਨਕ ਜੀ ! ਅਬ ਕ੍ਰਿਪਾ ਕਰਿ, ਕਹੋ ਸੰਨਿਆਸ ਬਖਾਨ ॥ ੧੧॥
ਤਿਸ ਕੇ ਪਰਥਾਇ ਬਾਬੇ ਜੀ ਨੇ ਰਾਗੁ ਮਾਰੂ ਮਹਲਾ ੧ ਅਸਟਪਦੀ ਕਹੀ :[6]
ਮਨ ਮੁਖ ਲਹਿਰ ਘਰ ਤਜਿ ਵਿਗੂਤੇ, ਅਵਰਾ ਕੇ ਘਰ ਹੇਰੈ ।
ਗ੍ਰਿਹ ਧਰਮ ਗਵਾਏ, ਸਤਗੁਰ ਨਹੀਂ ਭੇਟੇ, ਦੁਰਮਤ ਘੂੰਮਨ ਘੇਰੇ ।
ਦਿਸੰਤਰ ਭਵਹਿ ਪਾਠ ਪੜ ਥਾਕਾ, ਤ੍ਰਿਸਨਾ ਹੋਇ ਵਧੇਰੇ ।
ਕਾਚੀ ਪਿੰਡੀ[7] ਸਬਦ ਨ ਚੀਨੈ, ਉਦਰ ਭਰੇ ਜੈਸ ਢੋਰੈ ॥ ੧॥
ਬਾਬਾ, ਐਸੀ ਰਵਤ ਰਵੈ ਸੰਨਿਆਸੀ[8] ।
ਗੁਰ ਕੇ ਸਬਦ ਏਕ ਲਿਵਲਾਗੀ, ਤੇਰੇ ਨਾਮ ਰਤੇ ਸੰਨਿਆਸੀ ॥ ੧॥ ਰਹਾਉ॥
ਘੋਲੀ ਗੇਰੂ ਰੰਗ ਚੜਾਇਆ, ਵਸਤ੍ਰ ਭੇਖ ਭੇਖਾ[9] ।
ਕਾਪਰ ਫਾਰ ਬਨਾਈ ਖਿੰਥਾ, ਝੋਲੀ ਮਾਇਆ ਧਾਰੀ ॥ ੧॥
ਘਰ ਘਰ ਮਾਗੈ, ਜਗ ਪਰਬੋਧੈ, ਮਨ ਅੰਧੇ ਮਤ ਹਾਰੀ[10] ।
ਭਰਮ ਭੁਲਾਨਾ ਸਬਦ ਨ ਚੀਨੈ, ਜੂਐ ਬਾਜੀ ਹਾਰੀ[11] ॥ ੨॥
ਅੰਤਰ ਅਗਨ ਨ ਗੁਰ ਬਿਨ ਬੂਝੈ, ਬਾਹਰ ਪੂਅਰ ਤਾਪੈ[12] ।
ਗੁਰ ਸੇਵਾ ਬਿਨ ਭਗਤਿ ਨ ਹੋਈ, ਕਿਉਂ ਕਰਿ ਚੀਨਸ[13] ਆਪੈ ।
ਨਿੰਦਾ ਕਰਿ ਕਰਿ ਨਰਕ ਨਿਵਾਸੀ, ਅੰਤ ਨ ਆਤਮ ਜਾਪੈ ।
ਅਠਿਸਠਿ ਤੀਰਥ ਭਰਮ ਵਿਗੂਤੇ, ਕਿਉਂ ਮਲ ਧੋਵੈ ਪਾਪੈ ॥ ੩॥
ਛਾਣੀ ਖਾਕੁ ਵਿਭੂਤ ਚੜ੍ਹਾਈ, ਮਾਇਆ ਕਾ ਮਗ ਜੋਹੈ ।
ਅੰਤਰਿ ਬਾਹਰਿ ਏਕੋ ਜਾਣੈ, ਸਾਚੁ ਕਹੈ ਤੇ ਛੋਹੈ ।
ਪਾਠ ਪੜੇ ਮੁਖ ਝੂਠੋ ਬੋਲੈ, ਨਿਗੁਰੇ ਕੀ ਮਤ ਓਹੈ ।
ਨਾਮ ਨ ਜਪਈ ਕਿਉ ਸੁਖ ਪਾਵੈ, ਬਿਨ ਨਾਵੈ ਕਿਉ ਸੋਹੈ ॥ ੪॥
ਮੂੰਡ ਮੁੰਡਾਇ ਜਟਾ ਸਿਰ ਧਾਰੀ, ਮੋਨ ਰਹੈ ਅਭਿਮਾਨਾ ।
ਮਨੂਆ ਡੋਲੈ ਦਹ ਦਿਸ ਧਾਵੈ, ਬਿਸੰਰਿਤ ਆਤਮ ਗਿਆਨਾ ।
ਅੰਮ੍ਰਿਤ ਛੋਡਿ ਮਹਾ ਬਿਖ ਪੀਵੈ, ਮਾਇਆ ਕਾ ਦੇਵਾਨਾ[14] ।
ਕਿਰਤ ਨ ਮਿਟਈ ਹੁਕਮ ਨ ਬੂਝੈ, ਪਸੂਆ ਮਾਰਿ ਸਮਾਨਾ ॥ ੫॥
ਹਾਥ ਕਮੰਡਲ ਕਾਪੜੀਆ ਮਨ, ਤ੍ਰਿਸਨਾ ਉਪਜੀ ਭਾਰੀ ।
ਇਸਤ੍ਰੀ ਤਜੇ ਕੇ ਕਾਮ ਵਿਆਧਿਆ, ਚਿਤ ਲਾਇਆ ਪਰ ਨਾਰੀ ।
ਸਿਖ ਕਰੈ ਕਰ ਸਬਦ ਨ ਚੀਨੈ ਲੰਪਟ ਹੈ ਬਾਜਾਰੀ[15] ।
ਅੰਤਰ ਬਿਖ ਬਾਹਰਿ ਨਿਭਰਾਤੀ, ਤਾ ਜਮ ਕਰੇ ਖੁਆਰੀ[16] ॥ ੬॥
ਸੋ ਸੰਨਿਆਸੀ ਜੋ ਸਤਿਗੁਰ ਸੇਵੈ, ਵਿਚਹੁ ਆਪ ਗਵਾਏ ।
ਛਾਦਨ ਭੋਜਨ ਕੀ ਆਸ ਨ ਕਰਈ, ਅਚਿੰਤ ਮਿਲੈ ਤਿਸ ਪਾਏ ।
ਬਕੈ ਨ ਬੋਲੈ ਖਿਮਾ ਧਨ ਸੰਗ੍ਰਹੈ, ਤਾਮਸ ਨਾਮ ਜਲਾਏ ।
ਧਨ ਗਿਹੀ ਜੋਗੀ ਸੰਨਿਆਸੀ, ਜਿਨ ਹਰਿ ਚਰਨੀ ਚਿਤ ਲਾਏ ॥ ੭॥

ਆਸ ਨਿਰਾਸ ਰਹੇ ਸੰਨਿਆਸੀ, ਏਕਸ ਸਿਉ ਲਿਵ ਲਾਏ ।
ਹਰਿ ਰਸ ਪੀਵੈ ਤਾਂ ਸਾਂਤਿ ਆਵੈ, ਨਿਜ ਘਰ ਤਾੜੀ ਲਾਏ[17]
ਮਨੂਆ ਡੋਲੈ ਗੁਰਮੁਖ ਬੁਝੈ, ਧਾਵਤ ਵਰਜ ਰਹਾਏ ।
ਗ੍ਰਿਹ ਸਰੀਰ ਗੁਰਮਤੀ ਖੋਜੇ, ਨਾਮ ਪਦਾਰਥ ਪਾਏ ।। ੮।।
ਬ੍ਰਹਮਾ[18] ਬਿਸਨਿ[19] ਮਹੇਸ[20] ਸਰੇਸਟ ਨਾਮ ਰਤੇ ਬੀਚਾਰੀ ।
ਖਾਣੀ ਬਾਣੀ ਗਗਨ ਪਤਾਲੀ, ਜੰਤਾ ਜੋਤ ਤੁਮਾਰੀ ।
ਸਭ ਸੁਖ ਮੁਕਤ ਨਾਮ ਸੁਨ ਬਾਣੀ, ਸਚਿ ਨਾਮੁ ਉਰਧਾਰੀ ।
ਨਾਮ ਬਿਨਾ ਨਹੀਂ ਛੂਟਸਿ ਨਾਨਕ, ਸਾਚੀ ਤਰ ਤੂੰ ਤਾਰੀ ।।੯।।

ਜਬ ਇਹ ਬਚਨ ਗੁਰੂ ਬਾਬੇ ਜੀ ਕੇ ਪੂਰਨ ਗਿਰ ਨੇ ਸੁਨੇ ਤਬ ਗਦ ਗਦ ਹੋਇ ਗਇਆ ਅਰ ਬਾਬੇ ਜੀ ਕੋ ਨਮਸਕਾਰ ਕੀਆ ਅਰ ਬੇਨਤੀ ਲਾਗਾ ਕਰਨੇ, "ਹੇ ਸਤਿਗੁਰ ਜੀ ! ਮੇਰੇ ਪਰ ਕ੍ਰਿਪਾ ਕਰੋ ਮੁਝ ਕੋ ਪਰਮੇਸਰ ਕੀ ਭਗਤ ਪ੍ਰਾਪਤ ਹੋਇ ਅਰ ਦੂਜਾ ਭਾਉ ਮਿਟ ਜਾਇ। ਏਕ ਦ੍ਰਿਸਟਿ ਬ੍ਰਹਮ ਨਜਰੀ ਆਵੈ ।" ਤਾਂ ਬਾਬੇ ਜੀ ਨੇ ਪੂਰਨ ਗਿਰ ਕੀ ਬੇਨਤੀ ਸੁਨ ਕੇ ਦਇਆਲ ਹੋਏ । ਜੋ ਕੁਛ ਪੂਰਨ ਗਿਰ ਨੇ ਪਰਮੇਸਰ ਕੀ ਭਗਤਾਂ ਕੀ ਜਾਚਨਾ ਕੀਆ ਥਾ, ਗੁਰੂ ਬਾਬੇ ਜੀ ਨੇ ਦਿਆਲ ਹੋਇ ਕੇ ਭਗਤੀ ਦੀਨੀ । ਪੂਰਨ ਗਿਰ ਕੋ ਪਰਮੇਸਰ ਕੀ ਕ੍ਰਿਪਾ ਭਈ; ਏਕ ਦਿਸਟ ਲਾਗਾ ਦੇਖਣੇ; ਦੂਜਾ ਭਾਉ ਮਿਟ ਗਇਆ; ਸਹਜ ਪਦ ਮੇ ਲੀਨ ਭਇਆ ਤਾਂ ਗੁਰੂ ਬਾਬਾ ਪੂਰਨ ਗਿਰ ਸੋਂ ਵਿਦਿਆ ਭਏ ।

ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਇਆਲ ਕਰ ਲੇਇ ਉਧਾਰ ।। ੨੮।।

---

**ਟਿੱਪਣੀਆਂ ਅਤੇ ਹਵਾਲੇ**

1. ਪੂਰਨ ਗਿਰਿ: ਇਕ ਸੰਨਿਆਸੀ ਜਿਸ ਨਾਲ ਗੁਰੂ ਨਾਨਕ ਦੇਵ ਜੀ ਦੀ ਵਾਰਤਾ ਹੋਈ ।
2. ਉਂਜ ਤਾਂ ਤੁਸੀਂ ਸਤਿਗੁਰੂ ਹੋ ਪਰ ਤੁਸਾਂ ਨਾ ਸਾਧੂਆਂ ਵਾਲਾ ਪਹਿਰਾਵਾ ਪਾਇਆ ਹੈ ਅਤੇ ਨਾ ਹੀ ਕੋਈ ਆਸ਼ਰਮ ਬਣਾਇਆ ਹੈ । ਤੁਹਾਡਾ ਕਾਰ ਵਿਹਾਰ ਵੀ ਆਮ ਗ੍ਰਿਸਥੀਆਂ ਵਾਲਾ ਹੈ ।
3. ਗੁਰੂ ਜੀ ਨੇ ਕਿਹਾ ਜਗਤ ਵਿਚ ਆਪਣੇ ਆਪ ਨੂੰ ਸੰਨਿਆਸੀ ਕਹਿਣ ਵਾਲੇ ਆਪ ਤਾਂ ਕੁਝ ਜਾਣਦੇ ਨਹੀਂ ਪਰ ਦੂਜਿਆਂ ਦੇ ਪਥ-ਪਰਦਰਸ਼ਕ ਬਣਨ ਦਾ ਦਾਅਵਾ ਕਰਦੇ ਹਨ ।
4. ਸੰਨਿਆਸੀ ਦਾ ਵਰਤਾਰਾ ਦਸਦਿਆਂ ਗੁਰੂ ਜੀ ਕਹਿੰਦੇ ਹਨ ਕਿ ਜਟਾਵਾਂ ਬੰਨ੍ਹ ਲੈਣ ਨਾਲ, ਨਹੁੰ ਵਧਾ ਲੈਣ ਨਾਲ, ਸਵਾਹ ਮਲ ਲੈਣ ਨਾਲ ਅਤੇ ਘਰ ਘਰ ਜਾ ਕੇ ਭਿੱਖਿਆ ਮੰਗਣ ਨਾਲ (ਜਾਚਨ ਨਾਲ) ਕਿਵੇਂ ਕੋਈ ਈਸ਼ਵਰੀ ਮਾਰਗ ਦਾ ਪਾਂਧੀ ਅਖਵਾ ਸਕਦਾ ਹੈ ।
5. ਗੁਰ ਸਿਖਿਆ ਸਾਨੂੰ ਗੁਰੂ ਦੀਖਿਆ ਤੋਂ ਬਗ਼ੈਰ ਆਪਣਾ ਭਲਾ ਬੁਰਾ ਤਾਂ ਸੋਚਿਆ ਜਾ ਸਕਦਾ ਹੈ ਅਮਰ ਪਦਵੀ/ਮੋਕਸ਼ ਬਾਰੇ ਕੁਝ ਨਹੀਂ ਕੀਤਾ ਜਾ ਸਕਦਾ ।
6. ਆਦਿ ਗ੍ਰੰਥ ਵਿਚੋਂ
7. ਇਹ ਸ਼ਰੀਰ ਕੱਚੇ ਭਾਂਡੇ ਵਰਗਾ ਹੈ ਇਸ ਨੂੰ ਸੰਵਾਰਨ ਲਈ ਈਸ਼ਵਰੀ ਸ਼ਬਦ ਦੀ ਵਿਚਾਰ ਜ਼ਰੂਰੀ ਹੈ ਪਰ

ਇਹ ਮਨੁੱਖ ਜੋ ਕੁਝ ਮਰਜ਼ੀ ਬਣਿਆ ਫਿਰਦਾ ਹੈ ਹਰਿਨਾਮ ਰੂਪੀ ਵਸਤੂ ਨੂੰ ਨਹੀਂ ਪ੍ਰਾਪਤ ਕਰਦਾ। ਨਤੀਜੇ ਵਜੋਂ ਉਸ ਤਰ੍ਹਾਂ ਢਿੱਡ ਭਰਨ ਦੇ ਚੱਕਰ ਵਿਚ ਪਿਆ ਹੋਇਆ ਹੈ ਜਿਸ ਤਰ੍ਹਾਂ ਡੰਗਰ (ਢੋਰ) ਉਦਰ ਪੂਰਤੀ ਕਰਦੇ ਹਨ।

8. ਗੁਰੂ ਜੀ ਦਾ ਆਦੇਸ਼ ਹੈ ਕਿ ਸੰਨਿਆਸੀਆਂ ਦਾ ਵਿਵਹਾਰ ਸਾਧਾਰਣ ਪ੍ਰਾਣੀਆਂ ਨਾਲੋਂ ਭਿੰਨ ਹੋਣਾ ਚਾਹੀਦਾ ਹੈ।
9. ਜੋ ਵਿਖਾਵੇ ਲਈ ਕਪੜੇ ਨੂੰ ਪਾੜ ਕੇ ਖਿੰਥਾ/ਮੁਕੜੀ ਬਣਾਈ ਹੋਈ ਹੈ ਅਤੇ ਇਸ ਝੋਲੀ ਵਿਚ ਮਾਇਆ ਧਾਰਨ ਕਰਨਾ ਹੀ ਮਨੋਰਥ ਹੈ ਤਾਂ ਇਹ ਸੰਨਿਆਸੀਆਂ ਵਾਲੀ ਰਹਿਣੀ ਕਿਵੇਂ ਹੋਈ।
10. ਜਿਹੜਾ ਸੰਨਿਆਸੀ ਬਾਣਾ ਧਾਰਨ ਕਰਨ ਤੋਂ ਮਗਰੋਂ ਵੀ ਘਰ ਘਰ ਮੰਗਦਾ ਫਿਰਦਾ ਹੈ ਪਰ ਲੋਕਾਂ ਨੂੰ ਉਪਦੇਸ਼ ਕਰਦਾ ਹੈ ਉਹ ਮਨ ਕਰਕੇ ਅੰਧਾ ਹੈ, ਸਮਝੋ ਉਸ ਦੀ ਅਕਲ ਤੇ ਪੜਦਾ ਪਿਆ ਹੋਇਆ ਹੈ ਅਰਥਾਤ ਉਸਦੀ ਮੱਤ ਮਾਰੀ ਗਈ ਹੈ।
11. ਅਜਿਹਾ ਸੰਨਿਆਸੀ ਭਰਮ ਵਿਚ ਫਸਿਆ ਹੋਇਆ ਹੈ। ਉਹ ਸ਼ਬਦ ਦੀ ਤਲਾਸ਼ ਤਾਂ ਕਰਦਾ ਨਹੀਂ ਅਤੇ ਉਸ ਜੁਆਰੀਏ ਵਰਗਾ ਹੈ ਜਿਸ ਨੇ ਸਭ ਕੁਝ ਹਾਰ ਛੱਡਿਆ ਹੈ ਅਜਿਹਾ ਸੰਨਿਆਸੀ ਜੀਵਨ ਦੀ ਬਾਜ਼ੀ ਹਾਰ ਚੁੱਕਿਆ ਹੈ।
12. ਗੁਰੂ ਦੀਕਸ਼ਾ ਬਗੈਰ ਅੰਦਰ ਦੀ ਅਗਨੀ/ਜਗਿਆਸਾ ਨਹੀਂ ਮਿਟਦੀ ਬਾਹਰ (ਪ੍ਰਅਰ) ਮਾਇਆ ਰੂਪੀ ਅਗਨੀ ਜਲ ਰਹੀ ਹੈ। ਅਜਿਹਾ ਮਨੁੱਖ ਦੋਹਾਂ ਅਗਨੀਆਂ ਵਿਚ ਜਲ ਰਿਹਾ ਹੈ।
13. ਇਹ ਅੰਤਰ ਆਤਮਾ ਕੋਲੋਂ ਪੁੱਛਣ ਵਾਲੀ ਗੱਲ ਹੈ ਕਿ ਗੁਰੂ ਦੀ ਸੇਵਾ ਬਗੈਰ ਭਗਤੀ ਸੰਭਵ ਨਹੀਂ।
14. ਮਨ ਤਾਂ ਡੋਲਦਾ ਹੈ (ਦਹ ਦਿਸ) ਬਾਰ੍ਹਾਂ ਦਿਸ਼ਾਵਾਂ ਵੱਲ ਭਟਕਦਾ ਹੈ। ਆਤਮ ਗਿਆਨ ਤਾਂ ਭੁੱਲਿਆ ਹੋਇਆ ਹੈ।
15. ਸਿੱਖਿਆ ਤਾਂ ਦਿੰਦਾ ਹੈ ਪਰ ਸ਼ਬਦ ਨੂੰ ਨਹੀਂ ਸਮਝਦਾ ਬਾਜ਼ਾਰੂ ਵਸਤੂਆਂ ਤੇ ਲੱਟੂ ਹੋਇਆ ਹੈ।
16. ਅੰਤਰ ਤਾਂ ਜ਼ਹਿਰ ਭਰਿਆ ਪਿਆ ਹੈ ਪਰ ਬਾਹਿਰ ਇਸ ਦੇ ਵਿਪਰੀਤ ਪ੍ਰਚਾਰ ਹੋ ਰਿਹਾ ਹੈ ਅਰਥਾਤ ਲੋਕਾਚਾਰੀ ਵਿਚ ਸੀਤਲ ਸਿੱਖਿਆ ਦਿੱਤੀ ਜਾ ਰਹੀ ਹੈ।
17. ਹਰਿ ਰਸ ਪੀਣ ਨਾਲ ਹੀ ਸ਼ਾਂਤੀ ਆਉਂਦੀ ਹੈ ਅਤੇ ਫਿਰ ਨਿਜ ਘਰ ਸਮਾਧੀ ਲੱਗ ਜਾਂਦੀ ਹੈ ਆਪਣੇ ਆਪ ਹੀ ਮਨ ਹਰਿ ਭਗਤੀ ਵਲ ਆ ਜਾਂਦਾ ਹੈ।
18. ਬ੍ਰਹਮਾ : ਚਤੁਰਾਨਨ, ਪਿਤਾਮਹ, ਪੁਰਾਣਾ ਅਨੁਸਾਰ ਜਗਤ ਰਚਨ ਵਾਲਾ ਦੇਵਤਾ ਜਿਸਦੀ ਗਣਨਾ ਤਿੰਨ ਦੇਵਤਿਆਂ ਵਿਚ ਕੀਤੀ ਜਾਂਦੀ ਹੈ।
19. ਬਿਸਨਿ : ਹਿੰਦੂਆਂ ਦੇ ਤਿੰਨ ਦੇਵਤਿਆਂ ਵਿਚੋਂ ਚਤੁਰਭੁਜ ਜਗਤਪਾਲਕ ਦੇਵਤਾ।
20. ਮਹੇਸ਼: ਮਹਾਈਸ਼, ਵਡਾ ਸਵਾਮੀ, ਕਰਤਾਰ, ਜਗਨਨਾਥ ਹਿੰਦੂ ਮਤਿ ਅਨੁਸਾਰ ਤਿੰਨ ਪ੍ਰਸਿੱਧ ਦੇਵਤਿਆਂ ਵਿਚੋਂ ਇਕ।

## ਸਾਖੀ ਕਲਿਜੁਗ ਸੋ ਬਾਬਾ ਨਾਨਕ ਕੇ ਮੇਲ ਦੀ

ਜੰਗਲ ਮੋ ਗੁਰ ਦਇਆਲ, ਸਹਜ ਸੁਭਾਇ ਰਮਤੇ ਭਏ ।
ਆਂਧੀ ਪ੍ਰਬਲ ਬਿਆਰ ਸਨਮੁਖ ਹੀ ਆਵਤ ਭਈ[1] ॥ ੧॥

### ਚੌਪਈ

ਅੰਧਕਾਰ ਤਾ ਛਿਨ ਮੋ ਭਯੋ । ਪ੍ਰਬਤ ਰੂਪ ਨਦਰੀ ਮੋ ਆਯੋ ।
ਬਚਨ ਮਰਦਾਨ ਕਹਿਓ ਸੁਨਾਇ । "ਗੁਰੂ ਪੂਰੇ ? ਇਹ ਕਵਨ ਬਲਾਇ? ॥ ੨॥
ਤਾ ਬਾਬੇ ਤਿਸ ਕਹਾ ਬੁਝਾਇ । ਮਤ ਖਤਰਾ ਕਰੋ, ਚਰਨੀ ਪੜੇ ਆਇ ।
ਚਿਤ ਕਰੋ ਨਾਮ ਪਰਮੇਸਰ ਕਾ ਅਬ।" ਤਿਹ ਛਿਨ ਗਈ ਬਲਾਇ ਆਂਧੀ ਸਭ ॥ ੩॥
ਛੋਟਾ ਰੂਪ ਹੋਇ ਨਿਕਟਾਨਾ[2]। ਬਡੇ ਦਾਂਤ ਕਾਢੇ ਭੈ ਮਾਨਾ ।
ਆਇ ਨਿਕਟ ਚਰਨਨਿ ਨਿਕਟਾਈ । ਰੂਪ ਭਿਆਨਕ ਆਪ ਬਨਾਈ ॥ ੪॥
ਤਬ ਬਾਬੇ ਜੀ ਇੱਕ ਡੰਡ ਸੰਭਾਰਾ । ਐਂਚ[3] ਤਾਹ ਕੇ ਮੁਖ ਮੋ ਮਾਰਾ ।
ਤਬ ਵਹ ਭਾਗ ਗਈ ਬਡ ਦੂਰ । ਮਾਨੁਖ ਰੂਪ ਭਈ ਅਤ ਭੂਰ[4] ॥ ੫॥

### ਦੋਹਰਾ

ਆਗੇ ਆਇ ਠਾਢਾ ਭਇਆ, ਤਬ ਦਿਆਲ ਤਿਸ ਪੁਛ ।
ਕਹੋ ਕਵਨ ਤੁਮ ਕੋ ਅਹੋ, ਅਹੋ ਕਹੋ ਅਬ ਕੁਛ" ॥ ੬॥

### ਚੌਪਈ

ਤਤ ਬੋਲਾ, "ਮੈਂ ਕਲਜੁਗ ਆਹਿ । ਮੈਨੂੰ ਤੁਸੀਂ ਜਾਨ ਤੇ ਨਾਹਿ" ।
ਬਾਬੇ ਕਹਾ, "ਕਹਾਂ ਤੂੰ ਰਹਤਾ । ਅਰੁ ਤੇਰਾ ਬਰਤਾਰਾ ਕਹਤਾ ? ॥ ੭॥
ਅਰ ਕਵਨ ਲਛਨ ਤੇਰਾ ਸੋ ਕਹੋ ।" ਬੋਲਾ ਕਲਜੁਗ, "ਸੁਨੋ ਤਪਾਹੋ !"
ਰਾਮਕਲੀ ਅਸਟਪਦੀ ਸੋ ਲਿਖੀ । ਗਾਇ ਰਾਮਕਲੀ ਸਬਦ ਸੋ ਦਿਖੀ[5] ॥ ੮॥

### ਰਾਮਕਲੀ ਮਹਲਾ ੧

ਸੋਈ ਚੰਦ ਚੜਹਿ ਸੇ ਤਾਰੇ, ਸੋਈ ਦਿਨਅਰ ਤਪਤ ਰਹੈ ।
ਸਾ ਧਰਤੀ ਸੋ ਪਵਨ ਝੁਲਾਰੇ, ਜੁਗੁ ਜੀਅ ਖੇਲੇ ਥਾਵ ਕੈਸੇ ॥ ੧॥
ਜੀਵਨ ਤਲਬ ਨਿਵਾਰਿ ।ਹੋਵੈਂ ਪਰਵਾਣਾ ਕਰੇ ਧਿਙਾਣਾ, ਕਲਿ ਲਖਣ ਵੀਚਾਰ[6] ॥੧॥ਰਹਾਉ॥

ਤਿਸ ਕਾ ਪਰਮਾਰਥ । ਤਾਂ ਕਲਿਜੁਗ ਬੋਲਿਆ, "ਹੇ ਨਾਨਕ ਜੀ ! ਵਹੀ ਚੰਦ੍ਰਮਾ ਵਹੀ ਤਾਰੇ ਹੈ ਅਰ ਵਹੀ ਦਿਨ ਹੈ । ਅਰ ਵਹੀ ਧਰਤੀ ਹੈ ਅਰ ਵਹੀ ਪਵਨ ਹੈ ਅਰੁ ਜੁਗੁ ਮੇਰੀ ਖੇਲੀ ਹੈ ਅਰੁ ਸਭਨਾ ਜੀਆ ਵਿਚ ਮੇਰਾ ਨਿਵਾਸ ਹੈ । ਅਵਰ ਥਾਉ ਬਿਖੇ ਮੇਰਾ ਬਾਸਾ ਨਾਹੀ । ਅਰ ਜੀਵਨੇ ਕੀ ਤਲਬ ਥੋੜੀ ਕਰੋ । ਕਲਜੁਗ ਬਿਖੇ ਸਾਂਈ ਦਾ ਹੁਕਮ ਬੇਦ ਪੁਰਾਨ ਕੋਈ ਮੰਨੇਗਾ ਨਹੀਂ । ਧਿਙਾਣਾ ਕਰੇਂਗੇ । ਅਪਨੇ ਅਪਨੇ ਮਤ ਚਲੇਂਗੇ । ਇਹ ਮੇਰਾ ਲਛਨ ਹੈ ।"

ਤਾਂ ਫੇਰ ਕਲਜੁਗ ਨੇ ਦੂਜੀ ਪਉੜੀ ਕਹੀ :

ਕਿਸੇ ਦੇਸ ਨ ਆਖਿਆ ਸੁਣੀਐ, ਤੀਰਥ ਪਾਸ ਨ ਬੈਠਾ ।
ਦਾਤਾ ਦਾਨ ਕਰੇ ਤਾ ਨਾਹੀ, ਮਹਲ ਉਸਾਰ ਨ ਬੈਠਾ ।। ੨ ।।

ਤਿਸ ਕਾ ਅਰਥ । ਕਲਿਜੁਗ ਬੋਲਿਆ, "ਹੇ ਨਾਨਕ ਜੀ । ਪਰਮੇਸੁਰ ਅਲਭ ਹੋਇ ਜਾਇਗਾ ਅਰ ਕਿਸੇ ਦੇਸ ਬਿਖੇ ਭੀ ਨਾ ਸੁਨੀਐਗਾ, ਜੋ ਪਰਮੇਸਰ ਆਇਆ ਹੈ ਅਰ ਤੀਰਥ ਪਰ ਭੀ ਬੈਠਾ ਨਾ ਸੁਨੀਐਗਾ । ਅਰ ਦਾਤਾ ਦਾਨ ਕਰੇਗਾ ਤਾ ਭੀ ਨਾ ਮਿਲੇਗਾ । ਅਰ ਮਹਲ ਉਸਾਰ ਕੇ ਭੀ ਨਾਹੀ ਬੈਠਾ । ਜੋ ਕੋਈ ਪਰਮੇਸਰ ਕੋ ਢੂਢ ਕੇ ਪਾਏ ਸਾਈ ਅਲਭ ਹੋਇ ਜਾਇਗਾ ।

ਤਾ ਫੇਰ ਕਲਜੁਗ ਨੇ ਤੀਜੀ ਪਉੜੀ ਕਹੀ –
ਜੇ ਕੋ ਸਤ ਕਰੇ ਸੋ ਛੀਜੈ, ਤਪ ਘਰ ਤਪ ਨ ਹੋਈ।
ਜੇ ਕੋ ਨਾਮ ਲੇਇ ਬਦਨਾਮੀ, ਕਲ ਕੇ ਲਛਨ ਏਈ ।। ੩।।

ਤਿਸ ਕਾ ਅਰਥ । ਤਾ ਕਲਜੁਗ ਬੋਲਿਆ, "ਹੇ ਨਾਨਕ ਜੀ । ਜੋ ਕੋਈ ਸਤੀ ਹੋਇ ਬੈਠੇਗਾ ਤਿਸ ਕਾ ਸਤ ਛੀਜ ਜਾਇਗਾ । ਖਰਾਬ ਹੋਇਗਾ ਅਜ ਜੋ ਤਪੀਸਰਾ ਕੇ ਪੁਰਾਤਨ ਘਰ ਹੈਨ ਤਨੋ ਘਰੋਂ ਤੇ ਤਪ ਦੂਰ ਹੋਇ ਜਾਇਗਾ । ਅਰ ਜੋਈ ਪਰਮੇਸਰ ਕਾ ਨਾਮ ਲੇਵੇਗਾ ਤਿਸ ਕੋ ਬਦਨਾਮੀ ਆਵੇਗੀ ।" ਏਹ ਕਲਜੁਗ ਕਹਨੇ ਲਾਗਾ । "ਏਹ ਮੇਰੇ ਲਛਨ ਹੈ ।" ।

ਤਿਸ ਕਾ ਉਤਰ ਬਾਬੇ ਜੀ ਨੇ ਕਹਿਆ, ਪਉੜੀ ਚਉਥੀ ਕਹੀ
ਜਿਸ ਸਿਕਦਾਰੀ ਤਿਸੈ ਖੁਆਰੀ, ਚਾਕਰ ਕੇਹੇ ਡਰਨਾ[7] ।
ਜੇ ਸਿਕਦਾਰੇ ਪਵੈ ਜੰਜੀਰੀ, ਚਾਕਰ ਹਥੌ ਮਰਣਾ ।। ੪।।

ਤਿਸ ਕਾ ਅਰਥ । "ਹੇ ਕਲਿਜੁਗ । ਜਿਨਾ ਸਿਕਦਾਰੀ ਹੈ ਤਿਨ੍ਹਾਂ ਖੁਆਰੀ ਹੋਵੇਗੀ । ਅਰ ਚਾਕਰਾ ਨੋ ਕਿਸੇ ਕਾ ਭਉ ਨਹੀਂ । ਜਾ ਸਿਕਦਾਰ ਨੂੰ ਹਿਸਾਬ ਕੋ ਪਕੜੀਅਨਗੇ ਅਰ ਜੰਜੀਰ ਪੈਰ ਮੇਂ ਪੜੇਗਾ ਤਾ ਚਾਕਰ ਕੇ ਹਵਾਲੇ ਹੋਵਨਗੇ । ਹਿਸਾਬ ਐਸਾ ਹੀ ਲੈਨਾ ਹੋਵੇਗਾ । ਅਰ ਅਸੀਂ ਹਿਸਾਬ ਕੇ ਚਾਕਰ ਹਾਂ ਅਰ ਤੂੰ ਸਿਕਦਾਰ ਹੈਂ ।" ਜਾਂ ਏਹ ਬਚਨ ਬਾਬੇ ਜੀ ਨੇ ਕਹਾ ਤਾਂ ਕਲਜੁਗ ਬਾਬੇ ਕੀ ਚਰਨੀ ਆਇ ਪਇਆ ।

ਤਾਂ ਬਾਬੇ ਜੀ ਪੰਜਵੀ ਪਉੜੀ ਕਹੀ
ਆਖੁ ਗੁਣਾ ਕਲਿ ਆਈਐ ।
ਤਿਹੁ ਜੁਗਾ ਕੇ ਚਾਰਿਆ ਤਪਾਵਸੁ, ਜੇ ਗੁਣ ਦੇਹਿ ਤ ਪਾਈਐ ।। ੧।। ਰਹਾਉ।
ਕਲਿ ਕਲਿ ਝਾਲੀ[8] ਕਾਜੀ ਕ੍ਰਿਸਨਾ ਹੋਇਆ ।
ਬਾਣੀ ਬ੍ਰਹਮਾ ਬੇਦ ਅਥਰਬਣੁ[9] ਕਰਣੀ ਕੀਰਤਿ ਰਹਿਆ ।

ਤਿਸ ਕਾ ਅਰਥ । ਹੇ ਕਲਜੁਗ । ਤੇਰੇ ਰਾਜ ਮੇਂ ਅਵਰ ਧਰਮ ਨਹੀਂ ਮਨਜੂਰ । ਇਨ ਜੀਆਂ ਕੋ ਏਕ ਹੁਕਮ ਪਰਮੇਸੁਰ ਕ ਗੁਣਾਨਬਾਦ[10] ਕਾ ਕਹ । ਕਲਿਜੁਗ ਆਇਆ ਹੈ । ਤੀਨ ਜੁਗੋ ਕਾ ਧਰਮ ਅਰੁ ਤਪਾਵਸ ਦੂਰ ਭਇਆ । ਜੋ ਪਰਮੇਸਰ

ਆਪਣੀ ਕਿਰਪਾ ਕਰੇ ਤਾ ਅਪਨੇ ਗੁਣ ਬਖਸ ਦੇਵੈ । ਕਲ ਕਲ ਵਾਲੀ ਕੀ ਨਿਆਹੀ ਮਾਹ ਅਸੁਰ[11] ਹੈ । ਅਰੁ ਅਪਨੇ ਅਪਨੇ ਸਿਰ ਪਰ ਨਿਆਉ ਨਬੇੜਾ ਹੋਤਾ ਹੈ। ਅਰੁ ਕਾਜੀ ਕ੍ਰਿਸਨਾ ਨਾਰਾਇਣ ਹੋਇ ਬੈਠੇਗਾ । ਅਰ ਬਾਣੀ ਬ੍ਰਹਮ ਕੀ ਬੇਦ ਅਥਰਬਣ ਇਉ ਕਹਤਾ ਹੈ । ਜੋ ਇਸ ਜੁਗ ਬਿਖੇ ਕਰਨੀ ਕਰ ਤਲ ਹੈ ਪਰਮੇਸਰ ਕੀ ਭਗਤ ਕਰੇ। ਹੋਰ ਕਰਮ ਲੇਖੇ ਨਾਹੀ ।

ਤਾ ਫੇਰ ਬਾਬੇ ਜੀ ਨੇ ਛੇਵੀ ਪਉੜੀ ਕਹੀ :

ਪਤ ਵਿਣ ਪੂਜਾ ਸਤ ਵਿਣ ਸੰਜਮ, ਜਤ ਬਿਨ ਕਹਾ ਜਨੇਊ ।
ਨਾਵਹੁ ਧੋਵਹੁ ਤਿਲਕ ਚੜਾਵਹੁ, ਸਚ ਬਿਨ ਸੋਚ ਨ ਹੋਈ ॥ ੬॥

ਤਿਸ ਕਾ ਅਰਥ । ਏ ਕਲਜੁਗ ਮਹਾਬਲੀ ਜੁਗ ਹੈ, ਪਤ ਵਿਣ ਪੂਜਾ ਕਰਤੇ ਹੈ, ਮਨਜੂਰ ਨਹੀਂ ਪੜੇਗੀ ਪਰਮੇਸਰ ਕੀ ਦਰਗਾਹ ਬਿਖੇ । ਪਤ ਜੁ ਹੈ ਪ੍ਰਮੇਸਰ ਦੀ ਭਗਤਿ ਹੈ । ਬਿਨਾ ਭਗਤਿ ਸਭ ਪਾਖੰਡ ਹੈ । ਸਤ ਬਿਨ ਸੰਜਮ ਸਭ ਬਿਰਥੇ ਹੈ । ਸਤ ਹੈ ਨਹੀਂ ਅਰ ਸੰਜਮ ਕਰਤੇ ਹੈ ਸੋ ਪਾਖੰਡੀ ਹੈ ।ਅਰ ਜਤ ਹੈ ਨਹੀਂ ਜਨੇਊ ਧਾਰਤੇ ਹੈਂ ਬਿਨਾ ਜਤ ਕੇ ਜਨੇਊ ਬ੍ਰਿਥਾ ਹੈ ।ਅਰੁ ਸਚ ਹੈ ਨਹੀਂ ਅੰਤਰ ਬਿਖੇ ਸੁਚ ਕਹਾਵਤੇ ਹੈਂ । ਨਾਤੇ ਧੋਤੇ ਪਵਿਤ੍ਰ ਨਹੀਂ ਹੋਤਾ ਬਿਨਾ ਸਚ ਕੇ ।

ਫੇਰ ਬਾਬੇ ਜੀ ਨੇ ਸਤਵੀਂ ਪਉੜੀ ਕਹੀ :

ਕਲਿ ਪਰਵਾਣ ਕਤੇਬ ਕੁਰਾਣ । ਪੋਥੀ ਪੰਡਿਤ ਰਹੇ ਪੁਰਾਣ ।
ਨਾਨਕ ਨਾਮ ਭ(ਇ) ਆ ਰਹਮਾਣ ।
ਕਰ ਕਰਤਾ ਤੂੰ ਏਕੋ ਜਾਣ ॥ ੭॥

ਤਿਸਕਾ ਪਰਮਾਰਥ ਕਲਜੁਗ ਕੇ ਬਿਖੇ ਕਤੇਬ ਅਰ ਕੁਰਾਣ ਪਰਮਾਣ ਭਏ ਹੈਂ । ਪੋਥੀ ਪੰਡਿਤ ਪੁਰਾਣ ਕੁਰਾਨ ਕਾ ਕਹਿਆ ਰਹਿਆ ਅਰੁ, ਆਗੇ ਪਰਮੇਸਰ ਕਾ ਨਾਮ ਠਾਕੁਰ ਕਿਰਪਾ ਨਿਧਾਨ ਸਾ ਅਰ ਅਬ ਰਹਿਮਾਨ ਭਇਆ । ਰਹਿਮਾਨ ਅਰ ਠਾਕੁਰ ਤੂੰ ਏਕੋ ਹੀ ਜਾਨ, ਦੂਜਾ ਕੋਈ ਨਹੀਂ ।

ਫੇਰ ਬਾਬੇ ਜੀ ਨੇ ਅਠਵੀਂ ਪਉੜੀ ਕਹੀ :

ਨਾਨਕ ਨਾਮ ਮਿਲੇ ਵਡਿਆਈ, ਏਦੂ ਉਪਰ ਕਰਮ ਨਹੀਂ ।
ਜੇ ਘਰ ਹੋਤੇ ਮੰਗਣ ਜਾਈਐ, ਫਿਰ ਓਲਾਮਾ[12] ਮਿਲੇ ਤਹੀ ।

ਤਿਸਕਾ ਅਰਥ ਏ ਪਰਮੇਸਰ ! ਇਸ ਕਲੀ ਕਾਲ ਮਹਿ ਅਪਨੇ ਨਾਮ ਕੀ ਵਡਿਆਈ ਦੇਹਿ । ਇਸ ਉਪਰ ਅਵਰ ਕਰਮ ਕੋਈ ਨਹੀਂ ਮਨਜੂਰ । ਜੇ ਘਰ ਬਿਖੇ ਸਾਂਈ ਕੋ ਛੋਡ ਕਰ ਬਾਹਰਿ ਬਨ ਵਿਖੇ ਢੂਢਤ ਫਿਰੇ ਤਾ ਸਦਾ ਹੀ ਉਲਾਮਾ ਮਿਲਤਾ ਹੈ ਸਾਂਈ ਦੀ ਤਰਫ ਸੋਂ, ਅਰ ਸ਼ਰਮਿੰਦਗੀ ਹੋਤੀ ਹੈ । ਏਹ ਕਲੀ ਕਾਲ ਮਹਾ ਜੁਗ ਹੈ, ਇਸ ਬਿਖੇ ਨਾਮ ਕੀ ਵਡਿਆਈ ਹੈ ਅਵਰ ਸਭ ਕਰਮ ਮਿਥਿਆ ਹੈ ।

ਜਬ ਇਹੁ ਬਚਨ ਗੁਰ ਬਾਬੇ ਨਾਨਕ ਜੀ ਕੇ ਕਲਜੁਗ ਨੇ ਸੁਨੇ ਤਬ ਚਰਨੀ ਆਇ ਪਾਇਆ ਅਰ ਬੇਨਤੀ ਲਾਗਾ ਕਰਨੇ, "ਹੇ ਗਰੀਬ ਨਵਾਜ ! ਮੇਰੀ ਭੇਟ ਕਛੁ ਕਬੂਲ

ਹੋਵੈ ।" ਤਾ ਬਾਬੇ ਕਹਿਆ, "ਕਹੁ।" ਤਾਂ ਕਲਿਜੁਗ ਬੋਲਿਆ, " ਮੋਤੀ ਕੇ ਮੰਦਰ ਜੜੇ ਹੋਏ ਰਹਨੇ ਕੋ ਬਨਾਇ ਦੇਤਾ ਹੋ । ਰਤਨੋ ਕਾ ਜੜਾਵ ਕੀਆ ਹੂਆ, ਕਸਤੂਰੀ ਅਰ ਕੇਸਰ ਅਗਰ ਚੰਦਨ ਲੇਪਨ ਕੀਆ ਹੂਆ ਜਿਸ ਵਿਖੇ ਬੈਠ ਕੇ ਖੁਸਵਕਤੀਆ ਕਰੇ, ਬਿਖੇ ਭਾਵ ਉਪਜੇ।"

ਤਿਸ ਕੇ ਪਰਥਾਇ ਬਾਬੇ ਜੀ ਨੇ ਸ਼ਬਦ ਬੋਲਿਆ :

ਸਿਰੀ ਰਾਗ ਮਹਲਾ ੧[13]

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ ।
ਕਸਤੂਰ ਕੁੰਗੂ ਅਗਰ ਚੰਦਨ, ਲੀਪ ਆਵੈ ਚਾਉ ।
ਮਤ ਦੇਖ ਭੂਲਾ ਵੀਸਰੇ, ਤੇਰਾ ਚਿਤ ਨ ਆਵੈ ਨਾਉ।। ੧।।
ਹਰਿ ਬਿਨ ਜੀਉ ਜਲ ਬਲਿ ਜਾਇ।
ਮੈਂ ਆਪਨਾ ਗੁਰ ਪੂਛ ਦੇਖਿਆ, ਅਵਰ ਨਾਹੀ ਥਾਉ ।। ੧।। ਰਹਾਉ ।

ਤਿਸ ਕਾ ਪਰਮਾਰਥ ਏ ਕਲਜੁਗ ! ਏਹ ਅਸਾਡੇ ਕਿਤੇ ਕੰਮ ਨਾਹੀ । ਏਹ ਦੇਖ ਕੇ ਮਤੇ ਜੀਵ ਭੂਲ ਜਾਵੈ ਪਰਮੇਸਰ ਵਲੋਂ । ਬਿਨ ਪਰਮੇਸਰ ਚਿਤ ਆਏ ਏਹੁ ਜੀਉ ਜਲ ਬਲੇ। ਆਪਨਾ ਸਤਿਗੁਰ ਮੈਂ ਪੂਛ ਦੇਖਿਆ ਹੈ । ਅਵਰ ਥਾਉ ਮੇਰੇ ਕਿਤੇ ਕੰਮ ਨਾਹੀ ।"

ਤਾਂ ਫੇਰ ਕਲਜੁਗ ਨੇ ਕਹਾ, "ਏ ਨਾਨਕ ਜੀ ! ਏਹੁ ਕਬੂਲ ਕਰੀਏ ਧਰਤੀ ਮੈਂ ਹੀਰੇਉ ਕਾ ਜੜਾਵ ਕੀਆ ਹੂਆ ਹੋਵੈ ਅਰ ਪਲੰਘ ਲਾਲ ਕੇ ਸਾਥ ਜੜੇ ਹੂਏ ਹੋਵੈ ਸੋਨ ਕੇ ਵਾਸਤੇ ਅਰ ਮੋਹਿਣੀ ਕੇ ਪਰਕਾਸ ਜੈਸਾ ਅਰੁ ਅਨੇਕ ਭਾਂਤ ਕੇ ਤਮਾਸੇ ਰੰਗ ਕਰਤੀਆ ।"

ਤਾ ਬਾਬੇ ਜੀ ਫੇਰ ਦੂਜੀ ਪਉੜੀ ਕਹੀ :

ਧਰਤੀ ਤ ਹੀਰੇ ਲਾਲ ਜੜਤੀ, ਪਲੰਘ ਲਾਲ ਜੜਾਉ ।
ਮੋਹਣੀ ਮੁਖ ਮਣੀ ਸੋਹੈ, ਕਰੇ ਰੰਗ ਪਸਾਉ ।
ਮਤ ਦੇਖ ਭੂਲਾ ਵੀਸਰੇ, ਤੇਰਾ ਚਿਤ ਨ ਆਵੈ ਨਾਉ ।। ੨।।

ਤਾ ਫੇਰ ਬਾਬੇ ਜੀ ਨੇ ਕਹਿਆ, "ਏ ਕਲਜੁਗ ! ਏ ਅਸਾਡੇ ਕਿਤੇ ਕੰਮ ਨਾਹੀ । ਏਹ ਦੇਖ ਕੇ ਮਤੇ ਜੀਵ ਭੂਲ ਜਾਵੈ ਪਰਮੇਸਰ ਵਲੋਂ ।" ਤੇ ਫੇਰਿ ਕਲਜੁਗ ਬੋਲਿਆ, "ਏ ਬਾਬਾ ਜੀ ! ਏਹ ਕਬੂਲ ਕਰੀਐ । ਉਨਮਾ[14] ਤੇ ਆਦਿ ਲੇ ਕਰਿ ਅਠਾਰਹਿ ਸਿਧੀਅਹਿ ਸਿਧੀ ਜੋ ਗੁਪਤ ਹੋਇ ਬੈਸਣਾ ਅਰ ਪ੍ਰਗਟ ਹੋਇ ਬੈਸਣਾ । ਏਹੁ ਸਭ ਉਨ ਮੋ ਗੁਣ ਹੈ ਅਰ ਜਗਤ ਭਾਵ ਪ੍ਰੀਤ ਕਰੇ ਅਰ ਸੇਵਕ ਹੋਵੇਗਾ ।"

ਤੇ ਫੇਰ ਬਾਬੇ ਜੀ ਨੇ ਤੀਜੀ ਪਉੜੀ ਕਹੀ :

ਸਿਧ ਹੋਵਾ ਸਿਧ ਲਾਈ ਰਿਧ ਆਖਾਂ ਆਉ ।
ਗੁਪਤ ਪਰਗਟ ਹੋਇ ਬੈਸਾ, ਲੋਕ ਰਾਖੈ ਭਾਉ ।
ਮਤ ਦੇਖਿ ਭੂਲਾ ਵੀਸਰੇ, ਤੇਰਾ ਚਿਤ ਨ ਆਵੈ ਨਾਉ ।। ੩।।

ਤਾ ਫੇਰ ਬਾਬੇ ਜੀ ਨੇ ਕਹਿਆ, "ਏ ਕਲਜੁਗ ! ਏਹੁ ਕਬੂਲ ਕਰੀਐ, ਸਾਰੇ ਜਗਤ ਕੀ

ਪਾਤਸਾਹੀ ਦੇਤਾ ਹੋ । ਅਨੇਕ ਲਸਕਰ ਫਉਜਾਂ ਪਿਛੇ ਚੜਨਗੀਆਂ ।"
ਤਾਂ ਫੇਰ ਬਾਬੇ ਜੀ ਨੇ ਚਉਥੀ ਪਉੜੀ ਕਹੀ :
ਸੁਲਤਾਨ ਹੋਵਾ ਮੇਲਿ ਲਸਕਰ, ਤਖਤ ਰਾਖਾ ਪਾਉ ।
ਹੁਕਮ ਹਾਸਲ ਕਰੀ ਬੈਠਾ, ਨਾਨਕਾ ਸਭ ਵਾਉ ।
ਮਤ ਦੇਖਿ ਭੂਲਾ ਵੀਸਰੈ, ਤੇਰਾ ਚਿਤ ਨ ਆਵੈ ਨਾਉ ॥ ੪॥
ਤਾਂ ਫੇਰਿ ਬਾਬੇ ਜੀ ਨੇ ਕਹਿਆ, "ਏ ਕਲਜੁਗ ! ਏਹੁ ਅਸਾਡੇ ਕਿਤੇ ਕੰਮ ਨਾਹੀ । ਏਹ ਦੇਖ ਕੇ ਮਤੇ ਜੀਵ ਭੂਲ ਜਾਵੈ ਪਰਮੇਸਰ ਵਲੋਂ ।

### ਦੋਹਰਾ

ਜਬ ਏਹੁ ਬਚਨ ਬਾਬੇ ਕਾ ਸੁਨਾ, ਕਲਜੁਗ ਭਏ ਹੈਰਾਨ ।
ਕਛੂ ਕਬੂਲ ਨਾਹਨ ਕੀਆ, ਤਬ ਚਰਨੀ ਲਾਗਾ ਆਨ ॥੯॥

### ਚੌਪਈ

ਅਤਿ ਨਿਮ੍ਰ ਭੂਤ ਬੇਨਤੀ ਮੁਖ ਕਰੇ । ਬਾਰ ਬਾਰ ਚਰਨਨ ਸਿਰ ਧੇ ।
"ਪਾਪੀ ਮਹਾ ਅਧਮ ਮੈਂ ਅਹਾ[15] । ਕਰੋ ਉਧਾਰ - "ਸਤਿਗੁਰ ਇਹ ਕਹਾ ॥ ੧੦॥
"ਸਰਨ ਸਰਨ" ਤਿਹ ਛਿਨ ਪੁਕਾਰਿਉ । "ਕਰੋ ਕ੍ਰਿਪਾ ਅਬ ਮੋਹਿ ਉਧਾਰੋ ।
ਭਗਤ ਰੂਪ ਜਗ ਤਾਰਨ ਆਏ।" ਬਿਨੇ ਬਚਨ ਐਸੇ ਸੁਨਾਏ ॥ ੧੧॥
ਤਬ ਗੁਰੂ ਬਾਬਾ ਜੀ ਭਏ ਦਿਆਲ । ਕ੍ਰਿਪਾ ਦ੍ਰਿਸਟਿ ਕਰ ਕੀਆ ਨਿਹਾਲ ।
ਫਿਰ ਕਲਜੁਗ ਨੇ ਬਿਨਤੀ ਕਰੀ । "ਕਛੂ ਕਬੂਲ ਹੋਵੈ ਇਹ ਘਰੀ[16] ॥ ੧੨॥
ਤਬ ਬਾਬੇ ਜੀ ਨੇ ਤਾਸੋਂ ਕਹਾ । ਜਹਾ ਸੰਜੁਗਤ ਜੁੜੇ ਭਜਨ ਪ੍ਰਭੂ ਅਹਾ ।
ਮੇਰੀ ਸੰਗਤ ਸਿਖਨ ਮੈਂ ਪ੍ਰਵੇਸ ਨ ਕਰੋ । ਹਮਰੀ ਆਗਿਆ ਇਹ ਸਿਰ ਧਰੋ ॥ ੧੩॥
ਤਾ ਕਲਜੁਗ ਨੇ ਆਗਿਆ ਸਿਰ ਧਰਾ । ਇਹ ਬਿਧ ਏਕ ਬਚਨ ਫਿਰ ਕਰਾ ।
"ਭਜਨ ਬਿਖੇ ਜਹਾ ਬਾਤ ਚਲਾਵੈ । ਤਹ ਪ੍ਰਵੇਸ ਹਮਰੋ ਹੋਇ ਆਵੈ" ॥ ੧੪॥

### ਦੋਹਰਾ

ਇਹ ਬਿਧ ਸੋ ਬਿਨਤੀ ਕਰਾ, ਨਮਸਕਾਰ ਫੁਨ[17] ਕੀਨ ।
ਬਿਦਾ ਭਯੋ ਸਤਿਗੁਰੂ ਤੇ, ਹੋਇ ਚਰਨਨ ਆਧੀਨ ॥ ੧੫॥

### ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੨੯॥

---

**ਟਿੱਪਣੀਆਂ ਅਤੇ ਹਵਾਲੇ**

1. ਸਾਹਮਣੇ ਤੋਂ ਜ਼ੋਰਦਾਰ ਹਨੇਰੀ (ਜ਼ੋਰਦਾਰ ਹਵਾ) ਆਈ ।
2. ਨਜ਼ਦੀਕ/ਨਿਕਟ/ਕੋਲ ਆਇਆ ।
3. ਖਿਚ ਕੇ, ਜੋਰ ਨਾਲ ਗੁਸੇ ਨਾਲ (ਡੰਡਾ ਮਾਰਿਆ)

4. ਉਹ ਮਨੁਖ ਰੂਪ ਵਿਚ ਪ੍ਰਵਿਰਤਿਤ ਹੋ ਗਿਆ ।
5. ਕਰਤਾ ਗੁਰੂ ਨਾਨਕ ਮਹਿਮਾ ਦਾ ਵਿਚਾਰ ਹੈ ਕਿ ਇਹ ਸ਼ਬਦ ਕਲਿਜਗ ਦਾ ਕਥਨ ਕੀਤਾ ਹੋਇਆ ਹੈ ਪਰ ਇਹ ਗੱਲ ਠੀਕ ਨਹੀਂ ਇਸ ਸਬੰਧੀ ਮ.੧ ਸਪਸ਼ਟ ਸੰਕੇਤ ਕਰਦਾ ਹੈ ਕਿ ਇਹ ਗੁਰੂ ਨਾਨਕ ਦੇਵ ਜੀ ਦੀ ਕ੍ਰਿਤੀ ਹੈ ।
6. ਆਦਿ ਗ੍ਰੰਥ ਪੰਨਾ 902 (ਰਾਮ ਕਲੀ ਮ.੧)
7. ਜੋ ਆਗੂ ਹੈ ਉਸੇ ਨੂੰ ਨੇਕਨਾਮੀ ਜਾਂ ਬਦਨਾਮੀ ਮਿਲੇਗੀ, ਨੌਕਰ/ਚਾਕਰ/ਸੇਵਕ ਨੂੰ ਕੋਈ ਦੋਸ਼ੀ ਨਹੀਂ ਠਹਿਰਾ ਸਕਦਾ ।
8. ਕਲ (ਕਲਹ) ਲੜਾਈ ਦੀ ਮੋਢੀ ਮਿਥਿਹਾਸਿਕ ਪਾਤਰ ਹੈ ਕਲ ਜਿਸ ਦੀ ਜੋੜੀ ਨਾਰਦ ਨਾਲ ਹੈ ।
9. ਵੇਦ ਅਥਰਬਣ: ਅਥਰਵ ਵੇਦ । ਵੇਦਾਂ ਦੀ ਗਿਣਤੀ ਵੇਲੇ ਇਸ ਨੂੰ ਅੰਤਿਮ ਅਰਥਾਤ ਚੌਥੇ ਵੇਦ ਵਜੋਂ ਸਮਰਣ ਕੀਤਾ ਜਾਂਦਾ ਹੈ ।
10. ਗੁਣ ਗਾਇਣ ਕਰਨਾ, ਉਸਤਤ ਕਰਨੀ, ਸ਼ੋਭਾ ਕਰਨੀ ।
11. ਭਿਟਿਆ ਹੋਇਆ, ਅਪਭ੍ਰੰਸ਼, ਜੂਠਾ, ਅਪਵਿੱਤਰ ।
12. ਉਲਾਂਭਾ, ਦੋਸ਼, ਕਸੂਰ, ਜ਼ਿੰਮੇਦਾਰੀ ,
13. ਆਦਿ ਗ੍ਰੰਥ ਪੰਨਾ (14) ਸਿਰੀ ਰਾਗ ਮ. ੧
14. ਅਣਿਮਾ ਆਦਿ ਸਿਧੀਆਂ ।
15. ਮੈ ਬਹੁਤ ਘਟੀਆ/ਨੀਚ ਪਾਪੀ ਸਾਂ ।
16. ਇਸ ਵੇਲੇ ਮੇਰੀ ਕੋਈ ਸੇਵਾ/ਭੇਟਾ ਕਬੂਲ ਕਰੇ ।
17. ਪੁਨ, ਫੇਰ, ਉਸ ਵੇਲੇ ।

## ਸਾਖੀ ਬਾਬਾ ਜੀ ਕੀ ਬਿਦਰ ਸਹਰ ਕੀ

### ਦੋਹਰਾ

ਸਤਗੁਰ ਘਨ ਹਰ ਭਗਤ ਕੋ ਪ੍ਰੇਮ ਬੂੰਦ ਬਰਖਾ ਕਰੇ ।
ਜਹਾ ਜਹਾਂ ਪ੍ਰੇਮੀ ਹੋਇ, ਤਹਾ ਤਹਾਂ ਆਗਮ ਕਰੇ ॥ ੧॥

### ਚੌਪਈ

ਗਏ ਬਿਦਰ[1] ਸੋ ਸਤਿਗੁਰ ਦਿਆਲ । ਸ਼ਾਹ ਸਰਫ[2] ਕੋ ਲੇਨਾ ਭਾਲ ।
ਦਰਸਨ ਦੇਖ ਸਰਫ ਮਗਨਾਨਾ । ਕਾਮਲ ਫ਼ਕੀਰ ਬਾਬਾ ਕੋ ਜਾਨਾ[3] ॥ ੨॥
ਦਸਤ ਬੋਸ ਕਰ ਆਸਨ ਦੀਨਾ[4] । ਪ੍ਰੇਮ ਭਾਵਿ ਸੋ ਭਾਉ ਭਗਤ ਬਹੁ ਕੀਨਾ ।
"ਵਡੇ ਨਸੀਬ ਹੈਂ ਆਜ ਹਮਾਰੇ । ਘਰ ਆਏ ਮੌਲਾ ਕੇ ਪਿਆਰੇ[5] ॥ ੩॥
ਸਭ ਮੁਰਾਦ ਦਿਲ ਕੀ ਭਈ ਹਾਸਲ । ਮਿਲਾ ਫਕੀਰ ਰਬ ਕਾ ਵਾਸਲ[6] ।
ਮਿਲਾ ਫਕੀਰ ਰਬ ਅਬ ਮਿਲਾ । ਮਿਟੇ ਖੁਦੀ ਸਭ ਮਨ ਕੀ ਗਿਲਾ ॥ ੪॥
ਕਰਮ ਕਰੋ ਮੋਹਿ ਰਬ ਮਿਲਾਵੇ । ਦਰਦ ਵਿਛੋੜਾ ਸਗਲ ਮਿਟਾਵੇ ।"
ਸੁਨ ਬਿਨੇ ਬਾਬਾ ਭਏ ਪ੍ਰਸੰਨ । ਕਹਾ ਇਹੁ ਸਾਹ ਸਰਫ ਸੋ ਬਚਨ ॥ ੫॥

"ਹੇ ਸ਼ਾਹ ਸਰਫ਼ ! ਅਪਨਾ ਅਹਵਾਲ ਤੂੰ ਅਸਾਂ ਨੂੰ ਸੁਨਾਉ ।" ਤਬ ਸ਼ਾਹ ਸਰਫ਼ ਕਾਫ਼ੀ ਅਹਵਾਲ ਅਪਨੇ ਕੀ ਸਹਬ ਸੋ ਉਚਾਰ ਕੀਆ ।

### ਕਾਫ਼ੀ

ਤੂੰ ਕੀ ਜਾਨੇ ਸਰਫ ! ਪ੍ਰੇਮ ਕਹਾਨੀ[8] ?
ਪ੍ਰੇਮ ਕੀ ਖੇਡ ਤੋਂ ਅਜਹੂੰ ਨਾ ਜਾਨੀ ।
ਪ੍ਰੇਮ ਕੋ ਖੇਲ ਨਹੀਂ ਤੂੰ ਖੇਲਾ ।
ਤਨ ਕਰ ਬਾਤੀ ਦੀਪਕ ਨਹੀਂ ਮੇਲਾ ॥ ੧॥
ਲਕੜੀ ਜਲ ਹੋਇ ਭਈ ਆਨ ਅੰਗਾਰਾ ।
ਨਾਤੇ ਸਿਰ ਪਰ ਕਰਵਤ ਧਾਰਾ ॥ ੨॥
ਨਾ ਤੈ ਕਾਮਣੂ ਕੰਠ ਲਗਾਈ[9] ।
ਨਾ ਤੈ ਅੰਗ ਬਿਭੂਤ ਰਮਾਈ ॥ ੩॥
ਸੁਨ ਸਰਫਾ ! ਤੈਂ ਜੀਵਨ ਖੋਇਆ ।
ਪ੍ਰੀਤ ਲਗਾਇ ਤੈ ਕਬੀ ਨ ਰੋਇਆ[10] ॥ ੪॥

### ਚੌਪਈ

ਦਰਦਮੰਦ ਬਡਾ ਦਰਵੇਸੁ[11] ਹਿਰਸ ਖੁਦੀ ਕੀ ਨਾਹੀ ਲੇਸੁ[12] ।
ਜਬ ਮਿਹਰਬਾਨ ਬਾਬਾ ਜੀ ਦੇਖਾ । ਬਡਾ ਪ੍ਰੇਮ ਅਰ ਬਿਰਹ ਬਸੇਖਾ[13] ॥ ੫॥

### ਮਕਰਾ ਛੰਤ

ਤਬ ਸਰਫ ਪ੍ਰੇਮ ਜਾਗਾ । ਭਇਆ ਸੰਤ ਮਿਲ ਸੁਭਾਗਾ[14] ।

ਭਈ ਨੈਨ ਨੀਰ ਬਰਖਾ, ਹੀਏ ਆਹਿ ਸੋ ਪੁਕਾਰਾ ॥
ਜੋ ਰਬ ਸੇ ਮਿਲਾਵੈ । ਮੁਰਸਦ ਵਹੀ ਕਹਾਵੈ[15] ।
ਤਨ ਮਨ ਫਿਦਾਇ ਤਾ ਕੇ ਵਹ ਰਬ ਕਾ ਪਿਆਰਾ[16] ॥ ੨॥
ਮੈ ਤੋ ਭਇਆ ਦਿਵਾਨਾ । ਨਹੀਂ ਭੇਦ ਰਬ ਜਾਨਾ[17] ।
ਜੋ ਭੇਦ ਕੋ ਬਤਾਵੈ, ਮਨ ਤਨ ਤਿਸੀ ਪੈ ਵਾਰਾ ॥ ੩॥
ਚਲੀ ਬਿਰਹ ਪਵਨ ਆਂਧੀ । ਰੋਕੀ ਨ ਜਾਇ ਬਾਂਧੀ[18]।
ਹੋਇ ਇਸਕ ਸੋ ਵਿਆਕੁਲ, ਅਹਿਵਾਲ ਖੁਦ ਪੁਕਾਰਾ ॥ ੪॥
ਤਬ ਕਾਫ਼ੀ ਸੇਖ ਸਰਫ ਨੇ ਦੂਜੀ ਕਾਫੀ ਕਹੀ :
ਨਿਤ ਪੁਛਾ ਪੰਡਤ ਜੋਤਸੀ ।
ਕਦਿ ਪੀਆ ਮਿਲਾਵਾ ਹੋਇਸੀ ।
ਮਿਲ ਦਰਦ ਵਿਛੋੜਾ ਖੋਇਸੀ ॥ ੧॥
ਤਬ ਰਹਿਆ ਮਾਏ ! ਜੀਉ ਬਲੇ ।
ਮੈਂ ਕੰਤ ਨ ਦੇਖਿਆ ਨੈਨ ਭਰੇ ॥ ੧॥ ਰਹਾਉ ।
ਨਿਤ ਕਾਗ ਉਡਾਵਾ, ਬਨ ਰਹਾ ।
ਨਿਸ ਤਾਰੇ ਗਿਨਤੀ ਸਵਾਂ[19] ।
ਜਿਉ ਲਵੈਂ ਬਬੀ(ਹਾ) ਤਿਉ ਲਵਾ[20] ॥ ੨॥
ਮੇਰੇ ਅੰਦਰ ਬਲਨ ਅੰਗੀਠੀਆਂ ।
ਨਿਤ ਜਲਦੀਆਂ ਕਿਨੈ ਨ ਡੀਠੀਆਂ ।
ਮੈਂ ਦਰਦ ਵਿਛੋੜੇ ਲੂਠੀਆਂ ॥ ੩॥
ਏਹ ਕਾਫੀ ਸੁਨ ਕਰ ਬਾਬਾ ਬਚਨ ਕੀਆ :

### ਬਚਨ

ਸ਼ਾਹ ਸਰਫ ! ਨ ਥੀਉ ਉਤਾਵਲਾ ।
ਇਕ ਚੋਟ ਨ ਥੀਂਦੇ ਚਾਵਲਾ ।
ਕਿਤੇ ਢੰਗ ਮਿਲੇ ਬਾਬੂ ਰਾਵਲਾ ।

### ਦੋਹਰਾ

ਸੁਨਾ ਬਚਨ ਜਬ ਸਰਫ ਜੀ, ਮਨ ਮੇ ਹੋਇ ਖੁਸਾਲ ।
"ਜਿਤ ਬਿਧ ਰਬ ਤੁਮ ਕੋ ਮਿਲੇ, ਕਰ ਕਰਮ ਕਹੋ ਅਹਵਾਲ" ॥ ੫॥
ਤਬ ਬਾਬਾ ਜੀ ਕਾਫ਼ੀ ਕਹੀ :
ਦਰਮਾਂਦੀ ਦੁਆਰੇ ਆਈਆਂ ।
ਨਿਜ ਮਹਲੀ ਖਸਮ ਬੁਲਾਈਆਂ ।
ਸਹੁ ਭਾਣੀ ਤਾਂ ਗਲ ਲਾਈਆਂ ॥ ੧॥

ਸਹੁ ਮਿਲਿਆਂ ਮਾਏਂ ! ਕਰਮ ਕਰੇ ।
ਭਈ ਸਾਤ ਹੀਏ ਦੋਊ ਨੈਨ ਠਰੇ ॥ ੧॥ ਰਹਾਉ ।
ਮੇਰਾ ਗੁਣ ਅਵਗੁਣ ਨ ਬੀਚਾਰਿਆ ।
ਨਹੀਂ ਰੂਪ ਸਿੰਗਾਰ ਨਿਹਾਰਿਆ ।
ਘਟ ਆਇ ਵੁਠੇ ਸਹੁ ਪਿਆਰਿਆ ॥ ੨॥
ਦੇਖ ਚਕਵੀ ਸੂਰ ਅਨੰਦ ਘਣਾ ।
ਜਿਉ ਚਾਤ੍ਰਿਕ ਬੂੰਦ ਤ੍ਰਿਪਤਾਸ ਮਨਾ ।
ਸਹੁ ਭਾਣੀ ਤਾ ਕੇਹੀ ਕੀਮ ਗਣਾ ॥ ੩॥
ਦੇਖ ਦਰਸ ਨਾਨਕ ਹੈਰਾਨਿਆ ।
ਅਕਥੁ ਨ ਜਾਇ ਵਖਾਨਿਆ ।
ਗੁੜ ਚਾਖ ਗੁੰਗਾ ਮੁਸਕਾਨਿਆ[21] ॥ ੪॥

### ਚੌਪਈ

ਜਬ ਇਹ ਬਚਨ ਬਾਬੇ ਜੀ ਕਹਾ। ਤਬ ਸ਼ਾਹ ਸਰਫ ਕਦਮਾ ਉਪਰ ਗਿਰ ਪੜਾ ।
ਅਰੁ ਵੈਰਾਗ ਸਬ ਕਰਨੇ ਲਾਗਾ । ਸ਼ਾਹ ਸਰਫ ਤਬ ਭਇਆ ਸੁਭਾਗਾ ॥ ੫॥

ਅਰੁ ਕਹਾ, "ਏ ਬਾਬਾ ਨਾਨਕ ਜੀ ! ਤੈਨੇ ਸਾਈਂ ਪਾਇਆ ਹੈ, ਸਾਈ ਸਿਉ ਵਾਸਲ ਹੋਏ ਹੋ । ਅਸਾਂ ਪਰ ਭੀ ਮਿਹਰ ਕਰੋ । ਤੇਰੀ ਮਿਹਰ ਸਿਉ ਸਾਈਂ ਮਿਲਦਾ ਹੈ ।" ਤਬ ਬਾਬੇ ਜੀ ਨੇ ਸਲੋਕ ਕਹਿਆ ਸਾਈ ਕੇ ਪਾਵਨੇ ਦਾ ।

### ਸਲੋਕ

ਸਿਦਕ ਸਬੂਰੀ ਸਾਦਕਾ ਸਬਰ ਤੋਸਾ[22] ਮਲਾਇਕਾ ।
ਦੀਦਾਰ ਪੂਰੇ ਪਾਇਸਾ, ਥਾਉ ਨਾਹੀ ਖਾਇਕਾ ॥ ੧॥

ਤਿਸ ਕਾ ਅਰਥ । "ਹੇ ਸ਼ਾਹ ਸ਼ਰਫ਼ ! ਜਿਨ ਕਉ ਸਾਂਈ ਨੇ ਸਿਦਕ ਸਬੂਰੀ ਦਈ ਹੈ ਸੋਈ ਸਾਦਕ ਹੈ । ਅਰੁ ਜਿਨ ਕੋ ਸਬਰ ਤੋਸਾ ਹੈ ਸੋਈ ਮਲਾਇਕ ਹੈ । ਤਿਨ ਕੋ ਸਾਈ ਦਾ ਦੀਦਾਰ ਹੋਤਾ ਹੈ । ਅਰੁ ਖਾਕੀ ਜੋ ਖਾਕ ਲਗਾਇ ਕੇ ਹਠਿ ਕਰਤੇ ਹੈਂ ਤਿਨ ਕਉ ਸਾਈਂ ਦੀ ਦਰਗਾਹ ਥਾਵ ਨਾਹੀ ਮਿਲਦਾ । ਸਾਈਂ ਕੇ ਦੀਦਾਰ ਤੇ ਨਾ ਮਹਿਰੂਮ ਰਹਤੇ ਹੈਂ ।

ਤਾਂ ਫੇਰ ਸ਼ਾਹ ਸ਼ਰਫ ਪੂਛਨਾ ਕੀਆ ਜੋ "ਸਾਈਂ ਦੀ ਸਿਫਤ ਮੈਨੂੰ ਸੁਨਾਈਏ।" ਤਬ ਬਾਬਾ ਜੀ ਨੇ ਫੇਰ ਸਲੋਕ ਬੋਲਿਆ :

ਕੁਦਰਤ ਕਰ ਕੇ ਵਸਿਆ ਸੋਇ। ਵਖਤ ਵਿਚਾਰੇ ਸੋ ਬੰਦਾ ਹੋਇ ।
ਕੁਦਰਤਿ ਹੈ ਕੀਮਤਿ ਨਹੀਂ ਪਾਇ । ਜਾਂ ਕੀਮਤਿ ਪਾਇ ਤਾ ਕਹੀ ਨ ਜਾਇ ।
ਸਰਾ ਸਰੀਅਤ ਕਰੇ ਬੀਚਾਰ । ਬਿਨੁ ਬੂਝੇ ਕੈਸੇ ਪਾਵੈ ਪਾਰ ।
ਸਿਦਕ ਕਰ ਸਿਜਦਾ ਮਨ ਕਰ ਮਖਸੂਦ । ਜਿਹ ਧਿਰ ਦੇਖਾ ਤਿਹ ਧਿਰ ਮਉਜੂਦ ॥

ਤਿਸ ਕਾ ਅਰਥ ਬਾਬੇ ਜੀ ਨੇ ਕਹਿਆ, "ਹੇ ਸ਼ਾਹ ਸ਼ਰਫ ਸਾਈ ! ਕੁਦਰਤ ਕਰ ਸਿਆਪਦਾ ਹੈ, ਕੁਦਰਤ ਕਰ ਕੇ ਪਸਰ ਰਹਿਆ ਹੈ । ਪਾਕ ਬੰਦਾ ਸੋਈ ਹੈ ਜੋ ਵਖਤ ਕਉ ਜਾਣੈ, ਹਰਿ ਵਖਤ ਸਾਈਂ ਦੀ ਯਾਦਗੀ ਰਖੇ ਕੁਦਰਤ ਦੇਖਨੇ ਮੈ ਆਵਤੀ ਹੈ । ਸਾਈਂ ਦੀ ਕੀਮਤਿ ਕੋਈ ਨਹੀਂ ਪਾਇ ਸਕਦਾ । ਕੀਮਤਿ ਤਾ ਪਾਏ ਜਾ ਦੇਖਨੇ ਮੈਂ ਸਾਈਂ ਆਵੈ ਅਰੁ ਜਿਨਾ ਸਾਈਂ ਦੀ ਬੰਦਗੀ ਕਰ ਕੇ ਕੀਮਤਿ ਪਾਈ ਹੈ ਸੋ ਸਾਈਂ ਸੋ ਵਾਸਲ ਹੋਇ ਰਹੇ ਹੈ । ਤਿਨ ਕਾ ਆਵਨਾ ਜਾਨਾ ਮਿਟ ਗਇਆ ਹੈ ਅਰੁ ਸਰਾ ਵਾਲੇ ਅਨੇਕ ਤਰਹਿ ਕ਼ਹਤੇ ਹੈਂ ਬਿਚਾਰ ਬਿਚਾਰ ਕਰ। ਬਿਨ ਬੂਝੇ ਕੈਸੇ ਸਾਈਂ ਦਾ ਪਾਰਾਵਾਰ ਪਾਇਆ ਜਾਇ । ਮਨ ਕੋ ਮਖਸੂਦ ਕਰ ਆਪਨੇ ਆਪ ਕਉ ਜਬ ਤੂੰ ਪਾਵੈਗਾ । ਤਬ ਜਿਧਰ ਦੇਖੈਗਾ ਤਿਧਰ ਤੈਨੂੰ ਸਾਂਈਂ ਨਦਰੀ ਆਵੇਗਾ।"

ਜਬ ਇਹ ਬਚਨ ਗੁਰੂ ਬਾਬੇ ਨਾਨਕ ਜੀ ਕਹਾ ਤਾ ਸ਼ਾਹ ਸ਼ਰਫ ਬਹੁਤ ਖੁਸ ਹੋਇਆ ਅਰੁ ਕਹਨੇ ਲਾਗਾ, "ਹੇ ਬਾਬਾ ਨਾਨਕ ਜੀ ! ਤੇਰੀ ਮਿਹਰ ਸਿਉਂ ਅਸਾ ਕੋ ਸਾਈ ਦੇ ਰਾਹ ਦੀ ਕਛੁ ਖਬਰ ਹੋਈ ਹੈ।" ਤਾਂ ਫੇਰ ਬਾਬੇ ਜੀ ਨੇ ਕਹਿਆ, "ਏ ਸ਼ਾਹ ਸ਼ਰਫ! ਜਿਨ ਕਉ ਸਾਈਂ ਦਾ ਸਉਕ ਹੈ ਅਰੁ ਪ੍ਰੇਮ ਹੈ ਤਿਨ ਕਉ ਸਾਈਂ ਦੇ ਮਿਲਨੇ ਵਿਚ ਕਛੁ ਭੇਦ ਨਹੀਂ[23] ।

## ਚੌਪਈ

ਜਬ ਇਹ ਬਚਨ ਸਰਫ ਜੀ ਸੁਨਾ । ਵਾਹੁ ਵਾਹੁ ਮੁਖ ਸੋ ਕਰ ਭਨਾ ।
ਕਿਰਪਾ ਦ੍ਰਿਸਟਿ ਬਾਬਾ ਜੀ ਕਰੀ । ਪ੍ਰੇਮੀ ਜਾਨਿ ਦਇਆ ਚਿਤ ਧਰੀ ।।

## ਦੋਹਰਾ

ਅੰਤਰ ਪ੍ਰਕਾਸ ਤਾਕੋ ਭਇਆ, ਪ੍ਰੇਮ ਮਗਨ ਲਿਵ ਲਾਇ ।
ਭਇਆ ਹਾਸਲ ਵਾਸਲ ਰੱਬ ਦਾ, ਮਗਨ ਭਇਆ ਗੁਨ ਗਾਇ[24] ।

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖਿ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ।। ੩੦।।

---

**ਟਿੱਪਣੀਆਂ ਅਤੇ ਹਵਾਲੇ**

1. ਬਿਦਰ : (ਵਿਦਰ) ਹੈਦਰਾਬਾਦ ਦੱਖਣ (ਆਂਧਰ ਪ੍ਰਦੇਸ਼) ਦਾ ਇਕ ਪ੍ਰਸਿੱਧ ਜ਼ਿਲ੍ਹਾ ਅਤੇ ਪ੍ਰਧਾਨ ਨਗਰ ਜੋ ਅਬਿਚਲ ਨਗਰ ਤੋਂ 40 ਕੋਹ ਦੱਖਣ ਵੱਲ ਹੈ । ਇਥੇ ਗੁਰੂ ਨਾਨਕ ਦੇਵ ਜੀ ਦਾ ਪ੍ਰਸਿੱਧ ਗੁਰਦਵਾਰਾ (ਨਾਨਕ ਝੇਰਾ) ਹੈ ।
2. ਸ਼ਾਹ ਸ਼ਰਫ਼ : ਇਕ ਮੁਸਲਮਾਨ ਫ਼ਕੀਰ ਜੋ ਗੁਰੂ ਨਾਨਕ ਦੇਵ ਜੀ ਦਾ ਸਿੱਖ ਹੋਇਆ ਹੈ ।
3. ਸ਼ਾਹ ਸ਼ਰਫ਼ ਗੁਰੂ ਜੀ ਨੂੰ ਮਿਲ ਕੇ ਬਹੁਤ ਪ੍ਰਸੰਨ ਹੋਇਆ । ਗੁਰੂ ਬਾਬੇ ਦੀਆਂ ਰਮਜ਼ ਭਰੀਆਂ ਗੱਲਾਂ ਤੋਂ ਉਹ ਸਮਝ ਗਿਆ ਕਿ ਗੁਰੂ ਨਾਨਕ ਦੇਵ ਇਕ ਪਹੁੰਚਿਆ ਹੋਇਆ ਫ਼ਕੀਰ ਹੈ ।
4. ਉਸ ਨੇ ਗੁਰੂ ਬਾਬੇ ਦੇ ਹੱਥ ਚੁੰਮੇ ਅਤੇ ਬੈਠਣ ਲਈ ਵਿਸ਼ੇਸ਼ ਸਥਾਨ ਪ੍ਰਦਾਨ ਕੀਤਾ । ਉਸਨੇ ਗੁਰੂ ਬਾਬੇ ਦਾ ਪੂਰਨ ਸਤਿਕਾਰ ਕੀਤਾ।

5. ਉਸ ਨੇ ਕਿਹਾ ਅੱਜ ਮੈਂ ਆਪਣੇ ਵਡੇ ਭਾਗ ਸਮਝਦਾ ਹਾਂ। ਈਸ਼ਵਰ ਦੇ ਪਿਆਰੇ ਸੰਤ ਅੱਜ ਮੇਰੇ ਗ੍ਰਿਹ ਵਿਖੇ ਪਧਾਰੇ ਹਨ।
6. ਸ਼ਾਹ ਸ਼ਰਫ਼ ਨੇ ਜੋਦੜੀ ਕੀਤੀ, "ਹੇ ਸੱਚੇ ਪਾਤਸ਼ਾਹ ਬਖ਼ਸ਼ਿਸ਼ (ਕਰਮ) ਕਰ ਅਤੇ ਮੇਰੀ ਵਿਛੜੀ ਹੋਈ ਆਤਮਾ ਨੂੰ ਈਸ਼ਵਰ ਨਾਲ ਜੋੜ ਦਿਓ। ਮੇਰੀ ਵਿਛੜੀ ਹੋਈ ਜੀਵਾਤਮਾ ਜਿਉਂ ਹੀ ਆਪਣੇ ਮੂਲ ਪਰਮ ਆਤਮਾ ਨੂੰ ਮਿਲੇਗੀ ਸਾਰੇ ਵਿਛੋੜਾ (ਬਿਰਹਾ) ਦਾ ਦੁਖ ਮਿਟ ਜਾਵੇਗਾ।
7. ਕਾਫ਼ੀ : ਇਕ ਪ੍ਰਸਿੱਧ ਕਾਵਿ ਰੂਪ ਹੈ। ਸੂਫ਼ੀਆਂ/ ਸੰਤਾਂ ਅਤੇ ਗੁਰੂਆਂ ਦੀਆਂ ਰਚੀਆਂ ਕਾਫ਼ੀਆਂ ਈਸ਼ਵਰੀ ਰੰਗ ਰੰਗੀਆਂ ਹਨ ਅਤੇ ਸੁੱਤਿਆਂ ਨੂੰ ਕੀਲ ਰਖਦੀਆਂ ਹਨ।
8. ਤੇਰੀ ਜੀਵਾਤਮਾ ਸਮਰਥਾ ਕਾਮੁਣੀ/ਇਸਤਰੀ) ਕਦੀ ਵੀ ਪਤੀ (ਪਰਮਾਤਮਾ) ਦੇ ਗਲ ਨਹੀਂ ਲੱਗੀ।
9. ਨਾ ਤੂੰ ਜੋਗਣੀ ਵਾਂਗੂ ਬਿਭੂਤੀ ਰਮਾਈ ਹੈ ਤੂੰ ਤਾਂ ਆਪਣੀ ਜ਼ਿੰਦਗੀ ਐਵੇਂ ਹੀ ਗਵਾ ਦਿਤੀ ਹੈ। ਤੂੰ ਪ੍ਰੀਤ ਵਿਚ ਬਿਰਹਾ ਦੇ ਕਸ਼ਟ ਸਹਿੰਦਿਆਂ ਕਦੀ ਵੀ ਰੋਇਆ ਤੱਕ ਨਹੀਂ। ਪ੍ਰੀਤ ਵਿਚ ਬਿਰਹਾ ਦਾ ਦੁੱਖ ਅਤੇ ਉਸ ਦਾ ਇਜ਼ਹਾਰ ਅਜੋਕੇ ਪ੍ਰਸਿੱਧ ਕਵੀ ਪ੍ਰੋ: ਮੋਹਨ ਸਿੰਘ ਨੇ ਇਜ ਕੀਤਾ ਹੈ, "ਲਾਣਤ ਓਸ ਜਵਾਨੀ ਤੇ ਜਿਹੜੀ ਕਦੀ ਨਾ ਰੋਵੇ।
10. ਉਹ ਬਿਰਹਾ ਦੇ ਦੁੱਖ ਦਾ ਗ੍ਰਸਿਆ ਹੋਇਆ ਇਕ ਸੁਪ੍ਰਸਿਧ ਫ਼ੱਕਰ ਸੀ।
11. ਉਸ ਵਿਚ ਹਵਸ, ਹਉਮੈ ਆਦਿ ਔਗੁਣ ਉੱਕਾ ਹੀ ਨਹੀਂ ਸਨ ਅਰਥਾਤ ਉਹ ਦੁਨਿਆਵੀ ਖਾਹਸ਼ਾਂ ਤੋਂ ਮੁਕਤ ਸੀ।
12. ਜਦੋਂ ਮਿਹਰਬਾਨ (ਦਇਆਲੂ) ਗੁਰੂ ਬਾਬੇ ਨੇ ਉਸ ਵੱਲ ਵੇਖਿਆ ਤਾਂ ਉਨ੍ਹਾਂ ਨੇ ਅਨੁਭਵ ਕੀਤਾ ਕਿ ਇਹ ਵੈਰਾਗ ਵਾਲੀ ਆਤਮਾ ਹੈ। ਇਸ ਦੀ ਵੈਰਾਗੀ ਹੋਈ ਆਤਮਾ ਉਸੇ ਤਰ੍ਹਾਂ ਵਿਰਲਾਪ ਕਰਦੀ ਹੈ ਜਿਸ ਤਰ੍ਹਾਂ ਮਹਾਕਵੀ ਜਲਾਲ-ਉਦ-ਦੀਨ ਰੂਮੀ ਦੇ ਕਹਿਣ ਮੁਤਾਬਕ ਆਪਣੇ ਮੂਲ ਬਾਂਸ ਤੋਂ ਵਿਛੜੀ ਹੋਈ ਬੰਸਰੀ ਦੀ ਹੂਕ ਵਿਚੋਂ ਸੁਣਾਈ ਦਿੰਦੀ ਹੈ ਕਿਉਂਕਿ

"ਹਰ ਨਸੇ ਕਿ ਦੂਰ ਨਾਨਕ ਅਜ਼ ਅਸਲ ਖੇਸ਼
ਬਾਜ਼ ਜੂਇਦ ਰੂਜ਼ਗਾਰੇ ਵਸਲ ਖੇਸ।"

ਅਰਥਾਤ ਹਰ ਕੋਈ ਜੋ ਆਪਣੇ ਮੂਲ ਨਾਲੋਂ ਵਿਛੜਿਆ ਹੋਇਆ, ਮੁੜ ਉਸ ਨਾਲ ਮਿਲਣ ਲਈ ਪ੍ਰਯਤਨਸ਼ੀਲ ਹੈ।

14. ਸ਼ਾਹ ਸ਼ਰਫ਼ ਦੇ ਅੰਤਰ ਮਨ ਵਿਚ ਲੱਗੀ ਹੋਈ ਪ੍ਰੇਮ ਚਿੰਗਾਰੀ ਹੋਰ ਮਘ ਪਈ। ਉਹ ਸੰਤ ਗੁਰੂ ਜੀ ਨੂੰ ਮਿਲ ਕੇ ਆਪਣੇ ਆਪ ਨੂੰ ਸਚਮੁਚ ਭਾਗਾਂ ਵਾਲਾ ਸਮਝਣ ਲੱਗਾ।
15. ਉਹ ਅਚੇਤ ਹੀ ਖ਼ੁਸ਼ੀ ਵਿਚ ਗਾਉਣ ਲੱਗਾ ਜੋ ਈਸ਼ਵਰ ਨਾਲ ਜੋੜ ਦੇਵੇ ਉਹੀ ਪੂਰਨ ਸੰਤ ਹੈ।
16. ਮੈਂ ਆਪਣਾ ਤਨ, ਮਨ (ਅਤੇ ਧੰਨ) ਉਸ ਰੱਬ ਦੇ ਪਿਆਰੇ ਤੋਂ ਕੁਰਬਾਨ (ਫ਼ਿਦਾਇ) ਕਰਨ ਲਈ ਤਿਆਰ ਹਾਂ।
17. ਮੈਂ ਤਾਂ ਦੀਵਾਨਾ ਬਣਿਆ ਰਿਹਾ ਹਾਂ ਅਰਥਾਤ ਮੈਂ ਤਾਂ ਹੋਰ ਹੀ ਚੱਕਰਾਂ ਵਿਚ ਪਿਆ ਰਿਹਾ ਹਾਂ ਅਤੇ ਈਸ਼ਵਰ ਦੀ ਪਛਾਣ ਨਹੀਂ ਕੀਤੀ।
18. ਹੁਣ ਤਾਂ ਬਿਰਹਾ ਦੀ ਹਨੇਰੀ ਇਸ ਤੀਬਰਤਾ ਨਾਲ ਝੁੱਲ ਪਈ ਸੀ ਕਿ ਇਸ ਨੂੰ ਰੋਕਣਾ ਵੀ ਮੁਸ਼ਕਿਲ ਹੋ ਗਿਆ ਸੀ। ਇਸ ਨੂੰ ਠੱਲ੍ਹ ਪਾਉਣੀ ਤਾਂ ਕਿਸੇ ਪੂਰਨ ਸੰਤ ਦਾ ਹੀ ਕੰਮ ਸੀ।
19. ਮੈਂ ਰਾਤ ਭਰ ਤਾਰੇ ਗਿਣਦੀ ਰਹਿੰਦੀ ਹਾਂ ਅਤੇ ਮੇਰੀ ਅੱਖ ਨਹੀਂ ਲਗਦੀ। ਇਹ ਰਾਤੀ ਜਾਗਣ ਦੀ ਪ੍ਰਕ੍ਰਿਆ ਇਕ ਆਧੁਨਿਕ ਕਵੀ ਨੇ ਇੰਜ ਬਿਆਨ ਕੀਤੀ ਹੈ।

ਕਦੀ ਵਸਲਾਂ ਦਾ ਚਾ ਕਰ ਕੇ

ਕਦੀ ਹਿਜਰਾਂ ਦਾ ਗ਼ਮ ਕਰਕੇ
ਸਿਸਕਦੇ ਤਾਰਿਆਂ ਜਿੰਨੇ
ਅਸਾਂ ਹੰਝੂ ਵਹਾਏ ਨੇ।"

20. ਮੈਂ (ਬਿਰਹਣੀ ਜੀਵਾਤਮਾ) ਇੰਜ ਤੜਪਦੀ ਹਾਂ ਜਿਵੇਂ ਸਵਾਂਤੀ ਬੂੰਦ ਤੋਂ ਬਗ਼ੈਰ ਪਪੀਹਾ (ਸਾਰੰਗ) ਤੜਪਦਾ ਹੈ।
21. ਆਦਿ ਗ੍ਰੰਥ ਪੰਨਾ 83 (ਸਿਰੀ ਰਾਗ ਮ.੧)
22. ਪੰਨਾ ਉਹੀ
23. ਜਿਹੜੀਆਂ ਜੀਵਾਤਮਾਵਾਂ ਨੂੰ ਪਰਮਾਤਮਾ ਦੇ ਮਿਲਣ ਦਾ ਸ਼ੌਕ ਹੈ ਉਨ੍ਹਾਂ ਨੂੰ ਮਿਲਾਪ ਲਈ ਕੋਈ ਸਾਧਨ ਮਿਲ ਹੀ ਜਾਂਦਾ ਹੈ।
24. ਉਸ ਦਾ ਮਨ ਅੰਤਰ ਰੋਸ਼ਨ ਹੋ ਗਿਆ ਉਸ ਨੂੰ ਈਸ਼ਵਰ ਦੀ ਪ੍ਰੇਮ ਲਗਨ ਲੱਗ ਗਈ। ਉਸ ਨੂੰ ਈਸ਼ਵਰੀ ਜੋਤ ਦਾ ਪ੍ਰਕਾਸ਼ ਪ੍ਰਾਪਤ ਹੋ ਗਿਆ ਅਤੇ ਈਸ਼ਵਰ ਦੇ ਗੁਣ ਗਾਇਣ ਕਰਦਿਆਂ ਉਹ ਪੂਰਨ ਭਾਂਤ ਪ੍ਰਸੰਨ ਹੋ ਗਿਆ।

## ਸਾਖੀ ਭਰਥਰੀ ਨਾਥ ਸੋ ਮਿਲਾਪ ਦੀ

ਸਾਹ ਸਰਫ ਸੋ ਵਿਦਾ ਹੋ, ਮਰਦਾਨਾ ਲੈ ਸੰਗ ।
ਕਦਲੀ ਬਨ[1] ਕੋ ਮਗ ਲੀਆ, ਪਹੁੰਚੇ ਜਾਇ ਅਭੰਗ[2] ॥ ੧॥

### ਅੜਿਲ

ਪਹੁੰਚੇ ਤਹਾ ਦਿਆਲ ਭਰਥਰ ਜਹਾ ਤਪੁ ਕਰੇ[3] ।
ਕੀਏ ਆਸਨ ਲਗੀ ਸਮਾਧ ਪ੍ਰਮੇਸਰ ਉਰ ਧਰੇ ।
ਖੁਲੇ ਨੈਨ ਤਬ ਦੇਖਾ ਸਤਿਗੁਰ ਦਇਆਲ ਕੋ[4] ।
ਦੇਖਤ ਭਇਆ ਅਨੰਦ ਨਿਰਧਨ ਜਿਮ ਮਾਲ ਕੋ ॥ ੨॥
ਦੇਖਾ ਬਾਲਾ ਰੂਪ ਮਰਦਾਨਾ ਸੰਗ ਹੈ ।
ਮਸਤਕ ਜੋਤ ਪ੍ਰਕਾਸ਼ ਭਗਤ ਕੋ ਰੰਗ ਹੈ[5] ।
ਬੂਝੀ ਕਿਛੂ ਨ ਜਾਇ ਬਰਨ ਆਸਰਮ ਦਿਆਲਕਾ ।
ਅਤ ਪ੍ਰੀਤ ਵੰਡ ਹੋਇ ਪੂਛਾ ਜਿਮ ਗਾਹਕ ਮਾਲਕਾ ॥ ੩॥
"ਮੁੰਦ੍ਰਾ ਖਿਥਾ ਨਾਹ ਜੋਗ ਕੋ ਰੂਪ ਹੋ ।
ਭਾਸਤ ਗਿਆਨ ਕੇ ਭਾਨ ਜਗਤ ਕੇ ਭੂਪ ਹੋ[6] ।
ਬਰਨ ਆਸ੍ਰਮ ਤੁਮ ਕਵਨ ਭੇਖ ਕਾਕੋ ਧਰੋ ?
ਕਵਨ ਦੇਸ ਕੋ ਠਉਰ ਜਹਾਂ ਆਸਨ ਕਰੋ ? ॥ ੪॥
ਨਹੀਂ ਸਿੰਙੀ ਨਾਦ ਬਜਾਵੋ ਕਿਆ ਕਰ ਮਾਨੀਐ ?
ਨਹੀਂ ਝੋਲੀ ਡੰਡ ਕਮੰਡਲ ਪਤ੍ਰ ਕਿਆ ਠਾਨੀਐ ।
ਰਹੋ ਕਵਨ ਲਿਵ ਸਦਾ ਕਵਨ ਕੋ ਖੋਜਤੇ ?
ਪ੍ਰਭ ! ਕਹੋ ਸਕਲ ਬਿਰਤੰਤ ਮਗਨ ਮਨ ਮੌਜ ਤੇ" ॥ ੫॥

### ਦੋਹਰਾ

ਸੁਨ ਯਹ ਬਚਨ ਪ੍ਰਸੰਨ ਹੋਇ, ਬਿਗਸੇ ਕਰ ਪ੍ਰਭ ਭਾਇ ।
ਮਰਦਾਨੇ ਆਗਿਆ ਕਰੀ, "ਲੇਹੁ ਰਬਾਬ ਬਜਾਇ ॥ ੬॥

### ਨਿਰਾਜ ਛੰਦ

ਅਨ ਭੈ ਸਬਦ ਬਿਚਾਰ ਕੇ ਮੁਖਾਰਬਿੰਦ ਸੋ ਕਹਿਓ ।
ਸੁਧਾਰ ਧੁਨ ਰਬਾਬ ਕੀ, ਉਚਾਰ ਨਾਦ ਕੋ ਭਇਓ ।
ਉਦਾਰ ਭਾਗ ਭਰਥਰੀ, ਉਚਾਰ ਸਬਦ ਕੋ ਸੁਨਾ ।
ਬਿਚਾਰ ਹੀਏ ਧਾਰ ਕੇ, ਸੁਧਾਰ ਚਿੱਤ ਮੋ ਗੁਨਾ" ॥ ੭॥
ਤਬ ਬਾਬਾ ਜੀ ਸਬਦ ਉਚਾਰ ਕੀਆ ਰਾਗੁ ਆਸਾ ਮ:੧
ਗੁਰ ਕਾ ਸਬਦ ਮਨੈ ਮਹਿ ਮੁੰਦ੍ਰਾ, ਖਿਥਾ ਖਿਮਾ ਹੰਢਾਵਉ ।
ਜੋ ਕਿਛੁ ਕਰੈ ਭਲਾ ਕਰ ਮਾਨੋ, ਸਹਜ ਜੋਗ ਨਿਧ ਪਾਵਉ ॥ ੧॥

ਬਾਬਾ, ਜਗਤਾ ਜੀਉ ਜੁਗਹ ਜੁਗ ਜੋਗੀ ਪਰਮਤਤ ਮਹਿ ਜੋਗੰ ।
ਅੰਮ੍ਰਿਤ ਨਾਮ ਨਿਰੰਜਨ ਪਾਇਆ, ਗਿਆਨ ਕਾਇਆ ਸਰ ਭੋਗੰ[7] ॥ ੧॥ ਰਹਾਉ ।
ਸਿਵ ਨਗਰੀ ਮੋ ਆਸਨ ਬੈਸੋ ਕਲਪ ਤਿਆਗੀ ਬਾਦੰ ।
ਸਿਙੀ ਸਬਦ ਸਦਾ ਧੁਨਿ ਸੋਹੈ । ਅਹਿਨਿਸ ਪੂਰੇ ਨਾਦੰ ॥ ੨॥
ਪਤ੍ਰ ਵੀਚਾਰੁ ਗਿਆਨੁ ਮਤ ਡੰਡਾ, ਵਰਤਮਾਨ ਬਿਭੂਤੰ[8] ।
ਹਰਿ ਕੀਰਤਨ ਰਹਿਰਾਸ ਹਮਾਰੀ, ਗੁਰਮੁਖ ਪੰਥ ਅਤੀਤੰ ॥ ੩॥
ਸਗਲੀ ਜੋਤ ਤੁਮਾਰੀ ਸੰਮਿਆ, ਨਾਨਾ ਵਰਨ ਅਨੇਕੰ ।
ਕਹੇ ਨਾਨਕ ਸੁਣ ਭਰਥਰ ਜੋਗੀ ! ਪਾਰਬ੍ਰਹਮ ਲਿਵ ਏਕੰ ॥ ੪॥
ਤਿਸ ਕਾ ਅਰਥ ।

ਭਰਥਰੀ ਨਾਥ ਦੀ ਦਸਾ ਦੇਖਿ ਬਾਬਾ ਪ੍ਰਸੰਨ ਭਏ ਅਰ ਸਬਦ ਕਾ ਪਰਮਾਰਥ ਭਰਥਰੀ ਕੇ ਪ੍ਰਸਨ ਕਾ ਉਤ੍ਰ ਕਹਾ "ਭਰਥਰੀ ਨਾਥ ਜੀ ! ਗੁਰ ਦਾ ਸਬਦ ਮਨ ਰੂਪੀ ਕਾਨ ਮੋ ਮੁੰਦ੍ਰਾ ਅਰੁ ਖਿਮਾ ਰੂਪੀ ਖਿੰਥਾ ਹਮਾਰੀ ਹੈ । ਜੋ ਰਜਾਇ ਪਰਮੇਸਰ ਕੀ ਹੈ ਉਸੀ ਮੋ ਰਾਜੀ ਰਹਨ ਹਮ ਐਸਾ ਜੋਗ ਨਿਧ ਪਾਇਆ ਹੈ, ਐਸਾ ਜੋ ਜੁਗਤਾ ਜੀਉ ਹੈ ਜਿਸ ਕਾ ਪਰਮ ਤਤ ਮੋ ਜੋਗ ਲਗਾ ਹੈ । ਅੰਮ੍ਰਿਤ ਨਾਮ ਨਿਰੰਜਨ ਪਾਇ ਕੇ ਗਿਆਨ ਰੂਪੀ ਰਸ ਕਾਇਆ ਸੰਜੁਗਤ ਭੋਗ ਹਮ ਕੋ ਹੈ ਸਿਵ ਨਗਰੀ ਮੋ ਆਸਨ ਬੈਸਨ ਜੋ ਕਲਪਨਾ ਬਾਦ ਸੋ ਰਹਤ ਅਸਥਾਨ ਹਮਾਰਾ ਹੈ । ਸਿਙੀ ਸਬਦ ਅਨਾਹਦ ਸਦਾ ਏਕ ਧੁਨ ਸੁੰਦਰ ਰਾਤ ਦਿਨ ਪੂਰਨ ਸਦ ਹੀ ਨਾ ਰਹੇ ਮਧੁਰ । ਹੇ ਭਰਥਰੀ ਜੀ ! ਵੀਚਾਰ ਰੂਪੀ ਪਤ੍ਰ ਅਰ ਗਿਆਨ ਮਤ ਡੰਡਾ ਹਮਾਰੇ ਹਾਥ ਹੈ ਅਰੁ ਜੋ ਕੁਛ ਵਰਤਮਾਨ ਹੈ ਵਹੀ ਬਿਭੂਤ ਹਮਾਰੀ ਹੈ । ਹਰ ਕੀਰਤ ਰਹਰਾਸ ਹਮਾਰੇ ਰਹਰਾਸ ਕਹੀਐ ਗੁਰ ਮਾਰਗ ਹਮਾਰਾ ਪੰਥ ਗੁਰਮੁਖੀ ਅਤੀਤ ਹੈ । ਹੇ ਭਰਥਰੀ ਜੀ ! ਜੋਤ ਪੂਰਨ ਨਾਨਾ ਅਨੇਕ ਹੈ ਜੋ ਹਮਾਰੇ ਸਭ ਸਮਾਨ ਹੈ, ਭਰਥਰੀ ਨਾਥ ਜੀ ! ਏਕ ਪਾਰਬ੍ਰਹਮ ਕੀ ਲਿਖ ਮੋ ਸਦਾ ਸੰਤੁਸ਼ਟ ਰਹਤੇ ਹੈ ।"

## ਨਿਰਾਜ ਛੰਦ

ਸੁਨੰਤ ਸਬਦ ਭਰਥਰੀ, ਬਿਚਾਰ ਹੀਅ ਮੋ ਕਰਾ ।
ਉਦਾਰ ਭਾਗ ਜਾਨ ਕਰ, ਪਦਾਰ ਬਿੰਦਪਰ ਗਿਰਾ ।
ਮੁਝੇ ਕਹਾ ਮੁਨੀਸ ਈਸ, ਸੰਤ ਤੋਹ ਕੋ ਮਿਲੇ ।
ਗਿਆਨ ਦਾਨ ਦੇਇ ਤੋਹ ਸਹਜ ਭਾਇ ਬਿਚਰੇ[9] ॥ ੮॥

ਇਹੁ ਬਚਨ ਗੁਰੂ ਬਾਬੇ ਨਾਨਕ ਜੀ ਕੇ ਸੁਨ ਕੇ ਭਰਥਰੀ ਬਹੁਤ ਹੀ ਪ੍ਰਸੰਨ ਭਏ ਅਰੁ ਉਠ ਕੇ ਨਮਸਕਾਰ ਕੀਆ ਅਰ ਕਹਨੇ ਲਾਗਾ, "ਏ ਬਾਬਾ ਨਾਨਕ ! ਮੈਂ ਇਸੇ ਵਾਸਤੇ ਇਸ ਅਸਥਾਨ ਬਿਖੇ ਤਪ ਕਰਤਾ ਥਾ ਜੋ ਤੁਮ ਭਗਤ ਕਾ ਅਉਤਾਰ ਧਾਰ ਕੇ ਈਹਾ ਆਵੋਗੇ । ਅਰੁ ਮੁਝ ਕੋ ਤਤ ਗਿਆਨ ਕਾ ਉਪਦੇਸ ਕਰ ਕੇ ਮੇਰਾ ਸੰਦੇਹ ਦੂਰ ਕਰੋ।" ਤਿਸ ਕੇ ਪ੍ਰਥਾਇ ਗੁਰੂ ਬਾਬੇ ਨਾਨਕ ਜੀ ਨੇ ਰਾਗੁ ਆਸਾ ਮ:੧ ਅਸ਼ਟਪਦੀ

ਬੋਲੀ।

ਉਤਰ ਅਵਘਟ ਸਰਵਰ ਨਾਵੈ । ਬਕੈ ਨ ਬੋਲੈ ਹਰਿ ਗੁਨ ਗਾਵੈ ।
ਜਲ ਆਕਾਸੀ ਸੁੰਨ ਸਮਾਵੈ । ਰਸੁ ਸਤ ਝੋਲ ਮਹਾ ਰਸੁ ਪਾਵੈ ॥ ੧॥
ਐਸਾ ਗਿਆਨੁ ਸੁਨੋ ਅਥ ਮੋਰੇ । ਭਰਪੁਰ ਧਾਰ ਰਹਿਆ ਸਭ ਠਉਰੇ ॥ ੧॥ ਰਹਾਉ।

ਤਿਸ ਕਾ ਪਰਮਾਰਥੁ "ਹੇ ਭਰਥਰੀ ਨਾਥ ਜੀ ! ਮੈਂ ਤੁਮ ਕੋ ਦਿਵ ਜੋਗ ਕਹਿਤਾ ਹੋ ਜਿਸ ਸਿਉ ਤਤ ਗਿਆਨ ਪ੍ਰਗਟ ਹੈ । ਹੇ ਭਰਥਰਿ ਨਾਥ ! ਮੈਂ ਤੁਮ ਕੋ ਦਿਵ ਜੋਗੀ ਅਵਘਟ ਸਰੋਵਰ ਮੋ ਇਸਨਾਨ ਕਰਕੇ ਪਵਿਤ੍ਰ ਹੋਵਹਿ ।

ਤਿਸ ਕਾ ਪਰਮਾਰਥ ਯਹ । ਜੋ ਮਨ ਪ੍ਰਾਨੋ ਸੋ ਸਕੁਕਤ ਹੋਇ ਬਾਹਰ ਮੁਖੀ ਪਦਾਰਥੋਂ ਕੇ ਰਸ ਲੇਤਾ ਹੈ । ਤਿਸ ਮਨ ਕੋ ਇੜਾ ਦੁਆਰੇ ਅੰਤਰਗਤ ਹੋਇ ਕਰ ਮਨ ਅਵਰ ਪਵਨ ਕੋ ਮਿਸ੍ਰਤ ਕਰੇ । ਤਬ ਭਜਨ ਕੀ ਸਕਤ ਸੋ ਦਸਵੇ ਦੁਆਰ ਕੋ ਚਲੇ । ਤਬ ਬਕਨੇ ਅਰੁ ਬੋਲਨੇ ਕਾ ਤਿਆਗ ਕਰੇ । ਬਚਨਾ ਕਹੀਐ ਮਨ ਕਾ ਸੰਕਲਪ, ਬੋਲਨਾ ਕਹੀਐ ਜਿਹਵਾ ਦਾ ਵਾਕ । ਏਹ ਦੋਨਉ ਕੰਮੁ ਤਿਆਗੈ ਤਬ ਨਿਰਵਿਕਲਪ ਹੂਆ । ਤਬ ਅਕਾਸੀ ਸਰਮੇ ਜਾਇ ਪ੍ਰਾਪਤ ਭਇਆ । ਜਹਾ ਸੁੰਨ ਰੂਪੀ ਜਲ ਹੈ ਤਿਸ ਮੋ ਲੀਨ ਹੋਵੈ । ਤਿਸ ਸੁੰਨ ਰੂਪ ਜਲ ਮੋ ਸਤ ਸਰੂਪ ਜੋ ਰਸ ਹੈ । ਤਿਸ ਕੋ ਤਤ ਬਿਚਾਰ ਕਰ ਮਥੇ ਤਬ ਮਹਾਰਸ ਕੋ ਪਾਵੈ। ਅਰਥ ਯਹ । ਜੋ ਆਤਮ ਪਦ ਸਿਉ ਪਰਮਾਤਮ ਪਦ (ਮਹਿ) ਲੀਨ ਭਇਆ, ਇਸ ਕੋ ਪੂਰਨ ਗਿਆਨ ਕਹਤੇ ਹੈਂ । ਹੇ ਭਰਥਰ ਨਾਥ ! ਐਸੇ ਮੋਰੇ ਅੰਤਰ ਗਿਆਨ ਪਰਕਾਸ ਹੈ ਅਰ ਸਰਬ ਠਉਰ ਪੂਰਨ ਹੈ । ਅਰ ਸਰਬ ਧਾਰ ਰਹਿਆ ਹੈ, ਵਹੀ ਮੇਰਾ ਗਿਆਨ ਹੈ ।

ਫੇਰ ਪਉੜੀ ਦੂਸਰੀ ਕਹੀ

ਸਚ ਬਰਤ ਨੇਮ ਕਾਲ ਸੰਤਾਵੈ ।
ਸਤਗੁਰ ਸਬਦ ਕਰੋਧ ਜਲਾਵੈ ।
ਗਗਨ ਨਿਵਾਸ ਸਮਾਧ ਲਗਾਵੈ ।
ਪਾਰਸ ਪਰਸ ਪਰਮਪਦ ਪਾਵੈ ॥ ੨॥

ਤਿਸ ਕਾ ਪਰਮਾਰਥ । "ਹੇ ਭਰਥਰੀ ! ਸਚ ਪਦ ਕੋ ਦ੍ਰਿੜ ਕਰਨਾ, ਏਹੁ ਬਰਤ ਨੇਮ ਹੈ ਅਰ ਮਿਰਤਕ ਕਾ ਭੈ ਨਿਵਰਤ ਹੋਤਾ ਹੈ । ਅਰੁ ਗੁਰ ਕੇ ਬਚਨ ਸਿਉ ਰਹਨਿ ਹੋਇ ਕਰ ਕੇ ਕ੍ਰੋਧ ਰੂਪੀ ਪਿਸਾਚ ਕ ਨਿਵਾਰਨ ਕਰੇ । ਸਦਾ ਤਿਸ ਕੀ ਸਮਾਧ ਗਗਨ ਅਸਥਾਨਾ ਮੋ ਦ੍ਰਿੜ ਹੋਇ । ਤਬ ਪਾਰਸ ਮਿਲੇ ਪਾਰਸ ਪਦ ਪ੍ਰਾਪਤ ਭਇਆ ।

ਅਰਥ ਯਹ । ਜੋ ਪਰਮਾਤਮ ਪਦ ਵਿਖੇ ਆਤਮ ਪਦ ਲੀਨ ਭਇਆ, ਏਹੀ ਮੇਰਾ ਗਿਆਨ ਪਦ ਹੈ ।"

ਤਾ ਫੇਰ ਤੀਜੀ ਪਉੜੀ ਕਹੀ :

ਸਚ ਮਨ ਕਾਰਨ ਤਤ ਬਿਲੋਵੈ ।
ਸੁਭਰ ਸਰਵਰ ਮੈਲ ਨ ਧੋਵੈ ।
ਜੈ ਸਿਉ ਰਾਤਾ ਤੈ ਸੋ ਹੋਵੈ ।
ਆਪੇ ਕਰਤਾ ਕਰੇ ਸੁ ਹੋਵੈ ।। ੩।।

ਤਿਸ ਕਾ ਪਰਮਾਰਥ । "ਏ ਭਰਥਰ ਨਾਥ ! ਸਚ ਪਦ ਕੋ ਮਨ ਮੋ ਦ੍ਰਿੜ ਕਰਨਾ। ਏਹੁ ਕਾਰਨ ਤਤ ਬਿਲੋਵਨੇ ਕਾ ਹੈ । ਤਬ ਐਸੇ ਸਚ ਦ੍ਰਿੜ ਕਰ ਮਨ ਕੋ ਸੁਭਰ ਸਰੋਵਰ ਮੋ ਲੀਨ ਕਰੇ । ਜੋ ਆਪਨੇ ਆਪ ਪੂਰਨ ਹੈ ਅਰੁ ਦੁਵੈਤ ਮਲੀਨਤਾ ਤੇ ਰਹਿਤ ਹੈ ਤਿਸ ਮੋ ਮਨ ਕੋ ਧੋਵੈ । ਜਿਸ ਕਾ ਮਨ ਸਤ ਵਿਖੇ ਦ੍ਰਿੜ ਭਇਆ ਹੈ ਸੋ ਸਤ ਰੂਪ ਭਇਆ ਵਹੁ ਮਨ ਪਰਮਾਤਮਾ ਬਿਖੇ ਲੀਨ ਹੋਤਾ ਹੈ ।ਆਗੇ ਜੈਸੀ ਕਿਸੇ ਕੀ ਲਗਨ ਹੈ ਤੈਸੇ ਹੀ ਕਿਸੀ ਕਉ ਪ੍ਰਾਪਤ ਹੋਤਾ ਹੈ । ਤਬ ਇਹੁ ਆਪ ਹੀ ਕਰਤਾ ਭਇਆ । ਇਸ ਪਦ ਕੋ ਚੀਨਾ ਸੋਈ ਰੂਪ ਹੋਆ, ਇਹੁ ਮੇਰਾ ਨਿਰੰਤਰੀ ਗਿਆਨ ਹੈ।"

ਤਾਂ ਫੇਰ ਬਾਬੇ ਜੀ ਨੇ ਚੌਥੀ ਪਉੜੀ ਕਹੀ :

ਗੁਰ ਹਿਵ ਸੀਤਲ ਅਗਨ ਬੁਝਾਵੈ।
ਸੇਵਾ ਸੁਰਤ ਬਿਭੂਤ ਚੜਾਵੈ ।
ਦਰਸਨ ਆਪ ਸਹਜ ਘਰ ਆਵੈ ।
ਨਿਰਮਲ ਬਾਣੀ ਨਾਦ ਬਜਾਵੈ ।। ੪।।

ਤਿਸ ਕਾ ਪਰਮਾਰਥ "ਹੇ ਭਰਥਰੀ ! ਸੁਭਰ ਜੁ ਹੈ ਹਿਵ ਸੀਤਲ ਹੈ । ਇਛਾ ਰੂਪੀ ਅਗਨ ਕੋ ਨਿਵਰਤ ਕਰਨ ਹਾਰੇ ਹੈਂ । ਤਿਨ ਕੀ ਸੇਵਾ ਮੋ ਸੁਰਤ ਦ੍ਰਿੜ ਕਰਨੀ, ਏਹੀ ਬਿਭੂਤ ਚੜਾਵਨੀ ਹੈ । ਤਿਸ ਕਾ ਤਾਤ ਪਰਜ ਯਹ । ਜੋ ਸਰਬਦਾ ਸੁਰਤ ਕੋ ਸਬਦ ਮੋ ਦ੍ਰਿੜ ਕਰਨੀ । ਤਿਸੀ ਕੋ ਸੇਵਾ ਕਹੇ ਹੈ । ਅਰ ਦਰਸਨ ਲੈਣਾ ਏਹੀ ਹੈ ਜੋ ਆਪਣੇ ਸਰੂਪ ਕੋ ਪਾਇ ਸਹਜਿ ਪਦ ਮੋ ਲੀਨ ਹੋਇਆ । ਤਬ ਨਿਰਮਲ ਬਾਣੀ ਸਬਦੁ ਅਨਾਹਦ ਅਖੰਡ ਧੁਨ ਐਸਾ ਨਾਦ ਬਜਾਵੈ । ਇਹੀ ਮੇਰਾ ਗਿਆਨ ਹੈ ।"

ਫੇਰ ਬਾਬਾ ਜੀ ਨੇ ਪੰਜਵੀਂ ਪਉੜੀ ਕਹੀ :

ਅੰਤਰਿ ਗਿਆਨ ਮਹਾ ਰਸ ਸਾਰ ।
ਤੀਰਥ ਮਜਨ ਗੁਰ ਵੀਚਾਰ ।
ਅੰਤਰ ਪੂਜਾ ਥਾਨ ਮੁਰਾਰ ਜੋਤੀ ਜੋਤ ਮਿਲਾਵਣ ਹਾਰ[10] ।

ਤਿਸ ਕਾ ਪਰਮਾਰਥ "ਹੇ ਭਰਥਰੀ ! ਅੰਤਰ ਗਿਆਨ ਕਹੀਐ । ਨਿਜ ਸਰੂਪ ਕੋ ਪਾਵਨਾ ਏਹੀ ਮਹਾਰਸੁ ਸਾਰ ਹੈ । ਅਰੁ ਤੀਰਥ ਮਜਨ ਮੇਰੇ ਮਤ ਬਿਖੇ ਏਹੀ ਹੈ ਜੋ ਗੁਰ ਕੇ ਬਚਨੋ(ਕਾ) ਸਰਬਦਾ ਬਿਚਾਰ ਕਰਨਾ । ਅਰ ਅੰਤਰ ਹੀ ਪੂਜਾ ਹੈ ਅਰ ਅੰਤਰ ਹੀ ਅਸਥਾਨ ਮੁਰਾਰ ਕਾ ਹੈ । ਅਰਥ ਯਹ । ਜੋ ਨਿਜ ਸਰੂਪ ਕੋ ਗੁਰੂ ਕੇ ਬਚਨ ਕਰ ਪਾਵਨਾ ਅਰੁ ਤਿਸੀ ਮੋ ਸਦਾ ਮਗਨ ਰਹਿਨਾ, ਇਹੀ ਅੰਤਰ ਕੀ ਪੂਜਾ ਹੈ । ਇਸੀ ਪ੍ਰਕਾਰ ਜੋਤ

ਮੋ ਜੋਤ ਮਿਲਾਪ ਭਇਆ, ਏਹੀ ਮੇਰਾ ਗਿਆਨ ਹੈ ।"
ਫੇਰ ਬਾਬੇ ਜੀ ਨੇ ਛਿਵੀ ਪਉੜੀ ਕਹੀ :
ਰਸੁ ਰਸੁ ਅੰਤਮੁ ਏਕੈ ਭਾਉ । ਤਖਤ ਨਿਵਾਸੀ ਪੰਚ ਸਮਾਇ ।
ਕਾਰ ਕਮਾਈ ਖਸਮ ਰਜਾਇ ॥ ੬॥

ਤਿਸ ਕਾ ਪਰਮਾਰਥ "ਹੇ ਭਰਥਰੀ ! ਨਿਜ ਸਰੂਪ ਮੇ ਦ੍ਰਿਤਤਾ ਕਰ ਕੇ ਐਸੇ ਰਸ ਮੇ ਜੋ ਪੁਰਖ ਰਸੇ ਹੈ ਤਿਨ ਕੀ ਮਤਿ ਏਕ ਬ੍ਰਹਮ ਭਾਵ ਬਿਖੇ ਸਦਾ ਹੀ ਹੈ । ਪੰਚ ਸਬਦਂ ਕਉ ਸਮਾਇ ਤਖਤ ਨਿਵਾਸੀ ਭਏ। ਤਿਸ ਨੇ ਜੋ ਕਾਰ ਕਮਾਈ ਹੈ ਸੋ ਖਸਮ ਕੀ ਜਾਇ ਮੋ ਹੈ । ਅਰਥ ਯਹ ਜੋ ਅਹੰਮਤ ਤਿਨ ਕੀ ਨਿਵਰਤ ਭਈ ਹੈ । ਵਹੀ ਅਵਗਤ ਨਾਥ ਪਦ ਹੈ । ਵਹੀ ਅਲਖ ਪਦ ਹੈ । ਯਹੀ ਮੇਰਾ ਨਿਰੰਤ੍ਰੀ ਧਿਆਨ ਹੈ ।"
ਤਾ ਫੇਰ ਬਾਬੇ ਜੀ ਨੇ ਸਤਵੀਂ ਪਉੜੀ ਕਹੀ :
ਜਲ ਮੈਂ ਉਪਜੇ ਜਲ ਤੇ ਦੂਰ ।
ਜਲ ਮੈਂ ਜੋਤ ਰਹਿਆ ਭਰਪੂਰ ।
ਕਿਸ ਨੇੜੇ ਆਖਾ ਕਿਸ ਦੂਰ ।
ਗੁਨ ਨਿਧ ਗਾਵਾ ਦੇਖ ਹਦੂਰ ॥ ੭॥

ਤਿਸ ਕਾ ਅਰਥ "ਹੇ ਭਰਥਰੀ ਨਾਥ ! ਜੈਸੇ ਕਮਲ ਜਲ ਸੋ ਉਪਜਤਾ ਹੈ ਅਰੁ ਜਲ ਸਿਉ ਅਲਗ ਰਹਿਤਾ ਹੈ ਜਲ ਕੀ ਅੰਸ, ਸੋ ਜਲ ਹੀ ਸੋ ਸਦਾ ਪ੍ਰਫੁਲਤ ਰਹਿਤਾ ਹੈ ਤੈਸੇ ਯਹ ਸਭ ਪ੍ਰਕਾਸ ਬ੍ਰਹਮ ਹੀ ਹੈ ਅਰੁ ਬ੍ਰਹਮ ਕੀ ਸਕਤ ਸੋ ਸਦਾ ਪ੍ਰਕਾਸ ਹੈ, ਤਾ ਤੇ ਨੇੜੇ ਅਰ ਦੂਰ ਕਿਆ ਕਹਿਆ ਜਾਇ । ਐਸੀ ਜੁਗਤ ਬ੍ਰਹਮ ਸਰਬ ਗੁਨ ਨਿਧਾਨ ਕਉ ਸਦਾ ਸਰਬਦਾ ਹਾਜਰ ਹਜੂਰ ਗਾਵਤਾ ਹੈ । ਏਹੀ ਮੇਰਾ ਨਿਜ ਗਿਆਨ ਹੈ ।"
ਤਾ ਫੇਰ ਬਾਬੇ ਜੀ ਨੇ ਅਠਵੀਂ ਪਉੜੀ ਕਹੀ :
ਅੰਤਰ ਬਾਹਰ ਅਵਰ ਨ ਕੋਇ ।
ਜੋ ਤਿਸੁ ਭਾਵੈ ਸੋ ਫੁਨਿ ਹੋਇ ।
ਸੁਣ ਭਰਥਰ ! ਨਾਨਕ ਕਹੇ ਬੀਚਾਰ ।
ਨਿਰਮਲ ਨਾਮ ਮੇਰਾ ਆਧਾਰ ॥ ੮॥

ਤਿਸ ਕਾ ਪਰਮਾਰਥ "ਹੇ ਭਰਥਰ । ਜੋ ਅੰਤਰ ਹੈ ਸੋਈ ਬਾਹਰ ਹੈ । ਇਹ ਭੇਦੁ ਨਿਵਾਰਨ ਜੋਗ ਹੈ । ਜੋ ਕਛੁ ਹੋਤਾ ਹੈ ਸੋ ਉਸੇ ਕੀ ਆਗਿਆ ਪਾਇ ਕੇ ਹੋਤਾ ਹੈ । ਸੁਨ ਭਰਥਰ ਨਾਥ । ਮੇਰਾ ਏਹੀ ਤਤ ਬਿਚਾਰ ਹੈ । ਮੈਂ ਇਸ ਪ੍ਰਕਾਰ ਕਰ ਕੇ ਨਿਰਮਲ ਨਾਮੁ ਕੇ ਆਧਾਰ ਸੋ ਰਹਿਤਾ ਹੋ।" ਜਬ ਇਹੁ ਵਾਕ ਬਾਬੇ ਜੀ ਕੇ ਮੁਖਾਰਬਿੰਦ ਸੋ ਭਰਥਰ ਨਾਥ ਨੇ ਸੁਨੇ ਬਹੁਤ ਮਗਨ ਭਇਆ ।

### ਰਸਾਵਲ ਛੰਦ

ਸੁਨੰਤ ਭਰਥਰ ਸਬਦ ਦਿਆਲ ਬਾ ਲਾਲ ਕੋ ।

ਲਗੀ ਸਮਾਧ ਨਿਰਬਿਕਲਪ ਜਗ ਨਿਧ ਬਿਸਾਲ ਕੋ ।
ਜਗੰਤ ਨਾਥ ਨੀਂਦ ਸੋ ਜੋ ਸਿਧਮਾਨ ਸੋ ਭਈ ।
ਬਜੰਤ ਸਬਦ ਅਨਹਦਾ ਕਿਆ ਦਿਆਲ ਜੀ ਕਰੀ ॥ ੧੦॥

## ਮਕਰਾ ਛੰਦ

ਅੰਤਰਿ ਸਮਾਧ ਲਾਗੀ । ਰਸ ਨਿਰਬਕਲਪ ਪਾਗੀ ।
ਬਾਵੰਤ ਸਬਦ ਅਨਹਦਾ, ਓਅੰਕਾਰ ਧੁਨ ਅਪਾਰਾ ॥ ੧੧॥
ਨਿਜ ਰੂਪ ਮੋ ਸਮਾਨਾ । ਬਿਗਆਨ ਰੂਪ ਠਾਨਾ ।
ਜੋਤੀ ਸਰੂਪ ਦੇਖਾ, ਜਗ ਬ੍ਰਹਮ ਕੋ ਪਸਾਰਾ[13] ॥ ੧੨॥
ਤਬ ਭਰਥਰੀ ਭਾਗਾ । ਚਰਨਨ ਦਿਆਲ ਲਾਗਾ ।
ਧਨ ਧੰਨ ਸੰਤ ਦਿਆਲੰ, ਮਹਾਂ ਮੋਹ ਸੋ ਨਿਕਾਰਾ ॥ ੧੩॥
ਸਤਿਗੁਰ ਦਿਆਲ ਦਾਤਾ । ਕਰ ਭਰਥਰੀ ਸਨਾਥਾ ।
ਅਤ ਪ੍ਰੀਤ ਸੋਂ ਬਿਦਾ ਹੋਇ, ਪਗ ਸਿੰਧ ਪਾਰ ਧਾਰਾ[15] ॥ ੧੪॥

## ਦੋਹਰਾ

ਭਰਥਰ ਸੋ ਪ੍ਰਭੁ ਬਿਦਾ ਹੋਇ, ਗਏ ਸਿੰਧ ਪਟ ਪਾਰ ।
ਸੰਗਲਾ ਦੀਪ ਮੋ ਜਾਇ ਕੇ ਕੀਆ ਸਿਵ ਨਾਭ ਉਧਾਰ ॥ ੧੫॥

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੩੧॥

---

ਟਿੱਪਣੀਆਂ ਅਤੇ ਹਵਾਲੇ

1. ਕਦਲੀ ਬਨ (ਕਜਲੀ ਬਨ) ਕਦਲੀ (ਕੇਲਿਆਂ) ਦਾ ਜੰਗਲ । ਕਾਇਆ ਕਦਲੀ ਬਨੁ ਭਇਆ, ਮਨੁ ਕੁੰਚਰੁ ਮਯ ਮੰਤ, (ਸ. ਕਬੀਰ) ਮਸਤ ਹਾਥੀ ਤਾਂ ਦਰਖਤਾਂ ਨੂੰ ਵੀ ਤੋੜ ਸੁਟਦਾ ਹੈ, ਕੇਲਿਆਂ ਦਾ ਬਨ ਦਲ ਦੇਣਾ ਤਾਂ ਬਹੁਤ ਹੀ ਸੌਖਾ ਹੈ। ਆਸਾਮ ਦਾ ਇਕ ਸੁਪ੍ਰਸਿਧ ਜੰਗਲ ਜਿਸ ਵਿਚ ਬਹੁਤ ਹਾਥੀ ਰਹਿੰਦੇ ਹਨ ।
2. ਗੁਰੂ ਬਾਬਾ ਜੀ ਇਸ ਬਨ ਵਿਖੇ ਬਿਨਾ ਕਿਸੇ ਰੋਕ ਟੋਕ (ਅਭੰਗ) ਦੇ ਪਹੁੰਚ ਗਏ ਭਾਵ ਉਨ੍ਹਾਂ ਨੂੰ ਕੋਈ ਔਕੜ ਪੇਸ਼ ਨਾ ਆਈ ।
3. ਭਰਥਰੀ : ਇਕ ਜੋਗੀ ਜਿਸ ਦੀ ਗੁਰੂ ਨਾਨਕ ਦੇਵ ਜੀ ਨਾਲ ਮੁਲਾਕਾਤ ਹੋਈ, "ਕਹੁ ਨਾਨਕ ਸੁਣਿ ਭਰਥਰਿ ਜੋਗੀ" (ਆਸਾ ਮ.੧) ਆ.ਗ੍ਰੰ ਪੰਨਾ 360
4. ਗੁਰੂ ਬਾਬੇ ਨੂੰ ਵੇਖ ਕੇ ਉਹ ਜੋਗੀ ਇਸ ਤਰ੍ਹਾਂ ਪ੍ਰਸੰਨ ਹੋਇਆ ਜਿਵੇਂ ਗਰੀਬ ਆਦਮੀ ਧਨ ਨੂੰ ਵੇਖ ਕੇ ਹੁੰਦਾ ਹੈ ।
5. ਗੁਰੂ ਬਾਬੇ ਦਾ ਪ੍ਰਕਾਸ਼ਮਈ ਮੱਥਾ ਅਤੇ ਭਗਤੀ ਦਾ ਗੂੜ੍ਹਾ ਚੜ੍ਹਿਆ ਹੋਇਆ ਰੰਗ ਉਸ ਨੂੰ ਬਹੁਤ ਪਿਆਰਾ ਲੱਗਾ ।
6. ਉਹ ਗਿਆਨ ਦੇ ਸੂਰਜ (ਭਾਨੂੰ) ਪ੍ਰਤੀਤ ਹੁੰਦੇ ਸਨ ਜੋ ਜਗਤ ਨੂੰ ਰੌਸ਼ਨ ਕਰ ਰਹੇ ਹਨ ।
7. ਆਦਿ ਗ੍ਰੰਥ ਆਸਾ ਮ: ੧

8. ਗੁਰੂ ਜੀ ਨੇ ਜੋਗੀਆਂ ਨੂੰ ਜੋਗ ਦੀ ਸ਼ਬਦਾਵਲੀ ਦੀ ਨਵੀਂ ਵਿਆਖਿਆ ਸਮਝਾਈ ਅਤੇ ਦੱਸਿਆ ਕਿ ਗੁਰੂ ਦਾ ਸ਼ਬਦ ਮਨ ਰੂਪੀ ਕੰਨ ਵਿਚ ਮੁੰਦਰਾਂ ਵਜੋਂ ਧਾਰਨ ਕੀਤਾ ਹੋਇਆ ਹੈ । ਖਿਮਾ ਰੂਪੀ ਖਿੰਥਾ ਵੀ ਸਾਡੇ ਕੋਲ ਹੈ । ਇਹ ਸ਼ਬਦ ਦਿਨ ਰਾਤ ਵਜਦਾ ਸੁਣਾਈ ਦਿੰਦਾ ਹੈ ।
9. ਭਰਥਰੀ ਨੇ ਗੁਰੂ ਜੀ ਦੀਆਂ ਗੱਲਾਂ ਸੁਣ ਕੇ ਨਿਸ਼ਚਾ ਕਰ ਲਿਆ ਕਿ ਉਹ ਕੋਈ ਸਾਧਾਰਣ ਵਿਅਕਤੀ ਨਹੀਂ ਸਗੋਂ ਮਹਾ ਮੁਨੀਸ਼ਵਰ ਹਨ ।
10. ਇਹ ਤੁਕ ਮੂਲ ਖਰੜੇ ਵਿਚ ਨਹੀਂ ਹੈ ।
11. ਗੁਣਾਂ ਦਾ ਖ਼ਜ਼ਾਨਾਂ, ਗੁਣਾਂ ਦਾ ਭੰਡਾਰ
12. ਸੰਕਲਪ ਵਿਕਲਪ ਤੋਂ ਰਹਿਤ/ਅਤੀਤ
13. ਉਸ ਦੈਵੀ ਜੋਤੀ ਨੂੰ ਵੇਖਿਆ ਜਿਸ (ਬ੍ਰਹਮ) ਦਾ ਪਸਾਰਾ ਸਾਰੇ ਜਗ ਤੇ ਪਸਰਿਆ ਹੋਇਆ ਹੈ ।
14. ਸਤਿਗੁਰੂ ਦਇਆਲੂ ਵੀ ਹੈ ਅਤੇ ਦਾਤਾ ਵੀ ਉਸੇ ਦੇ ਦਰਸ਼ਨਾਂ ਨਾਲ ਭਰਥਰੀ ਵੀ ਨਾਲ (ਮਾਲਿਕ) ਵਾਲਾ ਬਣ ਗਿਆ ।
15. ਪੈਜ ਸਮੰਦਰ ਤੋਂ ਪਾਰ ਧਰਿਆ । ਭਾਵ ਸਮੁੰਦਰ ਤੋ ਪਾਰ ਗਏ ।

## ਸਾਖੀ ਰਾਜਾ ਸ਼ਿਵ ਨਾਭ ਕੀ

### ਦੋਹਰਾ

ਇਕ ਵਡਭਾਗੀ ਬਨੀਆ ਰਹੇ, ਬਾਬਾ ਜੀ ਸੋਂ ਪ੍ਰੇਮ ।
ਬਾਨੀ ਪੜੇ ਦਿਆਲ ਕੀ, ਸਦਾ ਤਹਿ ਕੋ ਨੇਮ ॥ ੧॥

### ਚੌਪਈ

ਤਿਨ ਲਦਾ ਮਾਲ ਗਿਆ ਸੰਗਲਾ ਦੀਪ । ਉਤਰ ਪਾਰ ਗਇਆ ਨਗਰ ਸਮੀਪ ।
ਜਾਇ ਬੰਦਰ[1] ਮੋ ਮਾਲ ਉਤਾਰਾ । ਧਰਮ ਕੀ ਕਿਰਤ ਕਰੇ ਬਿਵਹਾਰਾ ॥ ੨॥
ਸਿਵ ਨਾਭ ਨਾਮ ਤਹਾ ਕੋ ਰਾਜਾ । ਬਿਸਨ ਭਗਤ ਕਾ ਬਡੋ ਸਮਾਜਾ[2] ।
ਤਹਾਂ ਬਰਤ ਇਕਾਦਸੀ ਕੋ ਅਧਿਕਾਰਾ । ਭਈ ਇਕਾਦਸੀ ਬਰਤ ਸਧਾਰਾ ॥ ੩॥
ਬਰਤ ਕੇ ਦਿਨ ਕੋਊ ਅੰਨ ਨ ਖਾਵੈ । ਜੋ ਖਾਵੈ ਰਾਜਾ ਡਾਨ ਲਗਾਵੈ[3] ।
ਤਾ ਬਿਨ ਬਨੀਏ ਕਰੀ ਰਸੋਈ । ਕਰੇ ਦੁਰਬਾਦ[4] ਪਰਜਾ ਸਭ ਕੋਈ ॥ ੪॥
ਸਭ ਲੋਗਨ ਜਾਇ ਰਾਜਾ ਸੇ ਆਖਾ । ਬੰਦਰ ਮੋ ਬਨੀਆ ਤਿਨ ਬਰਤਨ ਰਾਖਾ ।
ਰਾਜਾ ਤਾਕੋ ਲੀਆ ਬੁਲਾਈ । ਬਰਤ ਨੇਮ ਕੀ ਬਿਧ ਸਮਝਾਈ ॥ ੫॥

### ਦੋਹਰਾ

ਇਕਾਦਸੀ ਬਰਤੁ ਰਾਖੋ ਨਹੀਂ, ਅੰਨੁ ਕਰੋ ਆਹਾਰ ।
ਕਵਨ ਧਰਮ ਤੁਮ ਨੇ ਕਹੋ, ਉਤਰ ਬਾਤ ਬਿਚਾਰ ॥ ੬॥

### ਬਨੀਆ ਬਾਚ ਅੜਲ

ਸੁਨ ਰਾਜਾ ! ਮੈਂ ਨਿਜ ਮਤ ਕਹੋ ਬਿਚਾਰ ਕੇ ।
ਜੋ ਸਤਿਗੁਰ ਕੀਓ ਉਪਦੇਸ ਜੋ ਹੀਏ ਧਾਰ ਕੇ ।
ਮੈਂ ਬਾਨੀ ਗੁਰ ਕੀ ਪੜੋ, ਵਹੀ ਬ੍ਰਤ ਨੇਮ ਹੈ ।
ਗੁਰ ਬਚਨਨ ਕੇ ਪਰਤਾਪ, ਕੁਸਲ ਮਨ ਖੇਮ ਹੈ[5] ॥ ੭॥

### ਰਾਜਾ ਬਾਚ

ਗੁਰਬਾਨੀ ਮੋਹਿ ਸੁਨਾਵ, ਕਵਨ ਮਤੁ ਠਾਨਿਆ[6] ।
ਹੈ ਕੋਊ ਅਚਰਜ ਬਾਤ ਜਿ ਤੁਮ ਨੇ ਮਾਨਿਆ[7] ।
ਤਬ ਬਨੀਏ ਕੀਓ ਉਚਾਰ ਬਾਨੀ ਗੁਰ ਦਿਆਲ ਕੀ ।
ਹੋ, ਸੁਨ ਰਾਜਾ ਭਏ ਸੰਤੁਸਟ ਨਿਰਧਨ ਸੁਧ ਮਾਲ ਕੀ ॥ ੮॥
ਤਬ ਬਨੀਏ ਨੇ ਗੁਰੂ ਬਾਬੇ ਜੀ ਕੇ ਮੁਖ ਵਾਕ ਕਾ ਸਲੋਕ ਪੜ੍ਹ ਕੇ ਸੁਨਾਇਆ ਰਾਜੇ ਸਿਵ ਨਾਭ ਕੋ, ਸਲੋਕ ਵਾਰ ਵਿਚੋਂ[8]
ਸਚੁ ਵਰਤੁ ਸੰਤੋਖੁ ਤੀਰਥੁ, ਗਿਆਨ ਧਿਆਨ ਇਸਨਾਨ ।
ਦਇਆ ਦੇਵਤਾ ਖਿਮਾ ਜਪ ਮਾਲੀ[9], ਤੇ ਮਾਨੁਖ ਪਰਧਾਨ ।

ਜੁਗਤ ਧੋਤੀ, ਸੁਰਤ ਚੌਕਾ, ਤਿਲਕ ਕਰਨੀ ਹੋਇ ।
ਭਾਵ ਭੋਜਨ ਨਾਨਕਾ, ਵਿਰਲਾ ਤੂ ਕੋਈ ਕੋਇ ॥

**ਅੜਲ**

ਸੁਨ ਰਾਇ ਕੀਆ ਬੀਚਾਰ, ਪੂਰਨ ਤਤੁ ਗਿਆਨ ਹੈ ।
ਬਿਸਨ ਭਗਤ ਕੋ ਮਗ ਉਜਿਆਰੋ ਭਾਨ ਹੈ ।
ਕਹੋ ਕਵਨ ਬਿਧ ਮੋਹਿ ਐਸੋ ਸਤਗੁਰ ਮਿਲੇ ।
ਹੋ, ਜਨਮ ਮਰਨ ਕੋ ਦੁਖ, ਹਮਾਰੋ ਸਭ ਟਲੈ ॥ ੯॥
ਮੈਂ ਖੋਜੋ ਸਭ ਠੌਰ ਜੁ ਮੋਹਿ ਬਤਾਈਐ ।
ਅੰਤਰਜਾਮੀ ਦਿਆਲ ਜਤਨ ਕਰ ਨਾ ਮਿਲੇ ।
ਜਬ ਜਾਨੇ ਪੂਰਨ ਪ੍ਰੇਮ, ਤਾਹ ਫਿਰ ਵੇ ਢੂਲੇ ॥ ੧੦॥
ਕਰ ਉਪਾਸਨਾ ਪ੍ਰੇਮ ਜੁਤ, ਮਨ ਮੋ ਧਰੋ ਧਿਆਨ ।
ਅੰਤਰਜਾਮੀ ਦਇਆਲ ਗੁਰ ਆਇ ਮਿਲੈ ਦੇਹਿ ਗਿਆਨ ॥ ੧੧॥

**ਰਸਾਵਲ ਛੰਦ**

ਸੁਨੰਤ ਬਚਨ ਰਾਇ ਨੇ ਬਢਾਇ ਪ੍ਰੇਮ ਮਨ ਬਿਖੇ ।
ਧਰਿਓ ਧਿਆਨ ਮਨ ਬਿਖੇ, ਕੋਊ ਕਲਾ ਨਹ ਲਖੇ ।
ਭਇਓ ਭੀਤ ਚਿਤ[10] ਕੇ ਅਕਾਰ ਖਾਨ ਪਾਨ ਸਭ ਹਰਿਊ ।
ਮਹਾ ਪ੍ਰੇਮੁ ਨੇਮੁ ਧਾਰ ਕੇ ਧਿਆਨ ਦਇਆਲ ਕੋ ਧਰਿਊ ॥ ੧੨॥
ਰਹੀ ਨ ਸੁਧ ਸਰੀਰ ਕੀ ਜੁ ਪ੍ਰੇਮ ਸਿਧ ਮੋ ਗਿਰਾ ।
ਬਹੀ ਸੁਬੁਧ ਧੀਰ ਕੀ, ਅਧੀਰ ਧੀਰ ਕੋ ਧਰਾ ।
ਲਗੀ ਸੁ ਜਕਸ[11] ਰੂਪ ਕੀ ਦਿਆਲ ਸੰਤ ਜੋ ਕਹਾ ।
ਮੁਕਤ ਕੋ ਪ੍ਰੇਮ ਸਿੰਧ ਮੋ, ਖੋਜੰਤ ਹਰ ਰਤਨ ਲਹਾ ॥ ੧੩॥
ਏਹੁ ਪ੍ਰੇਮ ਰਾਇ ਜੋ ਕਰਾ, ਫੁਰਾ ਦਿਆਲ ਕੇ ਹੀਏ ।
ਇਕ ਸੁਹ ਕਾ[12] ਬਾਗੁ ਰਾਇ ਕਾ, ਦੁਆਰ ਬੰਦ ਤਾਹ ਕੇ ।
ਭਏ ਆਸੀਨ ਤਾਹ ਮੋ, ਪ੍ਰਭੁ ਦਇਆਲ ਆਇ ਕੇ[13] ॥ ੧੪॥

**ਦੋਹਰਾ**

ਜਿਹ ਚਰਨ ਪ੍ਰਤਾਪ ਸਤੀ ਸਿਲਾ, ਧਨ ਦੇਵ ਰੂਪ ਭਈ ਮੁਕਤ ।
ਕਿਆ ਸੁਹਕ ਬਾਗ ਹਰੀਆਵਲਾ, ਫਲ ਫੂਲ ਪਤ੍ਰ ਸੰਜੁਗਤ ॥ ੧੫॥

**ਚੌਪਈ**

ਜਬ ਸੋ ਸੁਹਕ ਬਾਗ ਵੈ ਭਇਆ । ਮੂੰਦ ਦੁਆਰ ਮਾਲੀ ਉਠਿ ਗਿਆ[14] ।
ਕਬੀ ਕਬੀ ਦੇਖਨ ਕੋ ਆਵੈ । ਸੁਹਕ ਦੇਖ ਮਨ ਰੋਸ ਮਨਾਵੈ ॥ ੧੬॥

ਤਿਸ ਦਿਨ ਗਇਆ ਦੇਖਾ ਹਰਿਆਵਲ । ਅਤ ਸੁਖ ਭਇਆ ਮਨ ਮਹਾ ਬਿਲਾਵਲ[15] ।
ਦੇਖ ਜਾਇ ਰਾਜਾ ਸੋ ਕਹਾ । "ਸੁਹਕ ਬਾਗ ਹਰੀਆਵਲ ਭਇਆ ॥ ੧੭॥
ਸੁਨ ਰਾਜਾ ਮਨ ਮੋ ਭਇਆ ਸੁਖੀ । ਸੁਭ ਪਰਤਗਿਆ ਮਨ ਮੋ ਰਖੀ ।
ਕਹਾ ਰਾਜਾ ਜਾਇ, "ਖੋਲੋ ਤੁਮ ਦੁਆਰਾ । ਦੇਖੋ ਚਰਿਤ ਬਿਧ ਕਹੋ ਬਿਚਾਰਾ" ॥ ੧੮॥
ਲੇ ਅਗਿਆ ਮਾਲੀ ਦੁਆਰਾ ਖੋਲਾ । ਗਇਆ ਅੰਤਰ ਦੇਖਾ ਦਰਸ ਅਮੋਲਾ[16] ।
ਆਇ ਰਾਜਾ ਸੋ ਕਹਾ ਬ੍ਰਿਤੰਤ । "ਕੋਊ ਬਾਗ ਮਾਹਿ ਬੈਠਾ ਹੈ ਸੰਤ ॥ ੧੯॥
ਤਿਹ ਚਰਨ ਪਰਤਾਪੁ ਬਾਗ ਭਇਆ ਹਰਾ । ਬਡੇ ਭਾਗ ਮੈਂ ਦਰਸਨ ਕਰਾ ।"
ਸੁਨ ਸੰਤ ਨਾਮ ਰਹਿਆ ਰਾਉ ਅਘਾਇ ਪਠੀਲੇਨ ਪਰਤਗਿਆ ਤ੍ਰਿਆ ਬੁਲਾਇ[17] ।੨੦॥

ਦੋਹਰਾ

ਜਾ ਦਿਨ ਤੇ ਕਰੀ ਉਪਾਸਨਾ, ਰਾਜਾ ਸਤਗੁਰ ਭਾਇ ।
ਕੋਊ ਸਿਧ ਅਤੀਤ ਆਵੈ ਨਗਰ ਮੋਂ, ਤਹਾ ਤਿਰੀਆ ਦੇਇ ਪਠਾਇ ॥ ੨੧॥
ਇੰਦ੍ਰੀ ਜਿਤ ਕੀ ਲੇ ਪਰੱਤਗਿਆ । ਜੋ ਕੋਈ ਤ੍ਰੀਆ ਚਰਿਤ੍ਰ ਰੰਗਿ ਨਹੀਂ ਰੰਗਿਆ ।
ਐਸਾ ਪੁਰਖੁ ਨਹੀਂ ਕੋਊ ਦੇਖਾ । ਪਠੀ ਸਤਿਗੁਰ ਪਹਿ ਨਾਰਿ ਬਸੇਖਾ[18] ॥ ੨੨॥
ਗਈ ਤ੍ਰਿਆ ਜਹਿ ਸਤਿਗੁਰ ਦਿਆਲ । ਦੇਖਾ ਦਰਸਨ ਭਈ ਨਿਹਾਲ ।
ਚੰਚਲਤਾ ਸਗਲੀ ਮਿਟ ਗਈ । ਗਿਆਨ ਬੋਧ ਤਿਨ ਉਪਜਤ ਭਈ ॥ ੨੩॥
ਤ੍ਰਿਆ ਪ੍ਰਥਾਇ ਗੁਰ ਸਬਦ ਉਚਾਰਾ । ਕਰ ਸਤ ਪ੍ਰੀਤ ਤਿਨ ਹਿਰਦੇ ਧਾਰਾ[19] ।
ਰਾਜਾ ਸੋ ਜਾਇ ਕਹਾ ਬਿਰਤੰਤ । ਦੀਆ ਸਬਦ ਸੁਨਾਇ ਸਤਗੁਰ ਕਾ ਮੰਤ[20] ॥ ੨੪॥
ਤ੍ਰੀਆ ਪ੍ਰਥਾਇ ਇਹੁ ਸ਼ਬਦ ਉਚਾਰ ਕੀਆ[21], ਰਾਗੁ ਬਸੰਤ ਮੈਂ ਅਸਟਪਦੀ ਬੋਲੀ ਮਹਲਾ ੧ [22]
ਜਗ ਕਊਆ ਨਾਮੁ ਨਹੀਂ ਚੀਤ । ਨਾਮੁ ਬਿਸਾਰ ਗਿਰੇ ਦੇਖ ਭੀਤ[23] ।
ਮਨੂਆ ਡੋਲੇ ਚੀਤ ਅਨੀਤ । ਜਗ ਸਿਉ ਟੂਟੀ ਝੂਠੀ ਪਰੀਤ ।
ਕਾਮ ਕ੍ਰੋਪ ਬਿਖ ਬਜ੍ਰ ਭਾਰ । ਨਾਮ ਬਿਨਾ ਕੈਸੇ ਗੁਨ ਸਾਰ[24] ॥ ੧॥ ਰਹਾਉ ।
ਤਿਸ ਕਾ ਪਰਮਾਰਥ । ਹੇ ਪੁਤ੍ਰੀ ਰਾਜ ਕੁਮਾਰ ! ਇਹ ਜਗ ਕਊਏ ਕੀ ਨਿਆਈ ਹੈ, ਪਰਮੇਸਰ ਕੇ ਨਾਮ ਤੇ ਹੀਨ ਹੈ । ਨਾਮ ਬਿਨਾ ਪਦਾਰਥੋ ਵਾਸਤੇ ਗ੍ਰਿਹ ਬਿਖੇ ਡੋਲਤਾ ਹੈ। ਐਸੇ ਜਗ ਝੂਠੇ ਸੈਂ ਹਮਾਰੀ ਪ੍ਰੀਤ ਟੂਟੀ ਹੈ । ਕਾਮ ਔ ਕਰੋਧ ਮਹਾ ਬਿਖ ਕੀ ਨਿਆਈ ਹੈ। ਏਹੁ ਨਾਮ ਬਿਨਾ ਕੈਸੇ ਗੁਨ ਪਰਮੇਸਰ ਕੇ ਉਚਾਰ ਕਰੇ ।
ਫੇਰ ਬਾਬੇ ਜੀ ਨੇ ਦੂਸਰੀ ਪਉੜੀ ਕਹੀ :
ਘਰ ਬਾਲੂ ਕਾ ਘੂਮਨ ਘੇਰ[25] । ਬਰਖਸ ਪਾਣੀ ਬੂੰਦ ਬ੍ਰਹੇਰ[26] ।
ਮਾਤ ਬੂੰਦ ਤੇ ਧਰ ਚਕ ਫੇਰ । ਸਰਬ ਜੋਤ ਨਾਮੈ ਕੀ ਚੇਰ ॥ ੨॥
ਤਿਸ ਕਾ ਪਰਮਾਰਥ । ਹੇ ਪੁਤ੍ਰੀ । ਇਹੁ ਜਗੁ ਬਾਲੂ ਕੇ ਗ੍ਰਿਹ ਕੀ ਨਿਆਈ ਹੈ । ਮਾਇਆ ਕੇ ਘੂਮਨ ਘੇਰ ਬਿਖੇ ਪੜਾ ਹੈ । ਜੈਸੇ ਬਰਖਾ ਪੜੇ ਬਾਲੂ ਕਾ ਘਰ ਬਿਲਾਇ ਜਾਤਾ ਹੈ ਤੈਸੇ ਹੀ ਜਗਤ ਹੈ । ਕਾਲ ਆਏ ਤੇ ਨਸਟ ਹੋਇ ਜਾਤਾ ਹੈ । ਇਸ ਸਰੀਰ ਕਾ

ਉਪਜਨਾ ਮਾਤਾ ਕੀ ਰਕਤ ਅਰ ਪਿਤਾ ਕੀ ਬਿੰਦ ਤੇ ਹੈ ਅਰ ਜੋਤੀ ਜੋਤ ਪਰਕਾਸ ਹੈ ਸਭ ਨਾਮ ਕੀ ਚੇਰੀ ਹੈ।

ਤਾ ਫੇਰ ਬਾਬੇ ਜੀ ਨੇ ਤੀਜੀ ਪਉੜੀ ਕਹੀ :

ਸਰਬ ਉਪਾਵ ਗੁਰੂ ਸਿਰ ਮੋਰ[27] ।
ਭਗਤ ਕਰੋ ਪਗ ਲਾਗੋਂ ਤੋਰ ।
ਨਾਮ ਰਤੇ ਚਾਹੇ ਤੁਝ ਓਰ[28]।
ਨਾਮ ਦੁਰਾਇ ਚਲੇ ਸੇ ਚੋਰ[29] ॥ ੩॥

ਤਿਸ ਕਾ ਪਰਮਾਰਥ । ਹੇ ਪੁਤ੍ਰੀ !! ਸਰਬ ਉਪਾਵਾ ਕਾ ਉਪਾਵ ਮੇਰਾ ਸਤਗੁਰੂ ਹੈ ਅਰੁ ਉਸ ਹੀ ਕੀ ਭਗਤ ਮੈਂ ਸਦਾ ਕਰਤਾ ਹਉ । ਤਿਨ ਕੇ ਚਰਨ ਸਿਉ ਲਾਗ ਰਹਿਆ ਹੋ। ਅਰੁ ਜੋ ਪਰਮੇਸਰ ਕੇ ਨਾਮ ਸੇ ਬੇਮੁਖ ਹੈ ਸੋ ਚੋਰ ਹੈਂ ।

ਤਾਂ ਫੇਰ ਬਾਬੇ ਜੀ ਨੇ ਚਉਥੀ ਪਉੜੀ ਕਹੀ :

ਪਤ ਖੋਈ ਬਿਖਆ ਚਲ ਪਾਇ ।
ਸਚੁ ਰਤੇ ਪਤ ਸਿਉ[30] ਘਰ ਜਾਇ ।
ਜੋ ਕੁਛ ਕੀਨ ਸੋ ਪ੍ਰਭੂ ਰਜਾਇ ।
ਭੈ ਮਾਨੈ ਨਿਰਭੈ ਮੇਰੀ ਮਾਇ ॥ ੪॥

ਤਿਸ ਕਾ ਪ੍ਰਮਾਰਥ । ਹੇ ਪੁਤ੍ਰੀ ! ਤਪ ਜੋ ਪਰਮੇਸਰ ਕੀ ਭਗਤ ਹੈ ਸੋ ਇਸ ਨੇ ਖੋਈ ਹੈ ਅਰੁ ਬਿਖ ਅੰਚਲ ਪਾਇ ਚਲਿਆ ਹੈ ਅਰੁ ਜੋ ਪਰਮੇਸਰ ਕੇ ਨਾਮ ਸਿਉ ਰਾਤੇ ਹੈ ਸੋਈ ਪਤਿ ਸਿਉ ਜਾਵੇਗਾ । ਗ੍ਰਿਹ ਅਪਨੇ ਅਰ ਜੋ ਕਛੁ ਵਰਤਮਾਨ ਹੈ ਸੋ ਪਰਮੇਸਰ ਕੀ ਰਜਾਇ ਸਿਉ ਹੈ । ਜਿਨਾ ਪਰਮੇਸਰ ਭਾਉ ਮਾਨਿਆ ਹੈ ਸੋਈ ਨਿਰਭਉ ਭਏ ਹੈ ।

ਤਾ ਫੇਰ ਬਾਬੇ ਜੀ ਨੇ ਪੰਜਵੀਂ ਪਉੜੀ ਕਹੀ :

ਕਾਮਨ ਚਾਹੇ ਸੁੰਦਰ ਭੋਗ । ਪਾਨ ਫੂਲ ਮੀਠੇ ਰਸ ਭੋਗ ।
ਖੇਲੈ ਬਿਗਸੈ ਤੇ ਤੋ ਸੋਗ । ਪ੍ਰਭ ਸਰਨਾਗਤ ਕੀਨ ਸੁ ਹੋਗੁ ॥ ੫॥

ਤਿਸ ਕਾ ਪਰਮਾਰਥ । ਹੇ ਪੁਤ੍ਰੀ ! ਇਸਤ੍ਰੀ ਆਦਿਕ ਸੁੰਦਰ ਭੋਗੋਂ ਕੋ ਚਾਹਤੀ ਹੈ, ਪਾਨ ਫੂਲ ਮੀਠੇ ਰਸ ਭੋਗਤੀ ਹੈ, ਖੇਲਤੀ ਹੈ ਅਰੁ ਬਿਗਸਮਾਨ ਹੈ । ਤੇ ਤੇਹੀ ਸੋਗ ਕੋ ਪ੍ਰਾਪਤ ਹੋਵੇਗੀ ।ਅਰੁ ਜੋ ਪਰਮੇਸਰ ਕੀ ਸਰਨਾਗਤੁ ਹੈ ਤਿਨ ਕਾ ਕੀਆ ਸਭ ਪਵਿਤ੍ਰ ਹੈ ।

ਫੇਰ ਬਾਬੇ ਜੀ ਨੇ ਛਿਵੀ ਪਉੜੀ ਕਹੀ :

ਕਾਪਰ ਪਹਰਸਿ ਅਧਿਕ ਸੀਗਾਰ । ਮਾਟੀ ਫੂਲੀ ਰੂਪ ਬਿਕਾਰ[31] ।
ਆਸਾ ਮਨਸਾ ਬਾਧੋ ਬਾਰ । ਨਾਮ ਬਿਨਾ ਸੂਨਾ ਘਰ ਬਾਰ[32] ॥ ੬ ॥

ਤਿਸ ਕਾ ਪਰਮਾਰਥ । ਹੇ ਰਾਜ ਪੁਤ੍ਰੀ ! ਕਪੜੇ ਪਹਰ ਕੇ ਸੀਗਾਰ ਬਹੁਤ ਕੀਏ, ਸਰੀਰ ਰੂਪੀ ਮਾਟੀ ਫੂਲ ਰਹੀ ਹੈ । ਰਕਤ ਅਰ ਬਿੰਦ ਕੇ ਬਿਕਾਰੋਂ ਸੇਂ । ਆਸਾ ਮਨਸਾ ਸੇਂ ਇਹੁ ਸਰੀਰੁ ਬਾਧਾ ਹੈ । ਬਿਨਾ ਪਰਮੇਸਰ ਕੇ ਨਾਮ ਏਹ ਸਰੀਰ ਸੂਨਾ ਹੈ, ਗਿਰੇ

ਮੰਦਰ ਕੀ ਨਿਆਈ ਹੈ ।
ਫੇਰ ਬਾਬੇ ਜੀ ਸਤਵੀਂ ਪਉੜੀ ਕਹੀ :
ਗਾਛੋ[33] ਪੁਤ੍ਰੀ ਰਾਮ ਕੁਮਾਰ ! ਨਾਮ ਭਣੌਂ ਸਚਦੋਤ[34] ਸਵਾਰ ।
ਪਿਰ ਸੇਵਹ ਸਚ ਪ੍ਰੇਮ ਅਧਾਰੁ[35] । ਗੁਰਸਬਦੀ ਬਿਸ ਤਿਆਗ ਨਿਵਾਰ[36] ॥ ੭ ॥
ਤਿਸ ਕਾ ਪਰਮਾਰਥ । ਹੇ ਪੁਤ੍ਰ ਰਾਜ ਕੁਮਾਰ ! ਅਬ ਅਪਨੇ ਤੁਮ ਗ੍ਰਿਹ ਬਿਖੇ ਜਾਵਹੁ; ਪਰਮੇਸਰ ਕਾ ਨਾਮ ਜਪੋ; ਸਚੁ ਮੁਖ ਸਵਾਰ ਕੇ ਪਵਿਤ੍ਰ ਕਰੋ । ਪਿਰ ਜੋ ਪਰਮੇਸਰ ਹੈ ਤਿਸ ਕੀ ਭਗਤ ਪ੍ਰੇਮ ਸੋ ਕਰੋ ! ਗੁਰ ਕੇ ਬਚਨ ਸਿਉ ਬਿਖ ਜੋ ਹੈ ਤਿਸ ਕੋ ਨਿਵਰਤ ਕਰੋ ।
ਤਾ ਫੇਰ ਬਾਬੇ ਜੀ ਨੇ ਅਠਵੀਂ ਪਉੜੀ ਕਹੀ :
ਮੋਹਨ ਮੋਹ ਲੀਆ ਮਨ ਮੋਹ । ਗੁਰ ਕੇ ਸਬਦ ਪਛਾਨੇ ਤੋਹ ।
ਨਾਨਕ ਠਾਢੇ ਚਾਹੇ ਪ੍ਰਭ ਦੁਆਰ । ਤੇਰੇ ਨਾਮ ਸੰਤੋਖੇ ਕਿਰਪਾ ਧਾਰ ॥ ੮॥
ਤਿਸ ਕਾ ਪਰਮਾਰਥ ! ਹੇ ਪੁਤ੍ਰੀ । ਮੇਰਾ ਜੋ ਮਨ ਹੈ ਸੋ ਮੋਹਨ ਮੋਹਿ ਲੀਆ ਹੈ, ਅਵਰ ਕਿਸੂ ਕੇ ਕਹੇ ਮੋਹਿਆ ਨਹੀਂ ਜਾਤਾ । ਗੁਰ ਕੇ ਸਬਦ ਮੁਕਤ ਹੋਇ ਸੋ ਤੁਸ ਕੋ ਪਹਚਾਨਾ ਹੈ । ਮੈਂ ਯਹੀ ਸਦਾ ਚਾਹਤਾ ਹੋ ਜੋ ਪਰਮੇਸਰ ਕੇ ਦੁਆਰੇ ਉਪਰ ਹਰਿ ਜਸੁ ਸਦਾ ਹੀ ਕਰਤਾ ਰਹੋ ।

### ਦੋਹਰਾ

ਸੁਨਤ ਸਬਦ ਦੁਰਮਤ ਗਈ, ਹਰ ਭਗਤ ਬਧੀ ਮਨ ਮਾਹਿ ।
ਅਤਿ ਨਿਮ੍ਰ ਭੂਤ ਪ੍ਰਨਾਮ ਕਰ, ਪੁਨਿ ਕਹਿਓ ਰਾਜਾ ਕੋਤਾਹਿ ॥ ੨੫॥

### ਚੌਪਈ

ਸੁਨਤ ਸਬਦ ਰਾਜਾ ਮਗਨਾਨਾ । ਭਇਆ ਸੰਤ ਪਰਤਾਪ ਤ੍ਰੀਆ ਕੋ ਗਿਆਨਾ ।
ਕਰ ਪਿਤਾ ਵਾਉ ਰਾਜਾ ਸੋ ਭਾਖਾ । ਜਾਨੀ ਰਾਜਾ ਇਨ ਹਰਿ ਰਸ ਚਾਖਾ ॥ ੨੬॥

### ਦੋਹਰਾ

ਰਾਜਾ ਮਨ ਬੀਚਾਰਿਆ, ਆਏ ਸੰਤ ਮਹਾਨ ।
ਚਲੋ ਦਰਸ ਤਾ ਕਾ ਕਰੌਂ, ਪਾਵੌਂ ਪਦ ਨਿਰਬਾਨ ॥ ੨੭॥

### ਚੌਪਈ

ਚਲ ਨਗਨ ਪਾਉ ਰਾਜਾ ਗਏ ਬਾਗਾ । ਦੇਖ ਦਰਸ ਮਨ ਸੋਇਆ ਮਨ ਜਾਗਾ ।
ਨਿਕਟਿ ਗਏ ਤਾ ਪ੍ਰਭੁ ਉਠ ਚਲੇ । ਭਇਆ ਦਰਸਨ ਪਰਸਨ ਨਹੀਂ ਮਿਲੇ[37] ॥ ੨੮॥
ਆਗੇ ਪ੍ਰਭ ਪਾਛੇ ਚਲੇ ਰਾਜਾ । ਬਿਨਾ ਚਰਨ ਪਰਸ ਸਵਰੇ ਕਿਮ ਕਾਜਾ[38] ।
ਅਤ ਡੋਲਤ ਰਾਜਾ ਜਬ ਥਕੇ । ਭਏ ਸਿਥਲ ਅੰਗ ਕਛੁ ਕਹੇ ਨ ਸਕੇ[39] ॥ ੨੯॥
ਜਬ ਜਾਨਾ ਦਿਆਲ ਸਿਥਲ ਭਏ ਰਾਜਾ । ਅਤ ਪ੍ਰੇਮ ਜੁਗਤ ਭਲ ਭਗਤ ਸਮਾਜਾ ।
ਨਿਰਖ ਅਵਸਥਾ ਠਾਢੇ ਭਏ[40] । ਤਬ ਰਾਜਾ ਚਰਨਨ ਪਰ ਪਏ ॥ ੩੦॥

### ਸੋਰਠਾ

ਕਰ ਕ੍ਰਿਪਾ ਪ੍ਰਭ ਦਇਆਲ, ਰਾਜਾ ਢਿਗ ਜਬ ਹੇਰਿਆ[41]।
ਰਾਜਾ ਭਇਆ ਨਿਹਾਲ, ਚਰਨ ਸਰਨ ਸਤਗੁਰ ਲਗੇ ॥ ੩੧॥

### ਚੌਪਈ

ਛੁਹਤ ਚਰਨ ਮਨ ਭਇਆ ਪ੍ਰਕਾਸਾ। ਜਿਮ ਰਵਿ ਪ੍ਰਕਾਸ ਤੇ ਕਮਲ ਬਿਗਾਸਾ[42] ।
ਜਿਮ ਸਾਂਤ ਬੂੰਦ ਲੇ ਤ੍ਰਿਪਤਿ ਪਪੀਹਾ। ਮਾਨੋ ਲਛਮਨ ਅੰਮ੍ਰਿਤ ਪੀਆ[43] ॥ ੩੨॥
ਤਬ ਬਿਗਸ ਰਾਇ ਮੁਖ ਬਿਨੈ ਉਚਾਰਾ। "ਜਬ ਤੇ ਚਰਨ ਬਾਗ ਪ੍ਰਭ ! ਧਾਰਾ।
ਸੁਹਕ ਹਰਾ ਵਡਭਾਗ ਹਮਾਰੇ। ਸੰਤ ਦਇਆਲ ਚਰਨ ਸਿਰ ਧਾਰੇ ॥ ੩੪॥
ਨਾਮ ਠਾਮ ਆਸ੍ਰਮ ਨਹੀਂ ਜਾਨੋ। ਕਵਨ ਪੰਥ ਤੁਮ ਰਸਨ ਬਖਾਨੋ।
ਮਿਟੇ ਅੰਦੇਸਾ ਮਨ ਹੋਇ ਅਨੰਦ। ਕਰੋ ਕ੍ਰਿਪਾ ਪ੍ਰਭੁ ! ਆਨੰਦ ਕੰਦ ॥ ੩੫॥
ਨਹੀਂ ਦੀਆ ਉਤਰ ਪ੍ਰਭ ਸਤਿਗੁਰ ਦਇਆਲ। ਹੋਇ ਆਤਰ ਪੁਨ ਪੂਛਾ ਤ੍ਰਿਕਾਲਾ
ਤਬ ਸਤਗੁਰ ਦੇਖ ਸਮਝ ਬੀਚਾਰਾ। ਰਾਜਾ ਪ੍ਰਤ ਇਹ ਸਬਦ ਉਚਾਰਾ ॥ ੩੬॥
ਤਿਸ ਕੇ ਪਰਥਾਇ ਬਾਬੇ ਜੀ ਸਬਦ ਬੋਲਿਆ ਰਾਗੁ ਮਾਰੂ ਮਹਲਾ ੧
ਜੋਗੀ ਜੁਗਤ ਨਾਮ ਨਿਰਮਾਇਲ[44] ਤਾਂ ਕੇ ਮੈਲੁ ਨ ਰਾਤੀ[46] ।
ਪ੍ਰੀਤਮੁ ਨਾਥ ਸਦਾ ਸਚੁ ਸੰਗੇ, ਜਨਮ ਮਰਨ ਗਤਿ ਬੀਤੀ ॥ ੧॥
ਗੁਸਾਈ ! ਤੇਰਾ ਕਹਾ ਨਾਮ ਕੈਸੇ ਜਾਤੀ।
ਜਾ ਤਉ ਭੀਤਰ ਮਹਲ ਬੁਲਾਵਹਿ ਪੂਛੋ ਬਾਤ ਨਿਰੰਤੀ[47] ॥ ੧॥ ਰਹਾਉ।

ਤਿਸ ਕਾ ਪਰਮਾਰਥ। ਹੇ ਰਾਜਾ। ਜੋਗੀ ਤਿਸ ਕਉ ਕਹਤੇ ਹੈਂ ਜੋ ਜੋਗੀ ਜੋਗ ਕਰ ਨਿਰਮਲ ਭਇਆ ਹੈ। ਅਰੁ ਪ੍ਰੀਤਮ ਜੋ ਨਾਥ ਹੈ ਸਦਾ ਤਿਸ ਕੇ ਸੰਗ ਰਹਿਤਾ ਹੈ ਅਰੁ ਜਨਮ ਮਰਨਾ ਤਿਸ ਕਾ ਮਿਟ ਗਇਆ ਹੈ।

ਰਾਜੋ ਵਾਚ

ਤਾ ਫੇਰ ਰਾਜੇ ਪੁਛਿਆ, "ਗੁਸਾਈ ! ਤੇਰਾ ਨਾਮੁ ਕਿਆ ਹੈ?" ਤਾਂ ਗੁਰੂ ਬਾਬੇ ਜੀ ਨੇ ਕਹਿਆ, "ਹੇ ਰਾਜਾ ! ਜੋ ਤੂੰ ਨਿਕਟਿ ਬੁਲਾਇ ਕਰਿ ਪੂਛੇਗਾ ਤਾਂ ਮੈਂ ਨਿਰੰਤਰ ਕੀ ਬਾਤ ਕਹਉਗਾ ਤੁਝ ਕਉ।" ਤਾਂ ਫੇਰ ਰਾਜੇ ਕਹਿਆ, ਗੁਸਾਂਈ ਤੂੰ ਬ੍ਰਾਹਮਣ ਹੈ
ਤਾ ਫੇਰ ਬਾਬੇ ਜੀ ਨੇ ਦੂਜੀ ਪਉੜੀ ਕਹੀ :
ਬ੍ਰਹਮਣੰ ਬ੍ਰਹਮ ਗਿਆਨ ਇਸਨਾਨੀ, ਹਰਿਗੁਣ ਪੂਜੇ ਪਾਤੀ।
ਏਕੋ ਨਾਮ ਏਕਾ ਨਾਰਾਇਣ, ਤ੍ਰਿਭਵਣ ਏਕਾ ਜਾਤੀ ॥ ੨॥ .

ਤਿਸਕਾ ਪਰਮਾਰਥ। ਬਾਬੇ ਜੀ ਨੇ ਕਹਿਆ, "ਹੇ ਰਾਜਾ ! ਬ੍ਰਾਹਮਣ ਤਿਸ ਕੇ ਕਹਤੇ ਹੈਂ ਜੋ ਬ੍ਰਹਮ ਕੇ ਗਿਆਨ ਬਿਖੇ ਨਿਤਪ੍ਰਤ ਇਸਨਾਨ ਕਰਤਾ ਹੈ। ਪਰਮੇਸਰ ਕੇ ਨਾਮ ਗੁਣਾਵਾਦ ਕੀ ਪੂਜਾ ਚੜ੍ਹਾਵਤਾ ਹੈ। ਏਕ ਨਾਮ ਜੋ ਨਾਰਾਇਣ ਕਾ ਤ੍ਰਿਭਵਣ[47] ਬਿਖੇ ਜੋਤ ਪ੍ਰਕਾਸ ਜਾਨਤਾ ਹੈ ਮੇਰੇ ਮਤ ਬਿਖੇ ਸੋਈ ਬ੍ਰਹਮਨ ਹੈ।"

**ਰਾਜੋ ਵਾਚ ।**

ਤਾ ਫੇਰ ਰਾਜੇ ਪੁਛਿਆ, ਜੋ, "ਗੁਸਾਈ ! ਤੁਮ ਧਨ ਕਹੋ ?" ਤਾਂ ਬਾਬੇ ਤੀਜੀ ਪਉੜੀ ਕਹੀ:
ਜਿਹਵਾ ਡੰਡੀ ਇਹੁ ਘਟ ਛਾਬਾ, ਤੋਲੇ ਨਾਮ ਅਜਾਚੀ[48] ।
ਏਕੋ ਹਾਟ ਸਾਹਿ ਸਭਨਾ ਸਿਰ ਵਣਜਾਰੇ ਇਕ ਭਾਤੀ[49] ॥ ੩॥

ਤਿਸ ਕਾ ਪਰਮਾਰਥ । ਹੇ ਰਾਜਾ ! ਵੈ ਸਭਸ ਕੌ ਕਹਤੇ ਹੈਂ । ਜਿਸ ਕੋ ਜਿਹਵਾ ਰੂਪੀ ਡੰਡੀ ਹੈ ਅਰੁ ਅੰਤਰਿ ਗਤਿ ਛਾਬੇ ਹੈ । ਬਿਨਾ ਵਾਕ ਕੇ ਨਾਮ ਕੋ ਰਟਤਾ ਹੈ, ਇਹੀ ਤੋਲਨਾ ਤਿਸ ਕਾ । ਵਹੀ ਘਟ ਹਾਟ ਹੈ ਅਰੁ ਵਹੀ ਤੋਲਨੇ ਹਾਰਾ ਹੈ । ਇਹ ਸਾਹ ਸਿਰ ਸਾਹ ਕੇ ਹੈ ਅਰੁ ਉਸ ਕੇ ਵਣਜਾਰੇ ਉਸੀ ਜੈਸੇ ਹੈ, ਵਹੀ ਅੰਤਰ ਜਾਗ ਹੈ ।

ਤਾ ਫੇਰ ਬਾਬੇ ਚਉਥੀ ਪਉੜੀ ਕਹੀ :
ਦੋਵੈ ਸਿਰੇ ਸਤਿਗੁਰ ਨਿਬੇੜੇ, ਸੋ ਬੂਝੈ ਜਿਸ ਏਕ ਲਿਵਲਾਗੀ ਜੀਅਹੁ ਰਹੈ ਨਿਭਰਾਤੀ।
ਸਬਦ ਵਸਾਏ, ਭਰਮ ਚੁਕਾਏ, ਸਦਾ ਸੇਵਕ ਦਿਨ ਰਾਤੀ[50] ॥ ੪॥

ਤਿਸ ਕਾ ਪਰਮਾਰਥ । "ਹੇ ਰਾਜਾ ! ਜਿਸ ਨੇ ਲੋਕ ਪ੍ਰਲੋਕ ਸਤਗੁਰੂ ਹੀ ਸਮਰਥ ਜਾਨਾ ਹੈ, ਐਸੇ ਬੂਝਨੇ ਹਾਰੇ ਕਉ ਕਦਾਚਿਤ ਭਰਮ ਨਾਹੀ ਅਰੁ ਬ੍ਰਹਮ ਸਬਦ ਮੋ ਲੀਨ ਹੋਇਆ ਹੈ । ਵਹੀ ਸਦਾ ਸੇਵਕ ਹੈ ।" ਤਾਂ ਫੇਰ ਰਾਜੇ ਪੁਛਿਆ, "ਗੁਸਾਈਂ ! ਤਬ ਤੁਮ ਕਹਾ ਰਹਿਤੇ ਹੋ ?"

ਤਾ ਫੇਰ ਗੁਰੂ ਬਾਬੇ ਜੀ ਨੇ ਪੰਜਵੀਂ ਪਉੜੀ ਕਹੀ :
ਊਪਰ ਗਗਨ, ਗਗਨ ਪਰ ਗੋਰਖ[51], ਤਾ ਕਾ ਅਗਨ ਗੁਰੂ ਪੁਨਿ ਵਾਸੀ ।
ਗੁਰ ਬਚਨੀ ਬਾਹਰ ਘਟ ਏਕੋ, ਨਾਨਕ ਭਇਆ ਉਦਾਸੀ[52] ॥ ੫॥

ਤਿਸ ਕਾ ਪਰਮਾਰਥ । ਹੇ ਰਾਜਾ ! ਸਭ ਕੇ ਊਪਰ ਗਗਨ ਅਸਥਾਨ ਮੋ ਨਿਰੰਜਨ ਪੁਰਖ ਕਾ ਵਾਸਾ ਹੈ। ਤਿਸ ਅਗਮ ਅਸਥਾਨ ਕਾ ਸਤਿਗੁਰੂ ਪੂਰਾ ਹੈ । ਵਾਸ ਦੇਵ (ਦੇ) ਨ ਹਾਰਾ ਹੈ । ਤਿਸ ਕੀ ਕਿਰਪਾ ਤੇ ਮੇਰਾ ਊਹਾ ਵਾਸਾ ਹੈ । ਗੁਰ ਕੇ ਬਚਨ ਕਰ ਮੇਰੇ ਘਰ ਅਰ ਬਨ ਏਕ ਹੀ ਸਮਾਨ ਹੈ । ਅਰੁ ਮੇਰਾ ਨਾਮ ਨਾਨਕ ਹੈ । ਇਸ ਪ੍ਰਕਾਰ ਕਰ ਕੇ ਸਦਾ ਉਦਾਸ ਹੀ ਰਹਤਾ ਹੋ।"

ਇਹ ਸਬਦ ਸੁਨ ਕੇ ਰਾਜਾ ਗੁਰੂ ਬਾਬੇ ਜੀ ਕੇ ਚਰਨੋ ਪਰ ਗਿਰ ਪੜਾ ਅਰੁ ਬਹੁਤ ਪ੍ਰਸੰਨ ਭਇਆ । "ਮੇਰੇ ਭਾਗ ਜਾਗੇ ਜੋ ਜਿਸ ਪੁਰਖ ਕੇ ਦਰਸਨ ਵਾਸਤੇ ਏਤਾ ਜਤਨ ਕਰਦੇ ਸੇ ਸੋ ਅਬ ਪਾਇਆ ਹੈ ।"

## ਚੌਪਈ

ਸੁਨਤ ਸਬਦ ਸਭ ਸੰਕਾ ਗਈ । ਭਇਓ ਪ੍ਰਕਾਸ ਭਗਤ ਦ੍ਰਿੜ ਭਈ ,
ਚਰਨ ਲਾਗ ਉਸਤਤ ਬਹੁ ਕਰਿਓ । ਸੇਵਕ ਗ੍ਰਿਹ ਕਿਰਪਾ ਪ੍ਰਭੁ ਧਰਿਓ ॥ ੩੭॥
ਸਨਮੁਖ ਸਭ ਬਾਹਨ ਕੀਏ ਖੜੇ । ਸਤਗੁਰ ਕਾਹੂ ਪਰ ਨਹੀਂ ਚੜ੍ਹੇ ।
ਤਬ ਸ੍ਰੀ ਮੁਖ ਵਾਕ (ਕ) ਹਿਓ ਸਬਦ ਉਚਾਰਾ ॥"

ਰਾਜਾ ਤੁਮਰੀ ਪੀਠ ਹੋਉ ਅਸਵਾਰਾ" ॥ ੩੮॥
ਸੁਨ ਸਾਦਰ ਰਾਜਾ ਉਠ ਖੜਾ । ਬਾਬਾ ਤਾ ਕੀ ਪੀਠ ਪਰ ਚੜਾ ।
ਗ੍ਰਿਹ ਮੰਦਰ ਮੈਂ ਜਾਇ ਉਤਾਰੇ । ਸਕਲ ਨਗਰ ਭਇਓ ਜੈ ਜੈਕਾਰੇ ॥ ੩੯॥
ਅਤ ਰੁਚਿਰ ਪਵਿੱਤ੍ਰ ਸਿੰਘਾਸਨ ਲਿਆਏ । ਬਾਬਾ ਜੀ ਤਾ ਪਰ ਬੈਠਾਏ ।
ਚਰਨ ਪਖਾਰ[53] ਚਰਨਾਮ੍ਰਿਤ[54] ਲੀਆ । ਸਭ ਪ੍ਰਕਾਰ ਕਰ ਪੂਜਨ ਕੀਆ ॥ ੪੦॥

## ਦੋਹਰਾ

ਜੋਰ ਪਾਨ ਬਿਨਤੀ ਕਰੇ, "ਹੇ ਪ੍ਰਭ ! ਭੋਜਨ ਖਾਹੁ ।
ਮੈਂ ਬਡੇ ਭਾਗ ਦਰਸਨ ਕੀਓ, ਇਹੁ ਰਾਖਿਓ ਮਨ ਭਾਉ ॥ ੪੧॥

## ਚੌਪਈ

ਸੁਨ ਰਾਜਾ ਤੁਮ ਬਚਨ ਸੁਨਾਊਂ
ਇਹ ਭੋਜਨ ਮੈਂ ਕਬਹੂ ਨਾ ਖਾਊਂ
ਹਰਖ ਮਨ ਰਾਜ ਕੁਵਰ ਕੋ ਮਾਰੋ
ਵਾਕੋ ਮਾਸ ਕਰ ਸਿਧ ਸਵਾਰੋ ।
ਇਹ ਭੋਜਨ ਕਰ ਮੁਦਤ ਮਨ ਲਿਆਵਉ ।
ਤਬ ਹੋਇ ਪ੍ਰਸੰਨ ਮੈਂ ਭੋਜਨ ਖਾਵਉ ।
ਤਬ ਰਾਜੇ ਰਾਜ ਕੁੰਵਰ ਕੋ ਪੂਛਾ । ਅਰ ਰਾਨੀ ਕੇ ਮਨ ਮੋਹਨ ਤੁਛਾ ॥ ੪੨॥
ਸਭ ਮਿਲ ਭੋਜਨ ਕੀਓ ਤਿਆਰ । ਪ੍ਰੇਮ ਭਗਤ ਅਦਭੁਤ ਬਿਉਹਾਰ ।
ਹਾਥ ਜੋਰ ਬੋਲੇ ਕਰ ਭਾਉ । "ਚਲੋ ਦਿਆਲ ਭੋਜਨ ਅਬ ਖਾਉ" ॥ ੪੩॥

## ਦੋਹਰਾ

ਬਾਬਾ ਜੀ ਜਬ ਜਾਨਿਓ, ਇਨ ਮੈਂ ਪ੍ਰੇਮ ਪ੍ਰਕਾਸ ।
ਇਨ ਪ੍ਰੇਮ ਭਗਤ ਪੂਰਨ ਦ੍ਰਿੜੀ, ਅਬ ਪੂਰਿਓ[55] ਇਨ ਕੀ ਆਸ ॥ ੪੪॥

## ਚੌਪਈ

ਤਬ ਗਏ ਰਸੋਈ ਮਾਹ ਦਿਆਲ। ਰਾਨੀ ਆਪ ਪਰੋਸੇ" ॥ ੪੫॥
ਰਾਜਾ ਕਰੋ ਕਹਉ ਜੋ ਭੋਗੇ। ਰਾਜ ਕੁੰਵਰਾ ਕੋ ਥਾਲ ਪਰੋਸੇ ।
ਬਚਨ ਤਿਸ ਮਾਨ ਪਰੋਸਿਓ ਥਾਲ । ਕਿਰਪਾ ਜੁਤ[56] ਬੋਲੇ ਤਬ ਦਿਆਲ ।
ਬਾਬੇ ਜੀ ਲੀਓ ਕੁੰਵਰ ਬੁਲਾਇ । ਸੁੰਦਰ ਛਬ ਕਰ ਜੋੜੇ ਆਇ ॥ ੪੬॥
ਸਤਿਗੁਰ ਕੁੰਵਰ ਬੈਠਾਇਓ ਪਾਸ । ਕਰ ਦਿਸਟਿ ਕੜਾਹੀ ਕੀਨਉ ਮਾਸ ।
ਸਭ ਮਿਲ ਮਹਾ ਪ੍ਰਸਾਦ ਕੋ[57] ਖਾਇਆ । ਰਾਜੇ ਪਰਮਾ ਨੰਦ ਸੁਖ ਪਾਇਆ ॥ ੪੭॥
ਪੂਰਨ ਕਰੀ ਰਾਜਾ ਕੀ ਭਗਤ । ਪੁਨ ਗਿਆਨ ਜੋਗ ਕੀ ਦੀਨੀ ਸਕਤ ।
ਤਬ ਪ੍ਰਾਨ ਸੰਗਲੀ ਪੋਥੀ ਕਰੀ । ਸਭ ਸੁਧ ਕ੍ਰਿਆ । ਰਾਜੇ ਮਨ ਧਰੀ ॥ ੪੮॥
ਰਾਜਾ ਪਰਮ ਸਿਧ ਤਬ ਭਇਆ । ਏਕ ਬਰਖ ਬਾਬਾ ਤਹਾ ਰਹਿਆ ।

ਤਿਸ ਸਭਿ ਰਾਜ ਕੋ ਕੀਨਉ ਇਕ ਰਾਜ । ਜਨਕਾਦਿਕ ਕੋ ਦੀਓ ਸਮਾਜ ॥ ੪੯॥
ਅਦਭੁਤ ਧਰਮ ਸਾਲ ਤਹਾਂ ਭਈ । ਪਰਮ ਸਿੱਧ ਮਤ ਰਾਜੇ ਲਈ ।
ਮੋਹ ਛੋਹ ਰਾਜਾ ਕਾ ਗਇਆ । ਤਬ ਸਤਗੁਰ ਆਗੈ ਮਗ ਲਇਆ ॥ ੫੦॥

**ਸਾਖੀ ਪੂਰਨ ਹੋਈ ॥**

ਸ਼੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲੇਇ ਉਧਾਰ ॥ ੩੨॥

---

**ਟਿੱਪਣੀਆਂ ਅਤੇ ਹਵਾਲੇ**

1. ਬੰਦਰਗਾਹ, ਜਿਥੇ ਜਹਾਜ਼ ਠਹਿਰਦੇ ਹਨ ।
2. ਉਥੋਂ ਦਾ ਰਾਜਾ ਸਮ੍ਰਾਟ ਸ਼ਿਵਨਾਭ ਸੀ ਅਤੇ ਉਥੋਂ ਦਾ ਰਾਜਾ ਅਤੇ ਪਰਜਾ ਵਿਸ਼ਣੂ ਦੇ ਭਗਤ ਸਨ।
3. ਜੋ ਵੀ ਉਸ ਦੇਸ਼ ਦੇ ਕਾਨੂੰਨ ਦੀ ਉਲੰਘਣਾ ਕਰਦਾ ਸੀ ਰਾਜਾ ਉਸਨੂੰ ਡੰਨ/ਸਜ਼ਾ ਦਿੰਦਾ ਸੀ ।
4. ਵਿਵਾਦ, ਝਗੜਾ
5. ਉਸ ਵਿਅਕਤੀ ਨੇ ਰਾਜੇ ਨੂੰ ਕਿਹਾ ਕਿ ਮੈਂ ਆਪਣੀ ਵਿਚਾਰਧਾਰਾ ਸੋਚ ਸਮਝ ਕੇ ਅਪਨਾਈ ਹੈ । ਜੋ ਵੀ ਮੇਰੇ ਗੁਰੂਦੇਵ ਨੇ ਮੈਨੂੰ ਉਪਦੇਸ਼ ਦਿਤਾ ਹੈ ਮੈਂ ਉਸਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ ਮੈਂ ਸਤਿਗੁਰ ਦੀ ਬਾਣੀ ਪੜ੍ਹਦਾ ਹਾਂ ਅਤੇ ਇਹੀ ਬਾਣੀ ਦਾ ਪਠਨ ਪਾਠਨ ਮੇਰਾ ਵ੍ਰਤ ਅਤੇ ਨੇਮ ਹੈ ਗੁਰੂ ਦੇ ਵਚਨਾਂ ਨੂੰ ਗ੍ਰਹਿਣ ਕਰਨ ਦੇ ਕਾਰਨ ਨਹੀਂ ਅਰਥਾਤ ਮੇਰਾ ਚਿਤ ਅਡੋਲ ਹੈ ।
6. ਤੁਸੀਂ ਕਿਹੜਾ ਮਤਿ ਗ੍ਰਹਿਣ ਕੀਤਾ ਹੈ ਕਿਹੜਾ ਧਰਮ ਧਾਰਨ ਕੀਤਾ ਹੈ ।
7. ਕੋਈ ਅਚਰਜ/ਅਨੋਖੀ ਗੱਲ ਜਾਪਦੀ ਹੈ ਉਸ ਵਿਚਾਰਧਾਰਾ ਵਿਚ ਜੋ ਤੂੰ ਧਾਰਨ ਕੀਤੀ ਹੋਈ ਹੈ ।
8. ਆਦਿ ਗ੍ਰੰਥ ਵਿਚੋਂ ।
9. ਸਿਮਰਣਾ : ਹਿੰਦੂ ਮਤਿ ਅਨੁਸਾਰ ਨਾਮ ਸਿਮਰਣ ਲਈ ਮਣਕਿਆਂ ਆਦਿ ਦੀ ਬਣਾਈ ਗਈ ਮਾਲਾ। ਇਸਲਾਮੀ ਰਹੁ ਰੀਤਿ ਅਨੁਸਾਰ ਇਸ ਨੂੰ ਤਸਬੀ ਆਖਿਆ ਜਾਂਦਾ ਹੈ ।
10. ਕੰਧ/ਦੀਵਾਰ ਤੇ ਲਗੇ ਚਿਤਰ/ਤਸਵੀਰ ਵਰਗਾ ਹੋ ਗਿਆ ।
11. ਤ੍ਰੇਹ, ਪਿਆਸ, ਡੰਜ
12. ਸੁਕਾ ਹੋਇਆ, ਕੁਮਲਾਇਆ ਹੋਇਆ, ਮੁਰਝਾਇਆ ਹੋਇਆ ।
13. ਦਇਆਲੂ ਮਹਾਪੁਰਖ/ਗੁਰਦੇਵ ਉਸੇ ਬਾਗ਼ ਵਿਚ ਆ ਕੇ ਬੈਠ ਗਏ।
14. ਜਦੋਂ ਤੋਂ ਬਾਗ਼ ਹਰਾ ਹੋਇਆ ਹੈ, ਮਾਲੀ ਬੂਹਾ ਬੰਦ ਕਰਕੇ ਚਲਾ ਗਿਆ ਹੈ ।
15. ਅਤਿਅੰਤ ਖ਼ੁਸ਼ੀ ਪ੍ਰਾਪਤ ਹੋਈ ਹੈ, ਮਨ ਖਿੜ ਗਿਆ ਹੈ ।
16. ਮਾਲੀ ਜਦੋਂ ਅੰਦਰ ਗਿਆ ਤਾਂ ਅਦਭੁਤ ਦ੍ਰਿਸ਼ ਵੇਖਿਆ,
17. ਇਹ ਗੱਲ ਸੁਣ ਕੇ ਰਾਜਾ ਬੜਾ ਸੰਤੁਸ਼ਟ ਹੋਇਆ ਅਤੇ ਉਸਨੇ ਸੰਤ (ਗੁਰਦੇਵ) ਦੀ ਪਰੀਖਿਆ ਲੈਣ ਲਈ ਇਕ ਔਰਤ ਭੇਜੀ ।
18. ਗੁਰੂ ਬਾਬੇ ਨੂੰ ਪਹੁੰਚਿਆ ਹੋਇਆ ਫ਼ਕੀਰ (ਸਿਧ ਅਤੀਤ) ਵਜੋਂ ਪਰਖਣ ਲਈ ਇਸਤਰੀ (ਤਿਰੀਆ) ਭੇਜੀ ਗਈ । ਉਸ ਦੁਆਰਾ ਗੁਰੂ ਬਾਬੇ ਦੀ ਇੰਦਰੀਆਂ ਤੇ ਜਿੱਤ ਪ੍ਰਾਪਤ ਕਰਨ ਦੀ ਤਸਦੀਕ ਕਰਨਾ ਸੀ ਕਿਉਂਕਿ ਆਮ ਵਿਚਾਰ ਅਨੁਸਾਰ ਕੋਈ ਵੀ ਮੁਨੱਖ ਅਜਿਹਾ ਨਹੀਂ ਜੋ ਇਸਤਰੀ ਰੰਗ ਵਿਚ ਰੰਗਿਆ ਹੋਇਆ ਨਾ ਹੋਵੇ ਇਸ ਲਈ ਉਹ ਵਿਸ਼ੇਸ਼ ਇਸਤਰੀ ਭੇਜੀ ਗਈ।
19. ਉਹ ਚੰਚਲ ਇਸਤਰੀ ਵੀ ਗੁਰੂ ਬਾਬੇ ਦੀ ਸ਼ਖ਼ਸੀਅਤ ਤੋਂ ਇਸ ਤਰ੍ਹਾਂ ਪ੍ਰਭਾਵਿਤ ਹੋਈ ਹੈ ਕਿ ਉਹ

ਵੀ ਹਰਿ ਗਿਆਨੀ ਬਣ ਨਿਬੜੀ ।

20. ਉਸ ਇਸਤਰੀ ਨੂੰ ਸੰਬੋਧਨ ਕਰਕੇ ਗੁਰੂ ਜੀ ਨੇ ਕਹਿ ਕੇ ਸ਼ਬਦ ਕਿਹਾ । ਉਹ ਸ਼ਬਦ ਉਸ ਵਿਸ਼ੇਸ਼ ਇਸਤਰੀ ਨੇ ਸਤਿ ਆਪਣੇ ਹਿਰਦੇ ਵਿਚ ਵਸਾ ਲਿਆ ਅਰਥਾਤ ਇਹੀ ਗੁਰੂ ਸ਼ਬਦ ਉਸ ਲਈ ਗੁਰੂ ਮੰਤਰ ਹੋ ਗਿਆ ।
21. ਉਸ, ਵਿਸ਼ੇਸ਼ ਇਸਤਰੀ ਨੇ ਇਹ ਸਾਰਾ ਬਿਰਤਾਂਤ ਰਾਜੇ ਨੂੰ ਜਾ ਦੱਸਿਆ ਅਤੇ ਸਤਿਗੁਰੂ ਤੋਂ ਪ੍ਰਾਪਤ ਕੀਤਾ ਸ਼ਬਦ ਵੀ ਸੁਣਾ ਦਿਤਾ ।
22. ਆਦਿ ਗ੍ਰੰਥ ਵਿਚੋਂ ।
23. ਇਹ ਮਨ ਨਾਂ ਦੀ ਨਿਆਈ-ਹੈ ਜਦੋਂ ਇਹ ਨਾਮ ਨਾਲ ਪ੍ਰੀਤ ਨਹੀਂ ਕਰਦਾ ਤਾਂ ਘਰ ਘਰ (ਭੀਤ) (ਦੁਆਰੇ ਦੁਆਰੇ) ਭਟਕਦਾ ਹੈ ।
24. ਕਾਮ, ਕ੍ਰੋਧ (ਆਦਿ) ਜ਼ਹਿਰ (ਬਿਖ) ਦੇ ਨਿਆਈਂ ਹਨ । ਇਹ ਵੱਡੇ (ਬਜ) ਭਾਰ ਹਨ ਜੋ ਮਨੁੱਖ ਨੂੰ ਸੰਸਾਰ ਸਾਗਰ ਤੋਂ ਪਾਰ ਨਹੀਂ ਹੋਣ ਦਿੰਦੇ ।
25. ਅਸੀਂ ਮਾਤ ਲੋਕ ਦੇ ਪ੍ਰਾਣੀ ਮਿਥਿਆ ਪਦਾਰਥਾਂ ਨੂੰ ਸੱਚ ਸਵੀਕਾਰ ਕਰ ਲੈਂਦੇ ਹਾਂ ਅਸਲ ਵਿਚ ਇਹ ਮਾਇਕ ਪਦਾਰਥ ਰੇਤ ਦੇ ਘਰ (ਬਾਲੂ ਦੇ ਘਰ) ਵਰਗੇ ਹਨ ।
26. ਜਿਉਂ ਅਣੀ ਦੀਆਂ ਬੂੰਦਾਂ ਇਸ ਤੇ ਪੈਣਗੀਆਂ ਇਹ ਢਹਿ ਜਾਵੇਗਾ ।
27. ਜਗਤ ਤੋਂ ਪਾਰ ਉਤਰਨ ਲਈ ਗੁਰੂ ਹੀ ਸਰਬ ਸ਼੍ਰੋਮਣੀ ਪਥ ਪ੍ਰਦਰਸ਼ਕ ਹੈ ।
28. ਜੋ ਵਿਅਕਤੀ ਇਸ ਰਾਹ ਵਲ ਤੁਰਦਾ ਹੈ । ਲੋਕ ਉਸਦੇ ਪੈਰਾਂ ਤੇ ਢਹਿੰਦੇ ਹਨ ਅਰਥਾਤ ਉਸ ਦੀ ਪੂਜਾ ਹੁੰਦੀ ਹੈ ।
29. ਜੋ ਵਿਅਕਤੀ ਇਸ ਫ਼ਰਜ਼ ਤੋਂ ਕੋਤਾਹੀ ਕਰਦਾ ਹੈ ਉਹ ਚੋਰੀ ਕਰਦਾ ਹੈ ।
30. ਇਜ਼ਤ ਸਤਿਕਾਰ ਨਾਲ, ਬਾਇਜ਼ਤ, ਆਪਣੀ ਪਤ ਬਚਾ ਕੇ ।
31. ਪ੍ਰਭੂ ਦੇ ਸੰਤ ਜੋ ਕੁਝ ਵੀ ਕਰਦੇ ਹਨ ਉਹ ਪ੍ਰਭੂ ਦੀ ਰਜ਼ਾ ਵਿਚ ਹੁੰਦਾ ਹੈ । ਇਸ ਲਈ ਸਦੀਵ ਕਾਲ ਹੀ ਸੱਚ ਦਰੁਸਤ ਹੁੰਦਾ ਹੈ ।
32. ਸੁੰਦਰ ਕਪੜੇ ਧਾਰਨ ਕਰਨਾ, ਰੂਪ ਅਤੇ ਵਿਕਾਰ ਦੇ ਸਹਾਰੇ ਫੁਲ ਫਿਰਨਾ ਬੇਸਮਝੀ (ਨਾ ਸਮਝੀ) ਦੀ ਨਿਸ਼ਾਨੀ ਹੈ ।
33. ਮਨਮੁਖਾਂ ਨੇ ਆਪਣੇ ਸ਼ਰੀਰ ਨੂੰ ਆਸ਼ਾਵਾਂ (ਆਸਾ) ਅਤੇ ਮਨਮੁਖਤਾ (ਮਨਸਾ) ਦੀ ਬਿਰਤੀ ਕਾਰਣ ਆਪਣੇ ਆਪ ਨੂੰ ਕੈਦੀ ਬਣਾ ਰਖਿਆ ਹੈ । ਅਸਲ ਵਿਚ ਹਰਿ ਨਾਮ ਤੋਂ ਬਗ਼ੈਰ ਸਾਡਾ ਘਰ ਬਾਰ (ਰੂਪ ਸ਼ਿਗਾਰ ਸਭ ਕੁਝ ਮਿਥਿਆ ਹੈ ।
34. ਗਾਫ਼ੇ : ਜਾਓ, ਵਿਦਾ ਹੋਵੋ, ਪ੍ਰਸਥਾਨ ਕਰੋ ।
35. ਸਚਦੋਤ : ਸਤਿ (ਸਚ) ਦੀ ਦੁਤਿ, ਸਚ ਦੇ ਪ੍ਰਕਾਸ (ਲੋ ਜਾਂ ਰੌਸ਼ਨੀ/ਚਾਨਣ) ਨਾਲ। ਸਚ ਦਾ ਪ੍ਰਕਾਸ਼ ਗਿਆਨ ਦਾ ਪ੍ਰਕਾਸ਼ ਹੀ ਹੈ ।
36. ਪਿਰ/ ਪ੍ਰਿਯਾ (ਜੀਵਾਤਮਾ ਦਾ ਪ੍ਰਿਯ) ਈਸ਼ਵਰ ਹੀ ਹੈ) ਦੀ ਸੇਵਾ ਕਰੋ ਸੱਚ ਪ੍ਰੇਮ ਸਤਿ/ਈਸ਼ਵਰ /ਪ੍ਰਿਯਤਾ ਨੂੰ ਜੀਵਨ ਦਾ ਆਧਾਰ ਬਣਾਓ ।
37. ਗੁਰੂ ਦਾ ਸ਼ਬਦ/ਗੁਰੂ ਮੰਤਰ ਮਾਇਕ ਪਦਾਰਥਾਂ ਦੇ ਵਿਸ਼ (ਜ਼ਹਿਰ) ਨੂੰ ਦੂਰ ਕਰ ਦਿੰਦਾ ਹੈ ।
38. ਦਰਸ਼ਨ ਕਰਨ/ਵੇਖਣ/ਨਿਹਾਰਨ ਅਤੇ ਪਰਸਨ ਛੋਹ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ ।
39. ਚਰਨ ਛੋਹ ਪ੍ਰਾਪਤ ਕਰਨ ਤੋਂ ਬਗ਼ੈਰ ਕਾਰਜ ਕਿਵੇਂ ਸੰਵਰਨਗੇ ।
40. ਰਾਜੇ ਦੇ ਸਾਰੇ ਅੰਗ/(ਸਾਰਾ ਸ਼ਰੀਰ) ਸਿਥਿਲ ਪੈ ਗਿਆ (ਥੱਕ ਗਿਆ) ਇਸ ਲਈ ਨ ਸੁਣਾ ਸਕਿਆ।

ਉਹ ਆਪਣੀ ਵਿਅਥਾ ।
41. ਸਾਰੀ ਹਾਲਤ (ਅਵਸਥਾ) ਜਾਣ ਕੇ (ਨਿਰਖ) ਚਲੇ ਗਏ (ਠਾਢ ਭਏ) ।
42. ਗੁਰੂ ਕ੍ਰਿਪਾਲੁ ਨੇ ਜਦੋਂ ਰਾਜੇ ਨੂੰ ਆਪਣੇ ਨਜ਼ਦੀਕ (ਢਿਗ) ਵੇਖਿਆ ।
43. ਜਿਵੇਂ ਸੂਰਜ (ਰਵਿ) ਦੇ ਪ੍ਰਕਾਸ਼ ਨਾਲ ਕਮਲ ਖਿੜ ਪੈਂਦਾ ਹੈ (ਬਿਗਸਦਾ ਹੈ) ।
44. ਸ੍ਰੀ ਰਾਮ ਰਾਵਣ ਯੁੱਧ ਵਿਚ ਲਕਸ਼ਮਣ ਮੂਰਛਿਤ ਹੋਇਆ ਸੀ ਅਤੇ ਹਨੂਮਾਨ ਜੀ ਨੇ ਸੰਜੀਵਨੀ ਬੂਟੀ (ਅੰਮ੍ਰਿਤ) ਦੇ ਕੇ ਹੋਸ਼ ਵਿਚ ਲਿਆਂਦਾ ਸੀ ।
45. ਨਿਰਮਾਇਲ : ਨਿਰਮਲ, ਵਿਸ਼ੁੱਧ, ਮੈਲ (ਮਲ) ਤੋਂ ਰਹਿਤ ,
46. ਰਾਤੀ : ਰਤੀ, ਬਹੁਤ ਘਟ, ਨਾ ਹੋਇਆਂ ਵਰਗਾ ।
47. ਨਿਰੀਤੀ : ਨਿਰੰਤਰ, ਲਗਾਤਾਰ ।
48. ਤ੍ਰਿਭਵਨ : ਤ੍ਰੈ + ਭਵਨ, (ਲੋਕ) ਸਵਰਗ, ਮ੍ਰਿਤ (ਮਾਤਾ) ਅਤੇ ਪਾਤਾਲ ਲੋਕ ।
49. ਅਜਾਰੀ : ਬਿਨਾ ਤੋਲਿਆਂ, ਬਿਨਾਂ ਹਾੜਿਆਂ, ਬਿਨਾ ਕਿਸੇ ਹਿਸਾਬ ਦੇ ।
50. ਭਾਂਤੀ : ਕਿਸਮ, ਭ੍ਰਮ, ਭ੍ਰਾਂਤੀ ਬਿਨਾ ਭ੍ਰਾਂਤੀ, ਬਿਨਾਂ ਭ੍ਰਮ ।
51. ਗੋਰਖ : ਗੁਰੂ ਗੋਰਖ ਨਾਥ : ਇਕ ਸੁਪ੍ਰਸਿਧ ਨਾਥ/ਜੋਗੀ ਜਿਸਨੇ ਬਹੁਤ ਸਾਰੀ ਕਾਵਿ ਸਿਰਜਣਾ ਵੀ ਕੀਤੀ ਹੈ ।
52. ਉਦਾਸੀ : ਉਦਾਸੀਨ, ਪਰਿਤਿਆਗੀ, ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਦੁਆਰਾ ਚਲਾਇਆ ਗਿਆ ਇਕ ਸਿੱਖ ਫਿਰਕਾ । ਇਹ ਲੋਕ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਗੁਰੂ ਸਵੀਕਾਰ ਕਰਦੇ ਹਨ ਪਰ ਇਸ ਵਿਚ ਆਪਣੀ ਗੁਰੂ ਪਰੰਪਰਾ ਵੀ ਜੋੜਦੇ ਹਨ ।
53. ਚਰਨ ਪਖਾਰ : ਚਰਨ ਧੋ ਕੇ ।
54. ਚਰਨਾਮ੍ਰਿਤ : ਚਰਨ ਧੋਣ ਉਪਰੰਤ ਪ੍ਰਾਪਤ ਕੀਤਾ ਹੋਇਆ ਪਾਣੀ, ਚਰਨਾਂ/ਪੈਰਾਂ ਦਾ ਧੋਣ ।
55. ਪੂਰਿਓ : ਕ੍ਰਿਪਾ ਕਰਕੇ ਪੂਰਨ ਕਰੋ । ਇਨ੍ਹਾਂ ਦੀ ਆਸ ਪੁਜਾਓ ।
56. ਕ੍ਰਿਪਾ ਯੁਕਤ, ਦਇਆ ਪੂਰਨ, ਬਖ਼ਸ਼ਿਸ਼ ਕਰਦਿਆਂ ।
57. ਮਹਾ ਪ੍ਰਸਾਦਿ : ਝਟਕੇ ਨੂੰ ਮਹਾ ਪ੍ਰਸਾਦਿ ਦੀ ਬਿਰਤੀ ਪ੍ਰਸਿਧ/ਪ੍ਰਚਲਿਤ ਜ਼ਰੂਰ ਹੈ ਪਰ ਗੁਰੂ ਕੇ ਲੰਗਰ ਜਾਂ ਗੁਰੂ ਵਿਅਕਤੀਆਂ ਨੂੰ ਮਾਸ ਪਰੋਸਨ ਬਾਰੇ ਪੂਰੀ ਤਰ੍ਹਾਂ ਕੁਝ ਨਹੀਂ ਆਖਿਆ ਜਾ ਸਕਦਾ ਹੈ । ਇਹ ਕੋਈ ਨਵੀਂ ਕਲਪਨਾ ਪ੍ਰਤੀਤ ਹੁੰਦੀ ਹੈ ।

# ਆਗੇ ਸਾਖੀ ਓਅੰਕਾਰ ਅਸਥਾਨ ਮੈ ਬ੍ਰਹਮਣ ਸਿਉ ਨਿਰਪ੍ਰਨ ਹੋਇਗੀ ।

### ਦੋਹਰਾ

ਓਅੰਕਾਰ ਅਸਥਾਨ[1] ਦਖਣ ਬਿਖੈ, ਤਹਾ ਮਹਾਦੇਵ ਅਸਥਾਨ ।
ਚਲਿ ਆਵੈ ਬਿਦਿਆਰਥੀ, ਪੜ ਹੋਵੈ ਚਤੁਰ ਸੁਜਾਨ ॥ ੧॥

### ਤੋਟਕ ਛੰਦ

ਤਹ ਮੰਦਰ ਸਿਵ ਕੇ ਰੁਚਰ ਬਨੇ । ਬਹੁ ਪੂਜਾ ਕਰਤੇ ਬਿਪਰ[1] ਘਨੇ[2] ।
ਬਹੁ ਵੇਦ ਪੁਰਾਨਨ ਪਾਠ ਪੜੇ । ਵਿਆਕਰਨ ਆਦਿਕ ਸਭ ਭਾਵ ਧਰੇ ॥ ੨॥
ਤਹ ਬਿਚਰਤ ਸਤਿਗੁਰ ਦਿਆਲ ਗਏ । ਨਹੀਂ ਪੂਛਿਓ ਕਾਹੂੰ ਪ੍ਰੀਤ ਕੀਏ ।
ਏਹੁ ਚਰਿਤ੍ਰ ਦਇਆਲ ਤਬ ਕੀਨੋ । ਸਭ ਪੁਸਤਕ ਲੇ ਜਲ ਮੈ ਦੀਨੇ ॥ ੩॥

### ਦੋਹਰਾ

ਨਿਰਖ ਪੁਰਾਨ ਬੂਡੇ ਸਕਲ, ਜੁਰ ਆਏ ਸਤਗੁਰ ਓਰ।
ਅਤਸ ਕੋਪ ਝਗੜਾ ਕਰੇ, ਕਿਉਂ ਆਇਓ ਇਸ ਠੌਰ[3] ॥ ੪॥

### ਚੌਪਈ

**ਬ੍ਰਹਮਣੋ ਵਾਚ**

ਜੋ ਕੋਊ ਸਾਧੂ ਈਹਾ ਆਵੈ । ਕਰਿ ਸਾਦਰ ਬਿਪਰਨ ਭੋਗਾਵੈ[4] ।
ਤੁਮ ਕਰ ਅਨੀਤਿ ਪੁਸਤਕ ਕਿਉਂ ਬੋੜੇ ?" ਹੋਇ ਇਕਤ੍ਰ ਆਏ ਸਭ ਦੋੜੇ ॥ ੫॥

**ਬਚਨ ਬਾਬਾ ਜੀ ਬ੍ਰਹਮਣ ਪ੍ਰਤਿ**

### ਚੌਪਈ

ਬਾਬਾ ਜੀ ਤਾ ਕਉ ਕਹਿਓ ਬੁਝਾਈ ।
"ਮਤ ਝਗੜੋ ਪੁਸਤਕ ਲੇਹੁ ਭਾਈ" ।
ਜਲ ਸੋ ਨਿਕਲ ਸੂਕੇ ਤਿਨ ਦੀਨੇ । ਤਿਨ ਨਿਰਖ ਚਰਿਤ੍ਰ ਮਨ ਅਤ ਭੈ ਕੀਨੇ ॥ ੬॥

**ਬੇਨਤੀ ਬ੍ਰਾਹਮਣੋਂ ਕੀ**

### ਚੌਪਈ

ਤਬ ਹਾਥ ਜੋੜ ਕਹਿਓ ਬਿਨਉ ਬਖਾਨ, "ਕਰੋ ਖਿਮਾ ਅਵਗਿਆ ਸੰਤ ਸੁਜਾਨ!
ਹਮ ਤੋਂ ਤੁਮਰੀ ਗਤ ਨਹੀਂ ਜਾਨੀ । ਅਬ ਦੀਜੈ ਗਿਆਨ ਮੋਹਿ ਪੂਰਨ ਗਿਆਨੀ[5]" ॥ ੭॥

### ਦੋਹਰਾ

ਤਬ ਸਤਿਗੁਰ ਤਾ ਸੋਂ ਕਹਿਓ, "ਤੁਮ ਜੋ ਪੜੇ ਪੁਰਾਨ ।
ਅਛਰ ਅਰਥ ਜਾਨੋ ਨਹੀਂ, ਤਾਂ ਤੇ ਤੁਮੇ ਅਗਿਆਨ" ॥ ੮॥

**ਬ੍ਰਹਮਣੋਂ ਵਾਚ**

### ਚੌਪਈ

ਬਿਨਉ ਕਰੇ ਸਗਲੇ ਕਰ ਜੋੜ । "ਪ੍ਰਭ ! ਅੱਛਰ ਅਰਥ ਸੁਨੋ ਮੁਖ ਤੋਰ" । ਹੋਇ ਦਿਆਲ ਕਹਿਓ ਕ੍ਰਿਪਾ ਨਿਧਾਨ ।
"ਅਬ ਅਛਰ ਅਰਥ ਸੁਨੋ ਧਰ ਧਿਆਨ" ॥ ੯॥
ਤਿਨ ਕੋ ਸ੍ਰੀ ਗੁਰ ਬਾਬਾ ਆਪ । ਪ੍ਰਥਮ ਪਉੜੀ ਓਅੰਕਾਰ ਕੀ ਥਾਪ ।
ਓਅੰਕਾਰ ਅਛਰ ਕੀ ਪਉੜੀ ਕਹੀ । ਸੁਨ ਪੰਡਿਤ ਹਿਰਦੇ ਸੁਖ ਲਹੀ ॥ ੧੦॥

### ੧ਓ ਸਤਿਗੁਰ ਪ੍ਰਸਾਦਿ ॥
### ਰਾਗੁ ਰਾਮਕਲੀ ਮਹਲਾ ੧॰

ਓਅੰਕਾਰ' ਨਾਮ ਦਖਣੀ, ਦਖਣ ਦੇਸ ਬਿਖੇ ਹੋਇਆ ।
ਪ੍ਰਥਮ ਪਉੜੀ ਚਲੀ :
ਓਅੰਕਾਰ ਬ੍ਰਹਮਾ ਉਤਪਤ । ਓਅੰਕਾਰ ਕੀਆ ਜਿਨ ਚਿਤ ।
ਓਅੰਕਾਰ ਸੈਲ ਜੁਗ ਭਏ । ਓਅੰਕਾਰ ਬੇਦ ਨਿਰਮਏ ॥
ਓਅੰਕਾਰ ਸਬਦ ਉਧਰੇ । ਓਅੰਕਾਰ ਗੁਰਮੁਖ ਤਰੇ ।
ਓਨਮ ਆਖਰ ਸੁਰਹ (ਸੁਣਹੁ) ਬੀਚਾਰ । ਓਨਮ ਅਖਰ ਤ੍ਰਿਭਵਣੁ ਸਾਰੁ ॥੧੦॥
ਸੁਣ ਪਾਂਡੇ ! ਕਿਆ ਲਿਖੋ ਜੰਜਾਲਾ । ਲਿਖ ਰਾਮ ਨਾਮ ਗੁਰਮੁਖ ਗੋਪਾਲਾ ॥ ੧॥ ਰਹਾਉ॥

ਤਿਸ ਕਾ ਪਰਮਾਰਥ । ਹੇ ਪੰਡਤ ! ਓਅੰਕਾਰ ਕਾ ਏਹੁ ਮਹਾਤਮ ਹੈ । ਇਸ ਓਅੰਕਾਰ ਤੇ ਬ੍ਰਹਮਾ ਪ੍ਰਗਟ ਭਇਆ ਹੈ । ਤਬ ਪਾਂਚੋ ਤਤੋ ਕੋ ਜੜ ਵਤ ਦੇਖ ਕੈ ਭੈ ਚਕ੍ਰਤ ਹੋਇ ਰਹਿਆ । ਤਬ ਚਿਤ ਇਕਾਗੁਰ ਸਿਉ ਓਅੰਕਾਰ ਧਿਆਨੁ ਕੀਆ । ਤਬ ਸਰਬ ਸਕਤ ਅਪਨੇ ਆਪ ਸਰੂਪ ਕੋ ਬੂਝਾ । ਤਿਸ ਸਕਤ ਕਰ ਕੇ ਚਾਰੋ ਮੁਖੋ ਸੇ ਚਾਰੋ ਬੇਦ ਪ੍ਰਗਟ ਕੀਏ । ਓਅੰਕਾਰ ਸਰਬਗ ਪੂਰਨ ਹੈ । ਤੁਮ ਭੀ ਇਸ ਓਅੰਕਾਰ ਕਉ ਪੜੋ ਜੋ ਉਧਾਰਨ ਜੋਗ ਹੈ ਅਰੁ ਗੁਰ ਬਚਨੋ ਕੇ ਹਿਰਦੇ ਮੇ ਧਿਆਨ ਕਰਿ ਕੇ ਪਰਮਗਤਿ ਕਉ ਪ੍ਰਾਪਤਿ ਹੋਵਹੁ । ਹੇ ਪੰਡਤ ! ਮੈਨੇ ਓਅੰਕਾਰ ਕਾ ਬਿਚਾਰ ਕਹਾ ਹੈ ਸੋ ਤੁਮ ਨੇ ਸੁਨਿਆ ਹੈ । ਤੀਨ ਭਵਨ ਜਿਸ ਕੇ ਧਾਰੇ ਹੈ, ਸਰਬ ਸਾਰ ਪੂਰਨ ਹੈ ।

ਅਰਥ ਰਹਾਉ ਕਾ । ਏ ਪੰਡਤ ! ਏਹੁ ਤੁਮ ਲਿਖਤੇ ਅਰੁ ਪੜਤੇ ਹੋ ਬਿਨ ਬੂਝੇ ਜੀਵ ਕਾ ਜੰਜਾਲ ਹੈ, ਤਾ ਤੇ ਰਾਮ ਨਾਮ ਗੁਰਮਖਿ ਗੋਪਾਲਾ ਲਿਖੋ ॥ ੧॥ ਫੇਰ ਬਾਬੇ ਸਕਾਰ ਅੱਖਰ ਕੀ ਪਉੜੀ ਕਹੀ :

ਸਸੇ ਸਭ ਜਗ ਸਹਜਿ ਉਪਾਇਆ, ਤੀਨ ਭਵਨ[8] ਇਕ ਜੋਤੀ[9] ।
ਗੁਰਮੁਖ ਬਸਤ ਪਰਾਪਤਿ ਹੋਵੈ, ਚੁਨਿ ਲੈ ਮਾਣਕ ਮੋਤੀ ।
ਸਮਝੈ ਸੂਝੈ, ਪੜਿ ਪੜਿ ਬੂਝੈ, ਅੰਤ ਨਿਰੰਤਰ ਸਾਚਾ ।
ਗੁਰਮੁਖਿ ਦੇਖੈ, ਸਾਚ ਸਮਾਲੇ, ਬਿਨ ਸਾਚੇ ਜਗੁ ਕਾਚਾ ॥ ੨॥

ਤਿਸ ਕਾ ਪਰਮਾਰਥ ਹੇ ਪੰਡਤ ! ਸਰਕਾਰ ਅਛਰ ਦਾ ਏਹੁ ਬਿਚਾਰ ਹੈ । ਸਹਜੇ ਹੀ ਜਗਤ ਉਤਪਤ ਕਰੇ ਹੈ । ਤੀਨੋ ਭਵਨ ਮੈਂ ਏਕ ਜੋਤ ਸਰੂਪ[10] ਬਿਰਾਜ ਰਹਿਆ ਹੈ ਜੋ ਗੁਰਮੁਖ ਹੋਵਹਿ ਤਿਨ ਕੋ ਏਹ ਗਿਆਨ ਪ੍ਰਾਪਤ ਹੋਤਾ ਹੈ । ਜਬ ਸਮਝੈ ਹੈ ਤਬ ਦੇਖੇ ਹੈ । ਜਬ ਗੁਰਮਤ ਸਿਉ ਪੜੇ ਤਬ ਬੂਝੈ ਜੋ ਸਭ ਘਟ ਮੋ ਏਕ ਬ੍ਰਹਮ ਪੂਰਨ ਹੈ । ਗੁਰਮੁਖਿ ਦਿਸਟਿ ਸੋ ਸਤੁ ਪਦ ਦਿਸਟਿ ਆਵਤਾ ਹੈ । ਬਿਨਾ ਸਤ ਪਦ ਅਵਰ ਸਭ ਮਿਥਿਆ ਹੈ ।

ਤਬ ਬਾਬੇ ਜੀ ! ਧਕਾਰ ਅਖਰ ਕੀ ਪਉੜੀ ਕਹੀ :
ਧਧੇ ਧਰਮ ਧਰੇ ਧਰਮਾਪੁਰ, ਗੁਣਕਾਰੀ ਮਨੁ ਧੀਰਾ ।
ਧਧੇ ਧੂਲ ਪੜੇ ਮੁਖ ਮਸਤਕ ਕੰਚਨ[11] ਭਏ ਮਨੂਰਾ ।
ਧਨੁ ਧਰਣੀ ਧਰੁ[12] ਆਪ ਅਜੋਨੀ[13] ਤੋਲ ਬੋਲ ਸਚੁ ਪੂਰਾ ।
ਕਰਤੇ ਕੀ ਮਤਿ ਕਰਤਾ ਜਾਣੈ, ਕੈ ਜਾਣੈ ਗੁਰ ਸੂਰਾ ॥ ੩॥

ਤਿਸ ਕਾ ਪਰਮਾਰਥ । ਹੇ ਪੰਡਤ ! ਧਕਾਰ ਅਛਰ ਕਾ ਏਹੁ ਬਿਚਾਰ ਹੈ । ਜਿਨ ਕਾ ਧਰਮ ਧਾਰਨਾ ਧਰਮ ਕਹੀਐ । ਤਾਤਪਰਜ ਯਹ ਹੈ ਜੋ ਅਬਚਲ ਭਗਤ ਭਗਵਾਨ ਕੀ ਹੈ ਵਹੀ ਗੁਨਕਾਰੀ ਮਨ ਧੀਰ ਹੈ । ਤਿਨ ਕੇ ਚਰਨੋਂ ਕੀ ਧੂੜਿ ਮਸਤਕਿ ਕੋ ਲਗੇ । ਤਬ ਮਨ ਜੋ ਇਛਾ ਸੋ ਜਲ ਕੇ ਮਨੂਰ ਵਤ ਹੋ ਰਹਿਆ ਹੈ ਫੇਰ ਸੁਧ ਕੰਚਨ ਵਤਿ ਹੋਵੈ । ਹੇ ਪੰਡਿਤ ! ਧਨ ਧਰਣੀ ਧਰ ਨਾਰਾਇਣ ਹੈ ਅਰ ਸਰਬਗ ਪੂਰਨ ਹੈ ਅਰ ਜੋਨ ਸੋ ਰਹਿਤ ਹੈ ਅਰ ਤੋਲ ਬੋਲ ਸਚੁ ਪੂਰਨ ਹੈ । ਤੋਲਨਾ ਕਹੀਐ ਬਿਚਾਰਨਾ, ਬੋਲਣਾ ਕਹੀਐ ਬਿਚਾਰਨਾ, ਬੋਲਣਾ ਕਹੀਐ ਅਸਤੋਤਰ[14], ਤਿਸ ਕਾ ਸਤੁ ਪੂਰ ਰਹਿਆ ਹੈ । ਇਸ ਮਹਮਾ ਕੋ ਆਪ ਕਰਤਾ ਜਾਨਤਾ ਹੈ। ਇਕੇ ਸਤਿਗੁਰ ਗੋਚਰਾ ਹੈ ।

ਤਾ ਬਾਬੇ ਜੀ ਨੇ ਙੰਙੇ ਅਖਰ ਕੀ ਪਉੜੀ ਕਹੀ :
ਙਿਆਨ ਗਵਾਇਆ ਦੂਜਾ ਭਾਇਆ, ਗਰਬ ਗਲੇ ਬਿਖ ਖਾਇਆ ।
ਗੁਰ ਰਸ ਗੀਤ ਬਾਦ[15] ਨਹੀਂ ਭਾਵੈ, ਸੁਣੀਐ ਗਹਰਿ ਗੰਭੀਰ ਗਵਾਇਆ ।
ਗੁਰ ਸਚੁ ਕਹਿਆ, ਅੰਮ੍ਰਿਤ ਲਹਿਆ, ਮਨਿ ਤਨਿ ਸਾਚੁ ਸੁਖਾਇਆ ।
ਆਪੇ ਗੁਰਮੁਖ ਆਪੇ ਦੇਵੈ, ਆਪੇ ਅੰਮ੍ਰਿਤ ਪੀਆਇਆ ॥ ੪॥

ਤਿਸ ਕਾ ਪਰਮਾਰਥ । ਹੇ ਪੰਡਤ ! ਙੰਙੇ ਅਖਰ ਕਾ ਬਿਚਾਰ ਏਹੁ ਹੈ । ਜੋ ਗਿਆਨ ਕੇ ਗਾਵਤੇ ਹੈ ਤੇ ਦੂਜੇ ਭਾਵ ਮੋ ਵਹੀ ਗਰਬ ਮੋ ਗਲੇ ਹੈ। ਅਰੁ ਉਨੋ ਨੇ ਹੀ ਬਿਖ ਖਾਇਆ ਹੈ ਅਰੁ ਜੋ ਗੁਰ ਕੇ ਰਸ ਮੋ ਮਗਨ ਹੈ ਤਿਨ ਕੋ ਗੀਤ ਬਾਦ ਨਹੀਂ ਭਾਵਤਾ ।

ਵਹ ਨਹੀਂ ਸਰਵਨ ਕਰਤੇ ਹੈ । ਵਹੁ ਗਹਰ ਗੰਭੀਰ ਬ੍ਰਹਮ ਬਿਖੈ ਸਦਾ ਮਗਨ ਰਹਤੇ ਹੈ । ਉਨ ਕੇ ਬਚਨ ਕਰਿ ਕੇ ਅੰਮ੍ਰਿਤ ਪ੍ਰਾਪਤਿ ਭਇਆ ਹੈ ਅਰ ਮਨ ਤਨ ਕਰ ਕੇ ਸਦਾ ਸੁਖ ਮੋ ਸਮਾਇ ਰਹੇ ਹੈ, ਹੇ ਪੰਡਿਤ ! ਪ੍ਰਭ ਆਪ ਹੀ ਗੁਰਮੁਖਿ ਹੈ ਅਰੁ ਅੰਮ੍ਰਿਤ ਕਾ ਦਾਤਾ ਹੈ ਅਰੁ ਆਪ ਹੀ ਪੀਆਵਨਹਾਰਾ ਹੈ ।

ਤਬ ਬਾਬੇ ਜੀ ਏਕਾਰ ਅਖਰ ਕੀ ਪਉੜੀ ਕਹੀ :

ਏਕੋ ਏਕੁ ਕਹੈ ਸਭ ਕੋਈ, ਹਉਮੈ ਗਰਬ ਬਿਆਪੈ ।
ਅੰਤਰਿ ਬਾਹਰਿ ਏਕੁ ਪਛਾਨੈ, ਇਉ ਘਰ ਮਹਲ ਸਿਞਾਪੈ ।
ਪ੍ਰਭ ਨੇੜੈ ਹਰਿ ਦੂਰ ਨ ਜਾਨਹੁ, ਏਕੋ ਸ੍ਰਿਸਟਿ ਸਬਾਈ ।
ਏਕੰਕਾਰ ਅਵਰ ਨਹੀਂ ਦੂਜਾ, ਨਾਨਕ ਏਕ ਸਮਾਈ ॥ ੫॥

ਤਿਸ ਕਾ ਪਰਮਾਰਥ । "ਹੇ ਪੰਡਤ ! ਏਕਾਰ ਅਖਰ ਕਾ ਏਹੁ ਬਿਚਾਰ ਹੈ । ਵੇਦਾਂਤ ਮਤ ਵਾਲੇ ਏਕੋ ਏਕ ਕਹਤੇ ਹੈ ਹਉਮੈ ਗਰਬ ਮੋ ਤਾ ਤੇ ਸੁਖ ਨਾਹੀਂ ਅਰੁ ਜਿਨੋਂ ਨੇ ਅਪਨੇ ਸਰੂਪ ਕੋ ਬੂਝ ਕੈ ਅੰਤ੍ਰ ਬਾਹਰ ਏਕੁ ਪਛਾਨਾ ਹੈ ਵਹੀ ਨਿਰੰਤਰ ਨਿਜ ਅਸਥਾਨੋਂ ਮੋ ਪ੍ਰਾਪਤ ਭਏ ਹੈ । ਇਸ ਪ੍ਰਕਾਰ ਕੈ ਪ੍ਰਭ ਕੋ ਨੇੜੇ ਜਾਨਤੇ ਹੈ ਜੋ ਸਰਬ ਸ੍ਰਿਸਟਿ ਮੋ ਪੂਰਨ ਏਕ ਜੋਤ ਸਰੂਪ ਹੈ । ਤਾਤਪਰਜ ਯਹ । ਓਅੰਕਾਰ ਤੇ ਸਭ ਪ੍ਰਗਟ ਭਇਆ, ਅਰੁ ਸਭ ਮੋ ਪੂਰਨ ਹੈ ।"

## ਪਉੜੀ

ਇਸੁ ਕਰਤੇ ਕਉ ਕਿਉ ਗਹ ਰਾਖਉ ਅਫਰਿਓ ਤੁਲਿਓ ਨ ਜਾਈ।
ਮਾਇਆ ਕੇ ਦਿਵਾਨੇ ਪ੍ਰਾਣੀ, ਝੂਠਿ ਠਗਉਰੀ ਪਾਈ[16] ।
ਲਬ ਲੋਭ ਮੁਹਤਾਜ ਵਿਗੂਤੇ, ਇਬ ਤਬ ਫਿਰਿ ਪਛਤਾਈ ।
ਏਕ ਸਰੇਵੈ ਤਾ ਗਤਿ ਮਿਤਿ ਪਾਵੈ, ਆਵਨ ਜਾਨ ਰਹਾਈ ॥ ੬॥

ਤਿਸ ਕਾ ਪਰਮਾਰਥ । "ਹੇ ਪੰਡਤ ! ਦੂਸਰੇ ਆਕਾਰ ਅਛਰ ਏਹੁ ਬਿਚਾਰ ਹੈ। ਏਕੰਕਾਰ ਜੋ ਸਰਬ ਕਰਤਾ ਹੈ ਇਸ ਪ੍ਰਕਾਰ ਕਰ ਕੇ ਗ੍ਰਿਹਨ ਕਰੇ । ਏਹੁ ਅਪਾਰ ਅਤੁਲ ਹੈ । ਏਹੁ ਮਾਨੁਖ ਮਾਇਆ ਕੇ ਬਉਰਾਏ ਹੂਏ ਝੂਠ ਠਗਉਰੀ ਮੋ ਮੋਹੇ ਹੈ । ਲਬ ਲੋਭ ਕੀ ਮੁਹਤਾਜੀ ਮੋ ਵਿਗੁਤੇ ਹੈ । ਆਦਿ ਅਰੁ ਅੰਤ ਕਾ ਪਛੁਤਾਵਾ ਹੈ । ਜੋ ਏਕ ਕੌ ਸੇਵਨਾ ਕਰੇ ਤਉ ਮੁਕਤ ਕਉ ਪਾਏ ਅਰੁ ਆਵਨ ਜਾਨ ਸਿਉ ਰਹਤ ਹੋਇ ।"

ਤਾ ਬਾਬੇ ਜੀ ਨੇ ਤੀਸਰੇ ਆਕਾਰ[17] ਕੀ ਪਉੜੀ ਕਹੀ :

ਏਕ ਅਚਾਰ ਰੰਗ ਇਕ ਰੂਪ । ਪਉਨ ਪਾਨੀ ਅਗਨੀ ਅਸਰੂਪ[18]
ਏਕੋ ਭਵਰ ਭਵੈ ਤਿਹ ਲੋਇ[19] । ਏਕਉ ਬੂਝੈ ਸੂਝੈ ਪਤਿ ਹੋਇ ।
ਗਿਆਨ ਧਿਆਨ ਲੇ ਸਮਸਰ[20] ਰਹੈ । ਗੁਰਮੁਖਿ ਏਕੁ ਵਿਰਲਾ ਕੋ ਲਹੈ ।
ਜਿਸ ਨੋ ਦੇਇ ਕਿਰਪਾ ਤੇ ਸੁਖ ਪਾਏ । ਗੁਰੂ ਦੁਆਰੈ ਆਖ ਸੁਣਾਏ ॥ ੭॥

ਤਿਸ ਕਾ ਪਰਮਾਰਥ । "ਹੇ ਪੰਡਤ ਜੀ ! ਤੀਸਰੇ ਏਕਾਰ ਅਛਰ ਕਾ ਏਹੁ

ਸਿਧਾਂਤ ਹੈ । ਜਬ ਇਸ ਪ੍ਰਕਾਰ ਸਾਧਨਾ ਕਰੇ ਤਬ ਪਰਮ ਸਿਧ ਕੋ ਪਾਵੈ । ਜੋ ਏਕ ਹੀ ਕੇ ਆਚਾਰ ਕਰੁ ਏਕ ਹੀ ਕੇ ਰੰਗ ਮੋ ਤਦ ਰੂਪ ਹੋਇ ਗਏ । ਤਿਸ ਦਾ ਦ੍ਰਿਸਟਾਂਤ । ਜੈਸੇ ਪਵਨ ਅਰੁ ਪਾਣੀ ਅਰੁ ਅਗਨ ਸਹਜੇ ਹੀ ਏਕ ਰੂਪ ਏਕ ਸੁਭਾਵ ਹੈ । ਤਾਤਪਰਜ ਯਹ ਜੋ ਨਿਸਚੇ ਨਿਰੰਜਨ ਹੈ ਏਕ ਜਾਨੈ ਜੋ ਏਕ ਆਤਮ ਰੂਪੀ ਭਵਰ ਤੀਨ ਲੋਕ ਗਾਮੀ ਹੈ । ਇਸ ਜੁਗਤ ਕਰਿ ਏਕ ਬੂਝਤਾ ਹੈ । ਤਬ ਪਰਮ ਪਦ ਕੋ ਪ੍ਰਾਪਤ ਹੋਤਾ ਹੈਂ । ਗਿਆਨ ਅਰੁ ਧਿਆਨ ਏਕ ਕਰ ਏਕ ਮੇ ਸਮਸਰ ਹੋ ਰਹੇ ਹੈ । ਹੇ ਪੰਡਿਤ ! ਗੁਰਮੁਖ ਏਕ ਕੋਈ ਇਸ ਪਦ ਕੌ ਪ੍ਰਾਪਤਿ ਹੋਤਾ ਹੈ । ਜਿਸ ਕੋ ਆਪ ਨਾਰਾਇਣ ਕ੍ਰਿਪਾ ਕਰੇ, ਦਾਤ ਕਰੇ ਤਿਸ ਕੌ ਏਹ ਪਦ ਪ੍ਰਾਪਤ ਹੋਇ । ਏਹ ਸਭੀ ਪਦਾਰਥ ਗੁਰੂ ਦੁਆਰੇ ਅਧੀਨ ਹੈ, ਮੈਂ ਤੁਮ ਕੋ ਕਹਿ ਸੁਨਾਵਤਾ ਹੌ" ।

ਤਾਂ ਬਾਬੇ ਜੀ ਓਅੰਕਾਰ ਅਖਰ ਕੀ ਪਉੜੀ ਕਹੀ :

ਊਰਮ ਧੂਰਮ ਜੋਤ ਉਜਾਲਾ । ਤੀਨ ਭਵਨ ਮੈਂ ਗੁਰ ਗੋਪਾਲਾ ।
ਊਗਵਿਆ ਅਸ ਰੂਪ ਦਿਖਾਵੈ । ਕਰਿ ਕਿਰਪਾ ਅਪਨੇ ਘਰ ਆਵੈ ।
ਊਨਵਿ[21] ਵਰਸੈ ਨੀਝਰ[22] ਧਾਰਾ । ਊਤਮ ਸਬਦ ਸਵਾਰਣ ਹਾਰਾ ।
ਇਸ ਏਕੇ ਕਾ ਜਾਣੈ ਭੇਉ[23] । ਆਪੇ ਕਰਤਾ ਆਪੇ ਦੇਉ ॥ ੮॥

ਤਿਸ ਕਾ ਪਰਮਾਰਥ । "ਹੇ ਪੰਡਤ ! ਉਂਕਾਰ ਅਖਰ ਕਾ ਏਹੁ ਬਿਚਾਰੁ ਹੈ । ਤਲੇ ਅਰੁ ਊਪਰ ਏਕ ਜੋਤ ਪਸਰ ਰਹੀ, ਊਹੀ ਉਜਿਆਰਾ ਹੈ[24] । ਤੀਨੋ ਭਵਨ ਮੈਂ ਗੁਰ ਗੋਪਾਲ ਪੂਰਿ ਰਹਿਆ ਹੈ । ਜਬ ਪ੍ਰਕਾਸ ਭਇਆ ਤਬ ਅਸਪਦ[25] ਭਾਸ ਭਇਆ[26], ਈਸਵਰ ਕੀ ਏਹੀ ਕ੍ਰਿਪਾ ਭਈ-ਜੋਤ ਸਰੂਪ ਸੋ ਚੂਕਾ ਫੇਰ । ਅਪਨੇ ਨਿਜ ਸਰੂਪ ਮੋ ਲੀਨ ਭਇਆ । ਤਬ ਨੀਝਰ ਧਾਰ ਅੰਮ੍ਰਿਤ ਕੀ ਬਰਖਾ ਭਈ, ਸਭਨ ਅਨਾਹਦ ਉਤਮ ਪਦ ਅਨੰਦ ਮੋ ਲੀਨ ਭਇਆ ਹੈ । ਏ ਪੰਡਤ ! ਜਿਸ ਨੇ ਏ ਪ੍ਰਕਾਰ ਬੂਝਾ (ਵਹੀ) ਦੇਵ (ਾਂ) ਦਾ ਦੇਵ ਹੈ ਅਰੁ ਵਹੀ ਆਪ ਹੀ ਕਰਨੇ ਹਾਰਾ ਹੈ, ਮੇਰੇ ਮਤ ਮੈਂ ਏਹੁ ਵੇਦਾਂਤ ਗਿਆਨ ਹੈ ।"

ਤਬ ਬਾਬੇ ਜੀ ਦੂਸਰੇ ਓਅੰਕਾਰ ਕੀ ਪਉੜੀ ਕਹੀ :

ਊਗਵੈ ਸੂਰ[27] ਅਸੁਰ[28] ਸੰਘਾਰੈ । ਊਚਾ ਦੇਖ ਸਬਦ ਬੀਚਾਰੈ ।
ਊਪਰਿ ਆਦਿ ਅੰਤ ਤਿਹੁ ਲੋਇ[29] । ਆਪੇ ਕਰੇ ਕਥੈ ਸੁਣੈ ਸੋਇ ।
ਓਹੁ ਬਿਧਾਤਾ ਮਨਮੁਖ ਸੋਇ । ਪ੍ਰਭ ਜਗ ਜੀਵਨ ਅਵਰੁ ਨ ਕੋਇ ।
ਨਾਨਕ ਨਾਮ ਰਤੇ ਪਤਿ ਹੋਇ ।

ਤਿਸ ਕਾ ਪਰਮਾਰਥ । "ਹੇ ਪੰਡਤ ! ਦੂਜੇ ਉਂਕਾਰ ਅਖਰ ਕਾ ਏਹੁ ਸਿਧਾਂਤ ਹੈ । ਜਬ ਰਵਿ ਪਰਕਾਸ ਹੋਤਾ ਹੈ ਤਬ ਤਮ ਰੂਪੀ ਆਸੁਰ ਨਾਸ ਹੋਤਾ ਹੈ । ਜਬ ਤਤ ਗਿਆਨ ਪ੍ਰਕਾਸਤਾ ਹੈ ਤਬ ਦੁਐਤ ਭਾਵ ਅਸਰ ਕਾ ਨਾਸ ਹੋਤਾ ਹੈ । ਊਚੀ ਦ੍ਰਿਸਟਿ ਭਈ ਸਬਦ ਕੇ ਬਿਚਾ(ਰ) ਸੋ ਤਬ ਏਹ ਸਮਝ ਪਰੀ ਜੋ ਊਪਰਿ ਅਰਿ ਤਲੇ ਤੀਨ ਲੋਕ ਮੋ

ਆਪ ਹੀ ਕਰਨੇਹਾਰਾ ਅਰੁ ਆਪ ਹੀ ਕਥਨੇਹਾਰਾ ਅਰੁ ਆਪ ਹੀ ਸੁਨਨੇਹਾਰਾ ਹੈ । ਅਰੁ ਵਹੀ ਮਨ ਸੰਕਲਪ ਹੈ ਅਰੁ ਵਹੀ, ਮੁਖ ਵਾਕ ਹੈ ਅਰੁ ਪ੍ਰਭੁ ਜਗ ਜੀਵਨ ਹੈ, ਦੂਜਾ ਕੋਈ ਨਾਹੀ । ਜੋ ਐਸੀ ਸਮਝ ਸੋ ਨਾਮ ਬਿਖੇ ਲੀਨ ਹੋਵੈ ਤਬ ਪਰਮਗਤਿ ਕੋ ਪ੍ਰਾਪਤਿ ਹੋਵਹਿ।"

ਤਬ ਫੇਰਿ ਬਾਬੇ ਜੀ ਰਾਰੇ ਅਖਰ ਕੀ ਪਉੜੀ ਕਹੀ :

ਰਾਜਨ ਰਾਮ ਰਵੈ ਹਿਤਕਾਰੁ[30] । ਰਣ ਮਹਿ ਲੂਝੈ[31] ਮਨੂਆ[32] ਮਾਰੁ ।
ਰਾਤਿ ਦਿਨੰਤਿ ਰਹੈ ਰੰਗ ਰਾਤਾ[33] । ਤੀਨਿ ਭਵਨ ਜੁਗ ਚਾਰੇ ਜਾਤਾ ।
ਜਿਨ ਜਾਤਾ ਸੋ ਤਿਸ ਹੀ ਜੇਹਾ । ਅਤਿ ਨਿਰਮਾਇਲ ਸੀਝਸਿ ਦੇਹਾ ।
ਰਹਸੀ ਰਾਮ ਰਿਦੈ ਇਕ ਭਾਇ । ਅੰਤਰਿ ਸਬਦ ਸਾਚਿ ਲਿਵ ਲਾਇ ॥ ੧੦॥

ਤਿਸ ਕਾ ਪਰਮਾਰਥ । "ਹੇ ਪੰਡਤ ! ਰਾਰੇ ਅਖਰ ਕਾ ਏਹੁ ਬਿਚਾਰੁ ਹੈ । ਰਾਜਾ ਰਾਮ ਤਿਨ ਕੌ ਮਿਲਤੇ ਹੈ ਜੋ ਐਸੇ ਹਿਤਕਾਰੀ ਹੈ ਜਿਨ ਕਾ ਮਨ ਹੀ ਸੁਧ ਹੈ । ਬਿਚਾਰ ਕਰਿ ਕੇ ਜਿਨੋ ਨੇ ਮਨ ਕੋ ਮਾਰਾ ਹੈ ਤਿਨ ਕੋ ਐਸੀ ਅਵਸਥਾ ਪ੍ਰਾਪਤ ਭਈ ਹੈ । ਰਾਤ ਅਰੁ ਦਿਨੁ ਰਾਮ ਹੀ ਕੇ ਰੰਗ ਮੋ ਰਾਤੇ ਹੈ । ਕਿਸ ਪ੍ਰਕਾਰ ਕਰ ਕੇ ? ਤੀਨ ਭਵਨ ਅਰੁ ਚਾਰੋ ਜੁਗ ਬਿਖੇ ਰਾਮ ਪੂਰਨ ਜਾਤਾ ਹੈ । ਹੇ ਪੰਡਤ ! ਜਿਨ ਕੋ ਐਸੀ ਸਮਝ ਪਰੀ ਸੋ ਰਾਮ ਹੀ ਹੈ । ਵਹੁ ਅਤ ਨਿਰਮਾਇਲ[34] ਹੈ, ਮਨੁਖ ਦੇਹ ਕੋ ਪਰਾਇਣ[35] ਕੀਆ ਹੈ । ਵੈ ਸਦਾ ਹੀ ਰਾਮ ਕੇ ਭਾਵ ਮੋ ਲਿਵਲੀਨ[36] ਤਤਪਰੇ ਹੋਇ ਰਹੇ ਹੈ ।"

ਤਾਂ ਬਾਬੇ ਜੀ ਦੂਸਰੇ ਰਾਰੇ ਅਖਰ ਕੀ ਪਉੜੀ ਕਹੀ :

ਰੀਸ ਨ ਕੀਜੈ ਅੰਮ੍ਰਿਤ ਪੀਜੈ ਰਹਣ ਨਹੀਂ ਸੰਸਾਰੇ ।
ਰਾਜੇ ਰਾਇ ਰੰਕ ਨਹੀਂ ਰਹਨਾ[37], ਆਇ ਜਾਇ ਜੁਗ ਚਾਰੇ[38] ।
ਰਹਣਿ ਕਹਣਿ ਤੇ ਰਹੈ ਨ ਕੋਈ, ਕਿਸ ਪਹਿ ਕਰਉ ਬਿਨੰਤੀ[39] ।
ਏਕ ਸਬਦ ਰਾਮ ਨਾਮ ਨਿਰੋਧਰੁ[40], ਗੁਰੁ ਦੇਵੈ ਪਤਿ ਮਤੀ ॥ ੧੧॥

ਤਿਸ ਕਾ ਪਰਮਾਰਥ । "ਹੇ ਪੰਡਤ ! ਦੂਸਰੇ ਰਾਰੇ ਅਖਰ ਕਾ ਏਹੁ ਵਿਚਾਰ ਹੈ । ਰੋਸ ਨ ਕਰੀਐ, ਮੋਹਿ ਸਿਉ ਰਹਤ ਹੋਇ ਕਰ ਅੰਮ੍ਰਿਤ ਜੋ ਪਦ ਹੈ ਗੋਬਿੰਦ ਕਾ ਨਾਮ ਤਿਸ ਕੋ ਲਗੋ, ਸੰਸਾਰ ਮੋ ਥਿਰੁ ਰਹਨਾ ਨਹੀਂ । ਰਾਣਾ ਅਰੁ ਰੰਕ ਚਾਰੋ ਜੁਗੋ ਮੋ ਭਟਕਤੇ ਫਿਰਤੇ ਹੈ । ਬਾਰੰਬਾਰ ਜਨਮ ਅਰੁ ਮਰਨ ਮੋ ਬੂਡ ਰਹੇ ਹੈ । ਸਭ ਕੋਈ ਰਹਣਾ ਕਰਤਾ ਹੈ, ਪਰ ਰਹਿ ਸਕਤੇ ਨਾਹੀ । ਕਿਸ ਕੋ ਕਹ ਸਮਝਾਈਐ । ਏਕ ਸਬਦ ਰਾਮ ਨਾਮ ਜੋ ਨਰ ਉਧਾਰਨ ਜੋਗ ਹੈ । ਜੋ ਗੁਰ ਕਿਰਪਾ ਕਰਿ ਦੇਵੈ ਤਉ ਪਤਿ ਸਦਾ ਪਰਾਪਤਿ ਹੋਵਹਿ ।

ਫੇਰ ਲਕਾਰ ਅਖਰ ਕੀ ਪਉੜੀ ਕਹੀ । ਸਲੋਕੁ ।

ਲਾਜ ਮਰੰਤੀ ਮਰ ਗਈ, ਘੂੰਘਟ ਖੋਲ ਚਲੀ ।
ਸਾਧ ਦਿਵਾਨੀ ਬਾਬਰੀ, ਸਿਰ ਤੇ ਸੰਕ ਟਲੀ ।
ਪ੍ਰੇਮ ਬੁਲਾਈ ਰਲੀ, ਸਿਉ ਮਨ ਮੈਂ ਸਬਦ ਆਨੰਦ ।

ਲਾਲ ਰਤੀ ਲਾਲੀ ਭਈ, ਗੁਰਮੁਖਿ ਭਈ ਨਿਰਿਦ ॥ ੧੨॥

ਤਿਸ ਕਾ ਪਰਮਾਰਥ । "ਹੇ ਪੰਡਤ ! ਲਕਾਰ ਅਛਰ ਕਾ ਏਹੁ ਬਿਚਾਰ ਹੈ । ਜਬ ਲਾਜ ਸੰਸਾਰ ਕੀ ਅਰੁ ਕੁਲ ਕੀ ਨਾਸ ਭਈ, ਏਹੀ ਮੁਖ ਕੇ ਆਗੇ ਪਾਟ ਪੜਦਾ ਥਾ ਅਰੁ ਮੋਹੁ ਰੂਪੀ ਸਾਸ ਬਉਰਾਈ, ਕੀ ਸਕਾ ਜੋ ਥੀ, ਸੰਕਾ ਥੀ ਕਿਆ । ਅਪਨਾ ਜੋ ਨਿਜ ਸਰੂਪ ਥਾ, ਤਿਸ ਕੋ ਮਿਲਨੇ ਨਹੀਂ ਦੇਤੀ ਥੀ । ਤਿਸ ਕਾ ਭੀ ਨਾਸ ਭਇਆ । ਤਬ ਪ੍ਰੇਮ ਸੋ ਖੇਲ ਖੇਲਨੇ ਲਾਗੀ। ਮਨ ਮੋ ਸਬਦ ਕਾ ਪ੍ਰਕਾਸ ਹੂਆ । ਪਰਮ ਆਨੰਦ ਹੂਆ, ਤਬ ਨਿਜ ਸਰੂਪ ਮੋ ਲੀਨ ਭਈ।"

ਦੂਜੇ ਲਕਾਰ ਕੀ ਪਉੜੀ ਕਹੀ

ਲਹਾ ਨਾਮੁ ਰਤਨ ਜਪ ਸਾਰ । ਲਭ ਲੋਭੁ ਬੁਰਾ ਅਹੰਕਾਰ ।
ਲਾੜੀ ਚਾੜੀ ਲਾਇਤਬਾਰ । ਮਨਮੁਖ ਅੰਧਾ ਮੁਗਧ ਗਵਾਰੁ ।
ਲਾਹੇ ਕਾਰਨ ਆਇਆ ਜਗੁ । ਹੋਇ ਮਜੂਰ ਗਇਆ ਠਗਾਇ ਠਗੁ ।
ਲਾਹਾ ਨਾਮੁ ਪੂੰਜੀ ਵੇਸਾਹੁ । ਨਾਨਕ ਸਚੀ ਪਤਿ ਸਚਾ ਪਾਤਸਾਹੁ ॥ ੧੩॥

ਤਿਸ ਕਾ ਪਰਮਾਰਥ । "ਹੇ ਪੰਡਤ ! ਦੂਜੇ ਲਕਾਰ ਅਛਰ ਕਾ ਏਹੁ ਬਿਚਾਰ ਹੈ । ਜਗਤ ਮੋ ਜੋ ਲਾਹਾ ਹੈ ਸੋ ਨਾਮ ਰਤਨ ਕਾ ਸਾਰ ਹੈ । ਤਿਸ ਕੋ ਤਿਆਗ ਕਰਿ ਕੇ ਜਗਤ ਕੀ ਬੁਰਿਆਈ ਮੋ ਲਗਾ ਹੈ । ਠਗੀ ਅਰੁ ਚੁਗਲੀ ਬਿਸਵਾਸ ਘਾਤ ਕਰਨਾ, ਸੋ ਮਨਮੁਖ ਮੁਗਧਗਵਾਰ[41] ਹੈ । ਹੇ ਪੰਡਤ ! ਸਭ ਕੋਈ ਜਗਤ ਮੋ ਗੋਬਿੰਦ ਲਾਭ ਕੋ ਆਇਆ ਹੈ । ਸੋ ਠਗੀ ਕੀ ਮਜੂਰੀ ਮੋ ਜਨਮ ਰਤਨ ਠਗਾਇ ਚਲੇ ਹੈ । ਲਾਹਾ ਨਾਮ ਹੈ ਤਿਸ ਕੀ ਪੂੰਜੀ ਪਰਤੀਤ ਹੈ । ਮੈਂ ਕਹਤਾ ਹੋਂ ਸਚੀ ਪਾਤਸਾਹੀ ਨਾਮੁ ਕੀ ਹੈ ।" ਤਾ ਫੇਰ ਅਕਾਰ ਅਖਰ ਕੀ ਪਉੜੀ ਕਹੀ ।

ਆਇ ਵਿਗੂਤਾ ਜਗ ਮਗ ਪੰਥ । ਆਈਨ ਮੇਟਣ ਕੋ ਸਮਰਥੁ ।
ਆਥ ਸੈਲ ਕੀਚ ਘਰ ਹੋਇ । ਆਥ ਦੇਖ ਨਿਵੇ ਜਿਸੁ ਦੋਇ ।
ਆਥ ਹੋਇ ਤਾ ਮੁਗਧ ਸਿਆਨਾ । ਭਗਤ ਬਿਹੂਨਾ ਜਗ ਬਉਰਾਨਾ[42] ।
ਸਭ ਮੈਂ ਵਰਤੇ ਏਕੋ ਸੋਇ । ਜਿਸ ਨੋ ਕ੍ਰਿਪਾ ਕਰੇ ਤਿਸ ਪ੍ਰਗਟਿ ਹੋਇ ॥ ੧੪॥

ਤਿਸ ਕਾ ਪਰਮਾਰਥ । "ਹੇ ਪੰਡਤ ! ਆਕਾਰ ਅਖਰ ਕਾ ਏਹੁ ਬਿਚਾਰ ਹੈ । ਜਗਤ ਜੋ ਹੈ ਜਮ ਕੇ ਪੰਥ ਮੈਂ ਸਭ ਕੋਈ ਆਇ ਕੈ ਵਿਗੂਤਾ ਹੈ, ਮਾਇਆ ਕੀ ਲਹਰ ਮੇਟਣੇ ਕੋ ਕੋਈ ਸਮਰਥ ਨਾਹੀ । ਹੇ ਸਾਧੋ ! ਮਾਇਆ ਕਾ ਕੈਸਾ ਚਲਿਤ੍ਰ ਹੈ, ਜੋ ਮਹਾ ਸਠ ਨੀਚ ਕੇ ਘਰ ਬਿਖੈ ਮਾਇਆ ਹੋਇ, ਦੋਨਉ ਹਾਥ ਬਾਧੇ ਜਗਤ ਉਸ ਕਉ ਨਿਵਤਾ ਹੈ । ਜੋ ਮੂੜੇ ਕੇ ਧਨ ਹੋਇ ਤਉ ਵਹੀ ਜਗ ਮੈਂ ਸਿਆਨਾ ਹੈ । ਗੋਬਿੰਦ ਭਗਤ ਬਿਹੂਨਾ ਜਗ ਬਉਰਾਨਾ ਹੈ । ਹੇ ਪੰਡਤ ਸਰਬ ਪੂਰਨ ਜੋ ਏਕ ਬ੍ਰਹਮ ਹੈ, ਜਿਸ ਕੋ ਗੁਰ ਕੀ ਕ੍ਰਿਪਾ ਹੋਇ ਤਿਸ ਘਟ ਮੈਂ ਪ੍ਰਕਾਸ ਹੋਤਾ ਹੈ ।"

ਤਾਂ ਫੇਰਿ ਜਕਾਰ ਅਖਰ ਕੀ ਪਉੜੀ ਕਹੀ ।

ਜੁਗ ਜੁਗ ਥਾਪ ਸਦਾ ਨਿਰਵੈਰ । ਜਨਮ ਮਰਨ ਨਹੀਂ ਧੰਧਾ ਧੈਰ ।
ਜੋ ਦੀਸੈ ਸੋ ਆਪੇ ਆਪਿ । ਆਪਿ ਉਪਾਇ ਆਪੇ ਘਟ ਥਾਪਿ ।
ਆਪਿ ਅਗੋਚਰ ਧੰਧੇ ਲੋਈ । ਜੋਗ ਜੁਗਤ ਜਗ ਜੀਵਨ ਸੋਈ ।
ਕਰਿ ਆਚਾਰ ਸਚ ਸੁਖੁ ਹੋਈ । ਨਾਮ ਬਿਹੂਨਾ ਮੁਕਤ ਕਿਉਂ ਹੋਈ ॥ ੧੫॥

ਤਿਸ ਕਾ ਪਰਮਾਰਥ । "ਹੇ ਪੰਡਤ ! ਜਕਾਰ ਅਖਰ ਕਾ ਏਹੁ ਵਿਚਾਰ ਹੈ । ਜੁਗੋ ਜੁਗ ਜਗ ਕੀ ਅਸਥਾਪਨਾ ਕਰਿ ਕੇ ਆਪਿ ਸਦਾ ਨਿਰਵੈਰ ਰਹਤਾ ਹੈ । ਜਨਮ ਮਰਨ ਕੇ ਧੰਧੇ ਸਿਉ ਨਿਰਵੈਰ ਹੈ ਅਰੁ ਪਵਿਤ੍ਰ ਹੈ । ਜਹਾਂ ਦੇਖੀਐ ਤਹਾਂ ਆਪ ਹੀ ਪੂਰ ਰਹਿਆ ਹੈ । ਅਪਨੇ ਆਪ ਕੋ ਪਾਇ ਕਰਿ ਆਪ ਹੀ ਘਟ ਮੋ ਅਸਥਿਤ ਭਇਆ ਹੈ ਅਰੁ ਆਪ ਅਗੋਚਰ ਹੈ । ਅਉਰ ਸਰਬ ਲੋਕ ਧੰਧੇ ਸਿਉ ਹੈ । ਜੋਗ ਅਰੁ ਜੁਗਤਿ ਆਪ ਹੀ ਜਗ ਜੀਵਨ ਹੈ । ਹੇ ਪੰਡਿਤ । ਐਸੇ ਪਰਮੇਸਰ ਕੀ ਭਗਤ ਕਰੋ ਤਉ ਸਾਚ ਸੁਖ ਕੋ ਪ੍ਰਾਪਤਿ ਹੋਵਉ । ਬਿਨਾ ਨਾਮ ਕੇ ਮੁਕਤ ਕੈਸੇ ਹੋਇ ।"

ਤਾ ਫੇਰਿ ਬਾਬੇ ਜੀ ਵਕਾਰ ਅਖਰ ਕੀ ਪਉੜੀ ਕਹੀ ।
ਵਿਣ ਨਾਵੈ ਵਿਰੋਧ ਸਰੀਰ[43] । ਕਿਉ ਨ ਮਿਲਹਿ ਕਾਟਹਿ ਮਨ ਪੀਰ[44] ।
ਵਾਟ ਵਟਾਊ ਆਵੈ ਜਾਇ । ਕਿਆ ਲੇ ਆਇਆ ਕਿਆ ਪਲੈ ਪਾਇ ।
ਵਿਣ ਨਾਵੈ ਤੋਟਾ ਸਭ ਥਾਇ । ਲਹਾ ਮਿਲੈ ਜਾ ਦੇਹਿ ਬੁਝਾਇ ।
ਵਣਜ ਵਣਜੇ ਵਾਪਾਰੀ । ਵਿਣ ਨਾਵੈ ਕੈਸੀ ਪਤਿ ਸਾਰੀ[45] ॥ ੧੬॥

ਤਿਸ ਕਾ ਪਰਮਾਰਥ । "ਹੇ ਪੰਡਤ ! ਵਕਾਰ ਅਖਰ ਕਾ ਏਹੁ ਵਿਚਾਰ ਹੈ । ਬਿਨਾ ਨਾਮ ਕੇ ਸਰੀਰ ਵਿਰੋਧ ਰੂਪ ਹੈ । ਬਿਨਾ ਪਰਮੇਸਰ ਕੇ ਮਿਲੇ ਕਿਉ ਕਰ ਤਨ ਮਨ ਕੀ ਪੀੜਾ ਕਾਟੀ ਜਾਇ । ਏਹ ਤੋ ਵਾਟ ਵਟਾਊ[46] ਕੀ ਤਰਹਿ ਆਵਤਾ ਜਾਤਾ ਹੈ । ਤਾ ਤੇ ਕਿਆ ਲੇ ਆਇਆ ਹੈ ਅਰੁ ਕਿਆ ਪਲੇ ਪੜੇਗਾ । ਬਿਨਾ ਭਜਨ ਨਾਮ ਕੇ ਸਰਬ ਠਉਰ ਮੈਂ ਤੋਟਾ[47] ਹੈ । ਨਾਮ ਕਾ ਲਾਹਾ ਤਬ ਮਿਲੇ ਜਾਂ ਆਪਨੀ ਬੁਝਾਇ ਦੇਇ । ਅਉਰ ਬਿਨਾ ਨਾਮ ਕੇ ਜੋ ਵਣਜ ਵਾਪਾਰ ਕਰਤਾ ਹੈ ਤਿਨ ਕੀ ਕੈਸੇ ਪਤਿ ਰਹੇਗੀ ।"

ਤਾ ਫੇਰ ਬਾਬੇ ਜੀ ਗਗੇ ਅਖਰ ਕੀ ਪਉੜੀ ਕਹੀ
ਗੁਣ ਵੀਚਾਰੇ ਗਿਆਨੀ ਸੋਇ । ਗੁਣ ਮਹਿ ਗਿਆਨ ਪ੍ਰਾਪਤ ਹੋਇ ।
ਗੁਣ ਦਾਤਾ ਵਿਰਲਾ ਸੰਸਾਰ । ਸਾਚੀ ਕਰਣੀ ਗੁਰ ਵੀਚਾਰ ।
ਅਗਮ ਅਗੋਚਰ ਕੀਮਤਿ ਨਹੀਂ ਪਾਇ । ਤਾ ਮਿਲੀਐ ਜਾਂ ਲਏ ਮਿਲਾਇ ।
ਗੁਣ ਵੰਤੀ ਗੁਣ ਸਾਰੇ ਨੀਤ । ਨਾਨਕ ਗੁਰਮਤਿ ਮਿਲੀਐ ਮੀਤਿ ॥ ੧੭॥

ਤਿਸ ਕਾ ਪਰਮਾਰਥ । "ਹੇ ਪੰਡਤ ! ਗਗੇ ਅਖਰ ਕਾ ਏਹੁ ਬਿਚਾਰੁ ਹੈ । ਗਿਆਨੀ ਪੁਰਸ ਵਹੀ ਹੈ ਜੋ ਸਦਾ ਗੁਣਾਂ ਬਾਦ ਪਰਮੇਸਰ ਕੇ ਬਿਚਾਰਤੇ ਹੈ । ਗੁਣ ਬਿਚਾਰ ਸਿਉ ਗਿਆਨ ਪ੍ਰਾਪਤ ਹੋਤਾ ਹੈ । ਗੁਣ ਦਾਤੇ ਜਗਤ ਮੇ ਵਿਰਲੇ ਹੀ ਸੰਤ ਹੈ। ਗੁਰੋਂ ਕੇ ਅਰੁ ਸੰਤੋਂ ਕੇ ਬਚਨ ਬਿਚਾਰ ਕੋ ਜੋ ਕਰਨੀ ਕਰਤਾ ਹੈ ਸੋਈ ਸਤਿ ਹੈ । ਅਗਮ

ਅਗੋਚਰ ਪ੍ਰਭ ਕੀ ਜੋ ਮਤਿ ਸੋ ਰਹਿਤੇ ਹੈ । ਵਹੁ ਮਤ ਤਬ ਹੀ ਪ੍ਰਾਪਤਿ ਹੋਇ ਜਬ ਗੁਰ ਕਿਰਪਾ ਕਰੇ ਅਰ ਅਪਨੇਆਪ ਮੋ ਮਿਲਾਇ ਲਏ । ਹੇ ਪੰਡਿਤ ! ਗੁਣ ਵੰਤਨ ਕੇ ਸਦਾ ਹੀ ਗੁਣਾਬਾਦ ਮੋ ਲੀਨ ਰਹਿਤੇ ਹੈ[48] । ਹੇ ਸਖੇ ! ਗੁਰਮਤ ਕਰ ਕੇ ਪਰਮੇਸਰ ਕਾ ਮਿਲਾਪ ਹੋਤਾ ਹੈ[49] ।" ਤਾ ਬਾਬੇ ਜੀ ਕਕੇ ਅਖਰ ਕੀ ਪਉੜੀ ਕਹੀ ।

ਕਾਮ ਕ੍ਰੋਧ ਕਾਇਆ ਕਉ ਗਾਲੈ ।
ਜਿਉ ਕੰਚਨੁ ਸੋਹਾਗਾ ਢਾਲੈ ।
ਕਸ ਕਸਵਟੀ ਸਹੈ ਸੁ ਤਾਉ ।
ਨਦਰ ਸਰਾਫ ਵੰਨੀਸ ਚੜਾਉ[50] ।
ਜਗਤ ਪਸੂ ਅਹੰਕਾਰੁ ਕਸਾਈ ।
ਕਰਿ ਕਰਤੈ ਕਰਨੀ ਕਰਿ ਪਾਈ ।
ਜਿਨ ਕੀਤੀ ਤਿਨ ਕੀਮਤਿ ਪਾਈ ।
ਹੋਰ ਕਿਆ ਕਹੀਐ, ਕਛੁ ਕਹਣੁ ਨ ਜਾਈ ॥ ੧੯॥

"ਹੇ ਪੰਡਤ ! ਕਕੇ ਅਖਰ ਕਾ ਬਿਚਾਰ ਏਹੁ ਹੈ । ਇਹੁ ਕਾਇਆ ਕਾਮ ਕਰੋਧ ਦੇਖੋ ਆਦਿਕ ਕਰਿ ਅਰੁ ਪਰਕਿਰਤੋ ਕੇ ਸੁਭਾਵ ਕਰਿ ਮਲੀਨ ਹੋਇ ਰਹੀ ਹੈ, ਤਿਸ ਕੋ ਸੁਧ ਤਪ ਸੋਂ ਲਗਾਵੇ । ਜੈਸੇ ਸੁਹਾਗੇ ਸਿਉ ਸੁਧ ਕੰਚਨ ਢਾਲੀਤਾ ਹੈ ਜੈਸੇ ਹੀ ਕਾਇਆ ਕੋ ਭਗਤ ਕੀ ਕਸਉਟੀ ਕਰਿ ਕੇ ਕਸੇ, ਪ੍ਰੇਮ ਰੂਪੀ ਅਗਨ ਕਾ ਤਉ ਸਹੇ, ਤਬ ਸੁਧ ਵਰਨ ਕੰਚਨ ਵਰਨ ਹੋਇ ਅਰੁ ਸਰਾਫੀ ਨਕਾਰ ਲਾਇਕ ਹੋਇ ਅਰ ਜਗਤ ਤੋ ਪਸੂ ਕੀ ਨਿਆਈ ਭੋਗ ਪਦਾਰਥੋਂ ਕਉ ਪਾਇ ਕਰਿ ਬਿਸੁਧ ਭਇਆ ਹੈ । ਤਿਸ ਕਾ ਬਧ ਕਰਨੇ ਹਾਰ ਹੰਕਾਰ ਕਸਾਈ ਹੈ । ਹੇ ਪੰਡਤ ! ਆਪ ਕਰਤੇ ਨੇ ਜਿਸ ਕਰਨੀਂ ਕਉ ਲਗਾਇਆ ਹੈ ਉਸੀ ਮੋ ਲਾਗਾ ਹੈ ਅਰੁ ਜਿਸ ਨੇ ਸਭ ਧਾਰਾ ਹੈ ਸੋਈ ਕੀਮਤਿ ਜਾਨ ਹੈ ਅਉਰ ਕਿਆ ਕਹਿ ਸਕਹਿ, ਕਹਨੇ ਕੀ ਜਾਗਾ ਨਾਹੀ ।'

ਤਾ ਫੇਰਿ ਬਾਬੇ ਜੀ ਖਖੇ ਅਖਰ ਕੀ ਪਉੜੀ ਕਹੀ ।

ਖੋਜਤ ਖੋਜਤ ਅੰਮ੍ਰਿਤ ਪੀਆ । ਖਿਮਾ ਗਹੀਮ ਸਤਿਗੁਰ ਦੀਆ[51] ।
ਖਰਾ ਖਰਾ ਆਖੈ ਸਭ ਕੋਇ । ਖਰਾ ਰਤਨ ਜੁਗ ਚਾਰੇ ਹੋਇ ।
ਖਾਤ ਪੀਅੰਤ ਮੂਏ ਨਹੀਂ ਜਾਨਿਆ । ਖਿਨ ਮਹਿ ਮੂਏ ਜਾ ਸਬਦ ਪਛਾਨਿਆ।
ਅਸਿਥਿਰ ਚੀਤ ਮਰਨ ਮਨਿ ਮਾਨਿਆ ।ਗੁਰ ਕਿਰਪਾ ਤੇ ਨਾਮੁ ਪਛਾਨਿਆ ॥ ੧੯॥

ਤਿਸ ਕਾ ਪਰਮਾਰਥ । "ਹੇ ਪੰਡਤ ! ਖਖੇ ਅਖਰ ਕਾ ਏਹੁ ਬਿਚਾਰ ਹੈ । ਜਿਨੋ ਨੇ ਆਤਮ ਪਦ ਕਾ ਖੋਜਨਾ ਕੀਆ ਹੈ ਅਰੁ ਖਿਮਾ ਰੂਪੀ ਧਨੁ ਪਾਇਆ ਹੈ । ਜਬ ਇਹੁ ਮਨੁ ਸਤਿਗੁਰ ਕੋਂ ਦੀਆ ਤਬ ਸੁਧ ਭਇਆ । ਤਬ ਸਭ ਕਿਸੀ ਨੇ ਸੁਧ ਕਹਿਆ । ਜੋ ਸੁਧ ਵਸਤੁ ਹੋਤੀ ਹੈ ਤਿਸ ਕੋ ਸਭੁ ਕੋਈ ਸੁਧ ਕਹਤਾ ਹੈ । ਅਨੇਕ ਭੋਗੋਂ ਕੇ ਪ੍ਰਾਨੀ ਭੋਗ ਭੋਗ ਮੂਏ, ਕਛੁ ਗਤ ਨਹੀਂ ਜਾਨੀ ਪਰਮੇਸਰ ਕੇ ਪਾਵਨੇ ਕੀ । ਜਬ ਗੁਰ ਕੇ ਸਬਦ ਕਉ

ਪਛਾਨਿਆ ਤਬ ਖਿਨ ਮਹਿ ਮੂਏ ਜੋ ਨਿਹਚਲ ਚਿਤ ਭਇਆ । ਤਬ ਮਨ ਸੁਧ ਭਇਆ। ਗੁਰ ਕੀ ਕਿਰਪਾ ਤੇ ਨਾਮ ਕੀ ਪਹਿਚਾਨ ਭਈ ॥

ਤਾ ਫੇਰ ਗਗੇ ਅਖਰ ਕੀ ਪਉੜੀ ਕਹੀ ।

ਗਗਨ ਗੰਭੀਰ ਗਗਨੰਤਰ ਵਾਸੁ । ਗੁਣ ਗਾਵੈ ਸੁਖ ਸਹਜ ਨਿਵਾਸ ।
ਗਇਆ ਨ ਆਵੈ, ਆਇ ਨ ਜਾਇ । ਗੁਰ ਪ੍ਰਸਾਦਿ[52] ਰਹੇ ਲਿਵ ਲਾਇ ।
ਗਗਨ ਅਗੰਮੁ ਅਨਾਥੁ ਅਜੋਨੀ, ਅਸਥਿਰ ਚੀਤ ਸਮਾਧ ਸਗੋਨੀ ।
ਹਰਿ ਨਾਮ ਚੇਤਿ ਫਿਰ ਪਵਹਿ ਨ ਜੋਨੀ । ਗੁਰਮਤਿ ਸਾਰ ਹੋਰ ਨਾਮ ਬਿਹੂਨੀ ॥ ੨੦॥

ਤਿਸ ਕਾ ਪਰਮਾਰਥ । ਜਬ ਗਗਨ ਗੰਭੀਰ ਗਗਨੰਤਰ ਵਾਸ ਪਾਇ ਗੁਨ ਗਾਵਨੇ ਲਾਗਾ ਤਬ ਪਰਮ ਸੁਖ ਸਹਜ ਮੇ ਨਿਵਾਸ ਭਇਆ । ਐਸਾ ਅਸਥਾਨ ਪਾਵਨੇ ਵਾਲਾ/ਆਵਨਿ ਜਾਨਿ ਸੇ ਰਹਤ ਹੋਤਾ ਹੈ । ਗੁਰ ਕੇ ਪ੍ਰਸਾਦਿ ਕਰ ਕੇ ਏਕ ਲਿਵਲੀਨ ਹੋਤੇ ਹੈ । ਵਹਿ ਗਗਨ ਅਸਥਾਨ ਅਗੰਮ ਹੈ ਅਰ ਮਾਇਆ ਸੇ ਰਹਤ ਅਜੋਨੀ ਹੈ । ਜਬ ਉਹਾ ਚਿਤ ਅਸਥਿਰ ਹੋਇਆ ਮਾਇਆ ਸਰਬ ਦਿਸਾ ਸਮਾਧ ਦਿੜ ਭਈ । ਜਿਨੋ ਨੇ ਇਸ ਪਰਕਾਰ ਨਾਮ ਜਪਿਆ ਹੈ ਸੋ ਜੋਨ ਸੇ ਰਹਿਤ ਭਏ ।

ਤਾ ਫੇਰ ਬਾਬੇ ਜੀ ਨੇ ਘਘੇ ਅਖਰ ਕੀ ਪਉੜੀ ਕਹੀ

ਘਰ ਦਰ ਫਿਰ ਬਾਕੀ ਬਹੁਤੇਰੇ । ਜਾਤ ਅਸੰਖ ਅੰਤ ਨਹੀਂ ਮੇਰੇ ।
ਕੇਤੇ ਮਾਤ ਪਿਤਾ ਸੁਤ ਧੀਆ । ਕੇਤੇ ਗੁਰ ਚੇਲੇ ਫੁਨਿ ਹੂਆ ।
ਕਾਚੇ ਗੁਰ ਸਿਉ ਮੁਕਤ ਨ ਹੂਆ । ਕੇਤੀ ਨਾਰ ਵਰੁ ਏਕ ਸਮਾਲ ।
ਗੁਰਮੁਖ ਮਰਨ ਜੀਵਨ ਪ੍ਰਭ ਨਾਲ । ਦਹ ਦਿਸ ਢੂਡ ਘਰੇ ਮਹਿ ਪਾਇਆ ।
ਮੇਲ ਭਇਆ ਸਤਿਗੁਰੂ ਮਿਲਾਇਆ ॥ ੨੧॥

ਤਿਸ ਕਾ ਪਰਮਾਰਥ! ਘਘੇ ਅਖਰ ਕਾ ਏਹੁ ਬਿਚਾਰ ਹੈ । ਕੇਤੇ ਘਰੋ ਮੈਂ ਅਰ ਅਨੰਤ ਜਾਤੇ ਮੈਂ ਬਾਰੰਬਾਰ, ਮਾਤਾ ਅਰੁ ਪਿਤਾ ਬੇਟੀ ਅਰੁ ਬੇਟਾ, ਕੇ ਜਨਮੁ ਧਾਰਤ ਭਏ । ਅਰੁ ਕਈ ਬਾਰ ਗੁਰ ਚੇਲੇ ਭਏ । ਕਾਚੇ ਗੁਰ ਸੇ ਮੁਕਤਿ ਨ ਭਈ । ਸੁਨਿਹੋ, ਪੰਡਿਤ ! ਜੋ ਪਤਿਬ੍ਰਤਾ ਨਾਰਿ ਹੈ ਤਿਸ ਕੋ ਭਰਤੇ ਹੀ ਕੀ ਚਿਤਵਨਾ ਹੈ । ਗੁਰਮੁਖ ਜੋ ਹੈ ਤਿਨਾ ਕਾ ਮਰਨਾ-ਜੀਵਨਾ ਪਰਮੇਸਰ ਹੀ ਕੇ ਸਾਥ ਹੈ । ਜਬ ਦਸੋ ਦਿਸਾ ਖੋਜ ਕਰਿ ਅਪਨੇ ਘਰ ਸਿਉ ਮੇਲ ਭਇਆ ਤਬ ਸਤਿਗੁਰ ਕੀ ਕਿਰਪਾ ਸੋਂ ਮੇਲ ਭਇਆ ।

ਤਾ ਫੇਰ ਬਾਬੇ ਨੇ ਗਗੇ ਅਖਰ ਕੀ ਪਉੜੀ ਕਹੀ

ਗੁਰਮੁਖਿ ਗਾਵੈ ਗੁਰਮੁਖਿ ਬੋਲੈ । ਗੁਰਮੁਖ ਤੋਲ ਤੁਲਾਵੈ ਤੋਲੈ ।
ਗੁਰਮੁਖਿ ਆਵੈ ਜਾਇ ਨਿਸੰਕ । ਪਰਹਰ ਮੈਲ ਜਲਾਇ ਕਲੰਕ ।
ਗੁਰਮੁਖਿ ਨਾਦ ਬੇਦ ਬੀਚਾਰ । ਗੁਰਮੁਖਿ ਮਜਨ ਚਜ ਅਚਾਰ ।
ਗੁਰਮੁਖ ਸਬਦ ਅੰਮ੍ਰਿਤ ਹੈ ਸਾਰ । ਨਾਨਕ ਗੁਰਮੁਖ ਪਾਵਹਿ ਪਾਰ ॥ ੨੨॥

ਤਿਸ ਕਾ ਪਰਮਾਰਥ । "ਹੇ ਪੰਡਤ ! ਗਗੇ ਅਖਰ ਕਾ ਏਹੁ ਬਿਚਾਰ ਹੈ । ਗਾਵਨਾ ਅਰੁ ਬੋਲਨਾ ਗੁਰਮੁਖੋਂ ਕਾ ਸਤਿ ਹੈ । ਤੋਲਨਾ ਅਰੁ ਤੁਲਾਵਨਾ ਕਹੀਐ ਚਿਤਵਨਾ ਭੀ ਗੁਰਮੁਖੋਂ ਕਾ ਸਤਿ ਹੈ । ਆਵਨਾ ਅਰੁ ਜਾਨਾ ਗੁਰਮੁਖਾ ਕਾ ਸਤਿ ਹੈ । ਜਿਨ ਕੀ ਮਲੀਨਤਾ ਗਈ ਹੈ ਅਰੁ ਕਲੰਕ ਨਾਸ ਭਇਆ ਹੈ ਅਰੁ ਨਾਦ ਬੇਦ ਕਾ ਬਿਚਾਰ ਗੁਰਮੁਖਾ ਕੇ ਹਿਰਦੇ ਮੋ ਹੈ । ਇਸਨਾਨ ਆਦਿਕ ਜੋ ਕਰਮ ਹੈ ਸੁ ਗੁਰਮੁਖਾ ਕੇ ਸੁਧ ਹੈ ਅਰੁ ਮੁਖਿ ਹਿਰਦੇ ਮੋ ਅਖੰਡ ਸਬਦ ਸਾਰ ਹੈ । ਹੇ ਪੰਡਤ ! ਮੈਂ ਸਤ ਪਦ ਕਹਿਆ ਹੈ ਅਰ ਗੁਰਮੁਖ ਹੀ ਭੈ ਰੂਪੀ ਸਾਗਰ ਕੋ ਡਰ ਕੇ ਪਾਰ ਲੰਘ ਮੁਕਤ ਰੂਪ ਭਏ ।"

ਤਾਂ ਫੇਰ ਬਾਬੇ ਜੀ ਚਚੇ ਅਖਰ ਕੀ ਪਉੜੀ ਕਹੀ ।

ਚੰਚਲ ਚੀਤ ਨ ਰਹਸੀ ਠਾਇ । ਚੋਰੀ ਮਿਰਗ ਅੰਗੂਰੀ ਖਾਇ ।
ਚਰਨ ਕਮਲ ਉਰ ਧਾਰੇ ਚੀਤ[53] ਚਿਰ ਜੀਵਨ ਚੇਤਨ ਨਿਤ ਨੀਤ ।
ਚਿੰਤਤ ਹੀ ਦੀਸੈ ਸਭ ਕੋਇ । ਚੇਤਹਿ ਏਕਤ ਹੀ ਸੁਖ ਹੋਇ ।
ਚਿਤ ਵਸਹਿ ਰਾਚਹਿ ਹਰਿ ਨਾਇ । ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥ ੨੩॥

ਤਿਸ ਕਾ ਅਰਥੁ! "ਹੇ ਪੰਡਤ ! ਚਚੇ ਅਖਰ ਕੀ ਬਿਚਾਰ ਹੈ ਏਹ ਜੋ ਚੰਚਲ ਚੀਤ ਹੈ ਸੋ ਇਕ ਠਉਰ ਨਿਹਚਲ ਘਰ ਮੋ ਨਹੀਂ ਠਹਰਤਾ । ਤਿਸ ਕੀ ਭਗਤ ਸੁਭ ਕਰਮ ਕਾ ਅੰਕੂਰ ਅਰੁ ਇੰਦ੍ਰੀਆਂ ਦੋਖ ਰੂਪੀ ਚੋਰ ਹੈ ਸੋ ਅੰਗੂਰੀ ਖਾਇ ਜਾਤੇ ਹੈ । ਤਿਸ ਕਾ ਉਪਾਵ ਏਹ ਹੈ । ਜੋ ਗੋਬਿੰਦ ਜੀ ਕੇ ਚਰਨਾਰਬਿੰਦ ਸਦਾ ਹਿਰਦੇ ਮੋ ਰਾਖੇ ਤਬ ਚਿਰ ਜੀਵਨ ਪਦ ਅਰੁ ਚੇਤੰਨਤਾ ਤਿਨ ਕੀ ਪ੍ਰਾਪਤਿ ਭਈ । ਹੇ ਪੰਡਤ ! ਮਿਥਿਆ ਚਿਤਵਨਾ ਕੋ ਸਭ ਕੋਈ ਚਿਤਵਤਾ ਹੈ । ਏਕ ਆਤਮ ਪਦ ਕੀ ਚਿਤਵਨਾ ਹੋਇ । ਜਬ ਏਹ ਚਿਤ ਮੋ ਵਸੈ ਤਬ ਏਹੁ ਹਰਿ ਕੇ ਨਾਮ ਸੋ ਰਚਿਆ, ਵਹੁ ਮੁਕਤ ਰੂਪ ਹੋਇਆ ਅਰ ਪਤ ਸਿਉ ਅਪਨੇ ਨਿਜ ਸਰੂਪ ਮੋ ਪ੍ਰਾਪਤ ਭਇਆ ।"

ਤਾ ਫੇਰ ਬਾਬੇ ਜੀ ਛਛੇ ਅਖਰ ਕੀ ਪਉੜੀ ਕਹੀ ।

ਛੀਜੇ ਦੇਹ ਖੁਲੈ ਇਕ ਗੰਢ । ਛਿਆ ਨਿਤ ਦੇਖੋ ਜਗ ਹੰਢ ।
ਧੂਪ ਛਾਵ ਜੇ ਸਮਿ ਕਰਿ ਜਾਣੈ । ਬੰਧਨ ਕਾਟਿ ਮੁਕਤਿ ਘਰ ਆਣੈ ।
ਛਾਇਆ ਛੂਛੀ ਜਗਤੁ ਭੁਲਾਨਾ, ਲਿਖਿਆ ਕਿਰਤ ਧੁਰੇ ਪਰਵਾਨਾ ।
ਛੀਜੈ ਜੋਬਨ ਜਰੂਆ ਸਿਰਿ ਕਾਲੁ[54] । ਕਾਇਆ ਛੀਜੈ ਭਈ ਸਿਬਾਲੁ[55] ॥੨੪॥

ਤਿਸ ਕਾ ਪਰਮਾਰਥ । "ਹੇ ਪੰਡਤ ! ਜਬ ਦੇਹਿ ਮਾਨੁਖ ਕੀ ਛੀਜ ਜਾਤੀ ਹੈ ਤਬ ਏਹ ਗਾਂਠ ਖੁਲਤੀ ਹੈ । ਪਾਂਚੋ ਤਤ ਇਸ ਜੀਵ ਸੋ ਅਲਗ ਭਏ ਦੇਹਿ ਕਾ ਅਭਾਵ ਹੋਤਾ ਹੈ । ਅਰੁ ਇਹ ਛੈਅ ਨਿਤ ਹੈ । ਸਦਾ ਹੀ ਜਗਤ ਮੋ ਉਪਜਤੇ ਰਹਿਤੇ ਹੈ । ਇਹ ਧੂਪ ਅਰੁ ਛਾਇਆ ਆਵਨਾ ਅਰੁ ਜਾਨਾ ਹੈ । ਹਰਖ ਸੋਗ ਕੋ ਸਮ ਕਰਿ ਜਾਣੈ । ਐਸੇ ਬੰਧਨ ਕੋ ਕਾਟ ਕਰਿ ਮੁਕਤ ਕੀ ਚਿਤਵਨਾ ਕਰੈ ਅਰੁ ਏਹ ਜੋ ਛਾਇਆ ਸੋ ਅਤ ਝੂਠਾ

ਪਸਾਰਾ ਹੈ । ਤਿਸ ਪਰ ਜਗਤ ਭੂਲਾ ਹੈ । ਹੇ ਪੰਡਤ ! ਏਹ ਚਲਿਤ੍ ਕਰਤੇ ਨੇ ਕੀਆ ਹੈ । ਅਰੁ ਤੀਨ ਸੁਭਾਵ ਜੋ ਹੈ ਦੇਹ ਕੇ ਜੁਬਾ ਅਵਸਥਾ, ਬਿਰਧ ਅਵਸਥਾ, ਫੇਰਿ ਕਾਲ ਅਵਸਥਾ, ਕਾਲ ਕੇ ਵਸ ਹੋਵਨਾ[56] । ਇਸ ਪ੍ਰਕਾਰ ਸਦਾ ਹੀ ਕਾਇਆ ਬਿਨਾਸ ਰੂਪ ਹੈ[57] ।"

ਤਾ ਫੇਰ ਬਾਬੇ ਜੀ ਜਜੇ ਅਖਰ ਕੀ ਪਉੜੀ ਕਹੀ ।

ਜਾਪੈ ਆਪ ਪ੍ਰਭੁ ਤਿਹ ਲੋਇ । ਜੁਗ ਜੁਗ ਦਾਤਾ ਅਵਰ ਨ ਕੋਇ ।
ਜਿਉ ਭਾਵੈ ਤਿਉ ਰਾਖਹੁ ਰਾਖ । ਜਸ ਜਾਚਉ ਦੇਵੈ ਪਤਿ ਸਾਖ ।
ਜਾਗਤ ਜਾਗਿ ਰਹੇ ਤੁਧ ਭਾਵਾ । ਜਾ ਤੂੰ ਮੇਲਹਿ ਤਾ ਤੁਝਹਿ ਸਮਾਵਾ ।
ਜੈ ਜੈ ਕਾਰ ਜਪਉ ਜਗਦੀਸ । ਗੁਰਮਤਿ ਮਿਲੀਐ ਬੀਸ ਇਕੀਸ[58] ॥ ੨੫॥

ਤਿਸ ਕਾ ਪਰਮਾਰਥ । "ਹੇ ਪੰਡਤ ! ਜਜੇ ਅਖਰ ਕਾ ਏਹੁ ਬਿਚਾਰ ਹੈ । ਐਸੀ ਬੂਝ ਬੂਝੀਐ ਜੋ ਪਰਮੇਸਰ ਆਪ ਹੀ ਤੀਨ ਲੋਕ ਮੈਂ ਪੂਰਨ ਹੈ ਅਰੁ ਜੁਗੋ ਜੁਗ ਦਾਤਾ ਹੈ । ਅਵਰ ਤਿਸ ਬਿਨਾ ਦੂਸਰਾ ਕੋ ਨਾਹੀ । ਜੈਸੇ ਭਾਵੈ ਤੈਸੇ ਰਾਖੈ । ਐਸੇ ਪ੍ਰਭ ਕਾ ਜਸ ਜਾਚੋ ਜੋ ਪਤਿ ਅਰੁ ਸਾਖ ਕਾ ਦੇਵਨ ਹਾਰਾ ਹੈ । ਜਾਗ੍ਰਤ ਮੋ ਜਾਗਣਾ ਤਬ ਪ੍ਰਾਪਤ ਹੋਇ । ਜਾ ਪ੍ਰਭੁ ਭਾਵੈ ਜਿਸ ਕੋ ਆਪ ਮੇਲੈ ਸੋਈ ਸਤ ਮੋ ਸਮਾਵੈ । ਐਸੇ ਪ੍ਰਭੁ ਜਗਦੀਸ ਕਾ ਸਦਾ ਜੈ ਜੈ ਕਾਰ ਕਰੈ । ਗੁਰਮਤਿ ਕਰ ਜਬ ਮਿਲੈ ਤਬ ਬੀਸ ਇਕੀਸ ਹੋਇ । ਬੀਸ ਇਕੀਸ ਕਾ ਅਖਰ ਯਹੁ ਸਰਬ ਪਦ ਤਿਆਗ ਅਦ੍ਵੈਤ ਭਇਆ ।"

ਤਾਂ ਫੇਰ ਬਾਬੇ ਜੀ ਝਝੇ ਅਖਰ ਕੀ ਪਉੜੀ ਕਹੀ ।

ਝਖ ਬੋਲਣ ਕਿਆ ਜਗ ਸਿਉ ਵਾਦ । ਝੂਰ ਮਰਹਿ ਦੇਖਹਿ ਪਰਮਾਦ ।
ਜਨਮ ਮੂਏ ਨਹੀਂ ਜੀਵਣ ਆਸਾ । ਆਇ ਚਲੇ ਭਏ ਆਸ ਨਿਰਾਸਾ[59] ।
ਝੁਰਿ ਝੁਰਿ ਝਖ ਮਾਟੀ ਰਲ ਜਾਇ । ਕਾਲ ਨ ਚਾਪੈ ਹਰਿ ਗੁਣ ਗਾਇ ।
ਪਾਈ ਨਵਨਿਧ ਹਰਿ ਕੈ ਨਾਵ । ਆਪੇ ਦੇਵੈ ਸਹਜ ਸੁਭਾਇ ॥ ੨੬॥

ਤਿਸ ਕਾ ਪਰਮਾਰਥ । "ਹੇ ਪੰਡਤ ! ਝਝੇ ਅਖਰ ਕਾ ਏਹੁ ਬਿਚਾਰ ਹੈ । ਝਖਣਾ ਅਰੁ ਬੋਲਣਾ ਅਰੁ ਜਗ ਸਿਉ ਵਾਦ ਕਰਣਾ ਕਛੁ ਕਾਮ ਨਾਹੀ । ਇਵ ਹੀ ਝਖ ਮਰਤੇ ਹੈ ਮਿਥਿਆ ਕੋ ਦੇਖ ਕਰਿ । ਜੋ ਜੰਮਿਆ ਸੋ ਮੁਇਆ, ਜੀਵਨੇ ਕੀ ਆਸਾ ਝੂਠੀ ਹੈ । ਆਵਨੇ ਜਾਵਨੇ ਕੀ ਆਸ ਨਾ ਕਰੋ । ਝੁਰਿ ਝੁਰਿ ਝਖ ਮਾਟੀ ਮੋ ਰਲ ਜਾਤਾ ਹੈ । ਕਾਲ ਸਿਉ ਤਬ ਛੂਟਨਾ ਹੋਇ ਜਬ ਹਰਿ ਕੇ ਗੁਨ ਗਾਵੈ । ਐਸੀ ਹਰਿ ਕੇ ਨਾਮ ਕੀ ਵਡਿਆਈ ਜੋ ਸਰਬ ਨਿਧ ਪ੍ਰਾਪਤਿ ਭਈ । ਆਪੇ ਹੀ ਦਾਤਾ ਸਹਜ ਸੁਭਾਇ ਸਦਾ ਹੀ ਹੈ ।"

ਤਾ ਫੇਰ ਬਾਬੇ ਜੀ ਙੰਙੇ ਅਖਰ ਕੀ ਪਉੜੀ ਕਹੀ ।

ਙਿਆਨੋ ਬੋਲੈ ਆਪੇ ਬੂਝੈ ਆਪੇ ਸਮਝੈ ਗੁਰ ਕਾ ਕਹਿਆ ਅੰਕ ਸਮਾਵੈ ।
ਨਿਰਮਲ ਸੂਚੋ ਸਾਚੋ ਭਾਵੈ ।
ਗੁਰ ਸਾਗਰ ਰਤਨੀ ਨਹੀਂ ਤੋਟਿ । ਲਾਲ ਪਦਾਰਥ ਸਾਚ ਅਖੋਟ[60] ।

ਗੁਰ ਕਹਿਆ ਸਾ ਕਾਰ ਕਮਾਵਹੁ । ਗੁਰ ਕੀ ਕਰਨੀ ਕਾਹੇ ਧਾਵਹੁ ।
ਨਾਨਕ ਗੁਰਮਤ ਸਾਚੁ ਸਮਾਵਹੁ ॥ ੨੭॥

ਤਿਸ ਕਾ ਪਰਮਾਰਥੁ । "ਹੇ ਪੰਡਤ ! ਞੰਞੇ ਅਖਰ ਕਾ ਏਹੁ ਬਿਚਾਰ ਹੈ । ਐਸਾ ਗਿਆਨ ਬੋਲੀਐ, ਜੋ ਆਪ ਹੀ ਬੂਝੀਐ ਅਰੁ ਆਪ ਹੀ ਸਮਝ ਕਰੇ ਜਿਸ ਨਾਲ ਸੋਝੀ ਪਰੇ ਅਰੁ ਗੁਰ ਕੇ ਬਚਨ ਕੋ ਹਿਰਦੇ ਮੋ ਸਮਾਵੇ, ਤਬ ਨਿਰਮਲ ਸੂਚੇ ਕੋ ਸਾਚ ਭਾਵਨਾ ਭਈ । ਹੇ ਪੰਡਤ ! ਸਭ ਸਾਗਰ ਮੋ ਰਤਨ ਸਿਉ ਅਤੋਟ ਹੈ । ਲਾਲ ਪਦਾਰਥ ਸਤ ਪਦ ਸੋ ਭਰਪੂਰ ਹੈ । ਜੋ ਸਤਿਗੁਰ ਕਹੇ ਸੋ ਕਾਰ ਕਮਾਇ ਕੇ ਗੁਰ ਕੀ ਮਤਿ ਸਚ ਪਦ ਮੋ ਲੀਨ ਹੋਵਹੁ ।"

ਤਾ ਫੇਰ ਬਾਬੇ ਜੀ ਟਕਾਰ ਅਖਰ ਕੀ ਪਉੜੀ ਕਹੀ ।

ਟੂਟੇ ਨੇਹ ਕਿ ਬੋਲਹਿ ਸਹੀ । ਟੂਟੇ ਬਾਹ ਦੂਹੂ ਦਿਸ ਗਹੀ ।
ਟੂਟ ਪਰੀਤ ਗਈ ਬੁਰ ਬੋਲ । ਦੁਰਮਤ ਪਰਹਰ ਛਾਡੀ ਢੋਲ ।
ਟੂਟੇ ਗੰਢ ਪਰੇ ਬੀਚਾਰ । ਗੁਰ ਸਬਦੀ ਘਰ ਕਾਰਜ ਸਾਰੁ ।
ਲਾਹਾ ਸਾਂਚ ਨ ਆਵੈ ਤੋਟਾ । ਤ੍ਰਿਭਵਨ ਠਾਕਰ ਪ੍ਰੀਤਮ ਮੋਟਾ ॥ ੨੮॥

ਤਿਸ ਕਾ ਪਰਮਾਰਥ । "ਹੇ ਪੰਡਤ ! ਟਕਾਰ ਅਖਰ ਕਾ ਏਹੁ ਬਿਚਾਰ ਹੈ । ਜਬ ਨੇਹੁ ਟੂਟਾ ਤਬ ਬਚਨ ਕੈਸੇ ਸਹੇ । ਅਰੁ ਭੁਜਾ ਟੂਟਤੀ ਹੈ ਦੋਨੋ ਦਿਸਾ ਖੇਦ ਸੋ ਅਰੁ ਪ੍ਰੀਤ ਟੂਟਤੀ ਹੈ ਦੁਰਬਚਨ ਬੋਲੇ ਸਿਉ । ਐਸਾ ਸਮਝ ਕੈ ਦੁਰਮਤ ਕਾ ਤਿਆਗ ਕਰੋ । ਟੂਟੇ ਕੋ ਗਾਂਠ ਪੜਤਾ ਹੈ ਬਿਚਾਰ ਕਰ ਕੇ, ਤੈਸੇ ਹੀ ਗੁਰ ਬਚਨ ਕਰਿ ਕੇ ਆਪ ਕੋ ਨਾਰਾਇਣ ਕੀ ਭਗਤ ਮੋ ਗਾਂਠਿ ਕਰਿ ਘਰ ਕਾ ਕਾਰਜ ਸਵਾਰੇ । ਹੇ ਪੰਡਤ ! ਜਬ ਲਾਹਾ ਸਤ ਪ੍ਰਾਪਤ ਭਇਆ, ਫੇਰ ਤੋਟਾ ਕਦੇ ਨ ਆਵੈ । ਤੀਨ ਭਵਨ ਮੋ ਏਕ ਪ੍ਰੀਤਮ ਹੀ ਬਿਰਾਜਮਾਨ ਹੈ ।

ਤਾਂ ਫੇਰ ਬਾਬੇ ਜੀ ਠਕਾਰਿ ਅਖਰ ਕੀ ਪਉੜੀ ਕਹੀ

ਠਾਕਹੁ ਮਨੂਆ ਰਾਖਹੁ ਠਾਇ । ਠਹਿਕ ਮੁਈ ਅਵਗੁਣ ਪਛੁਤਾਇ । ।
ਠਾਕੁਰਿ ਏਕ ਸਬਾਈ ਨਾਰ । ਬਹੁਤੇ ਵੇਸ ਕਰੇ ਕੂੜਿਆਰਿ ।
ਪਰ ਘਰ ਜਾਤੀ ਠਾਕ ਰਹਾਈ ਮਹਲ ਬੁਲਾਈ ਠਾਕਿ ਨ ਪਾਈ ।
ਸਬਦ ਸਵਾਰੀ ਸਾਚ ਪਿਆਰੀ । ਸਾਈ ਸੋਹਾਗਣਿ ਠਾਕਰ ਧਾਰੀ ॥ ੨੯॥

ਤਿਸ ਕਾ ਪਰਮਾਰਥ । "ਹੇ ਪੰਡਤ ! ਠਠੇ ਅਖਰ ਕਾ ਏਹੁ ਬਿਚਾਰ ਹੈ । ਏਹੁ ਮਨ ਤੋ ਸਦਾ ਹੀ ਚੰਚਲ ਹੈ । ਤਿਸ ਕੋ ਪਰਮੇਸਰ ਕੀ ਭਗਤ ਮੋ ਇਕਾਗ੍ਰ ਕਰੇ ਨਹੀਂ ਤੋ ਠਹਕਿ ਠਹਕਿ ਕਰ ਵਿਕਾਰੋ ਮੋ ਮਰ ਪਛੁਤਾਵੇਗਾ । ਠਾਕੁਰ ਸੁਆਮੀ ਏਕੁ ਹੈ । ਪੁਰਸ ਵਹੀ ਹੈ, ਅਵਰ ਸਭ ਇਸਤ੍ਰੀ ਹੈ । ਬਿਨਾ ਪ੍ਰੀਤਿ ਸੁਆਮੀ ਕੀ ਬਹੁਤ ਪਖੰਡ ਵੇਸ ਕਰਨਾ ਬਿਕਾਰ ਹੈ । ਸੁਰਤ ਜੋ ਚੰਚਲ ਪਰ ਗ੍ਰਹ ਡੋਲਤੀ ਕਉ ਅਪਨੇ ਘਰਿ ਮੋ ਠਾਕੁ ਰਖੇ ਤਬ ਸੁਆਮੀ ਕੇ ਮਹਲ ਕੋ ਪ੍ਰਾਪਤ ਹੋਵੈ । ਠਾਕਿ ਜੋ ਦੁਰਮਤਿ ਕੀ ਰਹੀ ਸੋ ਦੂਰਿ

ਭਈ । ਸਬਦ ਕਾ ਸੀਗਾਰ ਪਹਿਰ ਕੈ ਸਾਚ ਮੈ ਪਾਗੀ ਵਹੀ ਪਰਮ ਸੁਹਾਗਨ ਨਾਰੀ ਠਾਕਰ ਨੇ ਧਾਰੀ ਹੈ ।"

ਤਾਂ ਬਾਬੇ ਜੀ ਡਡੇ ਅਖਰ ਕੀ ਪਉੜੀ ਕਹੀ ।

ਡੋਲਤ ਡੋਲਤ ਹੇ ਸਖੀ, ਫਾਟੇ ਚੀਰ ਸੀਗਾਰ ।
ਡਾਹਪਣ ਤਨ ਸੁਖ ਨਹੀਂ, ਬਿਨ ਡਰ ਬਿਣਠੀ ਡਾਰ ।
ਡਰਪ ਮੁਈ ਘਰ ਆਪਣੇ, ਡਿਠੀ ਕੰਤ ਸੁਜਾਨ ।
ਡਰਿ ਰਾਖਿਆ ਗੁਰ ਆਪਣੇ, ਨਿਰਭਉ ਨਾਮ ਵਖਾਣ,
ਡੂਗਰ ਵਸ ਤਿਖਾ ਘਣੀ, ਜਬ ਦੇਖਾ ਨਹੀਂ ਦੂਰਿ ।
ਤਿਖਾ ਨਿਵਾਰੀ ਸਬਦ ਮਨ, ਅੰਮ੍ਰਿਤ ਪੀਆ ਭਰਪੂਰ ।
ਦੇਹਿ ਦੇਹਿ ਆਖੈ ਸਭ ਕੋਈ, ਜੈ ਭਾਵੈ ਤੈ ਦੇਹਿ ।
ਗੁਰੂ ਦੁਆਰੈ ਦੇਵਸੀ, ਤਿਖਾ ਨਿਵਾਰੈ ਸੋਇ ॥ ੩੦॥

ਤਿਸ ਕਾ ਪਰਮਾਰਥ । "ਹੇ ਪੰਡਤ ! ਡਡੇ ਅਖਰ ਕਾ ਏਹੁ ਬਿਚਾਰ ਹੈ । ਡੋਲਤੇ ਡੋਲਤੇ ਅਨੇਕ ਜਨਮ ਕੀ ਦੇਹ ਧਾਰਨ ਕਰੀ ਅਰੁ ਤਿਆਗਨ ਭੀ ਕੀਆ । ਐਸੇ ਡਾਹਪਣ ਤਨ ਮੈ ਸੁਖ ਕਦੇ ਨ ਪਾਇਆ । ਬਿਨਾ ਗੋਬਿੰਦ ਕੇ ਭਗਤ ਭੈ ਸੇ ਰਹਿਤ ਬਿਨਾਸ ਰੂਪ ਹੈ । ਜਬ ਭੈ ਭਗਤ ਕਾ ਅਪਨੇ ਅੰਤਰਿ ਬਿਚਾਰ ਭਇਆ ਤਤ ਕੰਤ ਸੁਜਾਨ ਕੀ ਕ੍ਰਿਪਾ ਦ੍ਰਿਸਟਿ ਭਈ । ਤਬ ਸਰਬ ਭੈ ਸਤਿਗੁਰ ਨਿਵਾਰਨ ਕਰਿ ਕੇ ਕ੍ਰਿਪਾ ਦ੍ਰਿਸਟਿ ਪ੍ਰਾਪਤਿ ਭਈ ਅਰੁ ਨਿਰਭੈ ਨਾਮੁ ਕਾ ਜਾਪੁ ਕੀਆ । ਡੂੰਗਰ ਵਾਸ ਅਰੁ ਤਿਖਾ ਘਣੀ ਥੀ ਸੋ ਸਤਿਗੁਰ ਕੇ ਬਚਨ ਕਹਿ ਨਿਵਰਤ ਭਈ । ਅੰਮ੍ਰਿਤ ਪੀਆ, ਭਰਪੂਰ ਭਏ । ਹੇ ਪੰਡਤ! ਇਸ ਮਨ ਤਨ ਧਨ ਕੋ ਜਹਾ ਇਛਾ ਹੈ ਤਹਾ ਸਭ ਕੋਈ ਦੇਤਾ ਹੈ । ਸੋ ਸਭ ਗੁਰਦੁਆਰੇ ਦੇਵੈ ਤਿਸ ਕੀ ਕ੍ਰਿਪਾ ਨਿਵਰਤ ਹੋਏ ।"

ਤਾਂ ਬਾਬੇ ਜੀ ਢਢੇ ਅਖਰ ਕੀ ਪਉੜੀ ਕਹੀ ।

ਢੰਢੋਲਤ ਢੂਢਤ ਹਉ ਫਿਰੀ, ਢਹਿ ਢਹਿ ਪਵਹਿ ਕਰਾਰਿ ।
ਭਾਰੇ ਢਹਿ ਤੇ ਛਹਿ ਪਏ, ਹਉਲੇ ਨਿਕਸੇ ਪਾਰ ।
ਅਮਰ ਅਜਾਚੀ ਹਰਿ ਮਿਲੇ, ਤਿਨ ਕੈ ਹਉ ਬਲਿ ਜਾਉ
ਤਿਨ ਕੀ ਧੂੜਿ ਅਘੁਲੀਐ ਸੰਗਤ ਮੇਲ ਮਿਲਾਉ ।
ਮਨੁ ਦੀਆ ਗੁਰ ਆਪਣੇ, ਪਾਇਆ ਨਿਰਮਲ ਨਾਉ ।
ਜਿਸੁ ਨਾਮ ਕੀਆ ਤਿਸ ਸੇਵਸਾ, ਤਿਸ ਬਲਿਹਾਰੈ ਜਾਉ ।
ਜੋ ਉਸਾਰੇ ਸੋ ਢਾਹਿਸੀ, ਤਿਸ ਬਿਨ ਅਵਰੁ ਨ ਕੋਇ ।
ਗੁਰ ਪ੍ਰਸਾਦੀ ਸੰਮਲਾ, ਤਾਂ ਤਨ ਦੂਖ ਨ ਹੋਇ ॥ ੩੧॥

ਤਿਸ ਕਾ ਪਰਮਾਰਥ । "ਹੇ ਪੰਡਤ ! ਢਢੇ ਅਛਰ ਕਾ ਏਹੁ ਬਿਚਾਰ ਹੈ । ਹਮ ਨੇ ਸਭ ਜਗਤ ਮੈ ਢੂੰਢ ਢੰਢੋਲ ਕੈ ਦੇਖਾ ਜੋ ਬਡੇ ਬਡੇ ਬਲਵੰਤ ਏ ਸਭ ਭਵ ਰੂਪੀ ਸਾਗਰ

ਮੇ ਢਹਿ ਢਹਿ ਪੜਤੇ ਹੈ । ਜੋ ਬਡੇ ਬਡੇ ਪਾਪ ਅਰੁ ਪੁੰਨ ਕਰਿ ਕੇ ਕਰਾਰੇ ਭਏ ਹੈ ਸੋਈ ਗਿੜੇ । ਅਰ ਜੋ ਪਾਪ ਪੁੰਨ ਸਿਉ ਹਲਕੇ ਹੈ ਸੋ ਸੰਸਾਰ ਰੂਪੀ ਸਮੁੰਦ੍ਰ ਤੇ ਪਾਰ ਨਿਕਸੇ । ਅਮਰ ਅਜਾਚੀ ਹਰਿ ਮਿਲੇ ਹੈ ਤਿਨ ਕੋ ਜੋ ਪਾਪ ਪੁੰਨ ਸੇ ਰਹਿਤ ਹੈ । ਹਉ ਤਿਨ ਕੇ ਬਲਿਹਾਰੈ ਜਾਤਾ ਹਉ, ਤਿਨ ਕੀ ਧੂੜਿ ਕੀ ਸਦਾ ਕਾਖਿਆ ਰਖਤਾ ਹੋ ਜੋ ਉਨ ਕੀ ਸੰਗਤਿ ਮੁਝ ਕੋ ਪ੍ਰਾਪਤ ਹੋਇ । ਹੇ ਪੰਡਤ ! ਜਬ ਏਹੁ ਮਨ ਅਪਨਾ ਗੁਰ ਕੋ ਅਰਪਨ ਕੀਆ ਤਬ ਨਿਰਮਲ ਨਾਮ ਪਾਇਆ । ਜੋ ਐਸੇ ਦਾਤੇ ਨਾਮ ਕੇ ਸਤਿਗੁਰ ਹੈ ਤਿਨ ਕੇ ਸਦਾ ਸੇਵਨਾ ਕਰਿ ਬਲਿਹਾਰੈ ਜਾਵਾਂ । ਉਤਪਨ ਕਰਨੇਹਾਰਾ ਸੋਈ ਅਰ ਮਾਰਨੇਹਾਰਾ ਤਿਸ ਬਿਨਾ ਦੂਸਰਾ ਕੋਈ ਨਹੀਂ, ਗੁਰ ਕੇ ਪਰਸਾਦਿ ਕਰ ਕੇ ਤਿਸਕੋ ਸਦਾ ਚਿਤਵਉ । ਕਦੇ ਦੁਖ ਤਿਨ ਕੋ ਪ੍ਰਾਪਤ ਨਹੀਂ ਹੋਤਾ ਹੈ ।"

ਤਾਂ ਬਾਬੇ ਜੀ ਣਾਣੇ ਅਖਰ ਕੀ ਪਉੜੀ ਕਹੀ ।[62]

ਣਾ ਕੋ ਮੇਰਾ ਕਿਸ ਗਹੀ ਣਾ ਕੋ ਹੋਆ ਨਾ ਹੋਗੁ ।
ਆਵਣੁ ਜਾਣ ਵਿਗੁਚੀਐ ਦੁਬਿਧਾ ਬਿਆਪੈ ਰੋਗ ।
ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤ ।
ਵਿਣੁ ਨਾਵੈ ਕਿਉਂ ਛੂਟੀਐ, ਜਾਇ ਰਸਾਤਲ ਅੰਤੁ ।
ਗਣਤ ਗਵਾਵੈ ਅਖਰੀ, ਅਗਣਤ ਸਾਚਾ ਸੋਇ ।
ਅਗਿਆਨੀ ਮਤ ਹੀਣ ਹੈ, ਗੁਰ ਬਿਨ ਗਿਆਨ ਨ ਹੋਇ ।
ਟੂਟੀ ਤੰਤ ਰਬਾਬ ਕੀ, ਵਾਜਹਿ ਨਹੀਂ ਬਿਜੋਗ ।
ਵਿਛੜਿਆ ਮੇਲੇ ਪ੍ਰਭੂ, ਨਾਨਕ ਕਰਿ ਸੰਜੋਗ ।। ੩੨।।

ਤਿਸ ਕਾ ਪਰਮਾਰਥ । "ਹੇ ਪੰਡਤ ! ਣਾਣੇ ਅਖਰ ਕਾ ਏਹੁ ਬਿਚਾਰ ਹੈ । ਇਸ ਸੰਸਾਰ ਮੇ ਮੇਰਾ ਕੋਊ ਨਹੀਂ । ਨਾ ਹੋਆ ਹੈ ਨਾ ਹੋਵੈਗਾ । ਅਰੁ ਜਗਤ ਮੇ ਆਵਣ ਜਾਣ ਮਹਾ ਦੁਖ ਹੈ । ਦੁਬਿਧਾ ਰੂਪੀ ਰੋਗ ਸਰੀਰ ਮੇ ਲਗਾ ਹੈ । ਨਾਮ ਵਿਹੂਣੇ ਮਾਨੁਖ ਕੀ ਦੇਹਿ ਕਲਰ ਕੀ ਭੀਤ ਨਿਆਈ ਗਿੜਤੀ ਹੈ । ਬਿਨਾ ਪਰਮੇਸਰ ਕੇ ਨਾਮ ਕੈਸੇ ਛੂਟਣਾ ਹੋਇ। ਅੰਤ ਕਾਲ ਕੋ ਰਸਾਤਲ ਗਇਆ । ਹੇ ਪੰਡਤ ! ਜੋ ਅਖਰ ਮਹਿ ਆਇਆ ਹੈ ਸੋ ਗਣਤੀ ਗਣੀ ਜਾਤੀ ਹੈ । ਅਗਣਤ ਏਕ ਆਪ ਸਚਾ ਹੈ । ਅਗਿਆਨੀ ਜੋ ਮਤਿ ਕੇ ਹੀਨ ਹੈ ਤਿਨ ਕੋ ਬਿਨਾ ਗੁਰ ਸਚੇ ਕੇ ਗਿਆਨ ਕੈਸੇ ਹੋਇ । ਜੈਸੇ ਤਾਰ ਰਬਾਬ ਕੀ ਟੂਟਤੀ ਹੈ ਅਰ ਸਬਦ ਕਾ ਵਿਜੋਗ ਹੋਤਾ ਹੈ ਤੈਸੇ ਹੀ ਵਿਛੜੇ ਕੀ ਅਵਸਤਾ ਹੈ । ਜਬ ਕਰ ਸੰਜੋਗ ਮਿਲਨੇ ਕਾ ਕਰੇ ਤਾਂ ਮਿਲੇ ਪਰਮੇਸਰ ਨਾਲ ।"

ਤਾਂ ਬਾਬੇ ਜੀ ਤਤੇ ਅਖਰ ਕੀ ਪਉੜੀ ਕਹੀ ।

ਤਰਵਰ ਕਾਇਆ ਪੰਖ ਮਨ, ਤਰਵਰ ਪੰਖੀ ਪੰਚ ।
ਤਤ ਚੁਗਹਿ ਮਿਲ ਏਕ ਸੇ, ਤਿਨ ਕੋ ਫਾਸ ਨ ਰੰਚ ।
ਉਡਹਿ ਤਾ ਬੇਗੁਲ ਬੇਗੁਲੇ, ਤਾਕਹਿ ਚੋਗ ਘਣੀ ।

ਪੰਖ ਤੂਟੇ ਫਾਹੀ ਪੜੀ, ਅਵਗੁਣ ਭੀੜ ਬਣੀ ।
ਬਿਨੁ ਸਾਚੇ ਕਿਉ ਛੂਟੀਐ, ਹਰਿ ਗੁਣ ਕਰਮ ਮਣੀ ।
ਆਪ ਛਡਾਏ ਛੂਟੀਐ, ਵਡਾ ਆਪ ਧਣੀ ।
ਗੁਰ ਪਰਸਾਦੀ ਛੂਟੀਐ, ਕਿਰਪਾ ਆਪ ਕਰੇ ।
ਆਪਣੇ ਹਥਿ ਵਡਿਆਈਆ, ਜੈ ਭਾਵੈ ਤੈ ਦੇਇ ॥ ੩੩॥

ਤਿਸ ਕਾ ਪਰਮਾਰਥ । "ਹੇ ਪੰਡਤ ! ਤਤੇ ਅਖਰ ਕਾ ਏਹੁ ਬਿਚਾਰ ਹੈ । ਕਾਇਆ ਰੂਪੀ ਬਿਰਛ ਪਰਮਾਤਮਾ ਅਰੁ ਆਤਮਾ ਏ ਦੋਨੋ ਪੰਖੀਆਂ ਕਾ ਵਾਸਾ ਹੈ । ਪਰਮਾਤਮਾ ਸਰਬ ਮੋ ਅਲਪਤ ਹੈ ਅਰੁ ਆਤਮਾ ਮਨ ਰੂਪੀ ਪੰਖ ਧਾਰਿ ਕੈ ਇੰਦ੍ਰੀਆਂ ਦੁਆਰੇ ਸਰਬ ਰਸ ਭੋਗਤਾ ਹੈ । ਪਦਾਰਥ ਕੇ ਬਿਰਖ ਪਰ ਬਾਸਾ ਕੀਆ ਹੈ । ਜੋ ਯਹ ਆਤਮਾ ਸਰਬ ਰਸ ਤੇ ਰਹਤ ਹੋ ਤਬ ਮਾਇਆ ਕੀ ਫਾਸ ਮੋ ਕਦੇ ਨ ਪੜੇ ਅਰੁ ਜੋ ਰਸ ਪਦਾਰਥ ਰੂਪੀ ਚੋਰ ਮਉ ਦੇਖ ਕੈ ਬਗਲ ਬੇਗ ਚੰਚਲ ਭਇਆ ਹੈ । ਤਬ ਏਹ ਅਵਸਤਾ ਭਈ ਪ੍ਰਾਪਤ ਜਬ ਦੇਹ ਛੂਟੀ ਤਬ ਮਾਨਿ ਤੇ ਆਦਿ ਲੇ ਕਰਿ ਅੰਤਹ ਕਰਨ ਕੇ ਜੋ ਪੰਖ ਸੋ ਟੂਟੇ ਜਮ ਕੀ ਫਾਸੀ ਪੜੀ । ਸਰਬ ਅਵਗੁਣ ਪਾਪ ਅਰੁ ਪੁੰਨ ਕੀ ਭੀੜ ਬਣੀ । ਤਬ ਆਤਮਾ ਕੋ ਬਿਨਾ ਸਤ ਪਦ ਕੇ ਜੋ ਹਰਿ ਗੁਣ ਕਰਮੁ ਮਣੀ ਹੈ ਸੋ ਕੈਸੇ ਛੂਟਣ ਹੋਇ । ਸਤਿਗੁਰ ਕੇ ਪ੍ਰਸਾਦਿ ਕਰਿ ਕੇ ਛੂਟਣ ਹੋਇ । ਜੋ ਆਪ ਕ੍ਰਿਪਾ ਕਰੇ । ਇਹੁ ਵਡਿਆਈ ਜਿਸ ਕੋ ਚਾਹੇ ਤਿਸ ਕੋ ਦੇਇ ।"

ਤਾ ਬਾਬੇ ਥਥੇ ਅਖਰ ਕੀ ਪਉੜੀ ਕਹੀ ।

ਥਰ ਥਰ ਕੰਪੈ ਜੀਅੜਾ, ਥਾਨ ਵਿਹੂਣਾ ਹੋਇ ।
ਥਾਨ ਮਾਨ ਸਚੁ ਏਕੁ ਹੈ, ਕਾਜ ਨ ਫਟੈ ਕੋਇ ।
ਥਿਰ ਨਾਰਾਇਣ ਥਿਰ ਗੁਰੂ, ਥਿਰ ਸਾਚਾ ਬੀਚਾਰੁ[63] ।
ਸੁਰ ਨਰ ਨਾਥਹ ਨਾਥ ਤੂੰ, ਨਿਧਾਰਾ ਆਧਾਰ[64] ।
ਸਰਬੇ ਥਾਨ ਥਨੰਤਰੀ ਤੂੰ ਦਾਤਾ ਦਾਤਾਰੁ ।
ਜਹ ਦੇਖਾਂ ਤਹ ਏਕ ਤੂੰ, ਅੰਤ ਨ ਪਾਰਾਵਾਰ ।
ਥਾਨ ਥਨੰਤਰਿ ਰਵਿ ਰਹਿਆ, ਗੁਰ ਸਬਦੀ ਵੀਚਾਰੁ ।
ਅਣਿ ਮੰਗਿਆ ਦਾਨ ਦੇਵਸੀ, ਵਡਾ ਅਗਮ ਅਪਾਰ ॥ ੩੪॥

ਤਿਸ ਕਾ ਪਰਮਾਰਥ । "ਹੇ ਪੰਡਤ ! ਥਥੇ ਅਖਰ ਕਾ ਏਹੁ ਬਿਚਾਰ ਹੈ । ਏਹ ਜੀਉ ਥਰਿ ਥਰਿ ਕਾਂਪਤਾ ਹੈ ਜੋ ਅਪਨੇ ਨਿਜ ਸਰੂਪ ਸੇ ਚੂਕਾ ਅਰ ਜਿਸ ਜੀਅ ਕੋ ਥਾਨ ਅਰੁ ਮਾਨੁ ਸਚ ਪਦ ਕਾ ਹੈ ਤਿਸ ਕਾ ਕੋਈ ਅਰਥ ਬਿਗੜਤਾ ਨਹੀਂ । ਥਿਰ ਨਾਰਾਇਣ ਹੈ ਅਰੁ ਸਤਿਗੁਰੂ ਹੈ ਅਰੁ ਸਤ ਬਿਚਾਰ ਥਿਰੁ ਹੈ । ਸੁਰ ਨਰ ਨਾਥੋਂ ਕਾ ਨਾਥ ਹੈ । ਅਰੁ ਨਿਧਾਰੋਂ ਕਾ ਆਧਾਰ ਹੈ । ਐਸਾ ਪ੍ਰਭ ਥਾਨ ਥਨੰਤਰਿ ਮੋ ਸਰਬ ਕੇ ਦਾਤਾਰ ਹੈ । ਜਹਾ ਦੇਖਾ ਤਾ ਹਉ ਤਹਾਂ ਅੰਤੁ ਪਰਾਵਾਰ ਸੋਂ ਰਹਿਤ ਹੈ । ਹੇ ਪੰਡਤ ! ਜੋ ਥਾਨ ਥਨੰਤਰ ਮੋ

ਵਿਆਪਕ ਹੈ ਤਿਸ ਕੋ ਗੁਰ ਬਚਨ ਸੋ ਬਿਚਾਰੇ । ਤਬ ਅਨਮੰਗਿਆ ਦਾਨ ਤਿਸ ਕੋ ਪ੍ਰਾਪਤਿ ਹੋਇ। ਵੋ ਵਡਾ ਅਗਮ ਅਪਾਰ ਹੈ । ਮਨ ਮੰਗਿਆ ਦਾਨ ਕਹੀਏ ਜੋ ਪਦ ਇੰਦ੍ਰੀ ਗੋਚਰ ਨਹੀਂ, ਉਸ ਸੁਖ ਕਾ ਜੋ ਲਾਭੀ ਹੈ ਸੋਈ ਜਾਨਤਾ ਹੈ ।"

ਤਬ ਬਾਬੇ ਜੀ ਦਦੇ ਅਖਰ ਕੀ ਪਉੜੀ ਕਹੀ ।

ਦਾਇਆ ਦਾਨ ਦਇਆਲ ਤੂੰ, ਕਰਿ ਕਰਿ ਦੇਖਨ ਹਾਰਿ ।
ਦਇਆ ਕਰਹਿ ਪ੍ਰਭੂ ਮੇਲ ਲੈਹਿ, ਖਿਨ ਮਹਿ ਢਾਹਿ ਉਸਾਰੁ ।
ਦਾਨਾ ਤੂੰ ਬੀਨਾ[65] ਤੁਹੀ ਦਾਨਾ ਕੇ ਸਿਰਿ ਦਾਨੁ ।
ਦਾਲਦ ਭੰਜਨ ਦੁਖ ਦਲਨ, ਗੁਰਮੁਖਿ ਗਿਆਨ ਧਿਆਨ[66] ॥ ੩੫॥

ਤਿਸ ਕਾ ਪਰਮਾਰਥ । "ਹੇ ਪੰਡਤ ! ਦਦੇ ਅਛਰ ਕਾ ਏਹ ਬਿਚਾਰ ਹੈ । ਦਇਆ ਦਾਨ ਦਇਆਲ ਆਪ ਪਰਮੇਸਰ ਹੈ । ਕਰਿ ਕਰਿ ਦੇਖਨਹਾਰ ਆਪ ਹੈ । ਜੋ ਚਾਹੇ ਤੋ ਦਇਆ ਕਰੇ, ਆਪ ਮੇਲ ਲਏ ਅਰ ਏਕ ਖਿਨ ਮੈ ਉਤਪਤ ਕਰਨੇਹਾਰਾ ਅਰੁ ਪਰਲੋ ਕਰਨੇਹਾਰ ਹੈ । ਜਾਨਨਹਾਰ ਅਰੁ ਦੇਖਨਹਾਰ ਆਪ ਹੈ । ਦਾਨੋ ਕੇ ਮੁਖ ਦਾਨੁ ਭੀ ਆਪ ਹੈ । ਦਾਲਦਭੰਜ ਅਰੁ ਦੁਖ ਹਰਨੁ ਅਰੁ ਸਤਿਗੁਰ ਕੈਸੇ ਹੈ, ਗਿਆਨ ਧਿਆਨ ਕੇ ਦਾਤਾ ਹੈ ।"

ਤਾਂ ਬਾਬੇ ਧਧੇ ਅਖਰ ਕੀ ਪਉੜੀ ਕਹੀ ।

ਧਨੁ ਗਇਐ ਬਹੁ ਝੂਰੀਐ, ਧਨ ਮਹਿ ਚੀਤੁ ਗਵਾਰੁ ।
ਧਨੁ ਵਿਰਲੀ ਸਚੁ ਸੰਚਿਆ, ਨਿਰਮਲ ਨਾਮ ਪਿਆਰੁ ।
ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗ ਏਕ ।
ਮਨੁ ਦੀਜੈ ਸਿਰ ਸਉਪੀਐ, ਭੀ ਕਰਤੇ ਕੀ ਟੇਕ ।
ਧੰਧਾ ਧਾਵਤ ਰਹਿ ਗਇਆ, ਮਨ ਮਹਿ ਸਬਦ ਅਨੰਦੁ[67] ।
ਦੁਰਜਨ ਤੇ ਸਾਜਨ ਭਏ, ਭੇਟੇ ਗੁਰ ਗੋਬਿੰਦ ।
ਬਨੁ ਬਨ ਫਿਰਤੀ ਢੂੰਢਤੀ, ਬਸਤ ਰਹੀ ਘਰ ਬਾਰ ।
ਸਤਿਗੁਰ ਮੇਲੀ ਮਿਲ ਰਹੀ, ਜਨ ਮਰਨ ਦੁਖ ਨਿਵਾਰੁ ॥ ੩੬॥

ਤਿਸਕਾ ਪਰਮਾਰਥ। "ਹੇ ਪੰਡਤ ! ਧਧੇ ਅਛਰ ਕਾ ਏਹੁ ਬਿਚਾਰ ਹੈ ਏਹ ਪ੍ਰਾਨੀ ਧਨ ਗਏ ਝੂਰਤੇ ਹੈ । ਜਿਨ ਕਾ ਚਿਤ ਸਦਾ ਧਨ ਹੀ ਮੈ ਹੈ, ਸੋਈ ਗਵਾਰ ਹੈ । ਧਨ ਵਹੁ ਵਿਰਲੇ ਹੋਨ ਜਿਨੋਂ ਨੇ ਸਚ ਕੋ ਸੰਚਿਆ ਹੈ ਅਰੁ ਨਿਰਮਲ ਨਾਮ ਕੇ ਧਾਰੇ ਹੈ । ਹੇ ਪੰਡਿਤ। ਧਨ ਜਾਏ ਤੋ ਜਾਏ । ਜੋ ਏਕ ਰੰਗ ਭਗਤ ਪ੍ਰਾਪਤ ਹੋਇ । ਮਨ ਦੀਜੀਐ, ਸਿਰ ਭੀ ਦੀਜੀਐ ਜੋ ਏਕ ਪਰਮੇਸਰ ਕੀ ਟੇਕ ਮਿਲੈ ਸਬ ਸਭੀ ਧੰਧੇ ਧਾਵਨੀ ਮਿਟੀ ਅਰੁ ਮਨ ਮੈ ਸਬਦ ਅਨੰਦ ਪ੍ਰਾਪਤਿ ਭਇਆ, ਦੁਰਜਨ ਜੋ ਥੇ ਸੋ ਸਾਜਨ ਭਏ । ਜਬ ਗੁਰ ਗੋਬਿੰਦ ਭੇ ਕੀਆ ਹੋਈ । ਹੇ ਪੰਡਤ ! ਤਤੁ ਵਸਤ ਕੋ ਘਰ ਸੋ ਭੁਲਾਇ ਕਰਿ ਬਿਨਾ ਸਤਿਗੁਰ ਕੇ ਬਨ ਖੰਡ ਬਿਖੇ ਖੋਜਤਾ ਫਿਰੇ ਤਬ ਸਤਿਗੁਰ ਮਿਲੇ । ਤਬ ਘਰ ਮੈ ਪ੍ਰਾਪਤ

ਭਈ । ਜਨਮ ਮਰਨ ਕਾ ਦੁਖ ਦੂਰਿ ਗਇਆ ।"

ਤਬ ਬਾਬੇ ਜੀ ਨਕਾਰ ਅਖਰ ਕੀ ਪਉੜੀ ਕਹੀ ।

ਨਾਨਾ ਕਰਤ ਨ ਛੂਟੀਐ, ਬਿਨ ਗੁਰ ਜਮ ਪੂਰਿ ਜਾਹਿ[68] ।
ਨਾ ਤਿਸੁ ਏਹੁ ਨ ਓਹ ਹੈ, ਅਵਗੁਨ ਫਿਰਿ ਪਛੁਤਾਹਿ[69] ।
ਨਾ ਤਿਸ ਗਿਆਨ ਨਾ ਧਿਆਨ ਹੈ, ਨਾ ਤਿਸੁ ਧਰਮ ਧਿਆਨ ।
ਵਿਣ ਨਾਵੈ ਨਿਰਭਉ ਕਹਾ, ਕਿਆ ਜਾਣਾ ਅਭਿਮਾਨ ।
ਥਾਕਿ ਰਹੀ ਕਿਵ ਅਪੜਾ, ਹਾਥ ਨਹੀਂ ਨਾ ਪਾਰ ।
ਨਾ ਸਾਜਨ ਸੇ ਰੰਗੁਲੇ, ਕਿਸ ਪਹਿ ਕਰੀ ਪੁਕਾਰ ।
ਨਾਨਕ ਪ੍ਰਿਉ ਪ੍ਰਿਉ ਜੇ ਕਰੀ, ਮੇਲੇ ਮੇਲਨ ਹਾਰੁ ।
ਜਿਨ ਵਿਛੋੜੀ ਸੋ ਮੇਲਸੀ, ਗੁਰ ਕੇ ਹੇਤ ਅਪਾਰ ॥ ੩੭॥

ਤਿਸ ਕਾ ਪਰਮਾਰਥ । "ਹੇ ਪੰਡਤ ! ਨਕਾਰ ਅਖਰ ਕਾ ਏਹੁ ਬਿਚਾਰ ਹੈ । ਨਾਨਾ ਪ੍ਰਕਾਰ ਕੇ ਜਪੁ ਅਰੁ ਤਪੁ ਤੀਰਥ ਕੀਏ ਬਿਨਾ ਸਤਿਗੁਰ ਕੇ ਜਪ ਪੁਰ ਅਸਥਾਨ ਹੈ । ਤਿਸ ਕੋ ਲੋਕ ਪਰਲੋਕ ਕਾ ਸੁਖ ਨਹੀਂ ।ਆਵਨੇ ਜਾਵਨੇ ਕਾ ਪਛੁਤਾਪੁ ਹੈ । ਬਿਨੁ ਗੁਰ ਗਿਆਨੁ ਧਿਆਨੁ ਕਿਸੇ ਕੰਮ ਨਾਹੀ । ਬਿਨਾ ਸਚੇ ਨਾਮ ਕੇ ਨਿਰਭਰ ਨਹੀ, ਸਦਾ ਅਭਿਮਾਨੀ ਹੈ । ਹੇ ਪੰਡਤ ! ਏਹੁ ਭੈ ਰੂਪੀ ਸਾਗਰ ਬਿਖੇ ਸਭ ਕੋਈ ਥਕ ਰਹੇ ਹੈ । ਇਸ ਕਾ ਥਾਹ ਪਾਰਵਾਰ ਮਿਲਤਾ ਨਹੀਂ ਅਰੁ ਸਾਜਨ ਸੰਤ ਰੰਗੀਲੇ ਭੀ ਪ੍ਰਤਖ ਨਹੀਂ ਜਿਨ ਕੇ ਆਗੇ ਪੁਕਾਰ ਕਰੀਏ । ਮੈਂ ਸਤਿ ਕਹਿਤਾ ਹੋ, ਜਿਨ ਕੇ ਆਗੇ ਪ੍ਰਿਉ ਪ੍ਰਿਉ ਪੁਕਾਰੇ, ਤਬ ਮੇਲਨ ਹਾਰੁ ਕਿਰਪਾ ਕਰਿ ਮੇਲ ਲਏ ।"

ਤਾ ਬਾਬੇ ਪਪੇ ਅਖਰ ਕੀ ਪਉੜੀ ਕਹੀ ।

ਪਾਪੁ ਬੁਰਾ ਪਾਪੀ ਕਉ ਪਿਆਰਾ । ਪਾਪ ਲਦੇ ਪਾਪੇ ਪਸਾਰਾ ।
ਪਰਿਹਰਿ ਪਾਪ ਪਛਾਨੈ ਆਪ । ਨਾ ਤਿਸੁ ਸੋਗ ਵਿਜੋਗੁ ਸੰਤਾਪੁ ।
ਨਰਕ ਪੜੰਤਉ ਕਿਉ ਰਹੇ, ਕਿਉ ਬੰਚੈ ਜਮ ਕਾਲੁ ।
ਕਿਉਂ ਆਵਣਿ ਜਾਣਾ ਵੀਸਰੈ, ਝੂਠ ਬੁਰਾ ਖੈ ਕਾਲੁ ।
ਮਨ ਜੰਜਾਲੀ ਵੇੜਿਆ, ਭੀ ਜੰਜਾਲਾ ਮਾਹਿ ।
ਵਿਣੁ ਨਾਵੈ ਕਿਉ ਛੂਟੀਐ, ਪਾਪੇ ਪਚਹਿ ਪਚਾਉ ॥ ੩੮॥

ਤਿਸ ਕਾ ਪਰਮਾਰਥ । "ਹੇ ਪੰਡਤ ! ਪਾਪ ਦੁਰਗਤਿ ਕਾ ਦਾਤਾ ਹੈ, ਪਾਪੀ ਕੋ ਪਿਆਰਾ ਹੈ । ਵਹੁ ਪਾਪ ਕੀ ਲਗਨਿ ਕਰਿ ਪਾਪ ਕਾ ਪਸਾਰਾ ਕਰਤਾ ਹੈ । ਜੇ ਵਹੁ ਪਾਪ ਕਉ ਤਿਆਗ ਕਰਿ ਅਪਨੇ ਨਿਜ ਸਰੂਪ ਕੋ ਪਛਾਨੈ ਤਬ ਸੋਗ ਵਿਜੋਗ ਸੰਤਾਪ ਕਾ ਨਾਸ ਹੋਇ । ਹੇ ਪੰਡਤ ! ਬਿਨਾ ਇਸ ਜਤਨ ਕੇ ਨਰਕ ਭੋਗ ਅਰੁ ਜਮਦੰਡ ਆਵਨ ਜਾਨਾ ਝੂਠਿ ਬੁਰਿਆਈ ਅਰੁ ਬਾਰੰਬਾਰ ਕਾਲ ਕੇ ਵਸ ਪੜਨਾ, ਇਸ ਸਿਉ ਕੈਸੇ ਬਚੀਐ । ਮਨ ਤੌ ਜੰਜਾਲ ਹੀ ਕਾ ਵੇੜਿਆ ਜੰਜਾਲ ਮੇ ਪੜਾ ਹੈ । ਬਿਨਾ ਨਾਮ ਕੇ

ਛੁਟਕਾਰਾ ਨਾਹੀ । ਪਾਪ ਹੀ ਮੋ ਪਚ ਮੁਇਆ ਹੈ ।"
ਤਾਂ ਬਾਬੇ ਜੀ ਫਫੇ ਅਖਰ ਕੀ ਪਉੜੀ ਕਹੀ ।

ਫਿਰਿ ਫਿਰਿ ਫਾਹੀ ਫਾਸੈ ਕਊਆ । ਫਿਰਿ ਪਛੁਤਾਨਾ ਅਬ ਕਿਆ ਹੂਆ ।
ਫਾਥਾ ਚੋਗ ਚੁਗੈ ਨਹੀਂ ਬੂਝੈ । ਸਤਿਗੁਰ ਮਿਲੈ ਤ ਅਖੀ ਸੂਝੈ ।
ਜਿਉ ਮਛੁਲੀ ਫਾਥੀ ਜਮ ਜਾਲੁ । ਵਿਣ ਗੁਰ ਦਾਤੇ ਮੁਕਤਿ ਨਾ ਭਾਲੁ ।
ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ । ਇਕ ਰੰਗ ਰਾਚ ਰਹੈ ਲਿਵ ਲਾਇ।
ਇਵ ਛੂਟੇ ਫਿਰਿ ਫਾਸ ਨ ਪਾਇ ॥ ੩੯॥

ਤਿਸ ਕਾ ਪਰਮਾਰਥ। "ਹੇ ਪੰਡਤ ! ਫਫੇ ਅਛਰ ਕਾ ਏਹੁ ਬਿਚਾਰ ਹੈ । ਬਾਰੰਬਾਰ ਫਾਹੀ ਮੇਂ ਫਾਸਾ ਹੈ । ਕਾਉਂ ਕੀ ਨਿਆਈਂ ਪਛਤਾਨਾ ਤਉ ਕਿਆ ਹੋਤਾ ਹੈ । ਫਾਂਸੀ ਮੇਂ ਰਸ ਪਦਾਰਥੋਂ ਕੀ ਚੋਗ ਚੁਗਤਾ ਹੈ, ਬੂਝਤਾ ਨਾਹੀਂ । ਜੋ ਸਤਿਗੁਰ ਕੋ ਮਿਲੋ ਤਬ ਗਿਆਨ ਰੂਪੀ ਨੇਤ੍ਰ ਕਰਿ ਸੋਝ ਪੜੈ । ਮਛਲੀ ਕੀ ਤਰਹਿ ਜਮਜਾਲ ਮੋ ਪੜਾ ਹੈ । ਬਿਨ ਸਤਿਗੁਰ ਦਾਤੇ ਕਵਨ ਛੁਡਾਵੈ । ਫਿਰਿ ਫਿਰਿ ਆਵਨੇ ਅਰੁ ਜਾਵਨੇ ਮੋ ਪੜਾ ਹੈ । ਜੋ ਏਕ ਪ੍ਰਭ ਕੇ ਰੰਗ ਮੋ ਲੀਨ ਹੋਇ ਤਉ ਇਸ ਪ੍ਰਕਾਰ ਛੂਟੇ । ਫਿਰਿ ਕਦਾਚਿਤ ਫਾਂਸ ਮੋ ਨਾ ਪੜੇ ।"
ਤਾਂ ਫੇਰ ਬਾਬੇ ਜੀ ਬਬੇ ਅਖਰ ਕੀ ਪਉੜੀ ਕਹੀ ।

ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ।
ਬੀਰ ਚਲੇ ਘਰਿ ਆਪਣੇ, ਬਹਿਣ ਬਿਰਹਿ ਜਲਿ ਜਾਇ ।
ਬਾਬਲ ਕੇ ਘਰ ਬੇਟੜੀ, ਬਾਲੀ ਬਾਲੇ ਨੇਹੁ ।
ਜੇ ਲੋੜਹਿ ਵਰੁ ਕਾਮਣੀ, ਸਤਿਗੁਰ ਸੇਵਹਿ ਤੇਹਿ ।
ਵਿਰਲੋ ਗਿਆਨੀ ਬੁਝਣੋ, ਸਤਿਗੁਰ ਸਾਚਿ ਮਿਲੇ ।
ਠਾਕੁਰਿ ਹਾਥ ਬਡਿਆਈਆ, ਜੈ ਭਾਵੈ ਤੈ ਦੇਇ ।
ਬਾਣੀ ਬਿਰਲੋ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ।
ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ ॥ ੪੦॥

ਤਿਸ ਕਾ ਪਰਮਾਰਥ। "ਹੇ ਪੰਡਤ ! ਬਬੇ ਅਖਰ ਕਾ ਇਹ ਬਿਚਾਰ ਹੈ । ਇਹ ਬੰਧਪ ਅਰੁ ਪਦਾਰਥੁ ਜੋ ਜਗਤ ਕੇ ਹੈ ਤਿਨ ਕੋ ਮੋਹ ਕੇ ਬਸਿ ਹੋਇ ਬੀਰਾ ਬੀਰਾ ਕਰਤੀ ਥੀ, ਵਹੀ ਬੈਰਾਈ ਭਏ । ਜਬ ਉਨ ਕਾ ਅਭਾਵ ਵਿਛੋੜਾ ਭਇਆ । ਤਿਸ ਕਾ ਦ੍ਰਿਸਟਾਂਤ । ਜੈਸੇ ਲੜਕੀ ਮੂੜ ਅਵਸਥਾ ਸੋ ਭਾਈ ਅਰ ਪਿਤਾ ਅਰੁ ਘਰ ਸੋ ਅਤ ਹੀ ਨੇਹੁ ਹੋਤਾ ਹੈ । ਉਨ ਕੇ ਵਿਛੋੜੇ ਪਰ ਦੁਖੀ ਅਤ ਹੋਤੀ ਹੈ । ਅਰੁ ਜਬ ਚੇਤ ਭਈ ਤਬ ਕੁਲ ਬਧੂ ਉਸ ਕੋ ਭਤਾਰ ਕੇ ਨਿਮਿਤ ਬ੍ਰਤ ਅਰੁ ਪੂਜਾ ਉਸ ਕੋ ਦੇਵਤਾ ਕੀ ਕਰਾਵਤੇ ਹੈ । ਪੁਨ ਜਬ ਭਰਤਾ ਪ੍ਰਾਪਤ ਹੋਤਾ ਹੈ ਤਬ ਭਾਈ ਅਰੁ ਪਿਤਾ ਕੀ ਪ੍ਰੀਤ ਬਿਹਾਇ ਜਾਤੀ ਹੈ । ਪਰਮ ਪ੍ਰੀਤ ਭਰਤਾ ਸਿਉ ਦ੍ਰਿੜ ਭਈ ਤਬ ਸੁਖ ਹੋਇਆ ਤੈਸੇ ਹੀ ਜਗਤੁ,

ਬੰਧਪ ਅਰੁ ਪਦਾਰਥ ਮਿਥਿਆ ਰੂਪ ਹੈ । ਇਨ ਕੋ ਬਾਲੀ ਸੁ ਹੋਤਿ ਕੀ ਨਿਆਈ ਤਿਆਗਨ ਕਰੇ । ਸਤਿਗੁਰ ਜੋ ਦੇਵਤਾ ਹੈ ਤਿਸ ਸਿਉ ਪ੍ਰੀਤ ਲਗਾਵੈ ਤਾਂ ਪਰ ਸੁਆਮੀ ਕੋ ਪਾਇਆ ਆਪਨੇ ਨਿਜ ਸੁਖ ਮੋ ਲੀਨ ਹੋਇ । ਹੇ ਪੰਡਤ ! ਇਸ ਪਦ ਕੋ ਵਿਰਲਾ ਗਿਆਨੀ ਬੂਝੇ ਹੈ ਜਿਸ ਕੋ ਸਚਾ ਗੁਰੂ ਮਿਲੈ । ਇਹੁ ਵਡਿਆਈ ਠਾਕੁਰ ਹਾਥ ਹੈ । ਜਿਸ ਕੋ ਚਾਹੇ ਤਿਸ ਕੋ ਦੇਇ । ਇਸ ਬਾਨੀ ਕਉ ਬਿਰਲਾ ਹੀ ਗੁਰਮੁਖਿ ਬਿਚਾਰਨ ਜੋਗੁ ਹੈ । ਮਹਾਪੁਰਖ ਕੇ ਬਚਨ ਕੋ ਬਿਚਾਰੇ ਤਿਸ ਕੋ ਨਿਜ ਘਰ ਵਾਸਾ ਹੋਇ ।"

ਤਾਂ ਫੇਰ ਬਾਬੇ ਜੀ, ਭਭੇ ਅਖਰ ਕੀ ਪਉੜੀ ਕਹੀ ।

ਭਨ ਭਨ ਘੜੀਐ, ਘੜਿ ਘੜਿ ਭਜੈ, ਢਾਹਿ ਉਸਾਰੇ ਉਸਰੇ ਢਾਹੇ ।<br>
ਸਰ ਭਰ ਸੋਖੇ, ਭੀ ਭਰ ਪੋਖੇ, ਸਮਰਥ ਬੇ ਪਰਵਾਹੇ ।<br>
ਭਰਮ ਭੁਲਾਨੇ, ਭਏ ਦਿਵਾਨੇ, ਬਿਨ ਭਾਗਾ ਕਿਆ ਪਾਈਐ ।<br>
ਗੁਰਮੁਖਿ ਗਿਆਨ ਡੋਰੀ ਪ੍ਰਭ ਪਕੜੀ, ਜਿਹ ਖਿਚੇ ਤਹ ਜਾਈਐ ।<br>
ਹਰਿ ਗੁਨ ਗਾਇ ਸਦਾ ਰੰਗ ਰਾਤੀ ਬਹੁੜਿ ਨ ਪਛੋਤਾਈਐ ।<br>
ਭਭ ਭਾਲਹਿ ਗੁਰਮੁਖਿ ਬੂਝੈ, ਤਾ ਨਿਜ ਘਰਿ ਵਾਸਾ ਪਾਈਐ ।<br>
ਭਭੈ ਭਉਜਲ ਮਾਰਗੁ ਬਿਖੜਾ, ਆਸ ਨਿਰਾਸਾ ਤਰੀਐ ।<br>
ਗੁਰ ਪ੍ਰਸਾਦੀ ਆਪੋ ਚੀਨੈ, ਜੀਵਤਿਆ ਇਵ ਮਰੀਐ[70] ॥ ੪੧॥

ਤਿਸ ਕਾ ਪਰਮਾਰਥ! "ਹੇ ਪੰਡਤ ! ਭਭੈ ਅਖਰ ਕਾ ਏਹੁ ਬਿਚਾਰ ਹੈ । ਐਸੀ ਲੀਲਾ ਕਰਤੇ ਕੀ ਹੈ ਜੋ ਭੰਨ ਭੰਨ ਘੜਤਾ ਹੈ ਅਰੁ ਘੜ ਕੇ ਭੰਨਤਾ ਹੈ, ਉਸਰੇ ਢਾਹਿਤਾ ਹੈ ਅਰੂ ਢਾਹੇ ਕਉ ਉਸਾਰਤਾ ਹੈ, ਅਰ ਭਰੇ ਸਰ ਸੋਖਤਾ ਹੈ । ਅੰਰੁ ਸੋਖੇ ਭਰਤਾ ਹੈ, ਸਮਰਥ ਵੇਪਰਵਾਹ ਪੁਰਖ ਹੈ । ਇਸ ਮਾਇਆ ਰੂਪੀ ਭ੍ਰਮ ਬਿਖੇ ਸਭ ਭੁਲਾਨੇ ਹੈ । ਬਿਨਾ ਭਾਗ ਉਦੇ ਭਏ ਮਿਤ ਪਾਈ ਨਹੀਂ ਜਾਤੀ, ਗੁਰਮੁਖ ਗਿਆਨ ਡੋਰੀ ਪ੍ਰਭ ਕੇ ਹਾਥ ਹੈ, ਜਿਸ ਕੋ ਚਾਹੇ ਤਿਸ ਕੋ ਖੈਂਚ ਮਿਲਾਏ । ਜੋ ਹਰਿ ਗੁਨ ਗਾਇ ਸਹਜ ਰੰਗ ਮੋ ਰਾਤੇ ਹੈ । ਤਿਸ ਕੋ ਆਵਨ ਜਾਵਨੇ ਕਾ ਪਛੁਤਾਵ ਦੂਰ ਭਇਆ ਹੈ । ਹੇ ਪੰਡਤ ! ਭਭੇ ਕਾ ਐਸਾ ਬਿਚਾਰ ਹੈ ਜੋ ਗੁਰ ਕੇ ਸਬਦ ਕੋ ਬੁਝ ਕੈ ਨਿਜ ਘਰ ਵਾਸ ਕਰੇ । ਏਹ ਭਉਜਲ ਸੈਸਾਰ ਬਿਕਟ ਮਾਰਗੁ ਜੋ ਹੈ ਇਸ ਕੋ ਆਸਾ ਤੇ ਰਹਿਤ ਹੋਇ ਕੈ ਤਬ ਪ੍ਰਾਪਤ ਉਤਰੇ । ਗੁਰ ਪ੍ਰਸਾਦਿ ਕਰਿ ਆਪਨੇ ਨਿਜ ਸਰੂਪ ਕੋ ਚੀਨੈ ਤਬ ਜੀਵਤ ਮਿਰਤ ਹੋਇ ।"

ਤਾ ਫੇਰ ਬਾਬੇ ਜੀ ਮੰਮੇ ਅਖਰ ਕੀ ਪਉੜੀ ਕਹੀ ।

ਮਾਇਆ ਮਾਇਆ ਕਰਿ ਮੁਏ, ਮਾਇਆ ਕਿਸੈ ਨ ਸਾਥ ।<br>
ਹੰਸ ਚਲੈ ਉਠ ਡੁੰਮਣੋ, ਮਾਇਆ ਭੂਲੀ ਆਥ ।<br>
ਮਨਿ ਝੂਠਾ ਜਮ ਜੋਹਿਆ, ਅਵਗੁਣ ਚਲਹਿ ਨਾਲੁ ।<br>
ਮਨ ਮੈ ਮਨ ਉਲਟੋ ਮਰੈ, ਜੇ ਗੁਣ ਹੋਵਹ ਨਾਲ ।<br>
ਮੇਰੀ ਮੇਰੀ ਕਰਿ ਮੁਏ ਵਿਣ ਨਾਵੈ ਦੁਖ ਭਾਲ ।

ਗੜ੍ਹ ਮੰਦਰ ਮਹਲਾ ਕਹਾ, ਜਿਉ ਬਾਜੀ ਦੀਬਾਣ ।
ਨਾਨਕ ਸਚੇ ਨਾਮ ਵਿਣ, ਝੂਠਾ ਆਵਣ ਜਾਣ ॥ ੪੨॥

ਤਿਸ ਕਾ ਪਰਮਾਰਥ! "ਹੇ ਪੰਡਤ ! ਮੰਮੇ ਅਖਰ ਕਾ ਏਹੁ ਬਿਚਾਰ ਹੈ । ਇਸ ਮਾਇਆ ਕੋ ਸਭ ਕੋਈ ਪਚਿ ਮੂਏ, ਕਿਸੇ ਕੇ ਸਾਥ ਨ ਭਈ । ਮਾਇਆ ਕੀ ਲੋਚਾ ਸੋ ਹੰਸ ਨੇ ਸਰੀਰੁ ਕਾ ਤਿਆਗੁ ਕੀਆ ਐਸੇ ਮਨ ਝੂਠੇ ਕਉ ਜਮ ਕੀ ਪਕੜਿ ਭਈ । ਸਭ ਕਰਣੀ ਪਾਪ ਅਰੁ ਪੁੰਨ ਕੀ ਸਾਥ ਹੋਈ । ਮਨ ਹੀ ਮੋ ਮਨ ਉਲਟੇ ਕੇ ਬ੍ਰਹਮ ਹੋਤਾ ਹੈ । ਅਰੁ ਜੋ ਗੁਰ ਕਾ ਗਿਆਨ ਪਾਇਆ ਹੋਤਾ ਹੈ ਸੋ ਤੋ ਬਿਨਾ ਗਿਆਨ ਮੇਰੀ ਮੇਰੀ ਕਰਿ ਮੂਏ । ਮਹਾ ਦੁਖ ਕੋ ਪ੍ਰਾਪਤ ਹੋਏ । ਏਹੁ ਘਰ ਮੰਦਰ ਮਿਥਿਆ ਭਏ । ਜੈਸੇ ਬਾਜੀਗਰ ਕਾ ਅਖਾੜਾ ਉਝੜਿ ਜਾਤਾ ਹੈ । ਬਿਨਾ ਸਚੇ ਨਾਮ ਕੇ ਝੂਠ ਆਵਨ ਜਾਨ ਭਏ । ਇਸ ਬਾਰਤਾ ਕੋ ਚਤਰ ਸੁਜਾਨ ਆਪ ਹੀ ਜਾਨਨਹਾਰਾ ਹੈ ।"

ਤਾ ਬਾਬੇ ਜੀ ਨੇ ਜਜੇ (ਯੱਯੇ) ਅਖਰ ਕੀ ਪਉੜੀ ਕਹੀ ।

ਜੋ ਆਵਹਿ ਸੇ ਜਾਹਿ ਫਿਰਿ, ਆਇ ਗਏ ਪਛੁਤਾਹਿ ।
ਲਖ ਚਉਰਾਸੀ ਮੇਦਨੀ, ਘਟੇ ਨ ਵਧੈ ਉਤਾਹਿ ।
ਸੇ ਜਨ ਉਬਰੇ ਜਿਨ ਹਰਿ ਭਾਇਆ, ਧੰਧਾ ਮੁਇਆ ਵਿਗੁਤੀ ਮਾਇਆ
ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤ ਕਰੇਉ ।
ਜੀ ਸਮ (ਰਪ) ਉ ਆਪਣਾ, ਮਨੁ ਤਨੁ ਆਗੇ ਦੇਉ ।
ਅਸਥਿਰ ਕਰਤਾ ਤੂੰ ਧਣੀ, ਤਿਸ ਹੀ ਕੀ ਮੈ ਓਟ ।
ਗੁਣ ਕੀ ਮਾਰੀ ਹਉ ਮੁਈ, ਸਬਦ ਰਤੀ ਮਨ ਚੋਟ ॥ ੪੩॥

ਤਿਸ ਕਾ ਪਰਮਾਰਥ । ਜਜੇ (ਯੱਯੇ) ਅਖਰ ਕਾ ਏਹੁ ਬਿਚਾਰ ਹੈ । ਜੋ ਆਵਤੇ ਹੈ ਸੋ ਪਛੁਤਾਪ ਲੇ ਜਾਤੇ ਹੈ । ਲਖ ਚਉਰਾਸੀ ਮੇਦਨੀ ਇਸੀ ਮੋ ਪੜੀ ਹੈ । ਘਟਤੀ ਬਧਤੀ ਕਛੁ ਨਹੀਂ ਸੋਈ ਉਬਰੇ ਹੈ ਜਿਨ ਕੋ ਹਰਿ ਪ੍ਰੀਤ ਹੈ । ਤਿਨ ਕੇ ਧੰਧਾ ਸਭ ਮਾਇਆ ਕਾ ਦੂਰ ਭਇਆ ਹੈ । ਜੋ ਦਿਸਟਿ ਮੋ ਆਵਤਾ ਹੈ ਸੋ ਸਭ ਚਲੇਮਾਨ ਹੈ । ਕਿਸ ਕੋ ਮੀਤ ਕੀਜੇ । ਜਿਸ ਕੋ ਤਨ ਮਨ ਅਰਪਨ ਕੀਜੈ ਤਾ ਤੇ ਅਸਥਿਰ ਕਰਤਾ ਸੋ ਧਨੀ ਹੈ । ਤਿਸ ਕੀ ਮੈਨੇ ਓਟ ਲਈ ਹੈ । ਤਬ ਗਿਆਨ ਰੂਪੀ ਸਕਤ ਕਰ ਹਉਮੈ ਨਾਸ ਭਈ । ਸਬਦ ਬ੍ਰਹਮ ਮੋ ਨਿਹਚਲ ਹੂਆ ।

ਤਾਂ ਬਾਬੇ ਜੀ ਰਾਰੇ ਅਖਰ ਕੀ ਪਉੜੀ ਕਹੀ ।

## ਪਉੜੀ

ਰਾਣਾ ਰਾਉ ਨ ਕੋ ਰਹੈ, ਰੰਗ ਨ ਤੁੰਗ ਫਕੀਰ ।
ਵਾਰੀ ਆਪੋ ਆਪਣੀ, ਕੋਇ ਨ ਬੰਧੈ ਧੀਰ ।
ਰਾਹੁ ਬੁਰਾ ਭੀਹਾਵਲਾ, ਸਰ ਡੂਗਰ ਅਸਗਾਹ ।
ਮੈਂ ਤਨ ਅਵਗਣਿ ਝੁਰ ਮੁਈ, ਵਿਣ ਗੁਣ ਕਿਉਂ ਘਰਿ ਜਾਹਿ ।

ਗੁਣੀਆ ਗੁਣ ਲੇ ਪ੍ਰਭ ਮਿਲੇ, ਕਿਉ ਤਿਨ ਮਿਲਉ ਪਿਆਰ ।
ਤਿਨ ਹੀ ਜੈਸੀ ਥੀ ਰਹਾਂ, ਜਪ ਜਪ ਰਿਦੈ ਮੁਰਾਰੁ ।
ਅਵਗੁਣੀ ਭਰਪੂਰ ਹੈ, ਗੁਣ ਭੀ ਵਸਹਿ ਨਾਲਿ ।
ਬਿਨ ਸਤਿਗੁਰ ਗੁਣ ਜਾਪਨੀ, ਜਿਚਰ ਸਬਦ ਨ ਕਰੇ ਪਿਆਰ ।। ੪੪।।

ਤਿਸ ਕਾ ਪਰਮਾਰਥ। "ਹੇ ਪੰਡਤ ! ਰਾਰੇ ਅਖਰ ਕਾ ਏਹੁ ਬਿਚਾਰ ਹੈ । ਰਾਣਾ ਅਰੁ ਰਾਵ ਅਰੁ ਰੰਕ ਕੋਈ ਈਹਾ ਰਹਤਾ ਨਹੀਂ ।ਆਪੋ ਆਪਣੀ ਵਾਰੀ ਸਭੇ ਚਲੇ ਜਾਤੇ ਹੈ । ਧੀਰ ਨਾਹੀ ਮਿਲਤੀ ।ਆਗੈ ਬਡਾ ਭੈ ਮਾਨ ਕਾ ਰਾਹਿ ਹੈ ।ਅਰੁ ਵੈਤਰਨੀ ਨਦੀ ਬਡੇ ਪਾਟ ਕੀ ਅਸਗਾਹ ਹੈ ਅਰੁ ਅਵਗੁਣ ਰੂਪੀ ਭਾਰ ਸਿਰ ਪਰ ਹੈ । ਬਿਨਾ ਗੁਰ ਗਿਆਨ ਕੈਸੇ ਜਾਨਾ ਹੋਇ ।ਅਰੁ ਗਿਆਨੀ ਜੋ ਗਿਆਨ ਸਕਤ ਕਰ ਪ੍ਰਭੁ ਸੋ ਮਿਲੇ ਹੈ, ਮੈਂ ਭੀ ਪ੍ਰੀਤਿ ਕਰ ਤਿਨ ਸੋ ਮਿਲੋ । ਤਬ ਤਿਨਹੀ ਕੇ ਪਦ ਸੇ ਪ੍ਰਾਪਤ ਹੋਵਉ । ਹਿਰਦੇ ਮੁਰਾਰ ਕੋ ਜਪੋ ।ਗੁਨ ਅਰੁ ਅਵਗੁਨ ਦੋਨੋ ਮੇਰੇ ਸਾਥ ਹੀ ਬਸਤੇ ਹੈ । ਬਿਨਾ ਸਤਿਗੁਰ ਕੇ ਬਚਨ ਦਿੜ ਕੀਏ ਗੁਨ ਪਰਗਟ ਨਹੀਂ ਹੋਤੇ ।"

ਤਾਂ ਬਾਬੇ ਜੀ ਲਲੇ ਅਖਰ ਕੀ ਪਉੜੀ ਕਹੀ ।

ਲਸਕਰੀਆ[71] ਘਰ ਸੰਮਲੇ, ਆਏ ਵਜਹੁ ਲਿਖਾਇ[72] ।
ਕਾਰ ਕਮਾਵਹਿ ਸਿਰ ਧਨੀ, ਲਾਹਾ ਪਲੈ ਪਾਇ ।
ਲਬ ਲੋਭ ਬੁਰਆਈਆ, ਛੋਡੇ ਮਨਹੁ ਵਿਸਾਰ ।
ਗੜ ਦੇਹੀ ਪਾਤਸਾਹਿ ਕੀ, ਕਦੇ ਨ ਆਵੈ ਹਾਰ ।
ਚਾਕਰ ਕਹੀਐ ਖਸਮ ਕਾ, ਸਉਹੇ ਉਤਰੁ ਦੇਇ ।
ਵਜਹੁ ਗਵਾਏ ਆਪਣਾ, ਤਖਤ ਨ ਬੈਸਹਿ ਸੋਇ ।
ਪ੍ਰੀਤਮ ਹਥਿ ਵਡਿਆਈਆ, ਜੈ ਭਾਵੈ ਤੈ ਦੇਇ ।
ਆਪ ਕਰੇ ਕਿਸੁ ਆਖੀਐ, ਅਵਰ ਨ ਕੋਇ ਕਰੇ ।। ੪੫।।

ਤਿਸ ਕਾ ਪਰਮਾਰਥ। "ਹੇ ਪੰਡਤ ! ਲਕਾਰ ਅਖਰ ਕਾ ਏਹੁ ਬਿਚਾਰ ਹੈ । ਏਹੁ ਜੀਉ ਚਾਕਰ ਕੀ ਨਿਆਈ ਤਕਰਾਰ ਕਰ ਕੇ ਭਗਤ ਕਾ ਪ੍ਰਾਪਤ ਵਜਹੁ ਲਿਖਾਇ ਕਰਿ ਇਸ ਲੋਕ ਮੇ ਆਇਆ ਹੈ ਜੋ ਸਿਰ ਕਰ ਧਨ ਕੀ ਸੇਵਾ ਮੇ ਲਗੇ ਹੈਂ ਤਿਨ ਕੋ ਬਹੁਤ ਲਾਹਾ ਮਿਲਤਾ ਹੈ । ਲਬੁ ਅਰ ਲੋਭ ਬੁਰਿਆਈਆ ਕੋ ਮਨ ਸੇ ਦੂਰ ਕਰੇ । ਇਸ ਕਾਇਆ ਰੂਪੀ ਗੜ੍ਹ ਮੇ ਦੁਹਾਈ ਬਾਦਸਾਹ ਕੀ ਫੇਰੀ ਹੈ ।

ਤਿਸ ਕਾ ਪਰਮਾਰਥ । ਜੋ ਸਰੀਰ ਮੇ ਗੋਬਿੰਦ ਕਾ ਨਿਵਾਸ ਹੂਆ ਤਿਸ ਕੋ ਕਦੇ ਹਾਰ ਨਹੀ ਅਰੁ ਜੋ ਚਾਕਰ ਕਹਾਵੈ ਅਰੁ ਸੁਆਮੀ ਕੀ ਆਗਿਆ ਨ ਮਾਨੈ ਤਿਸ ਕਾ ਵਜਹੁ ਭੀ ਭ੍ਰਿਸਟ ਹੋਤਾ ਹੈ ਅਰੁ ਸੇਵਕ ਪਦ ਭੀ ਗਇਆ । ਇਹੁ ਵਡਿਆਈ ਸੁਾਮੀ ਕੇ ਹਥ ਹੈ ਜਿਸ ਨੋ ਭਾਵੈ ਤਿਸ ਦੇਇ, ਦੂਸਰਾ ਕਰਨੇ ਹਾਰਾ ਜੋਗ ਨਾਹੀ ।"

ਤਾਂ (ਬਾਬੇ) ਬਕਾਰ (ਵਕਾਰ) ਅਖਰ ਕੀ ਪਉੜੀ ਕਹੀ ।

ਬੀਜਉ ਸੂਝੈ ਕੋ ਨਹੀਂ; ਬਹੈ ਦੁਲੀਚਾ ਪਾਇ ।
ਨਰਕ ਨਿਵਾਰਨ ਨਰਹ ਨਰ, ਸਾਚਉ ਸਾਚੈ ਨਾਇ ।
ਬਨ ਤ੍ਰਿਣ ਢੂੰਢਤ ਫਿਰ ਰਹੀ, ਮਨ ਮੈ ਕਰੇ ਬਿਚਾਰ ।
ਲਾਲ ਰਤਨ ਬਹੁ ਮਾਣਕੀ, ਸਤਿਗੁਰ ਹਾਥ ਭੰਡਾਰ ।
ਊਤਮ ਹੋਵਾਂ ਪ੍ਰਭ ਮਿਲੈ ਇਕ ਮਨਿ ਏਕੈ ਭਾਇ ।
ਨਾਨਕ ਪ੍ਰੀਤਮ ਰਸ ਮਿਲੈ ਲਾਹਾ ਲੈ ਪਰਥਾਇ ।
ਰਚਨਾ ਰਾਚਨ ਜਿਨ ਰਚੀ, ਜਿਨਿ ਸਿਰਿਆ ਆਕਾਰ ।
ਗੁਰਮੁਖ ਬਿਅੰਤ ਧਿਆਈਐ, ਅੰਤੁ ਨ ਪਾਰਾ ਵਾਰ ॥ ੪੬॥

ਤਿਸ ਕਾ ਪਰਮਾਰਥ! "ਹੇ ਪੰਡਤ ! ਬਕਾਰ (ਵਕਾਰ) ਅਖਰ ਕਾ ਏਹੁ ਬਿਚਾਰੁ ਹੈ । ਏਕੋ ਸਮਰਥੁ ਦੂਜਾ ਸਰੀਕ ਨਾਹੀ ਜੋ ਸਭ ਕਾ ਸੁਆਮੀ ਕਹਾਵੈ । ਨਰਕ ਨਿਵਾਰਨੁ ਨਰ ਪਦ ਹੈ ਸਚੇ ਕਾ ਸਚਾ ਨਾਮ ਕਹੈ । ਵਣ ਤ੍ਰਿਣ ਤੀਨ ਲੋਕ ਮੇ ਢੂਢ ਦੇਖਾ ਹੈ ਤਬ ਮਨ ਮੈਂ ਬਿਚਾਰੁ ਕੀਆ ਜੋ ਲਾਲ ਰਤਨ ਮਾਣਕ ਹਰਿਨਾਮ ਹੈ ਤਿਸ ਕਾ ਭੰਡਾਰ ਸਤਿਗੁਰ ਕੇ ਹਾਥ ਹੈ । ਜੋ ਉਤਮ ਇਕ ਮਨ ਇਕੁ ਭਾਵ ਹੈ ਤਿਨ ਕੋ ਨਾਮ ਰੂਪੀ ਭੰਡਾਰ ਮਿਲਤਾ ਹੈ । ਹੇ ਪੰਡਤ ! ਮੈਂ ਤੁਮ ਕੋ ਸਤ ਕਹਤਾ ਹਉ । ਪ੍ਰੀਤਮ ਪ੍ਰੇਮ ਕਰਿ ਮਿਲਤਾ ਹੈ । ਏਹੁ ਲਾਹਾ ਗੁਰ ਪਰਥਾਇ ਕਾ ਹੈ । ਜਿਸ ਨੇ ਏਹ ਰਚਨਾ ਰਚੀ ਹੈ, ਆਕਾਰ ਧਾਰਾ ਹੈ । ਗੁਰਮੁਖ ਹੋਇ ਤਿਸ ਕੋ ਧਿਆਈਐ ਜਿਸ ਕਾ ਅੰਤ ਪਾਰਾਵਾਰ ਕਛੁ ਨਾਹੀ ।"

ਤਾਂ (ਬਾਬੇ) ਰਾੜੇ ਅਖਰ ਕੀ ਪਉੜੀ ਕਹੀ ।

ੜਾੜੈ ਰੂੜਾ ਹਰਿ ਜੀਉ ਸੋਈ । ਤਿਸ ਬਿਨ ਰਾਜਾ ਅਵਰ ਨ ਕੋਈ
ੜਾੜੈ ਗਾਰੜੁ ਤੁਮ ਸੁਣਹੁ, ਹਰਿ ਵਸੈ ਮਨਿ ਮਾਹਿ ।
ਗੁਰ ਪ੍ਰਸਾਦੀ ਹਰਿ ਪਾਈਐ ਮਤ ਕੋ ਭਰਮ ਭੁਲਾਇ ।
ਸੋ ਸਾਹ ਸਾਚਾ ਜਿਸੁ ਹਰਿ ਧਨੁ ਰਾਸਿ ।
ਗੁਰਮੁਖ ਪੂਰਾ ਤਿਸੁ ਸਾਬਾਸੁ ।
ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰ ।
ਆਪ ਗਇਆ ਦੁਖ ਕਟਿਆ, ਹਰਿ ਵਰੁ ਪਾਇਆ ਨਾਰ ॥ ੪੭॥

ਤਿਸ ਕਾ ਪਰਮਾਰਥ! "ਹੇ ਪੰਡਤ ! ੜਾੜੇ ਅਖਰ ਕਾ ਏਹੁ ਬਿਚਾਰ ਹੈ । ਸਰਬ ਘਟਾ ਮੈ ਏਕ ਪ੍ਰਭ ਅਰੂੜਵਤ ਹੈ । ਤਿਸ ਬਿਨਾ ਦੂਜਾ ਨਾਹੀ, ਵਹੀ ਏਕ ਹੀ ਹੈ । ਮਹਾ ਰਾਜਨ ਕਾ ਰਾਜਾ ਹੈ । ਏਹੁ ਏਕ ਮਹਾਰਾਜ ਮੰਤ੍ਰ ਹੈ । ਜੋ ਹਰਿ ਮਨ ਮੋ ਬਸੇ ਸੋ ਸਤਿਗੁਰ ਕੇ ਪ੍ਰਸਾਦਿ ਕਰਕੇ ਹੋਇ । ਅਵਰ ਗਰਬ ਮੈ ਮਤ ਭੂਲੋ । ਸੋਇ ਸਚਾ ਸਾਹੁ ਹੈ ਜਿਸ ਕੇ ਹਰਿ ਧਨ ਰੂਪੀ ਰਾਸ ਹੈ । ਗੁਰਮੁਖ ਪੂਰਾ ਵਹੀ ਹੈ । ਤਿਸ ਕੋ ਸਾਬਾਸਿ ਹੈ । ਰੂੜੀ ਬਾਣੀ ਜੋ ਹੈ ਸੋ ਸਬਦ ਅਨਾਹਦ ਹੈ, ਤਿਸ ਕਰਿਕੇ ਹਰਿ ਪ੍ਰਾਪਤ ਹੋਤਾ ਹੈ । ਸਤਿਗੁਰ ਕੇ ਸਬਦ

ਬਿਚਾਰ ਕਰ ਆਪਾ ਦੂਰ ਭਇਆ । ਸਰਬ ਦੂਖ ਕਾਟੇ ਹਰਿ ਵਰੁ ਪਾਇਆ, ਪਰਮ ਸੁਹਾਗਨ ਭਈ ।"

ਤਸਕਾਰ ਅਖਰੀ ਪਉੜੀ ਕਹੀ ।

ਸੋਨ੍ਹਾ ਰੁਪਾ ਸੰਚੀਐ, ਧਨ ਕਾਚਾ ਬਿਖ ਛਾਰ ।
ਸਾਹੁ ਸਦਾਏ ਸੰਚਿ ਧਨੁ, ਦੁਬਿਧਾ ਹੋਇ ਖੁਆਰ ।
ਸਚਿਆਰੀ ਸਚ ਸੰਚਿਆ, ਸਾਚੋ ਨਾਮੁ ਅਮੋਲੁ ।
ਹਰਿ ਨਿਰਮਾਇਲ ਊਜਲੋ, ਪਤ ਸਾਚੀ ਸਚੁ ਬੋਲੁ ।
ਸਾਜਨ ਮੀਤ ਸੁਜਾਨੁ ਤੂੰ, ਤੂੰ ਸਰਵਰ ਤੂੰ ਹੰਸੁ ।
ਸਾਚੋ ਠਾਕੁਰ ਮਨ ਵਸੈ, ਹਉ ਬਲਿਹਾਰੀ ਤਿਸੁ ।
ਮਾਇਆ ਮਮਤਾ ਮੋਹਣੀ, ਜਿਨ ਕੀਤੀ ਸੋ ਜਾਣੁ ।
ਬਿਖਿਆ ਅੰਮ੍ਰਿਤ ਏਕੁ ਹੈ, ਬੂਝੈ ਪੁਰਖ ਸੁਜਾਨ ॥ ੪੮॥

ਤਿਸ ਕਾ ਪਰਮਾਰਥ। "ਹੇ ਪੰਡਤ ! ਸਸੇ ਅਖਰ ਕਾ ਏਹੁ ਬਿਚਾਰ ਹੈ । ਸੋਨਾ ਅਰੁ ਰੁਪਾ ਧਨ ਜੋ ਬਿਖਿਆ ਸੰਚਨ ਹੈ ਸੋ ਅੰਤ ਕਚਾ ਹੈ ਇਸ ਧਨ ਕੋ ਸੰਚ ਕੇ ਸਾਹੁ ਕਹਾਵੈ ਤੇ ਦੁਬਿਧਾ ਮੇਂ ਪੜੇ ਹੈ । ਅੰਤ ਕੋ ਖੁਆਰ ਹੈ ਅਰੁ ਸਚਿਆਰੋ ਨੇ ਸਚ ਕਾ ਧਨ ਸੰਚਿਆ ਹੈ । ਸੋਚੁ ਨਾਮ ਅਮੋਲਕੁ ਹੈ । ਸੋ ਹਰਿ ਨਿਰਮਾਇਲ ਊਜਲ ਹੈ । ਸਚੀ ਪਤਿ ਅਰੁ ਸਚਾ ਵਾਕ ਹੈ । ਵਹੁ ਆਪ ਹੀ ਸੰਤ ਸੁਜਾਨ ਹੈ ਅਰੁ ਆਪ ਹੀ ਸੰਤ ਸਰੋਵਰ ਹੰਸੁ ਹੈ । ਐਸੋ ਸਚਾ ਠਾਕੁਰ ਜਿਸ ਕੇ ਮਨ ਬਸੈ ਹਉ ਤਿਨ ਕਉ ਸਦ ਬਲਿਹਾਰ ਹੋ । ਇਹੁ ਮਾਇਆ ਮਮਤਾ ਮੋਹਨੀ ਜਿਸ ਨੇ ਉਪਜਾਈ ਹੈ ਤਿਸ ਹੀ ਕੋ ਸਤਿ ਜਾਨ । ਬਿਖਿਆ ਅਰੁ ਅੰਮ੍ਰਿਤ ਏਕ ਪ੍ਰਭ ਹੀ ਸਿਉ ਹੈ । ਇਸ ਹੀ ਕੋ ਸੁਜਾਨ ਪੁਰਖ ਬੂਝਤੇ ਹੈ ।"

ਤਾ ਖਖੇ ਅਖਰ ਕੀ ਪਉੜੀ ਕਹੀ ।

ਖਿਮਾ ਵਿਹੂਣੇ ਖਪਿ ਗਏ, ਖੂਹਣ ਲਖ ਅਸੰਖ ।
ਗਣਤ ਨ ਆਵੈ ਕਿਉ ਗਣੀ, ਖਪ ਖਪ ਮੂਏ ਬਿਸੰਖ ।
ਖਸਮ ਪਛਾਣੈ ਆਪਣਾ, ਖੂਲੈ ਬੰਧਨਿ ਪਾਇ ।
ਸਬਦ ਮਹਲੀ ਖਰਾ ਤਾਂ, ਖਿਮਾ ਸਚ ਸੁਖ ਪਾਇ ।
ਖਰਚ ਖਰਾ ਧਨੁ ਧਿਆਨ ਤੂੰ, ਆਪਹਿ ਵਸਹਿ ਸਰੀਰ ।
ਮਨ ਤਨ ਮੁਖ ਜਾਪੈ ਸਦਾ, ਗੁਣ ਅੰਤਰ ਮਨ ਧੀਰ ।
ਹਉਮੈ ਖਪੈ ਖਪਾਇਸੀ, ਬੀਜਉ ਵਥੁ ਵਿਕਾਰ ।
ਜੰਤ-ਉਪਾਈ ਵਿਚ ਪਾਇਅਨੁ, ਕਰਤਾ ਅਲਗ ਅਪਾਰ ॥ ੪੯॥

ਤਿਸ ਕਾ ਪਰਮਾਰਥ "ਹੇ ਪੰਡਤ ! ਖਖੇ ਅਖਰ ਕਾ ਏਹੁ ਬਿਚਾਰੁ ਹੈ । ਏਕ ਖਿਮਾ ਵਿਹੂਣੇ ਅਸੰਖ ਛੂਹਣੀ ਦਲ ਖਪ ਗਏ ਹੈ, ਤਿਨ ਕੀ ਗਨਤੀ ਨਹੀਂ ਆਵਤੀ । ਵੇ ਸੰਖਿਆ ਸਿਉ ਬਾਹਰਿ ਹੈ । ਜੋ ਅਪਨੇ ਖਸਮ ਕੋ ਪਛਾਨੈ ਤਉ ਸਰਬ ਬੰਧਨੋ ਤੇ ਛੂਟੈ

ਅਰੁ ਸਬਦ ਕਾ ਅਪਨੇ ਆਪ ਸਰੀਰ ਸੋ ਲਾਭ ਹੋਇਆ ਹੈ । ਮਨ ਤਨ ਮੁਖ ਤੇ ਸਦਾ ਹਰਿ ਕਾ ਪ੍ਰਕਾਸ ਹੈ । ਅੰਤਰਗਤ ਗਿਆਨ ਕਰਿ ਮਨ ਧੀਰ ਹੈ । ਅਰੁ ਜਿਨ ਕਾ ਅਵਰ ਬਿਕਾਰੋ ਸੋ ਚਿਤ ਲਾਗਾ ਹੈ ਸੋ ਹਉਮੈਂ ਬਿਖੇ ਖਪਤੇ ਹੈ । ਆਪ ਹੀ ਜੰਤ ਉਪਾਇਆ ਮਾਇਆ ਮੋਹ ਲਗਾਇ ਕਰਿ, ਆਪ ਸਭਨੋ ਸੇ ਅਲਗ ਭਇਆ ।"

ਤਾਂ ਫੇਰ ਸਸੇ ਅਖਰ ਕੀ ਪਉੜੀ ਕਹੀ ।

ਸ੍ਰਿਸਟੇ ਭਾਉ ਨ ਜਾਣੈ ਕੋਇ । ਸ੍ਰਿਸਟਾ ਕਰੇ ਸੋ ਨਿਹਚਉ ਹੋਇ ।
ਸੰਪੈ ਕਉ ਈਸਰ ਧਿਆਈਐ । ਸੰਪੈ ਪੁਰਬਿ ਲਿਖੇ ਕੀ ਪਾਈਐ ।
ਸੰਪੈ ਕਾਰਨ ਚਾਕਰ ਚੋਰ । ਸੰਪੈ ਸਾਥ ਨ ਚਾਲੈ ਹੋਰ ।
ਬਿਨੁ ਸਾਚੇ ਨਹੀ ਦਰਗਾਹ ਮਾਨੁ । ਹਰਿ ਰਸ ਪੀਵੈ ਛੂਟੈ ਨਿਦਾਨੁ ॥ ੫੦॥

ਤਿਸ ਕਾ ਪਰਮਾਰਥ! "ਹੇ ਪੰਡਤ । ਸਸੇ ਅਖਰ ਕਾ ਏਹੁ ਬਿਚਾਰੁ ਹੈ । ਸ੍ਰਿਸਟ ਕੇ ਧਾਰਣਹਾਰੇ ਕਾ ਕੋਈ ਭੇਦ ਨਹੀਂ ਜਾਨਤਾ । ਉਸ ਕਾ ਕਿਆ ਨਿਹਚਉ ਹੋਤਾ ਹੈ । ਅਰੁ ਜਗਤ ਕੇ ਧਨ ਵਾਸਤੇ ਸਿਵ ਕੋ ਪੂਜਤੇ ਹੈ, ਸੋ ਧਨੁ ਪੂਰਬ ਲੇਖ ਸੋ ਪਾਈਤਾ ਹੈ । ਜਿਸ ਸੰਪੈ ਕਉ ਚਾਕਰੀ ਅਰੁ ਚੋਰੀ ਕਰਤੇ ਹੈ ਸੋ ਸੰਪੈ ਸਾਥਿ ਕਿਸੇ ਕੇ ਨਾਹੀ ਚਲੀ । ਬਿਨਾ ਸਚੇ ਕੀ ਦਰਗਾਹ ਮੈ ਮਾਨ ਨਹੀਂ ਹੋਤਾ । ਜੋ ਹਰਿ ਕੇ ਭਜਨ ਕਾ ਰਸ ਪੀਵੈ, ਤਉ ਨਿਹਚਉ ਕਰਿ ਛੂਟਣਾ ਹੋਇ ।"

ਤਾਂ ਹਾਹੇ ਅਖਰ ਕੀ ਪਉੜੀ ਕਹੀ ।

ਹੇਰਤ ਹੇਰਤ ਹੇ ਸਖੀ, ਹੋਇ ਰਹੀ ਹੈਰਾਨੁ ।
ਹਉ ਹਉ ਕਰਤੀ ਮੈ ਮੁਈ, ਸਬਦ ਰਤੀ ਮਨ ਗਿਆਨੁ ।
ਹਾਰ ਡੋਰ ਕੰਕਣ ਘਣੇ, ਕਰਿ ਥਾਕੀ ਸੀਗਾਰ ।
ਮਿਲ ਪ੍ਰੀਤਮ ਸੁਖ ਪਾਇਆ, ਸਕਲ ਗੁਣਾ ਗਲ ਹਾਰੁ ।
ਨਾਨਕ ਗੁਰਮੁਖ ਪਾਈਐ ਹਰਿ ਸਿਉ ਪ੍ਰੀਤ ਪਿਆਰ ।
ਹਰਿ ਬਿਨ ਕਿਨ ਸੁਖ ਪਾਇਆ ਦੇਖੋ ਰਿਦੇ ਬੀਚਾਰ ।
ਹਰਿ ਪੜਨਾ ਹਰਿ ਬੁਝਣਾ, ਹਰਿ ਸਿਉ ਰਖਹ ਪਿਆਰ ।
ਹਰਿ ਜਪੀਐ ਹਰਿ ਧਿਆਈਐ, ਹਰਿ ਕਾ ਨਾਮ ਆਧਾਰ ॥ ੫੧॥

ਤਿਸ ਕਾ ਪਰਮਾਰਥ! "ਹੇ ਪੰਡਤ । ਹਾਹੇ ਅਖਰ ਕਾ ਏਹੁ ਬਿਚਾਰੁ ਹੈ । ਦੇਖ ਦੇਖ ਕੇ ਸਭ ਆਦਾਰ ਕਉ ਹੈਰਾਨੁ ਹੋਇ ਰਹੀ ਹੈ । ਹਉ ਹਉ ਕਰਤੀ ਅਨੇਕ ਵਾਰ ਮਰਨ ਭਇਆ । ਗੁਰ ਕੇ ਸਬਦ ਸਿਉ ਮਨ ਬਿਖੇ ਜਬ ਗਿਆਨ ਹੋਇਆ ਅਰੁ ਹਾਰ ਡੋਰ ਕੰਕਨ ਦੂਜੇ ਭਾਉ ਕੇ ਅਨੇਕ ਸੀਗਾਰ ਕਰਿ ਰਹੀ ਥੀ । ਕਛੂ ਨ ਭਇਆ । ਤਬ ਗੁਰੂ ਕੇ ਸਬਦ ਸਿਉ ਪ੍ਰੀਤਮ ਕੋ ਮਿਲੀ ਤਾ ਸਰਬ ਗੁਣ ਗਿਆਨੁ ਕਾ ਹਾਰ ਗਲੇ ਮੈ ਪਾਇਆ। ਹੇ ਪੰਡਤ । ਗੁਰ ਕੇ ਬਚਨ ਕਰਿ ਹਰਿ ਸਿਉ ਪ੍ਰੀਤ ਲਾਗਤੀ ਹੈ । ਬਿਨ ਹਰਿ ਕੇ ਸੁਖ ਕਦਾਚਿਤ ਨਹੀਂ, ਮਨ ਮੈਂ ਬਿਚਾਰ ਕਰਿ ਦੇਖੋ । ਤਾ ਤੇ ਹਰਿ ਹੀ ਪਾਠ ਕਰਣਾ, ਸਰਬ

ਮੈ ਹਰਿ ਹੀ ਬੂਝਣਾ, ਹਰਿ ਹੀ ਕੀ ਪ੍ਰੀਤਿ ਰਾਖਣੀ । ਹਰਿ ਹੀ ਜਪਣਾ, ਹਰਿ ਹੀ ਧਿਆਵਣਾ, ਹਰਿ ਨਾਮ ਕੇ ਆਧਾਰ ਮੈ ਰਹਣਾ, ਇਹ ਸਭ ਭਗਤ ਕੇ ਸੀਗਾਰ ਹੈ ।"
ਤਾਂ ਲਕਾਰ ਅਖਰ ਕੀ ਪਉੜੀ ਕਹੀ

ਲੇਖ ਨ ਮਿਟਈ ਹੇ ਸਖੀ ! ਜੋ ਲਿਖਿਆ ਕਰਤਾਰ ।
ਆਪੇ ਕਾਰਣ ਜਿਨ ਕੀਆ, ਕਰਿ ਕਿਰਪਾ ਪਗੁ ਧਾਰੁ ।
ਕਰਤੇ ਹਥਿ ਵਡਿਆਈਆ, ਬੂਝਹੁ ਗੁਰ ਬੀਚਾਰ ।
ਲਿਖਿਆ ਫੇਰਿ ਨ ਸਕੀਐ, ਜਿਉ ਭਾਵੀ ਤਿਉ ਸਾਰ ।
ਨਦਰ ਤੇਰੀ ਸੁਖ ਪਾਇਆ, ਨਾਨਕ ਨਾਮ ਆਧਾਰ ।
ਮਨਮੁਖ ਭੂਲੇ ਪਚਿ ਮੁਏ, ਉਬਰੇ ਗੁਰ ਬੀਚਾਰ ।
ਜਿ ਪੁਰਖ ਨਦਰਿ ਨ ਆਵਈ, ਤਿਸ ਕਾ ਕਿਆ ਕਰਿ ਕਹਿਆ ਜਾਇ ।
ਬਲਿਹਾਰੀ ਗੁਰ ਆਪਣੇ, ਜਿਨ ਹਿਰਦੇ ਦਿਤਾ ਦਿਖਾਇ ॥ ੫੨॥

ਤਿਸ ਕਾ ਪਰਮਾਰਥ! "ਹੇ ਪੰਡਤ ! ਲਕਾਰ ਅਖਰ ਕਾ ਏਹੁ ਬਿਚਾਰੁ ਹੈ । ਲੇਖ ਜੋ ਕਰਤੇ ਨੇ ਲਿਖਿਆ ਹੈ ਸੋ ਮਿਟਤਾ ਨਾਹੀ । ਆਪੇ ਕਾਰਨ ਜਿਨ ਕੀਆ ਹੈ ਸੋਈ ਕਿਰਪਾ ਕਰੇ । ਸਭ ਵਡਿਆਈਆ ਕਰਤੇ ਕੇ ਹਾਥ ਹੈ । ਗੁਰ ਕੇ ਬਚਨ ਕਰ ਬਿਚਾਰ ਸਿਉ ਬੂਝ ਪਰੈ । ਲਿਖਿਆ ਫਿਰਤਾ ਹੈ ਨਹੀਂ, ਜਿਉ ਆਗਿਆ ਤਿਉ ਹੀ ਹੋਤਾ ਹੈ । ਤਿਸ ਕੀ ਨਜਰ ਸਿਉ ਸੁਖ ਪ੍ਰਾਪਤ ਭਇਆ ਅਰ ਗੁਰ ਸਬਦ ਕਾ ਬਿਚਾਰ ਪਾਇਆ, ਮਨਮੁਖੀ ਭੂਲ ਮੇ ਪਚਿ ਮੁਏ ਥੇ । ਗੁਰ ਕਾ ਬਚਨ ਬਿਚਾਰ ਕੈ ਉਬਰਨ ਭਇਆ । ਜੋ ਪੁਰਖ ਦਿਸਟਿ ਮੈ ਨਹੀਂ ਆਵਤੇ ਤਿਸ ਕਾ ਬਰਨਨ ਕੈਸੇ ਹੋਇ । ਬਲਿਹਾਰੀ ਸਤਿਗੁਰ ਕੇ ਜਿਨ ਐਸਾ ਪ੍ਰਭ ਹਿਰਦੇ ਦਿਖਾਇ ਦੀਆ ਹੈ ।"
ਤਾਂ ਗੁਰੂ ਬਾਬੇ ਜੀ ਨੇ ਪਾਂਧੇ ਕੇ ਪ੍ਰਥਾਇ ਪਉੜੀ ਕਹੀ -

ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ।
ਬਿਦਿਆ ਸੋਧੈ ਤਤ ਲਹੈ, ਰਾਮ ਨਾਮ ਲਿਵ ਆਇ ।
ਮਨਮੁਖ ਬਿਦਿਆ ਬਿਕਰਦਾ[3], ਬਿਖੁ ਖਟੇ ਬਿਖੁ ਖਾਇ ।
ਮੂਰਖ ਸਬਦ ਨ ਚੀਨਈ, ਸੂਝ ਬੂਝ ਨਹਿ ਕਾਇ ॥ ੫੩॥

ਤਿਸ ਕਾ ਪਰਮਾਰਥ! ਹੇ ਪੰਡਤ ! ਵਹੀ ਪਾਧਾ ਪੜਿਆ ਕਹੀਐ ਹੈ ਜੋ ਸਜਿ ਸੁਭਾਇ ਸੋ ਬਿਦਿਆ ਬਿਚਾਰੇ । ਬਿਦਿਆ ਕੋ ਸੋਧ ਕਰਿ ਤਤ ਜੋ ਰਾਮ ਨਾਮ ਹੈ ਤਿਸ ਸਿਉ ਲਿਵ ਲਗਾਵੈ । ਅਰੁ ਏਹ ਜੋ ਮਨ ਮੁਖੀ ਵਿਦਿਆ ਹੈ ਤਿਸ ਸੋ ਬਿਦਿਆ ਘਟਤੀ ਨਾਹੀ, ਅਰੁ ਬਿਦਿਆ ਖਾਣੀ ਮੂਰਖ ਜੋ ਹੈ ਸੋ ਗੁਰ ਕਾ ਸਬਦ ਨਹੀਂ ਚੀਨਤੇ, ਸੂਝ ਬੂਝ ਕੈਸੇ ਹੋਇ ।"
ਤਾ ਬਾਬੇ ਜੀ ਨੇ ਦੂਸਰੀ ਪਉੜੀ ਕਹੀ ਪਾਂਧੇ ਕੇ ਪਰਥਾਇ :

ਪਾਧਾ ਗੁਰਮੁਖ ਆਖੀਐ ਚਾਟੜਿਆ ਮਤ ਦੇਇ ।

ਨਾਮ ਸੰਮਾਲੇ ਨਾਮ ਸੰਗ੍ਰਹੇ, ਲਾਹਾ ਜਗ ਮਹਿ ਲੇਇ ।
ਸਚੀ ਪਟੀ ਸਚ ਮਨ ਪੜੀਐ ਸਬਦ ਸੋ ਸਾਰੁ ।
ਨਾਨਕ ਸੋ ਪੜਿਆ ਸੋ ਪੰਡਿਤ ਬੀਨਾ ਜਿਸ ਰਾਮ ਨਾਮ ਗਲ ਹਾਰੁ ।। ੫੪।।

ਤਿਸ ਕਾ ਪਰਮਾਰਥ । "ਹੇ ਪੰਡਤ ! ਸੋ ਪਾਧਾ ਗੁਰਮੁਖ ਆਖੀਐ ਹੈ । ਸੋ ਚਾਟੜਿਆਂ ਕੋ ਐਸੀ ਮਤ ਦੇਤਾ ਹੈ ਅਰੁ ਏਹ ਉਪਦੇਸ ਦੇਇ ਜੋ ਹਰ ਕੋ ਸੰਭਾਲੋ । ਅਰੁ ਨਾਮ ਹੀ ਕਾ ਸੰਗ੍ਰਹ ਕਰੋ, ਜਗ ਮਹਿ ਪੂਰਨ ਲਾਹਾ ਲੇਵਹੁ ।।੧।। ਹੇ ਪੰਡਤ ! ਸਚੀ ਪਟੀ ਜੋ ਸ਼ੁਧ ਮਨ ਹੈ ਤਿਸ ਪਰ ਸਬਦ ਸਾਰ ਜੋ ਸਬਦ ਅਨਾਹਦ ਹੈ ਸੋ ਲਿਖਾਏ ਪੜਾਏ ਸੋ ਪੰਡਿਤ ਹੈ । ਸੋਈ ਪੜਿਆ ਹੈ ਜਿਸ ਕੇ ਰਾਮ ਨਾਮ ਗਲਿ ਮੇ ਹਾਰਿ ਹੈ ।"

ਜਬ ਇਹ ਅਖਰੋ ਕਾ ਬਿਚਾਰ ਸ੍ਰੀ ਗੁਰੂ ਬਾਬੇ ਜੀ ਕੇ ਮੁਖਾਰਬਿੰਦ ਸੇ ਪੰਡਤ ਨੇ ਸ੍ਰਵਨ ਕੀਆ ਤਬ ਗਦ ਗਦ ਹੋਇ ਕੇ ਬਹੁਤ ਪ੍ਰਸੰਨ ਭਏ ਅਰ ਚਰਨੋ ਪਰ ਗਿਰ ਪਏ ਅਰੁ ਬੇਨਤੀ ਲਗੇ ਕਰਣੇ, "ਤੁਮਾਰੇ ਦਰਸਨ ਕਾ ਸਦਕਾ ਕਿਰਤਾਰਥ ਭਏ ਹੈ । ਅਬ ਹਮਾਰੇ ਪਰ ਕਿਰਪਾ ਕਰ ਕੇ ਭਗਤ ਦਾਨ ਕਰੋ ।" ਤਬ ਬਾਬਾ ਜੀ ਦਇਆਲ ਭਏ, ਭਗਤ ਦਾਨ ਕੀਆ ਅਰੁ ਕ੍ਰਿਤਾਰਥ ਭਏ ਅਰੁ ਭਜਨ ਲਾਗੇ ਕਰਨ । ਤਬ ਗੁਰੂ ਬਾਬਾ ਨਾਨਕ ਜੀ ਬ੍ਰਾਹਮਣਾਂ ਸੇ ਬਿਦਾ ਭਏ । ਸਾਖੀ ਪੂਰਨ ਭਈ ਓਅੰਕਾਰ ਦੇਸ ਕੀ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੧।।

---

**ਟਿੱਪਣੀਆਂ ਅਤੇ ਹਵਾਲੇ**

1. ਮਧ ਭਾਰਤ ਦੇ ਜ਼ਿਲਾ ਨੀਮਾੜ ਵਿਚ ਨਰਮਦਾ ਨਦ ਦੇ ਮਾਂਧਾਤਾ ਟਾਪੂ (ਦੀਪ) ਓਅੰਕਾਰ ਅਸਥਾਨ ਦਾ ਸੁਪ੍ਰਸਿੱਧ ਹਿੰਦੂ ਮੰਦਰ ਹੈ । ਸਤਿਗੁਰੂ ਨਾਨਕ ਦੇਵ ਜੀ ਨੇ ਇਸੇ ਥਾਂ ਦੱਖਣੀ ਓਅੰਕਾਰ ਨਾਂ ਦੀ ਬਾਣੀ ਉਚਾਰਣ ਕੀਤੀ ਸੀ । ਇਥੇ ਮਹਾ ਵਿਦਵਾਨ ਪੰਡਤ ਦੂਰੋਂ ਦੂਰੋਂ ਆਏ ਵਿਦਿਆਰਥੀਆਂ ਨੂੰ ਵਿਦਿਆ ਦਾਨ ਕਰਦੇ ਸਨ।
2. ਇਥੇ ਵਿਦਵਾਨ ਪੰਡਤ (ਬਿਪਰ) ਦੇਵਤਿਆਂ ਕੀ ਪੂਜਾ ਕਰਦੇ ਸਨ (ਅਤਸ਼ ਕੋਪ)
3. ਉਨ੍ਹਾਂ ਨੇ ਗੁਰੂ ਜੀ ਨਾਲ ਝਗੜਾ ਕਰਨਾ ਆਰੰਭ ਕਰ ਦਿਤਾ ਅਤੇ ਗੁਸੇ ਨਾਲ ਕਿਹਾ ਕਿ ਉਹ ਇਸ ਪਾਸੇ ਕਿਉਂ ਆਏ ਹਨ ?
4. (ਹੋਰ ਤਾਂ) ਜਿਨੇ ਸਾਧੂ ਇਥੇ ਆਉਂਦੇ ਹਨ ਪੰਡਤਾਂ ਨੂੰ ਸਾਕਰ ਨਮਸਕਾਰ ਕਰਦੇ ਹਨ ਅਤੇ ਭੋਗ ਲਗਾਉਂਦੇ ਹਨ ।
5. ਤਾਂ ਬਹਿਮਣਾਂ ਨੇ ਹਥ ਜੋੜ ਕੇ ਬੇਨਤੀ ਕੀਤੀ, "ਹੇ ਪੂਰਨ ਸੰਤ (ਸੰਤੁ ਜੈ ਸ਼ਾਂਤ ਮਨ ਇੰਦ੍ਰੀਆਂ ਨੂੰ, ਜਿਸ ਨੇ ਟਿਕਾਇਆ ਹੈ । ਸ਼ਾਂਤ ਆਤਮਾ ।" ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ।" (ਗੋਂਡ ਮ. 5)

ਗੁਰਬਾਣੀ ਵਿਚ ਸੰਤ ਦੀ ਉਸਤਤ ਅਤੇ ਮਹਿਮਾ ਮੁਕਤ ਕੰਠ ਨਾਲ ਗਾਈ ਗਈ ਹੈ ਜਿਵੇਂ :-

"ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿਨਾਮਾਂ ਮਨਿ ਮੰਤ,
ਧੰਨੁ ਸਿ ਸੇਈ ਨਾਨਕਾ, ਪੂਰਨ ਸੋਈ ਸੰਤ ।"
ਆ ਗ੍ਰੰ ਪੰਨਾ 313
ਹੋਰ ਵੇਖੋ - (ਮ.5 ਵਾਰ ਗਉੜ 2)

ਆਠ ਪਹਿਰ ਨਿਕਟਿ ਕਰਿ ਜਾਨੈ,
ਪ੍ਰਭ ਕਾ ਕੀਆ ਮੀਠਾ ਮਾਨੈ ।
ਏਕੁ ਨਾਮੁ ਸੰਤਨ ਆਧਾਰੁ,
ਹੋਇ ਮੈਂ ਸਭ ਕੀ ਪਗਛਾਰ ।
ਸੰਤ ਰਹਤ ਸੁਨਹੁ ਮੇਰੇ ਭਾਈ
ਉਹ ਕੀ ਮਹਿਮਾ ਕਥਨੁ ਨ ਜਾਈ ।
ਵਰਤਣਿ ਜਾਕੈ ਕੇਵਲ ਨਾਮ,
ਅਨਦ ਰੂਪ ਕੀਰਤਨ ਬਿਸਰਾਮ ।
ਮਿਤ੍ ਸਤ੍ਰੁ, ਜਾ ਕੇ ਏਕ ਸਮਾਨੈ,
ਪ੍ਰਭ ਅਪਨੇ ਬਿਨ ਅਵਰ ਨ ਜਾਨੈ ।
ਕੋਟਿ ਕੋਟਿ ਆਪ ਕਾਟਨ ਹਾਰਾ,
ਦੁਖ ਦੂਰਿ ਕਰਨ ਜੀਅ ਕੇ ਦਾਤਾਰਾ,
ਸੂਰਬੀਰ ਬਚਨ ਕੇ ਬਲੀ ।
ਕੋਊਲਾ ਬਪੁਰੀ ਸੰਤੀ ਛਲੀ ।
ਤਾਕਾ ਸੰਗ ਬਾਛਹਿ ਸੁਰਦੇਵ
ਅਮੋਘ ਦਰਸੁ ਸਫਲ ਜਾਕੀ ਸੇਵਾ
ਕਰ ਜੋੜਿ ਨਾਨਕ ਕਰੇ ਅਰਦਾਸਿ ।
ਮੋਹਿ ਸੰਤ ਟੈਹਲ ਦੀਜੈ ਗੁਣਤਾਸਿ ।"

(ਆਸਾ ਮ. 5)

ਸੁਜਨ (ਸੰ ਸੁਮਯਾਨ-ਉਤਮ ਗਿਆਨ, ਯਥਾਰਥ ਗਿਆਨ, ਸੁਮਿਆਨੀ, ਚਤੁਰ ਗਿਆਨੀ ਦਾਨਾ, ਸੁਜਾਖਾ) ਸਾਡੀ ਗ਼ਲਤੀ/ਭੁਲ/ਅਵਗਿਆ ਲਈ ਖਿਮਾ ਕਰੋ । ਅਸੀਂ ਤੁਹਾਡੀ ਵਾਸਤਵਿਕਤਾ ਤੋਂ ਜਾਣੂੰ ਨਹੀਂ ਸਾਂ । ਇਸੇ ਲਈ ਅਜਿਹਾ ਵਾਪਰਿਆ ਹੈ । ਤੁਸੀਂ ਪੂਰਨ ਗਿਆਨੀ ਹੋ ਸਾਡੇ ਤੇ ਵੀ ਕ੍ਰਿਪਾ ਕਰੋ ਅਤੇ ਗਿਆਨ ਪ੍ਰਦਾਨ ਕਰੋ ।

6. ਆਦਿ ਗ੍ਰੰਥ ਪੰਨਾ - 1
7. ਓਅੰਕਾਰ : ਸਭ ਕੀ ਰਖਿਆ ਕਰਨ ਵਾਲੇ ਕਰਤਾਰ ਦਾ ਬੋਧਕ ਹੈ । ਇਸ ਦੀ ਵਿਉਂਤਪਤੀ ਸੰ ਓਮ ਮੂਲ ਅਵ ਧਾਤੂ ਹੈ । ਗੁਰਬਾਣੀ ਵਿਚ ਇਹ ਸ਼ਬਦ ਕਈ ਜਗਹ ਪ੍ਰਯੁਕਤ ਹੋਇਆ ਹੈ ਜਿਵੇਂ :- "ਓਅੰ ਸਾਧੁ ਸਤਿਗੁਰ ਨਮਸਕਾਰੰ ।" (ਬਾਵਨ) "ਓਅੰ ਪ੍ਰਿਯ ਪ੍ਰੀਤ ਚੀਤਿ ।" (ਸਾਰ ਮ. 5)
8. ਤੀਨ ਭਵਨ; ਤ੍ਰੈ ਭਵਨ, ਤ੍ਰੈ ਲੋਕ, ਪਾਤਾਲ ਲੋਕ, ਮਾਤ ਲੋਕ, ਆਕਾਸ਼ ਲੋਕ।
9. ਇਕ ਜੋਤੀ, ਇਕ ਈਸ਼ਵਰ, ਵਾਹਿਗੁਰੂ ।ਪਰਮ੍ਹਾਤਮਾ, ਕਾਦਰ, ਅਲਾਹ ਆਦਿ ।
10. ਜੋਤ ਸਰੂਪ, ਜੋਤਿ ਸਰੂਪ, ਈਸ਼ਵਰ ਦਾ ਹੀ ਵਿਸ਼ਿਸ਼ਣ ਹੈ, ਜਿਸ ਦੀ ਜੋਤੀ (ਰੌਸ਼ਨੀ/ਲੋ) ਦੁਆਰਾ ਹੀ ਸਾਰਾ ਬ੍ਰਹਿਮੰਡ ਰੌਸ਼ਨ ਹੈ ।
11. ਕੰਚਨ, ਸੋਨਾ, ਇਥੇ ਵਿਸ਼ੁਧ ਪਦਾਰਥ ਤੋਂ ਮੁਰਾਦ ਹੈ ।
12. ਧਰਤੀ ਨੂੰ ਧਰਨ (ਪਾਲਨ ਅਤੇ ਵਿਨਾਸ਼) ਕਰਨ ਵਾਲਾ ।
13. ਅਜੋਨੀ (ਅ+ਯੋਨੀ) ਜਨਮ ਮਰਨ ਤੋਂ ਪਰੇ, ਜਨਮ ਮਰਨ (ਜਰਾ ਮਰਾ) ਦੇ ਚਕਰ ਤੋਂ ਬਾਹਿਰ/

ਅਤੀਤ/

14. ਅਸਤੋਤਰ, ਅਸਤੋਤ੍ਰ ਉਸਤਤਿ, ਤਅਰੀਫ਼, ਵਡਿਆਈ ਸ਼ੋਭਾ, ਸਿਫ਼ਤ ਸਾਲਾਹ ।
15. ਗੀਤ (ਗਾਉਣ) ਬਾਦ (ਵਜਾਉਣਾ) ਗਾਉਣਾ ਅਤੇ ਵਜਾਉਣਾ, "ਮੀਤ ਨਾਦ ਹਰਖ ਚਤੁਰਾਈ," (ਪ੍ਰਭਾ ਮ. ੧) "ਗੁਰਰਸ ਗੀਤ ਬਾਦ ਨਹੀਂ ਭਾਵੈ ਸੁਣੀਐ, ਗਹਿਰ ਗੰਭੀਰ ਗਵਾਇਆ ।" (ਓਅੰਕਾਰ) ਜਿਸ ਨੂੰ ਗੁਰਬਾਣੀ ਰਸ ਬਿਨਾ ਗਾਉਣਾ ਵਜਾਉਣਾ ਨਹੀਂ ਭਾਉਂਦਾ, ਉਸਨੇ ਆਤਮ ਰਸ ਗਵਾ ਲਿਆ ਹੈ ।
16. ਮਾਇਆ ਪਿਛੇ ਭੁੱਲਾ ਹੋਇਆ-ਮਨੁੱਖ ਝੂਠ ਦੀ ਠਗਾਉਰੀ ਦਾ ਸ਼ਿਕਾਰ ਹੋਇਆ ਹੈ ।
17. ਅਕਾਰ : ਐੜਾ (ਅ) ਅੱਖਰ ।
18. ਅਸਰੂਪ (ਅਸ਼ਰੂਪੀ) ਘੋੜਾ
19. ਭੌਰ, ਭ੍ਰਮਰ ਦੀ ਤਰ੍ਹਾਂ ਤਿੰਨਾਂ ਲੋਕਾਂ ਵਿਚ ਭ੍ਰਮਨ ਕਰਨ ਵਾਲੀ (ਭੌਣ ਵਾਲੀ) ਰੂਹ/ਆਤਮਾ ।
20. ਸਮਸਰ : ਸਮ + ਸਰ' ਇਕੋ ਜਿਹਾ । ਜਿਸ ਨੂੰ ਦੁੱਖ ਅਤੇ ਸੁੱਖ ਇਕੋ ਜਿਹੇ ਪ੍ਰਤੀਤ ਹੋਣ ।
21. ਉਨੀਵ, ਨਿਉਂ ਨਿਉਂ ਕੇ, ਝੁਕ ਝੁਕ ਕੇ
22. ਨੀਝਰ, ਰਿਮਝਿਮ, ਨਿਰਝਰ, ਇਕਸਾਰ। ਲਗਾਤਾਰ, ਨਿਰਵਿਘਨ,
23. ਭੇਉ ਭੇਦ, ਰਹਸ, ਰਮਜ਼, ਗੁਝੇ ਅਰਥ, ਗੂੜ੍ਹ ਗਲ, ਰਾਜ਼, ਗੂੰਗੇ ਦਾ ਗੁੜ ।
24. ਤਲੇ/ਹੇਠਾਂ/ਜ਼ਮੀਨ ਤੇ । ਊਪਰ : ਆਕਾਸ਼ ਤੇ । ਜ਼ਮੀਨ ਅਤੇ ਅਸਮਾਨ ਦੇ ਵਿਚਕਾਰ ਇਕੋ ਜੋਤ ਈਸ਼ਵਰ ਦਾ ਜਲੌ ਵਿਆਪਕ ਹੈ । "ਜ਼ਮੀਨੁਲ ਜ਼ਮਾ ਹੈ ।" (ਜਾਪੁ)
25. ਅਸਪਦ (ਆਸਪਦ) ਅਸਥਾਨ, ਸਥਾਨ, ਥਾਂ । ਪਦਵੀ/ਰੁਤਬਾ, ਮਾਨ ਪ੍ਰਤਿਸ਼ਠਾ, ਕਾਰਜ, ਕੰਮ ।
26. ਭਾਸ ਭਇਆ : ਚਮਕਿਆ, ਦਿਖਾਈ ਚਮਕ, ਪ੍ਰਕਾਸ਼, ਪ੍ਰਗਟ । ਰੌਸ਼ਨ ।" "ਹੋਵਤ ਪੁਰਾਣ ਤੇ ਨਾਮ ਭਾਸ ।" (ਮਨੁਰਾਜ)
27. ਉਗਵੈ (ਚੜਦਾ ਹੈ ) ਉਦੈ ਹੁੰਦਾ ਹੈ, ਨਿਕਲਦਾ ਹੈ । ਸੂਰ; ਸੂਰਜ ਅਰਥਾਤ ਸੂਰਜ ਉਦੈ ਹੁੰਦਾ ਹੈ ।
28. ਅਸੁਰ : ਦੈਂਤ/ਬਦੀ ਦੀਆਂ ਸ਼ਕਤੀਆਂ ਇਥੇ ਭਾਵ ਅੰਧੇਰ (ਹਨੇਰਾ) ਰੂਪੀ ਰਾਕਸ਼ਸ ਤੋਂ ਹੈ (25 ਅਤੇ 26) ਸੂਰਜ ਨਿਕਲਦਿਆਂ ਹੀ ਅੰਧੇਰਾ ਰੂਪੀ ਰਾਕਸ਼ਸ ਦਾ ਸੰਘਾਰ ਜਾਂ ਵਿਨਾਸ਼ ਹੁੰਦਾ ਹੈ ।
29. ਤਿਹੁ ਲੋਈ : ਤ੍ਰੈ ਲੋਕੀ, ਤਿੰਨ ਲੋਕ, ਸੁਰਗ, ਪ੍ਰਿਥਵੀ ਅਤੇ ਪਾਤਾਲ, ਉੱਤਮ, ਮੱਧਮ ਅਤੇ ਨੀਚ ਲੋਕ ।
30. ਰਾਜਾ ਰਾਮ ਦਾ ਮਿਲਾਪ ਹਿਤਕਾਰੀ ਹੈ ।
31. ਰਣ (ਰਣਭੂਮੀ) ਵਿਚ ਜੂਝਦਾ ਹੈ ।
32. ਮਨੂਆ, ਮਨ, ਮਨ ਦੇ ਵਿਕਾਰਾਂ ਨੂੰ ਮਾਰਨਾ, ਮਨ ਨੂੰ ਸ਼ੁੱਧ ਕਰਨਾ ।
33. ਰਾਤ ਦਿਨੰਤਾ, ਰਾਤ ਦਿਨ, ਰੈਣ ਦਿਵਸ, ਰਾਤ ਅਤੇ ਦਿਨ ਭਾਵ ਹਰ ਵੇਲੇ ਈਸ਼ਵਰੀ ਰੰਗ (ਗੁਰਮੁਖ ਰੰਗ ਚਲੂਲਿਆ) ਹੋਇਆ ਵਿਅਕਤੀ ਮਾਇਆ ਦੇ ਕਸੁੰਭੇ ਰੰਗ ਵਿਚ ਕਦੀ ਵੀ ਨਹੀਂ ਉਲਝਦਾ । ਮਜੀਠ ਰੰਗ ਵਿਚ ਰੰਗਿਆ ਹੋਣ ਕਰਕੇ ਉਸ ਤੇ ਕਸੁੰਭਾ ਰੰਗ ਚੜ੍ਹਦਾ ਹੀ ਨਹੀਂ ।
34. ਨਿਰਮਾਇਲ : ਨਿਰਮਲ, ਮਲ ਰਹਿਤ, ਸੁਥ਼, ਸਾਫ਼, ਪਾਕ ਪਵਿੱਤਰ ।
35. ਪਰਾਇਣ : ਪਰਾਯਣ, ਤਤਪਰ, ਤਿਆਰ ਬਰਤਿਆਰ, ਲੱਗਾ ਹੋਇਆ, ਰੁੱਝਾ ਹੋਇਆ, ਮਸਰੂਫ਼ ਪ੍ਰਵਿਤ ।"ਜੈਸੀ ਮੂੜ ਕੁਟੰਬ ਪਰਾਇਣ ।" (ਭੈਰ ਨਾਮਦੇਵ) ਆਧਾਰ, ਆਸਰਾ ।" ਸਾਕਤ ਕੀ ਉਹ

ਪਿੰਡ ਪਰਾਇਣ ।" (ਗੌਂਡ ਕਬੀਰ )।

36. ਲਿਵਲੀਨ : ਲਿਵ ਜੋੜੀ ਹੋਈ, ਬਿਰਤੀ ਇਕਾਗਰ ਕੀਤੀ ਹੋਈ, ਸਥਿਰ ਅਵਸਥਾ।
37. ਰਾਜੇ (ਬਾਦਸ਼ਾਹ) ਰਾਇ (ਹਾਕਿਮ) ਰੰਕ : ਕੰਗਾਲ/ਗਰੀਬ ਸਾਰੇ ਹੀ ਅਸਥਿਰ ਹਨ ਜਿੰਨੀ ਅਉਧ ਇਨ੍ਹਾਂ ਨੂੰ ਮਿਲੀ ਹੈ ਭੋਗ ਕੇ ਤੁਰ ਜਾਂਦੇ ਹਨ । ਇਹ ਸਦੀਵ ਕਾਲ ਲਈ ਇਥੇ ਰਹਿਣ ਵਾਸਤੇ ਨਹੀਂ ਆਏ ।
38. ਜੁਗ ਚਾਰੇ : ਹਿੰਦੂ ਮਤਿ ਅਨੁਸਾਰ ਯੁਗ (ਜੁਗ) ਇਸ ਪ੍ਰਕਾਰ ਹਨ : 1 ਸਤਯ, 2. ਤ੍ਰੇਤਾ, 3. ਦੁਵਾਪਰ ਅਤੇ ਕਲ ਹਨ ।
39. ਜਦੋਂ ਕੋਈ ਵੀ ਸਦੀਵ ਕਾਲ ਲਈ ਰਹਿਣ ਯੋਗ ਨਹੀਂ ਅਤੇ ਕਿਸੇ ਦਾ ਵੀ ਹੁਕਮ ਥਿਰ ਨਹੀਂ ਚਲਦਾ ਰਹਿਣਾ ਤਾਂ ਮੈਂ ਕਿਸ ਅੱਗੇ ਬੇਨਤੀ ਕਰਾਂ ਅਰਥਾਤ ਇਥੇ ਈਸ਼ਵਰ ਤੋਂ ਸਿਵਾਇ ਕੋਈ ਵੀ ਮੁਸਤਕਿਲ ਨਹੀਂ ਸਭ ਆਰਜ਼ੀ ਹਨ ।
40. ਰਾਮ/ਈਸ਼ਵਰ ਦਾ ਨਾਮ ਹੀ ਸਾਨੂੰ ਸਥਾਈ ਤੌਰ ਤੇ ਸੁਰੱਖਿਆ ਪ੍ਰਦਾਨ ਕਰਨਯੋਗ ਹੈ ਬਾਕੀ ਸਭ ਸਾਰੇ ਕੂੜੇ/ਝੂਠੇ ਹਨ ।
41. ਠੱਗੀ ਅਰੁ ਚੁਗਲੀ: ਠੱਗੀ ਅਤੇ ਚੋਰੀ ਕਰਨੀ ਵਿਸ਼ਵਾਸ (ਬਿਸਾਸ) ਘਾਤ ਕਮਾ ਕੇ ਤੁਲ ਹੈ ਜੋ ਅਜਿਹਾ ਕਰਦਾ ਹੈ, ਉਹ ਮਨ ਦੇ ਆਖੇ ਲਗਦਾ ਹੈ । ਇਸ ਲਈ ਉਸਨੂੰ ਮੂਰਖ (ਮੁਗਧ) ਅਤੇ ਗਵਾਰ/ਨਾਸਮਝ ਆਖਿਆ ਗਿਆ ਹੈ ।
42. ਭਗਤੀ-ਵਿਹੂਣਾ, ਭਗਤੀ ਦੀ ਰਾਸ ਪੂੰਜੀ ਤੋਂ ਵਿਹੂਣਾ ਮਨੁੱਖ ਝੱਲਾ ਹੋਇਆ (ਬਾਉਰਾਨਾ) ਫਿਰਦਾ ਹੈ ।
43. ਹਰਿਨਾਮ ਤੋਂ ਬਗੈਰ ਸਰੀਰ ਦਾ ਕੋਈ ਮਨੋਰਥ ਨਹੀਂ ।
44. ਫਿਰ ਮਨੁੱਖ ਕਿਉਂ ਨਹੀਂ ਹਰਿਨਾਮ ਸਿਮਰਣ ਦੇ ਸਹਾਰੇ ਪਰਮਾਤਮਾ ਤੋਂ ਵਿਛੜੀ ਹੋਈ ਆਤਮਾ ਦਾ ਵਿਛੋੜਾ ਕਟਦਾ । ਇਹ ਬਿਰਹਾ ਪੀੜਾ ਕੇਵਲ ਈਸ਼ਵਰ ਮਿਲਾਪ ਨਾਲ ਹੀ ਦੂਰ ਹੋ ਸਕਦੀ ਹੈ? ਇਕ ਫ਼ਕੀਰ ਦਰਵੇਸ਼ ਕਵੀ ਮੁਹੰਮਦ ਬਖ਼ਸ਼ ਜਿਹਲਮੀ ਦਾ ਕੌਲ ਹੈ : ਆਸ਼ਕ ਨੂੰ ਜੋ ਦਾਰੂ ਦੱਸੇ ਬਾਝ ਮਿਲਾਪ ਸਜੱਣ ਦੇ, ਉਹ ਸਿਆਣਾ ਜਾਣੋ ਇਆਣਾ, ਭੇਦ ਨਾ ਜਾਣੇ ਦਿਲ ਦੇ ।
45. ਜਿਹੜਾ ਵਪਾਰੀ ਆਪਣੇ ਵਣਜ ਵਿਚ ਹੀ ਕੱਚਾ/ਅਨਾੜੀ ਹੈ ਉਸਨੇ ਲਾਭ ਕੀ ਪ੍ਰਾਪਤ ਕਰਨਾ ਹੈ ।
46. ਵਟਾਊ : ਰਾਹ ਪਾਰ, ਚੋਰ, ਡਾਕੂ, ਲੁਟੇਰਾ । ਉਹ ਜੋ ਰਾਹ ਜਾਂਦਿਆਂ ਨੂੰ ਲੁੱਟੇ ।
47. ਸਾਰੇ (ਸਰਬ) ਪਾਸਿਆਂ (ਠੌਰ) ਤੋਂ ਘਾਟਾ (ਤੋਟਾ) ਹੀ ਘਾਟਾ ਹੈ ।
48. ਗੁਣਵੰਤ ਲੋਕ ਤਾਂ ਸਦਾ ਹੀ ਗੁਣ ਗ੍ਰਹਿਣ ਕਰਦੇ ਰਹਿੰਦੇ ਹਨ । ਉਹ ਘਾਟੇ ਵਾਲਾ ਵਣਜ ਨਹੀਂ ਕਰਦੇ ।
49. ਸਾਖੀ (ਓ) (ਸਖੇ) ਗੁਰੂ ਜੀ ਮਤਿ ਗ੍ਰਹਿਣ ਕਰਕੇ ਹੀ ਪਰਮੇਸ਼ਰ ਦਾ ਮਿਲਾਪ ਹੁੰਦਾ ਹੈ ।
50. ਗੁਰੂ ਬਖਸ਼ਿਸ਼ ਨਾਲ ਹੀ ਰੰਗ ਚੜ੍ਹਦਾ ਹੈ । ਬਿਲਕੁਲ ਉਸੇ ਤਰ੍ਹਾਂ ਜਿਵੇਂ ਸੁਨਿਆਰੇ ਦੀ ਜੁਗਤ ਨਾਲ ਸੋਨੇ ਤੇ ਚਮਕ (ਵੰਨੀਸ/ਵਰਨ ਰੰਗ) ਆਉਂਦੀ ਹੈ ।
51. ਮੈਂ ਹਰਿਨਾਮ ਰੂਪੀ ਅੰਮ੍ਰਿਤ ਲਈ ਭਟਕ ਰਿਹਾ ਸੀ । ਇਹ ਵਸਤੂ ਮੈਨੂੰ ਸਤਿਗੁਰੂ ਕੋਲੋਂ ਪ੍ਰਾਪਤ ਹੋ ਗਈ ਹੈ ਹੁਣ ਮੈਨੂੰ ਸਤਿਗੁਰੂ ਤੋਂ ਖਿਮਾ ਰੂਪੀ ਧਨ (ਮਹੀਮ) ਪ੍ਰਾਪਤ ਹੋ ਗਿਆ ਹੈ ਇਸ ਲਈ ਕੋਈ ਤੋਟਾ ਨਹੀਂ ਰਿਹਾ ।
52. ਗੁਰ ਪ੍ਰਸਾਦਿ, ਗੁਰੂ ਦੀ ਮਿਹਰ, ਗੁਰੂ ਕ੍ਰਿਪਾ, ਗੁਰੂ ਦੀ ਬਖ਼ਸ਼ਿਸ਼ ।
53. ਚਰਨ ਰੂਪੀ ਕਮਲਾਂ ਨੂੰ ਆਪਣੇ ਹਿਰਦੇ ਵਿਚ ਸੰਭਾਲੇ ।

54. ਜੋਬਨ (ਯੌਵਨ) ਜੁਆਨੀ ਬੁਢਾਪੇ (ਜਰੂਆ ਅਵਸਥਾ, ਵਿਚ ਛਿਜਦਾ ਹੈ । ਸਿਰ ਉਤੇ ਕਾਲ ਗਰਜਦਾ ਹੈ ।
55. ਜਦੋਂ ਪਾਣੀ ਉਤੇ ਕਾਈ ਸਿਬਾਲ/ਜਾਲ ਪਾਣੀ ਉਤੇ ਆਇਆ ਤਾਂ ਪਾਣੀ ਖ਼ਰਾਬ ਹੋ ਜਾਂਦਾ ਹੈ ਇਸੇ ਤਰ੍ਹਾਂ ਬੁਢੇਪਾ ਮਾਨੁਸ਼ ਕਾਇਆ ਨੂੰ ਬੇਕਾਰ ਬਣਾ ਦਿੰਦਾ ਹੈ ਅਤੇ ਅੱਗੋਂ ਕਾਲ (ਮੌਤ) ਦਾ ਡਰ ਇਸ ਤਬਾਹੀ-ਓ-ਬਰਬਾਦੀ ਨੂੰ ਮੁਕੰਮਲ ਕਰ ਦਿੰਦਾ ਹੈ ।
56. ਜੀਵਨ ਦੀਆਂ ਤਿੰਨ ਅਵਸਥਾਵਾਂ ਸਵੀਕਾਰ ਕੀਤੀਆਂ ਗਈਆਂ ਹਨ ਬਾਲ, ਯੁਵਾ ਅਤੇ ਬਿਰਧ । ਇਨ੍ਹਾਂ ਦੀ ਅੰਤਿਮ ਕੜੀ ਜਾਂ ਜੀਵਨ ਦਾ ਅੰਤ ਕਾਲ ਜਾਂ ਮੌਤ ਨਾਲ ਹੁੰਦਾ ਹੈ ।
57. ਇਸ ਤਰ੍ਹਾਂ ਕਾਇਆ (ਸ਼ਰੀਰ) ਵਿਨਾਸ਼ਸ਼ੀਲ ਹੈ (ਪਰ ਆਤਮਾ ਅਮਰ ਹੈ)
58. ਅਜਿਹੇ ਪ੍ਰਭੂ (ਈਸ਼ਵਰ ਜਗਤ ਦੇ ਈਸ਼ਵਰ) ਦਾ ਸਦਾ ਜੈ ਜੈ ਕਾਰ ਕਰ
59. ਫਾਲਤੂ ਬੋਲਣਾ (ਬਕਵਾਸ ਕਰਨਾ/ਜਾਂ ਵਾਦ ਵਿਵਾਦ ਵਿਚ ਪੈਣਾ ਇਕ ਅਜਿਹਾ ਰੋਗ ਹੈ ਜਿਸਨੂੰ ਪਾਗਲਪਣ ਹੀ ਆਖਿਆ ਜਾ ਸਕਦਾ ਹੈ ।
60. ਗੁਰੂ ਸਾਗਰ ਹੈ । ਇਸ ਲਈ ਉਸ ਵਿਚ ਗੁਣਾਂ (ਰਤਨਾਂ) ਦੀ ਕੋਈ ਘਾਟ ਨਹੀਂ । ਇਹ ਗੁਣ ਅਜਿਹੇ ਪਦਾਰਥ ਹਨ ਜੋ ਕਦੀ ਨਹੀਂ ਘਟਦੇ । ਇਨ੍ਹਾਂ ਨੂੰ ਕਦੀ ਤੋਟ ਨਹੀਂ ਆਉਂਦੀ ।
61. ਮਨ ਨੂ ਕਾਬੂ ਵਿਚ ਰੱਖੋ । ਜੇ ਅਜਿਹਾ ਨਹੀਂ ਕਰੋਗੇ ਤਾਂ ਕੋਈ ਅਜਿਹੀ ਠੋਕਰ ਲਗੇਗੀ ਕਿ ਬਾਅਦ ਵਿਚ ਪਛਤਾਉਣਾ ਪਵੇਗਾ ।
62. ਇਹ ਅਤਿਅੰਤ ਵਿਯੋਗੀ ਮਨ ਦੀ ਵਿਅਥਾ ਬਿਆਨ ਕਰਨ ਵਾਲਾ ਭਾਗ ਹੈ । ਇਉਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਬਾਬਾ ਜਗਤ ਦੀ ਅਸੱਤਿਅਤਾ ਤੋਂ ਇਸ ਕਦਰ ਪ੍ਰਭਾਵਿਤ ਹਨ ਕਿ ਉਨ੍ਹਾਂ ਨੂੰ ਕੁਝ ਵੀ ਚੰਗਾ ਨਹੀਂ ਜਾਪਦਾ । ਇਹ ਵੀ ਆਖਿਆ ਜਾਂਦਾ ਹੈ ਕਿ ਇਹ ਭਾਗ ਗੁਰੂ ਜੀ ਦੇ ਪ੍ਰਿਯ ਸਖਾ ਭਾਈ ਮਰਦਾਨਾ ਜੀ ਦੇ ਸਦੀਵੀ ਵਿਛੋੜੇ ਦੇ ਅਵਸਰ ਤੇ ਉਚਾਰਣ ਕੀਤਾ ਗਿਆ ਹੈ ।
63. ਜੇ ਸੰਸਾਰਕ ਵਸਤੂਆਂ ਅਸਥਿਰ ਹਨ ਤਾਂ ਸਥਿਰ ਕੀ ਹੈ । ਗੁਰੂ ਬਾਬਾ ਉਤਰ ਦਿੰਦੇ ਹਨ (1) ਨਾਰਾਇਣ, ਸਤਿਗੁਰੂ ਅਤੇ ਗੁਰਸ਼ਬਦ ਹੀ ਸਤਿਯ ਹਨ ।
64. ਈਸ਼ਵਰ ਦੇਵਾਂ, ਮਾਨਵਾਂ ਅਤੇ ਯੋਗੀਆਂ ਸਭ ਦਾ ਨਾਥ ਸਵਾਮੀ (ਮਾਲਿਕ ਹੈ) ਉਹ ਉਨ੍ਹਾਂ ਦਾ ਵੀ ਸਹਾਰਾ ਹੈ ਜਿਨ੍ਹਾਂ ਦਾ ਕੋਈ ਸਹਾਰਾ ਨਹੀਂ ।
65. ਈਸ਼ਵਰ ਦਾਨਾ (ਸਿਆਣਾ/ਜਾਨਣਹਾਰ) ਅਤੇ ਬੀਨਾ (ਦ੍ਰਸ਼ਟਾ) ਸਭ ਕੁਝ ਆਪ ਹੀ ਹੈ ।
66. ਦੂਰ ਕਰਨ ਵਾਲਾ, ਦੁਖ ਮੇਟਣ ਵਾਲਾ ਈਸ਼ਵਰ ਆਪ ਹੀ ਹੈ ।
67. ਗੁਰੂ ਬਖਸ਼ਿਸ਼ ਦੁਆਰਾ ਗੁਰੂ ਸ਼ਬਦ ਪ੍ਰਾਪਤ ਹੁੰਦਾ ਹੈ । ਅਜਿਹੀ ਅਵਸਥਾ ਵਿਚ ਸਾਧਿਕ ਮਿਟਣੀ ਸਥਿਤੀ ਤੋਂ ਮੁਕਤ ਹੋ ਜਾਂਦਾ ਹੈ ਅਤੇ ਉਸ ਦੇ ਮਨ ਅੰਤਰ ਵਿਚ ਅਨੰਦ ਦੀ ਅਨੁਭੂਤਿ ਸਾਕਸ਼ਾਤਕਾਰ ਹੋ ਜਾਂਦੀ ਹੈ ।
68. ਨਾਨਾ ਪ੍ਰਕਾਰ (ਕਈ/ਬਹੁ ਪ੍ਰਕਾਰ) ਦੇ ਕਾਰਜ ਕਰਦਾ ਹੋਇਆ ਮਨੁੱਖ ਅਜਿਹੇ ਚੱਕਰ ਵਿਚ ਫਸਿਆ ਰਹਿੰਦਾ ਹੈ ਕਿ ਜਮ (ਕਾਲ/ਮੌਤ) ਦਾ ਡਰ ਕਦੀ ਵੀ ਉਸ ਦੇ ਮਨ ਅੰਤਰ ਵਿਚੋਂ ਨਹੀਂ ਨਿਕਲਦਾ । ਇਹ ਡਰ ਗੁਰੂ ਬਖਸ਼ਿਸ਼ ਦੁਆਰਾ ਹੀ ਨਿਕਲ ਸਕਦਾ ਹੈ ।
69. ਉਹ ਅਜਿਹੀ ਘੁੰਮਣ ਘੇਰੀ ਵਿਚ ਫਸਿਆ ਹੋਇਆ ਹੁੰਦਾ ਹੈ ਕਿ ਹੋਰ ਕੁਝ (ਇਹ ਨ ਉਹ) ਸੋਚ ਹੀ ਨਹੀਂ ਸਕਦਾ ਔਗੁਣਾਂ ਦੀ ਦੌੜ ਵਿਚ ਸਰਪਟ ਦੌੜ ਰਿਹਾ ਮਨੁੱਖ ਉਦੋਂ ਹੀ ਇਸ ਗੱਲ ਦਾ ਆਭਾਸ ਕਰਦਾ ਹੈ ਜਦੋਂ ਗੁਨਾਹਾਂ ਦਾ ਪਿਆਲਾ ਨੱਕੋ ਨੱਕ ਭਰ ਜਾਂਦਾ ਹੈ ਅਤੇ ਫਿਰ ਪਛਤਾਵਾ ਕਰਨ ਤੋਂ ਇਲਾਵਾ ਕੁਝ ਵੀ ਪ੍ਰਾਪਤ ਨਹੀਂ ਹੁੰਦਾ ।
70. ਗੁਰੂ ਦੀ ਬਖਸ਼ਿਸ਼ ਦੁਆਰਾ ਆਪੇ ਦੀ ਪਛਾਣ ਸੰਭਵ ਹੈ । ਇਸ ਸਥਿਤੀ ਵਿਚ ਮਨੁੱਖ ਜੀਵਨ ਮੁਕਤ

(ਜੀਵਤਿਆਂ ਇਵ ਮਰੀਏ) ਸਥਿਤੀ ਨੂੰ ਪ੍ਰਾਪਤ ਹੁੰਦਾ ਹੈ ।

71. ਲਸਕਰੀਆ–ਲਸ਼ਕਰੀ (ਫ਼ੌਜ) ਨਾਲ ਸੰਬੰਧਿਤ, ਫੌਜੀ, ਸਿਪਾਹੀ ।

72. ਵਜਹੁ-ਨਾਉਂ–ਵਜ਼ੀਫ਼ਾ, ਰੋਜੀਨਾ, ਨੌਕਰੀ, ਤਨਖਾਹ ।

73. ਬਿਦਿਆ ਬਿਕਰਦਾ : ਸ ਵਿਕ੍ਯ, ਵੇਚਣਾ, ਮੁੱਲ (ਕੀਮਤ) ਲੈ ਕੇ ਵਸਤੂ ਦੇ ਦੇਣੀ ਬਿਕਰ ਅ.ਕੁਆਰੀ ਕੰਨਿਆ, ਕੁਆਰਾਪਣ, ਅਣਵਿਧ ਮੋਤੀ ਇਥੇ ਅਰਥ ਵਿਦਿਆ ਵੇਚਣ ਤੋਂ ਹੀ ਹੈ ਤਾਂ ਹੀ ਕਿਹਾ ਹੈ ਕਿ ਜੋ ਵਿਦਿਆ ਦਾ ਵਪਾਰ ਕਰਦਾ ਹੈ ਉਹ ਵਿਸ਼ (ਜ਼ਹਿਰ) ਦਾ ਵਪਾਰ ਕਰਦਾ ਹੈ ।

## ਸਾਖੀ ਕਦਲੀ ਬਨ ਤ੍ਰਿਯਾ ਰਾਜ ਸਿਧੋ ਸੋ ਮੇਲ ਦੀ
## ੧ੴ ਸਤਿਗੁਰ ਪ੍ਰਸਾਦਿ ।

### ਸੋਰਠਾ

ਰਮਤੇ ਸਹਜ ਸੁਭਾਇ, ਤ੍ਰਿਯਾ ਰਾਜ[1] ਸਤਿਗੁਰ ਗਏ ।
ਕਦਲੀ ਬਨ[2] ਮੇ ਜਾਇ, ਸਿਧ ਸਭਾ ਗੋਸਟ ਕਰੀ ।।੧।।

### ਚੌਪਈ

ਤਹਾਂ ਮਿਲੇ ਸ੍ਰੀ ਗੋਰਖ ਨਾਥ । ਗੋਪੀ ਚੰਦ ਭਰਥਰ ਹੈ ਸਾਥ ।
ਚਰਪਟ ਚੰਬਾ ਨਾਥ ਮਛੰਦ੍ਰ । ਚਉਰਾਸੀ ਸਿਧ ਮਹਾ ਜੋਗਿੰਦ੍ਰ[3] ।। ੨।
ਸਭ ਸਿਧਨ ਤਹਾ ਮੇਲਾ ਕੀਓ । ਮੇਲੇ ਮੈ ਬਾਬਾ ਜੀ ਗਇਓ ।
ਦੇਖ ਸਗਲ ਅਨੰਦ ਬਸਾਏ । ਭਲਾ ਭਇਆ ਬਾਲਾ ਜੀ ਆਏ ।। ੩।।

### ਦੋਹਰਾ

ਗੋਰਖ ਵਾਚ ਸਿਧਨ ਪ੍ਰਤਿ
ਗੋਰਖ ਜੀ ਤਾ ਸਿਉ ਕਹਿਓ , ਤੁਮ ਇਨ ਕੋ ਸਿਧ ਦਿਖਾਇ ।
ਕਾਨ ਛੇਦ ਜੋਗੀ ਕਰਉ, ਲੇਵਉ ਪੰਥ[4] ਮਿਲਾਇ ।। ੪।।

### ਅੜਲ

ਸਕਤ ਕਰੇ ਸਭ ਪ੍ਰਗਟ ਚਲਿਤ੍ਰ ਦਿਖਾਵਹੀ ।
ਮਹਾ ਭਇਆਨਕ ਰੂਪ ਧਾਰਿ ਤਹਾ ਆਵਹੀ ।
ਪਰਬਤ ਅਧਰ ਟਿਕਾਇ ਆਗਨ ਬਰਖਾ ਕਰੇ ।
ਹੋ ਬਾਲਾ ਭੈ ਮਨ ਧਾਰ ਸਰਨ ਹਮਰੇ ਪਰੇ ।। ੫।।
ਬਹੁ ਚੇਟਕ ਨਾਟਕ, ਮੰਤ੍ਰ ਜੰਤ੍ਰ ਸਗਲੇ ਕਰੇ ।
ਹੋਇ ਪਵਨ ਉਡਹਿ ਨਭ[5] ਜਾਇ ਦੇਹਿ ਦੀਰਘ ਧਰੇ ।
ਫੁਨ ਕਰੇ ਸਬਦ ਅਤ ਘੋਰ, ਪਾਖਰ ਬਰਖਾ ਕਰੇ ।
ਤਹਾਂ ਇਸਥਿਰ ਪਰਮਾਨੰਦ ਗੁਰੂ ਨਹੀਂ ਭੈ ਧਰੇ ।। ੬।।
ਜਬ ਏਤੀ ਕਰਾਮਾਤ ਸਿਧੋ ਅਪਨੀ ਕਰਿ ਰਹੇ । ਤਬ ਗੋਰਖ ਜੀ ਨੇ ਕਹਿਓ ਜੋ - "ਤੁਮ ਨਾਨਕ ਜੀ ਕਉ ਜਾਇ ਕਰਿ ਦੇਖੋ ਜੋ ਅਪਨੇ ਸਮਾਧ ਵਿਖੇ ਅਸਥਿਤ ਬੈਠੇ ਹੈ ।"
ਗੋਰਖ ਵਾਚ

### ਦੋਹਰਾ

ਤਬ ਗੋਰਖ ਤਾ ਸਿਉ ਕਹਿਓ, " ਅਬ ਦੇਖੋ ਬਾਲੇ ਜਾਇ ।
ਏਹ ਸਕਤ ਦੇਖੇ ਨਹੀਂ, ਬੇਖ[6] ਲੇਕਰ ਚਰਚਾ ਜੀਤੋ ਤਾਹਿ ।। ੭।।

### ਚੌਪਈ

ਪੁਨ ਸਗਲ ਸਿਧ ਬਾਬੇ ਪੈ ਗਏ । ਦੇਖ ਲੀਲਾ ਮਨ ਬਿਸਮੇ ਭਏ ।

ਸ੍ਰੀ ਮੁਖ ਸਬਦ ਮਰਦਾਨਾ ਗਾਵੈ । ਸੁੰਦਰ ਧੁਨੀ ਰਬਾਬ੍ਹ ਬਜਾਵੈ ॥ ੮॥
ਤਬ ਦਿਆਲ ਦੇਖਾ ਤਿਹ ਓਰ । ਖੈਚ ਸਿਧ ਲੀਨੀ ਭਈ ਥੋਰ ।
ਪੁਨ ਕਛੁ ਸਕਤ ਤਿਨ ਕੀ ਨਹੀਂ ਚਲੇ । ਹੋਇ ਅਸਕਤ ਸਨਮੁਖ ਰਹੇ ਖਲੇ॥ ੯॥
ਪੁਨਿ ਹੋਇ ਇਕਤ੍ਰ ਨਾਥ ਪੈ ਗਏ । ਸਭ ਗਈ ਸਿਧ ਪ੍ਰਭ ਏਹ ਕਿਆ ਭਏ ।
ਗਾਤ ਸਮਝ ਨਾਥ ਤਿਨ ਕਹਿਓ ਸੁਨਾਇ । ਯਹੁ ਪਰਮ ਪੁਰਖੁ ਨਿਜ ਬਪੁ ਧਰ ਆਇ ॥ ੧੦॥
ਕਰ ਸਾਧ ਸਮਾਗਮ ਚਰਚਾ ਕੀਜੈ । ਸੁਨਿ ਹਰਿ ਚਰਚਾ ਨਿਜ ਮਨ ਭੀਜੈ ।
ਕਰਿ ਗਿਆਨ ਗੋਸਟ ਤਬ ਹੋਇ ਦਿਆਲ ਫਿਰਿ ਦੇਹ ਸਿਧ ਵਹੁ ਪਰਮ ਬਿਸਾਲ ॥ ੧੧।

## ਸੋਹਠਾ

ਗੋਰਖ ਬਚਨ ਮਨ ਧਾਰ, ਸਗਲ ਸਿਧ ਪ੍ਰਭ ਪੈ ਗਏ ।
ਬੈਠੇ ਸਭਾ ਸੁਧਾਰ, ਕਰ ਜੋਰੇ ਬਿਨਤੀ ਕਰੈ ॥ ੧੨॥

ਤਬ ਸ੍ਰੀ ਗੋਰਖ ਨਾਥ ਜੀ ਸਭ ਸਮਾਗਮੁ ਗੁਰੂ ਬਾਬੇ ਜੀ ਕੇ ਆਏ । ਤਬ ਬਹੁਤ ਕਾਲ ਸਿਉ ਸਬ ਸਿਧੋ ਕੇ ਮਨ ਮੇਂ ਸਿਧ ਸਕਤ ਕਾ ਅੰਹਮੇਵ ਭਰ ਰਹਿਆ ਥਾ । ਤਬ ਨਾਥ ਅੰਤਰਜਾਮੀ ਨੇ ਜਾਨਾ ਕਿ ਏਹੁ ਜੋਗ ਮੇ ਲੀਨ ਭਏ ਹੈ । ਇਨ ਕੋ ਇਸ ਅਵਿਦਿਆ ਤੇ ਛੁਡਾਇਆ ਚਾਹੀਏ । ਤਾਤ ਕਾਲ ਹੀ ਸਤਿਗੁਰ ਦਿਆਲ ਮੇਲੇ ਮੇ ਊਹਾ ਆਇ ਪ੍ਰਾਪਤ ਭਏ, ਤਬ ਗੋਰਖ ਨਾਥ ਜੀ ਪ੍ਰਸੰਨ ਭਏ ਅਰ ਮਨ ਮੇ ਬਿਚਾਰਾ ਜੇ ਨਾਨਕ ਬਾਲਾ ਸਿਉ ਇਨ ਕੋ ਲਗਾਵਉ । ਤਬ ਬਹੁਤੁ ਭਲਾ ਹੋਵੈ, ਇਨ ਕਾ ਅਭਿਆਨ ਦੂਰ ਹੋਵੈ । ਪਰਮ ਪੁਰਖ ਹੈ ਇਨ ਕੀ ਸਕਤ ਅਹੰਮੇਵ ਖੰਡਨ ਕਰਿ ਕੇ ਗਿਆਨ ਕਾ ਉਚਾਰਨ ਕਰੋਗੇ ਤਾ ਸਭ ਦਾ ਕਲਿਆਨ ਹੋਵੇਗਾ । ਅਰਥ ਸੰਬਾਦ ਭਇਆ । ਤਾਂ ਸਰਬ ਸਿਧ ਬਾਬੇ ਜੀ ਕੇ ਸਨਮੁਖਿ ਆਸਨ ਧਾਰ ਕੇ ਅਸਥਿਤ ਹੋਏ । ਗੁਰੂ ਬਾਬੇ ਜੀ ਕੀ ਉਸਤਤਿ ਕਰਨੇ ਲਗੇ, "ਹੇ ਨਾਨਕ ਜੀ ! ਤੁਮ ਧੰਨ ਹੋ । ਕਲਜੁਗ ਬਿਖੇ ਪੂਰਨ ਭਗਤ ਪਰਮੇਸਰ ਕੇ ਲੋਕ ਹੋ, ਤੁਮ ਕੋ ਸਦਾ ਆਦੇਸ ਹੈ ।" ਸ੍ਰੀ ਨਾਥ ਜੀ ਨੇ ਬੜੀ ਮਹਿਮਾ ਸਤਿਗੁਰ ਕੀ ਕਰੀ ਅਰੁ ਗੋਰਖ ਜੀ ਨੇ ਕਹਿਆ, "ਹੇ ਨਾਨਕ ਜੀ ! ਕਛੂ ਹਰਿ ਚਰਚਾ ਆਤਮ ਬਿਲਾਸ ਤੁਮਾਰੇ ਮੁਖਾਰਬਿੰਦ ਸੇ ਸੁਨਿਆ ਚਾਹਿਤੇ ਹੈ । ਗੁਰੂ ਬਾਬਾ ਜੀ ਬਹੁਤ ਪ੍ਰਸੰਨ ਭਏ ॥ ੧॥

ੴ ਸਤਿਗੁਰ ਪ੍ਰਸਾਦਿ । ਰਾਗ ਰਾਮ ਕਲੀ ਮਹਲਾ ੧ ।
ਸਿਧ ਗੋਸਟਿ ਉਚਾਰ ਕੀਆ ਪਰਮਾਰਥ ਸਮੇਤ ।

## ਪਉੜੀ

ਸਿਧ ਸਭਾ ਕਰਿ ਆਸਣਿ ਬੈਠੇ, ਸੰਤ ਸਭਾ ਜੈਕਾਰੋ ।
ਤਿਸ ਆਗੈ ਰਹਰਾਸਿ ਹਮਾਰੀ, ਸਾਚੋ ਅਪਰ ਅਪਾਰੋ ।
ਮਸਤਕ ਕਾਟਿ ਧਰੀ ਤਿਸ ਆਗੈ, ਤਨ ਮਨ ਆਗੈ ਦੇਉ ।

ਨਾਨਕ ਸੰਤ ਮਿਲੈ ਸਚੁ ਪਾਈਐ, ਸਹਜ ਭਾਇ ਜਸ ਲੇਊ ॥ ੧॥
ਕਿਆ ਭਵੀਐ ਸਚ ਸੂਚਾ ਹੋਇ । ਸਾਚ ਸਬਦ ਬਿਨ ਮੁਕਤਿ ਨ ਹੋਇ ।

ਤਿਸ ਕਾ ਪਰਮਾਰਥ । "ਹੇ ਗੋਰਖ ਜੀ! ਸਿਧ ਸਭੀ ਆਨ ਕੇ ਇਸਥਿਤ ਭਏ ਹੈ ਅਰੁ ਹਮ ਸਭ ਸੰਤ ਸਭਾ ਕੋ ਜੈਕਾਰ ਕਰਤੇ ਹੈ । ਸੋ ਸੁਨੀਐ । ਹੇ ਸੰਤੋ ! ਹਮ ਤਿਸ ਕੇ ਆਗੇ ਜੈਕਾਰ ਕਰਤੇ ਹੈ । ਜੋ ਸਚੇ ਪੁਰਖ ਹੈ ਅਰੁ ਅਪਰ ਅਪਾਰ ਪੁਰਖ ਹੈਂ, ਮਸਤਕ ਕਾਟਿ ਕੇ ਤਿਨ ਕੇ ਆਗੇ ਰਾਖੋ ਅਰੁ ਤਨ ਮਨੁ ਅਰਪਨੁ ਕਰੋ ।" ਤਾ ਬਾਬੇ ਜੀ ਕਹਿਆ, "ਹੇ ਨਾਥ ਜੀ ! ਸੰਤ ਕੇ ਮਿਲੇ ਸਚ ਪ੍ਰਾਪਤ ਹੋਇ, ਸਦਾ ਹੀ ਗੋਬਿੰਦ ਭਜਨ ਮੋ ਲੀਨ ਹੋਵਉ। ਹੇ ਨਾਥ ਜੀ ! ਸਭ ਧਰਤੀ ਫਿਰਤੀ, ਫਿਰਨੇ ਸਿਉ ਸਚ ਨਹੀਂ ਮਿਲਤਾ ਅਰੁ ਸੂਚਾ ਨਹੀਂ ਹੋਤਾ, ਬਿਨਾ ਸਾਚੇ ਸਬਦ ਸਤਿਗੁਰ ਕੇ ਮੁਕਤਿ ਨਾਹੀ ਪ੍ਰਾਪਤਿ ਹੋਤੀ ।"

ਪ੍ਰਸੁਨ ਗੋਰਖ ਨਾਥ ਜੀ

ਕਵਨ ਤੁਮੇ ਕਿਆ ਨਾਮੁ ਤੁਮਾਰਾ, ਕਉਨ ਮਾਰਗ ਕਉਨੁ ਸੁਆਉ ।
ਸਾਚ ਕਹਉ ਅਰਦਾਸ ਹਮਾਰੀ , ਹਉ ਸੰਤ ਨਾ ਬਲਿ ਜਾਉ ।
ਕਹ ਬੈਸਹੁ ਕਰ ਰਹੀਐ ਬਾਲੇ ਕਹ ਆਵਉ ਕਹਿ ਜਾਵਉ ।
ਨਾਨਕ ਬੋਲੈ ਸੁਨ ਬੈਰਾਗੀ, ਕਹਾ ਤੁਮਾਰਾ ਨਾਉ ॥ ੨॥

ਤਿਸ ਕਾ ਪਰਮਾਰਥ । "ਹੇ ਪੁਰਖ ਜੀ ! ਤੁਮ ਕਉਨ ਹੋ ਅਰੁ ਤੁਮਾਰਾ ਨਾਉ ਕਿਆ ਹੈ। ਪਰਮਾਰਥ ਅਰਥ ਤੁਮਾਰਾ ਕਉਨ ਹੈ । ਸਤਿ ਬਾਤ ਉਚਾਰ ਕਰੋ । ਹਮਾਰੀ ਅਰਦਾਸ ਹੈ । ਹਮ ਸੰਤ ਕੈ ਬਲਿਹਾਰੇ ਜਾਉ । ਕਹਾ ਬੈਠਤੇ ਹੋ । ਕਹਾ ਸਿਉ ਆਵਤੇ ਅਰ ਕਹਾ ਜਾਵਉਗੇ । ਹੇ ਬਾਲਾ ਜੀ ! ਪਰਮ ਬੈਰਾਗੀ ਤੁਮਾਰਾ ਕਵਨ ਪੰਥ ਹੈ ।"

ਤਿਸ ਕਾ ਉਤਰ ਸਤਿਗੁਰ ਵਾਚ ।

## ਪਉੜੀ

ਘਟਿ ਘਟਿ ਬੈਸ ਨਿਰੰਤਰ ਰਹੀਐ, ਚਾਲਹਿ ਸਤਿਗੁਰ ਭਏ ।
ਸਹਜੇ ਆਏ ਹੁਕਮ ਸਿਧਾਏ, ਨਾਨਕ ਸਦਾ ਰਜਾਏ ।
ਆਸਣ ਬੈਸਣ ਥਿਰ ਨਾਰਾਇਣ, ਐਸੀ ਗੁਰਮਤਿ ਪਾਏ ।
ਗੁਰਮੁਖ ਬੂਝੈ ਆਪ ਪਛਾਣੈ, ਸਾਚੇ ਸਾਚ ਸਮਾਏ ॥ ੩॥

ਤਿਸ ਕਾ ਪਰਮਾਰਥ । ਗੁਰ ਨਾਨਕ ਵਾਚ । "ਹੇ ਗੋਰਖ ਨਾਥ ਜੀ । ਘਟ ਮੋ ਹਮਾਰਾ ਬੈਠਨਾ ਹੈ ਅਰ ਸਰਬ ਨਿਰੰਤਰੁ ਰਹਤੇ ਹੈ । ਗੁਰ ਕੇ ਭਾਇ ਮੋ ਚਲਤੇ ਹੈਂ । ਸਹਜ ਸਿਉ ਆਵਨਾ ਅਰੁ ਆਗਿਆ ਸਿਉ ਜਾਵਨਾ ਏਹੁ ਸਦਾ ਰਜਾਇ ਮੋ ਹੈ । ਹੇ ਨਾਥ ਜੀ ! ਆਸਨ ਬੈਸਨ ਥਿਰ ਜੋ ਹੈ ਸੋ ਸਤ ਪਦ ਹੈ ਐਸੀ ਗੁਰਮਤਿ ਪਾਏ । ਗੁਰ ਪ੍ਰਸਾਦਿ ਸਿਉ ਬੂਝ ਆਪਨੇ ਆਪ ਕੌ ਪਛਾਨੈ । ਤਬ ਸਚ ਹੋਇ ਕਰ ਸਚ ਮੋ ਸਮਾਵੈ ।"

ਪ੍ਰਸ਼ਨ ਚਰਪਟ ਨਾਥ

## ਪਉੜੀ

'ਦੁਨੀਆਂ ਸਾਗਰ ਦੁਤਰ ਕਹੀਐ, ਕਿਉਂ ਕਰਿ ਪਾਈਐ ਪਾਰੋ।"
ਚਰਪਟ ਬੋਲੈ, "ਅਉਧੂ ਨਾਨਕ ! ਦੇਹੁ ਸਚਾ ਬੀਚਾਰੋ ।
ਆਪੇ ਆਖੈ, ਆਪੇ ਸਮਝੈ, ਤਿਸ ਕਿਆ ਉਤਰ ਦੀਜੈ ?
ਸਾਚ ਕਹੋ ਤੁਮ ਪਾਰ ਗਿਰਾਮੀ ਤੁਝ ਕਿਆ ਬੈਸਣਿ ਦੀਜੈ ॥ ੪॥

ਤਿਸ ਕਾ ਪਰਮਾਰਥ । ਚਰਪਟ ਵਾਚ । "ਹੇ ਨਾਨਕ ਜੀ ! ਸੰਸਾਰ ਸਾਗਰ ਮਹਾ ਦੁਤਰ ਹੈ । ਕਵਨ ਜੁਗਤ ਸੋ ਪਾਰ ਹੋਈਐ ਹੇ ਪਰਮ ਅਉਧੂਤਾ ! ਇਸ ਬਾਰਤਾ ਕਾ ਸਤਿ ਬਿਚਾਰ ਕਰੋ ।" ਤਿਸ ਕਾ ਉਤਰ ਸ੍ਰੀ ਮੁਖ ਵਾਕ ਕਹਾ । "ਸੁਣ ਹੇ ਚਰਪਟ ! ਜੋ ਆਪੇ ਆਖੈ ਅਰੁ ਆਪ ਹੀ ਸਮਝੈ ਤਿਸ ਕਉ ਕਵਨ ਉਤਰ ਦੀਜੀਐ ? ਤੁਮ ਸਤਿ ਕਹਤੇ ਹੋ ਅਰੁ ਪਾਰ ਗਰਾਮੀ ਤੁਮ ਹੋ, ਕਵਨ ਪਦ ਇਸਥਿਤ ਕਰੇ ।"

ਤਿਸ ਕਾ ਉਤਰ ਸ੍ਰੀ ਮੁਖ ਵਾਕ

## ਪਉੜੀ

ਜੈਸੇ ਜਲ ਮਹਿ ਕਮਲ ਨਿਰਾਲਮ, ਮੁਰਗਾਈ ਨੀਸਾਣੈ ।
ਸੁਰਤ ਸਬਦ ਭਵ ਸਾਗਰ ਤਰੀਐ, ਨਾਨਕ ਨਾਮੁ ਵਖਾਣੈ ।
ਰਹਹਿ ਇਕਾਂਤ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ।
ਅਗਮ ਅਗੋਚਰ ਦੇਖਿ ਦਿਖਾਏ, ਨਾਨਕ ਤਾ ਕਾ ਦਾਸੋ ॥ ੫॥

ਤਿਸ ਕਾ ਪਰਮਾਰਥ । "ਹੇ ਚਰਪਟ ਜੀ ! ਜੈਸੇ ਜਲ ਮਹਿ ਕਮਲ ਨਿਰਲੇਪ ਰਹਿਤਾ ਹੈ ਅਰੁ ਮੁਰਗਾਈ ਪੰਖ ਨਹੀਂ ਭੀਗਤੇ । ਸੁਰਤ ਸਬਦ ਕਰਿ ਭਵ ਰੂਪੀ ਸਾਗਰ ਕੋ ਤਰੈ। ਮੈਂ ਇਸ ਪ੍ਰਕਾਰ ਨਾਮ ਕਾ ਬਖਾਨ ਕਰਤਾ ਹੋ । ਤਿਸ ਪ੍ਰਕਾਰ ਸੋ ਇਕੰਤ ਰਹੇ ਜਾ ਕਰਿ ਨਿਰੰਜਨ ਕੋ ਮਨ ਬਿਖੇ ਧਾਰ ਕੇ ਆਸਾ ਤੇ ਨਿਰਾਸ ਹੋਵੈ । ਅਰੁ ਅਗਮ ਅਗੋਚਰ ਵਸਤ ਕਉ ਦੇਖੈ ਅਵਰ ਕੋ ਦਿਖਾਵੈ ਮੈਂ ਤਾ ਕਾ ਦਾਸ ਹੋ ।"

ਚਰਪਟ ਪ੍ਰਸ਼ਨ

## ਪਉੜੀ

ਸੁਨ ਸੁਆਮੀ ! ਅਰਦਾਸ ਹਮਾਰੀ, ਪੂਛੇ ਸਾਚੁ ਬਿਚਾਰੋ ।
ਰੋਸ ਨ ਕੀਜੈ ਉਤਰ ਦੀਜੈ, ਕਿਆ ਪਾਈਐ ਗੁਰ ਦੁਆਰੋ ।
ਏਹ ਮਨ ਚਲਤੌ ਸਚੁ ਘਰ ਬੈਸੈ, ਨਾਨਕ ਨਾ ਅਧਾਰੋ ॥ ੬॥
ਆਪੇ ਮੇਲ ਮਿਲਾਏ ਕਰਤਾ ਲਾਗੈ ਸਚ ਪਿਆਰੋ ।

ਤਿਸ ਕਾ ਪਰਮਾਰਥ । "ਹੇ ਸਵਾਮੀ ਜੀ ! ਹਮ ਅਰਦਾਸ ਕਰ ਕੇ ਸਚ ਬਿਚਾਰ ਪੂਛਤੇ ਹੈਂ । ਰੋਸ ਤੇ ਰਹਤ ਹੋ । ਇਕਰਿ ਉਤਰ ਦੀਜੀਐ । ਕਵਨ ਬਿਧ ਕਰਿ ਕੇ ਗੁਰ ਕਾ ਦੁਆਰ ਪ੍ਰਾਪਤਿ ਹੋਇ ।"

ਉਤਰ ਗੁਰ ਬਚਨ । "ਹੇ ਚਰਪਟ ਜੀ ! ਇਹੁ ਮਨੁ ਚੰਚਲ ਜਬ ਸਤਪਦ ਮੇ

ਅਸਥਿਤ ਹੋਇ ਤਬ ਨਾਮ ਕਾ ਆਧਾਰੁ ਭਇਆ ਆਪ ਹੀ ਕਰਤਾ ਸਤ ਸੰਗਤ ਮੇਲ ਮਿਲਾਵੈ । ਤਬ ਸਾਂਚ ਪਦ ਮੋ ਪ੍ਰੀਤ ਉਪਜੈ ।"

ਤਬ ਲੋਹਾਰੀਪੇ ਸਿਧ ਨੇ ਜਗਤ ਨਿਰੂਪਨ ਕਰੀ -

### ਪਉੜੀ

ਹਾਟੀ ਬਾਟੀ ਰਹਹਿ ਨਿਰਾਮਲ, ਰੂਖ ਬਿਰਖ ਉਦਿਆਨੇ ।
ਕੰਦ ਮੂਲ ਅਹਾਰੋ ਖਾਈਐ, ਅਉਧੂ ਬੋਲੈ ਗਿਆਨੇ ।
ਤੀਰਥ ਨਾਈਐ ਸੁਖ ਫਲੁ ਪਾਈਐ, ਮੈਲੁ ਨ ਲਾਗੈ ਕਾਈ ।
ਗੋਰਖ ਪੂਤ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧ ਸਾਈ ॥ ੭॥

ਤਿਸ ਕਾ ਪਰਮਾਰਥ । ਲੁਹਾਰੀਪਾ ਬਾਚ, "ਹੇ, ਨਾਨਕ ਜੀ ! ਹਾਟੀ ਬਾਟੀ ਸੋ ਨਿਰਾਲਮੁ ਹੋਵੈ ਅਰ ਰੁਖ ਬਿਰਖ ਉਦਿਆਨੇ ਕੰਦ ਮੂਲ ਕਾ ਅਹਾਰੁ ਕਰੇ, ਏਹ ਅਵਧੂਤੋ ਕਾ ਗਿਆਨ ਹੈ । ਸਭ ਤੀਰਥੋਂ ਕਾ ਇਸਨਾਨ ਕਰੇ ਤਾ ਮੈਲ ਪਾਪ ਕੀ ਅਰੁ ਕਾਈ ਜਗਤ ਕੀ ਨ ਲਾਗੈ। ਗੋਰਖ ਪੂਤ ਲੋਹਾਰੀਪੇ ਨੇ ਏਤੀ ਜੁਗ ਜੋਗ ਕੀ ਕਹੀ ।

ਉਤੁਰ ਸ਼੍ਰੀ ਮੁਖ ਵਾਕ

### ਪਉੜੀ

ਹਾਟੀ ਬਾਟੀ ਨੀਦ ਨ ਆਵੈ, ਪਰ ਘਰ ਚਿਤ ਨ ਡੋਲਾਈ ।
ਬਿਨ ਨਾਵੈ ਮਨ ਟੇਕ ਨ ਟਿਕਈ, ਨਾਨਕ ਭੂਖ ਨ ਜਾਈ ।
ਹਾਟ ਪਟਣਿ ਘਰ ਗੁਰੂ ਦਿਖਾਇਆ, ਸਹਜੇ ਸਚੁ ਵਾਪਾਰੋ ।
ਖੰਡਿਤ ਨਿੰਦ੍ਰਾ ਅਲਪ ਅਹਾਰੰ, ਨਾਨਕ ਤਤ ਬੀਚਾਰੋ ॥ ੮॥

ਤਿਸ ਕਾ ਪਰਮਾਰਥ । ਬਚਨ ਬਾਬੇ ਜੀ ਕਾ, "ਹੇ ਜੋਗੀ । ਹਾਟੀ ਬਾਟੀ ਮੋ ਨਿੰਦ੍ਰਾ ਨ ਆਵੈ। ਇਸ ਅਪਨੇ ਗ੍ਰਿਹ ਸਿਉ ਪਰ ਘਰ ਡੋਲੈ । ਏਕ ਨਾਮ ਕੀ ਟੇਕ ਮਨ ਕੋ ਟਿਕਾਵੈ, ਅਵਰ ਏਕ ਮੋ ਤ੍ਰਿਸਨਾ ਨਹੀਂ ਜਾਤੀ ਅਰੁ ਜਿਨ ਕੋ ਹਾਟ ਪਟਣ ਘਰ ਹੀ ਮੋ ਗੁਰੂ ਦਿਖਾਇਆ ਹੈ, ਸਦਾ ਹੀ ਸਚੁ ਵਾਪਾਰ ਕਰਤੇ ਹੈ ਅਰੁ ਖੰਡਤ ਨਿੰਦ੍ਰਾ ਅਲਪ ਅਹਾਰੁ ਹੈ।" ਅਬ ਗੁਰੂ ਜੀ ਉਪਦੇਸ ਕਹੇ ਹੈ ।

### ਪਉੜੀ

ਦਰਸਨ ਭੇਖ ਕਰੋ ਜੋਗਿੰਦ੍ਰਾ, ਡੰਡਾ ਝੋਲੀ ਖਿੰਥਾ ।
ਬਾਹਰ ਅੰਤਰ ਏਕ ਸਰੇਵਉ। ਖਟ ਦਰਸਨ ਇਕ ਪੰਥਾ ।
ਇਨ ਬਿਧ ਮਨ ਸਮਝਾਈ ਪੁਰਖਾ, ਬਹੁੜ ਚੋਟ ਨ ਖਾਈਐ ।
ਨਾਨਕ ਬੋਲੈ ਗੁਰਮੁਖ ਬੂਝੈ, ਜੋਗ ਜੁਗਤ ਇਵ ਪਾਈਐ ॥ ੯॥

ਤਿਸ ਕਾ ਪਰਮਾਰਥ । ਬਚਨ ਗੁਰੂ ਕਾ, "ਹੇ ਜੋਗੀ ! ਤੁਮੇ ਜੋ ਦਰਸਨ ਭੇਖ ਧਾਰਾ ਹੈ। ਕਵਨ ਭੇਖ ? ਮੁੰਦ੍ਰਾ ਅਰੁ ਝੋਲੀ, ਖਿੰਥਾ ਡੰਡਾ । ਇਨ ਤੇ ਆਦਿ ਲੇ ਕਰਿ ਹੇ ਗੋਬਿੰਦ ਲੋਕ ਜੋਗੀ ! ਤਾ ਤੇ ਬਾਰਹ ਪੰਥ ਜੋਗੀ ਕੇ, ਅਰੁ ਛੇ ਦਰਸਨ ਕੋ ਏਕ ਸਰੂਪ ਜਾਨ ਕੈ

ਏਕ ਪੰਥ ਨਾਰਾਇਣ ਹੀ ਕਾ ਹੈ । ਇਸ ਬਿਧ ਮਨ ਕੋ ਸਮਝਾਈਐ । ਹੇ ਪੁਰਖਾ ! ਫੇਰਿ ਚੋਟ ਦੈਤ ਕੀ ਨਾ ਲਾਗੈ। ਇਸ ਹਮਾਰੇ ਬਚਨ ਕੋ ਬੂਝੈਗਾ ਤਿਸ ਕੋ ਪ੍ਰਾਪਤਿ ਹੋਇ ।" ਪੁਨ ਉਪਦੇਸ ।

**ਪਉੜੀ**

ਅੰਤਰ ਸਬਦ ਨਿਰੰਤਰ ਮੁੰਦ੍ਰਾ, ਹਉਮੈ ਮਮਤਾ ਦੂਰ ਕਰੀ ।
ਕਾਮ ਕ੍ਰੋਧ ਅਹੰਕਾਰ ਨਿਵਾਰੇ, ਗੁਰ ਕੇ ਸਬਦ ਸੋ ਸਮਝ ਪਰੀ ।
ਖਿੰਥਾ ਝੋਲੀ ਭਰਿ ਪੁਰਿ ਰਹਿਆ, ਨਾਨਕ ਤਾਰੇ ਏਕੁ ਹਰੀ ।
ਸਾਚਾ ਸਾਹਿਬ ਸਾਚੀ ਨਾਈ, ਪਰਖੈ ਗੁਰੂ ਕੀ ਬਾਤ ਖਰੀ ॥ ੧੦॥

ਤਿਸ ਕਾ ਪਰਮਾਰਥ । ਬਚਨ ਗੁਰੂ ਜੀ, "ਹੇ ਜੋਗੀ ਅੰਤਰਿ ਜੋ ਸਬਦ ਬ੍ਰਹਮ ਹੈ, ਵਹੀ ਨਿਰੰਤਰੀ ਮੁੰਦ੍ਰਾ ਹੈ । ਜਿਸ ਨੇ ਹਉਮੈ ਮਮਤਾ ਕੋ ਦੂਰ ਕੀਆ ਹੈ, ਸਤਿਗੁਰ ਕੇ ਸਬਦ ਕੀ ਸਮਝ ਪਰੀ । ਖਿੰਥਾ ਝੋਲੀ ਸਰਬਤ੍ਰ ਭਰਪੂਰ ਏਕ ਪ੍ਰਭ ਤਾਰਨਹਾਰਾ ਹੈ। ਸਾਚੇ ਸਾਹਿਬ ਕਾ ਸਚ ਨਾਮ ਪੂਰਨ ਹੈ । ਗੁਰ ਕੇ ਸਬਦ ਸੋ ਐਸੀ ਸਮਝ ਪਰੀ । ਸੋ ਐਸੇ ਹੋਇ।" ਪੁਨ ਉਤਰਿ :-

ਊਧੋ ਖਪਰ ਪੰਚਭੂ ਟੋਪੀ, ਕਾਇਆ ਕੜਾਸਨ ਮਨ ਜਾਗੋਟੀ[9] ।
ਸਤ ਸੰਤੋਖ ਸੰਜਮ ਹੈ ਨਾਲ, ਨਾਨਕ ਗੁਰਮੁਖ ਨਾਮ ਸਮਾਲਿ ॥ ੧੧॥

ਤਿਸ ਕਾ ਪਰਮਾਰਥ । "ਹੇ ਜੋਗੀ ਊਧੋ ਜੋ ਖਪਰ ਹੈ ਵਹੀ ਪੰਚਭੂ ਟੋਪੀ । ਕਾਇਆ ਕੋ ਜੁਗਤ ਏਕ ਸੋ, ਏਹੀ ਕੜਾਸਨ ਹੈ । ਅਰੁ ਮਨ ਕੀ ਚੇਤੰਨਤਾ ਕਾ ਜਗੋਟਾ ਧਾਰੇ ।"

ਜਬ ਸਤ, ਸੰਤੋਖ, ਸੰਜਮ ਸਾਥੀ ਭਏ, ਤਬ ਗੁਰ ਕੇ ਬਚਨ ਸਿਉ ਨਾਮ ਕੀ ਸੰਭਾਲ ਪਈ ।

ਪੁਨਹ ਪ੍ਰਸ਼ਨ ਚਰਪਟ ਨਾਥ :-

**ਪਉੜੀ**

ਕਵਨ ਸੁ ਗੁਪਤਾ, ਕਵਨ ਸੁ ਮੁਕਤਾ[10] ।
ਕਵਨ ਸੋ ਅੰਤਰ ਬਾਹਰਿ ਜੁਗਤਾ ।
ਕਵਨ ਸੋ ਆਵੈ, ਕਵਨੁ ਸੋ ਜਾਇ ।
ਕਵਨ ਸੋ ਤ੍ਰਿਭਵਣ ਰਹਿਆ ਸਮਾਇ ॥ ੧੨॥

ਤਿਸ ਕਾ ਪਰਮਾਰਥ । "ਹੇ ਨਾਨਕ ਜੀ! ਵਹੁ ਕਵਨ ਸਤਿਹ ਅਰੁ ਕਵਨ ਮੁਕਤ ਹੈ ? ਵਹੁ ਕਵਨ ਹੈ ਜੋ ਅੰਤਰਿ ਬਾਹਰਿ ਜੁਗਤਾ ਹੈ, ਅਰੁ ਆਵਨੇ ਜਾਵਨੇ ਮੈਂ ਕਉਨੁ ਹੈ ਅਰੁ ਤੀਨ ਭਵਨ ਮੈਂ ਜੋ ਸਮਾਇ ਰਹਿਆ ਹੈ ਸੋ ਕਵਨ ਹੈ ?" ਤਿਸ ਕਾ ਉਤਰ ਬਾਬੇ ਜੀ ਕਹਿਆ :-

**ਪਉੜੀ**

ਘਟਿ ਘਟਿ ਗੁਪਤਾ, ਗੁਰਮੁਖ ਮੁਕਤਾ।

ਅੰਤਰਿ ਬਾਹਰਿ ਸਬਦ ਸਿਉ ਜੁਗਤਾ ।
ਮਨਮੁਖ ਬਿਨਸੈ ਆਵੈ ਜਾਇ ।
ਨਾਨਕ ਗੁਰਮੁਖ ਸਾਚ ਸਮਾਇ ।। ੧੩।।

ਤਿਸ ਕਾ ਪਰਮਾਰਥ । ਬਚਨ ਗੁਰੂ ਜੀ ਕਾ; "ਹੇ ਚਰਪਟ ਨਾਥ ਘਟਿ ਘਟਿ ਮੋ ਜਉ ਬ੍ਰਹਮ ਪੂਰਨ ਹੈ ਵਹੀ ਗੁਪਤ ਹੈ, ਅਰੁ ਜੋ ਗੁਰਮੁਖੀ ਹੈ ਵਹੀ ਮੁਕਤ ਹੈ, ਅਰੁ ਅੰਤਰਿ ਬਾਹਰਿ ਸਬਦ ਹੀ ਪੂਰਨ ਸੋ ਸੰਜੁਗਤ ਹੈ । ਅਰ ਮਨਮੁਖ ਬਿਨਸਤੇ ਹੈ, ਆਵਨ ਜਾਵਨੇ ਮੋ ਪੜੇ ਹੈ, ਅਰੁ ਜੋ ਗੁਰਮੁਖ ਹੈ ਸੋ ਸਚ ਮੋ ਸਮਾਇ ਰਹੇ ਹੈ ।"

ਚਰਪਟ ਨਾਥ ਪ੍ਰਸ਼ਨ :

## ਪਉੜੀ

ਕਿਉਕਰਿ ਬਾਧਾ, ਸਰਪਨ ਖਾਧਾ ?
ਕਿਉਕਰਿ ਖੋਇਆ, ਕਿਉਕਰਿ ਲਾਧਾ ?
ਕਿਉਕਰਿ ਨਿਰਮਲ, ਕਿਉਕਰਿ ਅੰਧਿਆਰਾ ?
ਇਹ ਤਤੁ ਬਿਚਾਰ ਸੋ ਗੁਰੂ ਹਮਾਰਾ ।। ੧੪।।

ਤਿਸ ਕਾ ਪਰਮਾਰਥ । "ਹੇ ਨਾਨਕ ਜੀ ਇਹ ਪੁਰਸ ਕਿਉ ਕਰ ਬਾਧਾ ਹੈ, ਸਰਪਨੀ ਜੋ ਹੈ ਮਾਇਆ ਤਿਸ ਨੇ ਇਸ ਜੀਵ ਕੋ ਖਾਇਆ ਹੈ ਅਰੁ ਕਿਉ ਕਰਿ ਸਰੂਪ ਕੋ ਖੋਇਆ ਹੈ, ਅਰ ਲਬਧ ਕਿਉ ਕਰਿ ਭਈ ਹੈ, ਅਰੁ ਨਿਰਮਲ ਕਿਉਕਰਿ ਹੋਇ ਅਰੁ ਅੰਧਿਆਰਾ ਕਿਉਂ ਕਰਿ ਭਇਆ ਹੈ ? ਇਸ ਤੱਤ-ਬੀਚਾਰ ਕੋ ਜੋ ਕਹੇ ਸੋਈ ਮੇਰਾ ਗੁਰੂ ਹੈ ।"

ਉਤਰ ਬਾਬੇ ਜੀ ਕਾ : "ਸਨ ਚਰਪਟ ਜੀ"

## ਪਉੜੀ

ਦੁਰਮਤ ਬਾਧਾ ਸਰਪਨ ਖਾਧਾ । ਮਨਮੁਖ ਖੋਇਆ, ਗੁਰਮੁਖ ਲਾਧਾ ।
ਸਤਿਗੁਰ ਮਿਲ ਅੰਧੇਰਾ ਜਾਇ । ਨਾਨਕ ਹਉਮੈ ਮੇਟਿ ਸਮਾਇ ।। ੧੫।।

ਤਿਸ ਕਾ ਪਰਮਾਰਥ : "ਹੇ ਚਰਪਟ ! ਜਬ ਦੁਰਮਤ ਕੇ ਬੰਧਨ ਮੋ ਫਾਸਾ ਤਬ ਮਾਇਆ ਸਰਪਨੀ ਨੇ ਤਿਸ ਕੋ ਖਾਇਆ ਅਰ ਗੁਰਮੁਖ ਸੁਭਾਇ ਸੋ ਲਬਧ ਭਈ । ਜਬ ਗੁਰਮੁਖ ਸੁਭਾਇ ਸੋ ਲਬਧ ਭਈ, ਤਬ ਸਤਿਗੁਰ ਮਿਲੇ, ਤਬ ਅੰਧਕਾਰ ਅਹੰ-ਮਤ ਕਾ ਨਸ਼ਟ ਹੋਇਆ, ਜਬ ਅਹੰਕਾਰ ਨਾਮ ਭਇਆ ਤਬ ਸੱਚੇ ਪਦ ਮੋ ਸਮਾਇਆ ।"

ਉਤਰ ਨਿਜ ਉਪਦੇਸ਼ ਕਾ :

## ਪਉੜੀ

ਸੁੰਨ ਨਿਰੰਤਰ ਦੀਜੈ ਬੰਧ । ਉਡੈ ਨ ਹੰਸਾ ਪੜੈ ਨ ਕੰਧੁ ।
ਸਹਜ ਗੁਫਾ ਘਰਿ ਜਾਣੈ ਸਾਚਾ । ਨਾਨਕ ਸਾਚੇ ਭਾਵੈ ਸਾਚਾ ।। ੧੬।।

ਤਿਸ ਕਾ ਪਰਮਾਰਥ : "ਹੇ ਚਰਪਟ ! ਮਨ ਅਰੁ ਪਵਨ ਨਵ ਦੁਆਰੇ ਸੋ ਚੰਚਲ ਹੈ,

ਜੁਗਤ ਸੇ ਇਕਾਗਰ ਕਰਿ ਕੈ ਨਿਰੰਤਰ ਸੁੰਨ ਮੇ ਦ੍ਰਿੜ ਕਰੇ। ਜਬ ਮਨ ਦ੍ਰਿੜ ਭਇਆ ਤਬ ਅਮਰ ਪਿੰਡ ਹੂਆ। ਜਬ ਇਹ ਮਨ ਸਹਜ ਗੁਫਾ ਮਹਿ ਸੁਖਮਨ ਮੈ ਨਿਹਚਲ ਭਇਆ ਤਬ ਸਚ ਮੇ ਸਚ ਲੀਨ ਭਇਆ।"

ਪੁਨਹ ਚਰਪਟ ਪ੍ਰਸ਼ਨ :

ਕਿਸ ਕਾਰਣ ਗ੍ਰਿਹ ਤਜਿਓ ਉਦਾਸੀ
ਕਿਸ ਕਾਰਣ ਇਹੁ ਭੇਖੁ ਨਿਵਾਸੀ
ਕਿਸੁ ਵਖਰ ਕੇ ਤੁਮ ਵਣਜਾਰੇ[11]।
ਕਿਉਕਰਿ ਸਾਥੁ ਲੰਘਾਵਹੁ ਪਾਰੇ[12] ॥੧੭॥

ਤਿਸ ਕਾ ਪਰਮਾਰਥ : ਹੇ ਨਾਨਕ ਜੀ ਤੁਮ ਕਿਸ ਅਰਥ ਗ੍ਰਿਹ ਤਜ ਕੇ ਉਦਾਸੀਨ ਭਏ ਹੋ, ਅਰੁ ਕਿਸ ਕਾਰਨ ਸਰਬ ਭੇਖਿ ਮੈਂ ਨਿਵਾਸੀ ਹੋ, ਅਰੁ ਕਵਣ ਵਸਤੁ ਕੇ ਤੁਮ ਵਣਜਾਰੇ ਹੋ, ਅਰੁ ਕਵਣ ਜੁਗਤ ਸਿਉ ਅਪਨੀ ਸੰਗਤ ਕੋ ਪਾਰ ਉਤਾਰੋਗੇ ?"

ਤਿਸ ਕਾ ਉਤਰ : ਸਤਿਗੁਰ ਬਚਨ :-

ਗੁਰਮੁਖ ਖੋਜਤ ਭਏ ਉਦਾਸੀ। ਦਰਸਨ ਕੇ ਤਾਈ ਭੇਖ ਨਿਵਾਸੀ।
ਸਚ ਵਖਰ ਕੇ ਹਮ ਵਣਜਾਰੇ। ਨਾਨਕ ਗੁਰਮੁਖਿ ਉਤਰਸ ਪਾਰੇ ॥੧੮॥

ਤਿਸ ਕਾ ਪਰਮਾਰਥ : "ਹੇ ਚਰਪਟ ਜੀ। ਗੁਰਮੁਖ ਸਬਦ ਕੇ ਖੋਜ ਮੇ ਉਦਾਸੀਨ ਭਏ ਹੈ, ਅਰ ਸਤਿ ਕੇ ਦਰਸਨ ਕੋ ਸਰਬ ਭੇਖ ਨਿਵਾਸੀ ਹੈ। ਹਮ ਸਾਚ ਵਸਤ ਕੇ ਵਣਜਾਰੇ ਹੈਂ ਅਰੁ ਗੁਰਮੁਖ ਸਬਦ ਸਿਉ ਅਨੇਕ ਪਾਰ ਕਰੈਗੇ ਸਾਥ ਕੋ।"

ਪੁਨਹ ਚਰਪਟ ਪ੍ਰਸ਼ਨ :

ਕਿਤ ਬਿਧ ਪੁਰਖਾ ਜਨਮੁ ਵਟਾਇਆ। ਕਾਹੇ ਕੋ ਤੁਝ ਇਹੁ ਮਨੁ ਲਾਇਆ।
ਕਿਤ ਬਿਧ ਆਸਾ ਮਨਸਾ ਖਾਈ। ਕਿਤੁ ਬਿਧ ਜੋਤ ਨਿਰੰਤਰ ਪਾਈ।
ਬਿਨ ਦੰਤਾਂ ਕਿਉ ਖਾਈਐ ਸਾਰੁ। ਨਾਨਕ ਸਾਚਾ ਕਰੋ ਬੀਚਾਰ ॥੧੯॥

ਤਿਸ ਕਾ ਪਰਮਾਰਥ : "ਹੇ ਨਾਨਕ ਜੀ ਕਵਨ ਬਿਧ ਕਰਿ ਕੇ ਤੁਮ ਨੇ ਜਨਮੁ ਵਟਾਇਆ ਹੈ, ਸੋ ਆਵਨ ਜਾਨ ਸੇ ਰਹਤ ਹੋਏ ਹੋ ? ਅਰੁ ਕਿਸ ਸਿਉ ਤੁਮ ਮਨ ਕੋ ਲਗਾਇਕੇ ਦ੍ਰਿੜ ਭਏ ਹੋ, ਅਰੁ ਕਵਨ ਬਿਧ ਸੋ ਤੁਮਾਰੀ ਆਸਾ ਮਨਸਾ ਨਿਵਿਰਤ ਭਈ ਹੈ ? ਕਵਨ ਜੁਗਤ ਕਰਿ ਨਿਰੰਤਰ ਜੋਤ ਮੇ ਪ੍ਰਾਪਤ ਭਏ ਹੋ ਅਰ ਬਿਨ ਦੰਤਾ ਕੈਸੇ ਖਾਈਐ ?"

ਉਤਰ ਸ਼੍ਰੀ ਮੁਖ ਵਾਕ :

ਸਤਿਗੁਰ ਕੇ ਜਨਮੇ ਗਵਨੁ ਮਿਟਾਇਆ। ਅਨਹਦ ਰਾਤੇ ਇਹੁ ਮਨ ਲਾਇਆ।
ਮਨਸਾ ਆਸਾ ਸਬਦ ਜਲਾਈ। ਗੁਰਮੁਖ ਜੋਤ ਨਿਰੰਤਰ ਪਾਈ।
ਤ੍ਰੈ ਗੁਣ ਮੇਟੇ ਖਾਈਐ ਸਾਰੁ। ਨਾਨਕ ਤਾਰੇ ਤਾਰਣ ਹਾਰ ॥੨੦॥

ਤਿਸ ਕਾ ਪਰਮਾਰਥ : "ਹੇ ਚਰਪਟ ਜੀ ! ਸਤਗੁਰ ਜਨਮ ਕਹੀਐ । ਜਬ ਬ੍ਰਹਮ-ਪਦ ਕੋ ਪ੍ਰਾਪਤ ਭਇਆ, ਤਬ ਆਵਨ ਜਾਵਨ ਮਿਟਾ, ਜਬ ਅਨਹਦ ਰਾਤੇ ਤਬ ਮਨ ਸਬਦ ਲੀਨ ਭਇਆ ਅਰੁ ਆਸਾ ਮਨਸਾ ਮਨ ਸੇ ਨਿਵਿਰਤ ਭਈ । ਗੁਰ ਬਚਨ ਦ੍ਰਿੜ ਜੋਤ ਨਿਰੰਤਰ ਪ੍ਰਾਪਤ ਭਈ । ਜਬ ਤੀਨ ਗੁਨ ਮੇਟੈ ਤਬ ਬਿਨਾ ਦੰਤਾ ਸਾਰ ਖਾਇਆ ਅਰ ਯਹ ਜੋ ਆਤਮਾ ਪਰਮਾਤਮਾ ਬਿਖੈ ਲੀਨ ਭਇਆ ।"

ਚਰਪਟ ਪ੍ਰਸ਼ਨ

## ਪਉੜੀ

ਆਦਿ[13] ਕਉ ਕਵਨ ਬੀਚਾਰੁ ਕਥੀਅਲੇ, ਸੁੰਨ[14] ਕਹਾ ਘਰ ਵਾਸੋ ?
ਗਿਆਨ ਕੀ ਮੁਦ੍ਰਾ[15] ਕਵਨ ਕਥੀਅਲੇ, ਘਟਿ ਘਟਿ ਕਵਨ ਨਿਵਾਸੋ ?
ਕਾਲ ਕਾ ਠੀਗਾ ਕਿਉ ਜਲਾਈਅਲੇ[16], ਕਿਉ ਨਿਰਭਉ ਘਰਿ ਜਾਈਐ[17] ?
ਸਹਜ ਸੰਤੋਖ ਕਾ ਆਸਣੁ ਜਾਣੈ, ਕਿਉ ਛੇਦੇ ਬੈਰਾਈਐ ?
ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ।
ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ॥ ੨੧॥

ਤਿਸ ਕਾ ਪਰਮਾਰਥ । "ਹੇ ਨਾਨਕ ਜੀ ਆਦਿ ਜਿਸ ਕੋ ਕਹੀਐ ਤਿਸ ਕਾ ਬਿਚਾਰ ਕਹੋ ਅਰ ਕਵਨ ਗ੍ਰਹ ਮੈ ਸੁੰਨ ਕਾ ਵਾਸਾ ਹੈ, ਅਰ ਗਿਆਨ ਕੀ ਮੁੰਦ੍ਰਾ ਕਵਨ ਹੈ, ਅਰ ਘਟ ਘਟ ਮੇ ਕਵਨ ਵਾਸੀ ਹੈ ਅਰੁ ਕਾਲ ਕਾ ਡੰਡਾ ਕੈਸੇ ਮਿਟੇ, ਅਰ ਨਿਰਭਉ ਘਰ ਮੈਂ ਕੈਸੇ ਬਾਸਾ ਹੋਇ, ਅਰ ਸਹਜ ਸੰਤੋਖ ਕਾ ਕੈਸੇ ਆਸਣ ਜਾਣੈ, ਅਰ ਇੰਦ੍ਰੀ ਪਰਕਿਰਤ ਆਦਿ ਕਿਉਕਰਿ ਨਾਸ ਹੋਇ ?"

ਤਿਸ ਕਾ ਉਤਰ : "ਹੇ ਜੋਗੀ ਗੁਰ ਕੇ ਸਬਦ ਕਰਿ ਹਉਮੈ ਜੋ ਬਿਖ ਹੈ ਤਿਸ ਕਾ ਨਾਸ ਕਰੇ । ਨਿਜ ਘਰਿ ਵਾਸਾ ਹੋਇ । ਅਰੁ ਜਿਸ ਕੀ ਸਕਤ ਸੇ ਸਰਬ ਰਚਨਾ ਰਚੀ ਹੈ, ਤਿਸ ਕੋ ਗੁਰ ਸਬਦ ਕਰਿ ਪਛਾਨੇ । ਹਮ ਤਾਕੇ ਦਾਸ ਹੈ ।"

ਚਰਪਟ ਪ੍ਰਸ਼ਨ :

ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ ।
ਏਸ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ ।
ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ ।
ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ ।
ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ।
ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ ॥ ੨੨॥

ਤਿਸ ਕਾ ਪਰਮਾਰਥ : "ਹੇ ਨਾਨਕ ਜੀ ! ਏਹੁ ਕਹਾ ਤੇ ਆਵਤਾ ਹੈ ਅਰੁ ਕਹਾ ਜਾਤਾ ਹੈ, ਅਰੁ ਕਹਾ ਸਮਾਇ ਰਹਤਾ ਹੈ ? ਇਸ ਸਬਦ ਕਾ ਜੋ ਅਰਥ ਕਹੈ ਸੋ ਅਭੇਦ ਗੁਰ ਸਮਾਨੁ ਹੈ । ਕਿਉ ਕਰਿ ਤਤ ਅਬਗਤ ਪਾਵੈ, ਅਰੁ ਗੁਰ ਕੇ ਬਚਨ ਸਿਉ ਕਿਉਕਰਿ

ਪਿਆਰ ਲਗੇ ? ਸਰਬ ਸਰਤਾ ਜੋ ਹੈ, ਅਰ ਸਰਬ ਬਕਤਾ ਜੋ ਹੈ, ਤਿਸ ਕਾ ਬਿਚਾਰ ਕਹੋ।"

**ਉਤਰ :**

ਹੇ ਜੋਗੀ ਐਸੇ ਜਾਣੀਐ ਜੋ ਆਗਿਆ ਸੇ ਆਵਤਾ ਹੈ; ਆਗਿਆ ਸੇ ਜਾਤਾ ਹੈ, ਅਰੁ ਗਿਆਨ ਸੋ ਸਮਾਇ ਰਹਤਾ ਹੈ । ਜਬ ਪੂਰੇ ਗੁਰ ਸਿਉ ਮਿਲ ਕੈ ਸਾਚ ਕਮਾਵੈ, ਤਬ ਸਰਬ ਬਿਧ ਕਰਕੇ ਸਰਬ ਕੋ ਪ੍ਰਾਪਤਿ ਹੋਇ ।"

**ਉਤਰ ਨਿਜ ਉਪਦੇਸ਼ :**

ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ[18] ।
ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ।
ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ ।
ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ ।
ਹੁਕਮ ਬਿਸਮਾਦੁ ਹੁਕਮਿ ਪਛਾਣੈ, ਜੀਅ ਜੁਗਤਿ ਸਚੁ ਜਾਣੈ ਸੋਈ ।
ਆਪੁ ਮੇਟ ਨਿਰਾਲਮ ਹੋਵੈ ਅੰਤਰਿ ਸਚੁ ਜੋਗੀ ਕਹੀਐ ਸੋਈ ॥ ੨੩॥

**ਤਿਸ ਕਾ ਪਰਮਾਰਥ :** "ਹੇ ਚਰਪਟ ਨਾਥ ਆਦਿ ਦਾ ਬਿਚਾਰ ਬਿਸਮਾਦ ਕਹੀਐ ਕਥਨੀ ਮੇ ਨਾਹੀ । ਤਿਸ ਕਾ ਸੁੰਨ ਮੇ ਬਾਸਾ ਹੈ । ਅਕਲਪਤ ਮੁੰਦ੍ਰਾ ਜੋ ਹੈ ਸੋ ਗੁਰ ਕਾ ਗਿਆਨ ਹੈ, ਅਰ ਘਟ ਘਟ ਪੂਰਨ ਸਰਬ ਜੀਅਨ ਮੇ ਏਕ ਸਾਚਾ ਹੈ । ਗੁਰ ਕੇ ਬਚਨ ਕਰਿ ਅਵਗਤ ਮੇ ਸਮਾਵੈ ਅਰ ਤਤ ਨਿਰੰਜਨ ਸਹਜ ਪਦ ਪ੍ਰਾਪਤਿ ਹੋਇ । ਹੇ ਜੋਗੀ ਦੂਜੇ ਭਾਵ ਕੀ ਕਾਰ ਸਭ ਤਿਆਗ ਕਰਿ ਸਤਿਗੁਰ ਕੀ ਸੇਵਾ ਖੋਜ ਕਰ ਲਏ । ਜੋ ਰਜਾ ਇਹੀ ਮੇ ਬਿਸਮਾਦ ਹੈ ਐਸਾ ਹੁਕਮ ਪਛਾਤਾ ਹੈ । ਜੀਅ, ਜੁਗਤ, ਸਚ, ਥਿਰ ਕੋ ਜਾਨਨਹਾਰ ਜੋਈ ਹੈ, ਆਪ ਮੇਟਿ ਨਿਰਾਲਮ ਹੋਵੈ ਅੰਤਰਗਤ ਸੋਈ ਜੋਗੀ ਕਹੀਤਾ ਹੈ।

**ਉਤਰ ਨਿਜ ਉਪਦੇਸ਼ ਕਾ :**

ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣ ਥੀਆ ।
ਸਤਿਗੁਰ ਪਰਚੈ ਪਰਮ ਪਦ ਪਾਈਐ ਸਾਚੇ ਸਬਦਿ ਸਮਾਇ ਲੀਆ ।
ਏਕੇ ਕਉ ਸਚ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ।
ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸ ਥੀਆ ।
ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ।
ਨਾਨਕ ਤਾਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥ ੨੪॥

**ਤਿਸ ਕਾ ਪਰਮਾਰਥ :** ਅਵਗਤ ਨਾਰਾਇਣ ਤੇ ਨਿਰਮਾਇਲ ਸੰਤ ਉਪਜੇ ਹੈ । ਜੈਸੇ ਨਿਰਗੁਨ ਤੇ ਸਰਗੁਨ ਹੋਇਆ ਤੈਸੇ ਜਬ ਸਤਿਗੁਰ ਸਿਉ ਪਰਚੈ ਪਰਮ ਪਦ ਪਾਏ । ਤਬ ਸਚ ਸਬਦ ਮੈ ਸਮਾਏ ਤਾ ਏਕ ਸਚ ਕੋ ਸਤਿ ਜਾਨਣਾ, ਹਉਮੈ ਮੇ ਜਬ ਦੂਜਾ ਥਾ

ਸੋ ਦੂਰ ਹੋਇਆ। ਸੋਈ ਜੋਗੀ ਹੈ ਜੋ ਸਤਿਗੁਰ ਕਾ ਸਬਦ ਪਛਾਣੇ । ਤਾਕੇ ਅੰਤਰਿ ਕਮਲ ਪ੍ਰਗਾਸ ਭਇਆ । ਜਬ ਅਹੰਕਾਰ ਨਾਸ ਭਇਆ ਤਬ ਜੀਵਨ ਮਰਨ ਕਹੀਐ ਸਰਬ ਕੀ ਸੋਝੀ ਪੜੀ ਅੰਤਰ ਸਬਦ ਦਇਆ ਭਈ, ਤਿਸ ਕੋ ਏਹ ਵਡਿਆਈ ਮਿਲੀ। ਅਪਨੇ ਆਪ ਕੋ ਸਰਬ ਘਟੇ ਜਾਨਨ ਹਾਰਾ ਭਇਆ।

**ਪੁਨਹ ਉਤਰ :**

ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ
ਝੂਠੇ ਆਵਹਿ ਠਵਰ ਨ ਪਾਵਹਿ ਦੂਜੇ ਆਵਾ ਗਉਣੁ ਭਇਆ ।
ਆਵਾ-ਗਉਣ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ ।
ਏਕਾ ਬੇਦਨ ਦੂਜੇ ਬਿਆਪੀ ਨਾਮੁ ਰਸਾਇਣੁ ਵੀਸਰਿਆ[19] ।
ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ।
ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ ॥ ੨੫॥

**ਤਿਸ ਕਾ ਪਰਮਾਰਥ :** ਹੇ ਜੋਗੀ ਐਸੇ ਜੋ ਪੁਰਖ ਸਾਚ ਸਿਉ ਉਪਜ ਸਾਚ ਮੈ ਸਮਾਏ, ਸੋ ਸਾਚੇ ਮੈ ਸੂਚ ਏਕ ਮੈਂ ਹੋਏ ਅਰੁ ਝੂਠਾ ਪਰਕਿਰਤ ਜੋ ਲੀਏ ਤਿਨ ਕੋ ਠਵਰ ਨਾਹੀ । ਵਹੁ ਦੂਜੇ ਭਾਵ ਮੌ ਆਵਾ ਗਵਨ ਮੈ ਪੜੇ ਹੈਂ । ਤਿਨ ਕਾ ਆਵਾ-ਗਵਨ ਤਬ ਮਿਟੇ ਜਬ ਗੁਰ ਕੇ ਸਬਦ ਕਰਿ ਆਪ ਕੋ ਪਛਾਨੇ । ਤਬ ਬਖਸਿਆ ਜਾਇ । ਏਕ ਦੁਖ ਮਹਾਂ ਦੀਰਘ ਹੈ ਸੋ ਦੂਜਾ ਭਾਵ ਕਾ ਲਗਾ ਹੈ। ਇਸ ਕਾ ਨਾਮ ਰਸਾਇਣ ਅਉਖਦ ਥਾ ਸੋਈ ਭੂਲਾ ਹੈ । ਇਸ ਅਉਖਦ ਕੋ ਸੋਈ ਬੂਝੈ ਕਿਰਪਾ ਕਰ ਕੈ ਜਿਸ ਕੋ ਆਪ ਬੁਝਾਏ। ਗੁਰ ਕੇ ਸਬਦ ਦਿੜ ਮੁਕਤ ਭਇਆ, ਤਬ ਤਾਰਨ ਹਾਰੇ ਨੇ ਤਾਰਾ, ਦੂਜਾ-ਭਾਵ ਨਾਸ ਭਇਆ ।

**ਉਤਰ :**

ਮਨ-ਮੁਖਿ ਭੂਲੈ ਜਮ ਕੀ ਕਾਣਿ । ਪਰ ਘਰੁ ਜੋ ਹੈ ਹਾਣੇ ਹਾਣਿ ।
ਮਨ ਮੁਖਿ ਭਰਮਿ ਭਵੈ ਬੇਬਾਣ[20] । ਵੇਮਾਰਗ ਮੂਸੈ ਮੰਤ੍ਰਿ ਮਸਾਣਿ ।
ਸਬਦੁ ਨ ਚੀਨੈ ਲਵੈ ਕੁਬਾਣਿ[21]। ਨਾਨਕ ਸਾਚਿ ਰਤੇ ਸੁਖੁ ਜਾਣਿ ॥ ੨੬॥

**ਤਿਸ ਕਾ ਪਰਮਾਰਥ :** ਹੇ ਚਰਪਟ ! ਜੋ ਮਨਮੁਖ ਸਰੂਪ ਤੇ ਭੂਲੇ ਹੈ ਤਿਨ ਕੋ ਜਮ ਕੀ ਕਾਣ ਹੈ । ਪਰ ਘਰ ਛੋਡ ਪਰ ਗ੍ਰਹ ਢੂਢਤੇ ਸਦਾ ਹੀ ਹਾਣਿ ਹੈ । ਮਨ ਮੁਖ ਭਰਮ ਭੂਲੇ ਹੈ, ਬਿਬਾਣ ਮੈ ਕੁਮਾਰਗ ਲੂਟੇ ਹੈ , ਮੰਤ੍ਰ ਮਸਾਣ ਲਾਗੇ ਹੈ, ਸਬਦ ਕੀ ਬੂਝ ਨਹੀਂ, ਕੁਬਾਣੀ ਕਹਤੇ ਹੈ। ਜਬ ਸਚ ਕਾ ਰੰਗ ਲਗੈ, ਤਬ ਸੁਖ ਹੋਇ।"

**ਪੁਨਹ ਉਤਰ :**

**ਪਉੜੀ**

ਗੁਰਮੁਖਿ ਸਾਚੇ ਕਾ ਭਉ ਪਾਵੈ । ਗੁਰਮੁਖਿ ਬਾਣੀ ਅਘੜੁ ਘੜਾਵੈ ।

ਗੁਰਮੁਖਿ ਨਿਰਮਲ ਹਰਿ ਗੁਣ ਗਾਵੈ । ਗੁਰਮੁਖਿ ਪਵਿਤ੍ਰ ਪਰਮ ਪਦੁ ਪਾਵੈ ।
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ । ਨਾਨਕ ਗੁਰਮੁਖਿ ਸਾਚਿ ਸਮਾਵੈ ॥ ੨੭॥

**ਤਿਸ ਕਾ ਪਰਮਾਰਥ :** "ਹੇ ਚਰਪਟ ! ਏਹੁ ਤੋ ਮਨਮੁਖ ਕੀ ਅਵਸਤਾ ਹੈ । ਅਬ ਗੁਰਮੁਖੋ ਕੀ ਅਵਸਤਾ ਸੁਣੋ। ਗੁਰਮੁਖਿ ਸਦਾ ਹੀ ਸਚ ਭੈ ਮੇ ਪ੍ਰਾਪਤ ਹੈ । ਗੁਰਮੁਖ ਅਘੜ ਬਾਣੀ ਘੜਾਵਤੇ ਹੈ, ਅਰਥ ਯਹ ਜੋ ਸਬਦ ਅਨਾਹਦ-ਲੀਨ ਹੈ । ਗੁਰਮੁਖ ਨਿਰਮਲ ਹਰਿ ਗੁਣ ਸਦਾ ਗਾਵਤੇ ਹੈ । ਗੁਰਮੁਖ ਰੋਮ ਰੋਮ ਹਰਿ ਭਜਨ ਕਰਤੇ ਹੈ । ਗੁਰਮੁਖ ਹੀ ਸਾਚ ਸਮਾਵਤੇ ਹੈ।"

## ਪਉੜੀ

ਗੁਰਮੁਖਿ ਪਰਚੈ ਬੇਦ ਬੀਚਾਰੀ । ਗੁਰਮੁਖਿ ਪਰਚੈ ਤਰੀਐ ਤਾਰੀ ।
ਗੁਰਮੁਖਿ ਪਰਚੈ ਸੁ ਸਬਦਿ ਗਿਆਨੀ । ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ।
ਗੁਰਮੁਖਿ ਪਾਈਐ ਅਲਖ ਅਪਾਰੁ । ਨਾਨਕ ਗੁਰਮੁਖਿ ਮੁਕਤਿ ਦੁਆਰੁ ॥ ੨੮॥

**ਤਿਸ ਕਾ ਪਰਮਾਰਥ :** "ਹੇ ਜੋਗੀ ! ਗੁਰਮੁਖ ਬਚਨ ਸਿਓ ਪਰਚੇ ਹੈ । ਵਹੀ ਬੇਦ ਹੀ ਬੀਚਾਰੀਐ । ਅਰੁ ਜੋ ਗੁਰਮੁਖ ਪਰਚੇ ਹੈ ਸੋਈ ਭਵ ਸਾਗਰ ਤਰੇ ਹੈ, ਅਰ ਜੋ ਗੁਰਮੁਖ ਪਰਚੇ ਹੈ ਤਿਨੋ ਅੰਤਰਿ ਬਿਧ ਜਾਨੀ ਹੈ, ਅਰੁ ਜੋ ਗੁਰਮੁਖੀ ਹੈ ਤਿਨੈ ਅਲਖ ਅਪਾਰ ਪਾਇਆ ਹੈ । ਸਤਿਗੁਰ ਕੇ ਬਚਨ ਸਿਉਂ ਗੁਰਮੁਖ ਮੁਕਤ ਦੁਆਰ ਹੈ ।"

**ਪੁਨਹ ਉਤਰ :**

## ਪਉੜੀ

ਗੁਰਮਖਿ ਅਕਥੁ ਕਥੈ ਬੀਚਾਰਿ । ਗੁਰਮੁਖਿ ਨਿਬਹੈ ਸ-ਪਰਵਾਰਿ ।
ਗੁਰਮੁਖਿ ਜਪੀਐ ਅੰਤਰਿ ਪਿਆਰਿ । ਗੁਰਮੁਖਿ ਪਾਈਐ ਸਬਦਿ ਅਚਾਰਿ ।
ਸਬਦਿ ਭੇਦਿ ਜਾਣੈ ਜਾਣਾਈ । ਨਾਨਕ ਹਉਮੈ ਜਾਲਿ ਸਮਾਈ ॥ ੨੯॥

**ਤਿਸ ਕਾ ਪਰਮਾਰਥ :** ਗੁਰਮੁਖ ਹੀ ਅਕਥ ਬੀਚਾਰ ਕਥਤੇ ਹੈ । ਗੁਰਮੁਖ ਹੀ ਸਭ ਕੁਲ ਉਧਾਰ ਕਰਤੇ ਹੈ । ਅਰੁ ਗੁਰਮੁਖ ਹੀ ਅੰਤਰਿ ਪਿਆਰ ਸੇ ਜਪਤੇ ਹੈ । ਗੁਰਮੁਖ ਹੀ ਸਚ ਕੇ ਅਚਾਰ ਕੋ ਪਾਵਤੇ ਹੈ ਅਰੁ ਗੁਰਮੁਖ ਹੀ ਸਬਦ ਭੇਦ ਕੋ ਜਾਨਤੇ ਹੈ ਅਰ ਜਨਾਵਤੇ ਹੈ, ਅਰ ਗੁਰਮੁਖ ਹੀ ਹਉਮੈ ਨਾਮ ਕਰ ਸਰੂਪ ਮੈ ਸਮਾਇ ਹੈ ।

**ਪੁਨਹ ਉਤਰ :**

## ਪਉੜੀ

ਗੁਰਮੁਖਿ ਧਰਤੀ ਸਾਚੈ ਸਾਜੀ । ਤਿਸ ਮਹਿ ਓਪਤਿ[22] ਖਪਤਿ[23] ਸੁ ਬਾਜੀ ।
ਗੁਰ ਕੈ ਸਬਦਿ ਰਪੈ ਰੰਗੁ ਲਾਇ[24] । ਸਾਚਿ ਰਤਉ ਪਤਿ ਸਿਉ ਘਰਿ ਜਾਇ ।
ਸਾਚ ਸਬਦੁ ਬਿਨੁ ਪਤਿ ਨਹੀਂ ਪਾਵੈ । ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥ ੩੦॥

**ਤਿਸ ਕਾ ਪਰਮਾਰਥ :** ਗੁਰਮੁਖ ਸਭੋ ਧਰਤੀ ਸਾਚੇ ਨੇ ਸਾਜੀ ਹੈ, ਅਨੇਕ ਪ੍ਰਕਾਰ ਕੀ ਉਤਪਤ ਖਪਤ ਹੋਤੀ ਹੈ; ਹਰਖ ਸੋਗ ਨਹੀਂ । ਐਸੇ ਦ੍ਰਿੜ ਸੁਭਾਉ ਕਰਕੇ ਗੁਰ ਬਚਨ ਸਿਉ ਰੰਗੁ ਲਗਾਵੈ। ਸਾਚੇ ਸਿਉ ਰਾਤੇ, ਪਤ ਸਿਉ ਨਿਜ ਘਰ ਮੈਂ ਪ੍ਰਾਪਤ ਹੋਇ । ਸਾਚੇ ਸਬਦ ਬਿਨਾ ਪਤਿ ਨਹੀਂ ਮਿਲਤੀ । ਬਿਨਾ ਨਾਮ ਕੇ ਸਚ ਪਦ ਮੈ ਕੈਸੇ ਸਮਾਵੈ ?

**ਪੁਨਹ ਉਤਰ :**

ਗੁਰਮੁਖਿ ਅਸਟ ਸਿਧੀ[25] ਸਭਿ ਬੁਧੀ । ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ।
ਗੁਰਮੁਖਿ ਸਰ ਅਪਸਰ ਬਿਧਿ ਜਾਣੈ[26] । ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ[27]।
ਗੁਰਮੁਖਿ ਤਾਰੇ ਪਾਰਿ ਉਤਾਰੇ । ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥ ੩੧॥

**ਤਿਸ ਕਾ ਪਰਮਾਰਥ :** ਗੁਰਮੁਖ ਸਰਬ ਸਿਧ ਅਰੁ ਬੁਧ ਕੇ ਅਧਾਰੀ ਹੈ । ਗੁਰਮੁਖ ਹੀ ਭਵਜਲ ਤਰੇ ਹੈ। ਸਚ ਸੁਧ ਸਿਉ ਗੁਰਮੁਖ ਹੀ ਸਰ ਅਪਸਰ ਕੀ ਬਿਧ ਕੋ ਜਾਨਤੇ ਹੈ ਅਰੁ ਗੁਰਮੁਖੋਂ ਹੀ ਕੋ ਪਰਵਰਿਤ ਨਿਰਵਿਰਤ ਕੀ ਪਛਾਣ ਹੈ । ਗੁਰਮੁਖ ਹੀ ਤਾਰ ਕੇ ਭੈ ਸਾਗਰ ਸਿਉ ਪਾਰ ਕਰਨੇ ਜੋਗ ਹੈ । ਹਮ ਸਤ ਕਹਤੇ ਹੈ ਗੁਰਮੁਖ ਹੀ ਸਬਦ ਸਿਉ ਨਿਸਤਾਰੇ ਹੈ ।

**ਪੁਨਹ ਉਤਰ :**

**ਪਉੜੀ**

ਨਾਮੇ ਰਾਤੇ ਹਉਮੈ ਜਾਇ । ਨਾਮਿ ਰਤੇ ਸਚਿ ਰਹੇ ਸਮਾਇ ।
ਨਾਮਿ ਰਤੇ ਜੋਗ ਜੁਗਤਿ ਬੀਚਾਰੁ । ਨਾਮਿ ਰਤੇ ਪਾਵਹਿ ਮੋਖ ਦੁਆਰੁ[28] ।
ਨਾਮਿ ਰਤੇ ਤ੍ਰਿਭਵਣ ਸੋਝੀ ਹੋਇ । ਨਾਨਕ ਨਾਮਿ ਰਤੇ ਸਦਾ ਸੁਖੁ ਹੋਇ ॥ ੩੨॥

**ਤਿਸ ਕਾ ਪਰਮਾਰਥ :** ਜਬ ਨਾਮ ਸਿਉ ਰਾਤੇ ਤਬ ਹਉਮੈ ਗਈ । ਜਬ ਨਾਮ ਸਿਉ ਰਤੇ ਤਬ ਸਚ ਸਮਾਵੈ। ਨਾਮ ਰਤੇ ਜੋਗ ਜੁਗਤ ਕਰ ਬਿਚਾਰ ਪਾਈਤਾ ਹੈ । ਨਾਮ ਰਤੇ ਮੁਕਤ ਦੁਆਰ ਪਾਈਤਾ ਹੈ । ਨਾਮ ਰਤੇ ਤ੍ਰਿਭਵਨ ਕੀ ਸੋਝੀ ਹੋਤੀ ਹੈ । ਨਾਮ ਰਤੇ ਸਦਾ ਸੁਖ ਪ੍ਰਾਪਤ ਹੋਤਾ ਹੈ ।

**ਪੁਨਹ ਉਤਰ :**

ਨਾਮਿ ਰਤੇ ਸਿਧ ਗੋਸਟਿ ਹੋਇ । ਨਾਮ ਰਤੇ ਸਦਾ ਤਪੁ ਹੋਇ ।
ਨਾਮਿ ਰਤੇ ਸਚੁ ਕਰਣੀ ਸਾਰ । ਨਾਮਿ ਰਤੇ ਗੁਣ ਗਿਆਨ ਬੀਚਾਰੁ ।
ਬਿਨੁ ਨਾਵੈ ਬੋਲੈ ਸਭ ਵੇਕਾਰੁ । ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥ ੩੩॥

**ਤਿਸ ਕਾ ਪਰਮਾਰਥ :** ਹੇ ਜੋਗੀ ! ਜਬ ਨਾਮ ਸਿਉ ਰਾਤੇ ਤਬ ਸਿਧ ਗੋਸਟਿ ਹੋਇ । ਜਬ ਨਾਮ ਰਤੇ ਤਬ ਸਦਾ ਹੀ ਤਪੁ ਭਇਆ । ਜਬ ਨਾਮ ਰਤੇ ਤਬ ਸਰਬ ਕਰਣੀ ਰਾਸ ਭਈ । ਜਬ ਨਾਮ ਸਿਉ ਰਾਤੇ ਤਬ ਗੁਨ ਗਿਆਨ ਬਿਚਾਰ ਭਇਆ । ਬਿਨਾ ਨਾਮ ਕੇ ਬੋਲਨਾ ਸਭ ਬਿਕਾਰ ਹੈ । ਜੋ ਨਾਮ ਰਤੇ ਤਿਨ ਕੋ ਸਦਾ ਜੈਕਾਰ ਹੈ ।"

**ਪੁਨਹ ਉਤਰ :**

## ਪਉੜੀ

ਪੂਰੇ ਗੁਰ ਤੇ ਨਾਮੁ ਪਾਇਆ ਜਾਇ । ਜੋਗ ਜੁਗਤਿ ਸਚਿ ਰਹੇ ਸਮਾਇ ।
ਬਾਰਹ ਮਹਿ ਜੋਗੀ ਭਰਮਾਏ[29] ਸੰਨਿਆਸੀ ਛਿਅ-ਚਾਰਿ[30] ।
ਗੁਰ ਕੈ ਸਬਦ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ।
ਬਿਨ ਸਬਦੈ ਸਭਿ[31] ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ।
ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰਧਾਰਿ ॥ ੩੪॥

**ਤਿਸ ਕਾ ਪਰਮਾਰਥ :** ਪੂਰੇ ਸਤਿਗੁਰ ਤੇ ਨਾਮ ਪ੍ਰਾਪਤ ਹੋਤਾ ਹੈ, ਜਬ ਜੋਗ ਜੁਗਤ ਕਰਿ ਸਚ ਮੇ ਸਮਾਤੇ ਹੈ ਅਰੁ ਬਾਰਹ ਪੰਥ ਮੈ ਜੋਗੀ ਭਰਮਤੇ ਹੈ ਅਰੁ ਸੰਨਿਆਸੀ ਦਸ ਨਾਮ ਮੈਂ ਭਰਮਤੇ ਹੈ । ਇਨੋਂ ਮੈਂ ਜੋ ਗੁਰ ਸਬਦ ਕਰਿ ਜੀਵਿਆ ਹੈ ਸੋ ਮੁਕਤ ਪਰਾਇਨ ਹੈ । ਬਿਨ ਸਬਦ ਕੇ ਸਭ ਦੂਜੇ ਭਾਵ ਸੋ ਲਾਗੇ ਹੈ । ਤੁਮ ਹਿਰਦੇ ਮੈਂ ਬਿਚਾਰ ਕਰਿ ਦੇਖੋ : ਹਮ ਸਤ ਕਹਤੇ ਹੈ । ਵਡੇ ਵਡਭਾਗੀ ਸੋਈ ਜਿਨੋ ਨੇ ਸਚ ਰਿਦੇ ਮੋ ਧਾਰਾ ਹੈ ।

**ਪੁਨਹ ਉਤਰ :**

## ਪਉੜੀ

ਗੁਰਮੁਖਿ ਰਤਨ ਲਹੈ ਲਿਵ ਲਾਇ । ਗੁਰਮੁਖਿ ਪਰਖੈ ਰਤਨੁ ਸੁਭਾਇ ।
ਗੁਰਮੁਖਿ ਸਾਚੀ ਕਾਰ ਕਮਾਇ । ਗੁਰਮੁਖਿ ਸਾਚੇ ਮਨੁ ਪਤੀਆਇ ।
ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ । ਨਾਨਕ ਗੁਰਮੁਖਿ ਚੋਟ ਨ ਖਾਵੈ ॥ ੩੫॥

**ਤਿਸ ਕਾ ਪਰਮਾਰਥ :** "ਹੇ ਜੋਗੀ । ਸਤਿਗੁਰ ਮੁਖ ਬਚਨ ਸਿਉ ਲਿਵ ਲਾਗਤੀ ਹੈ । ਰਤਨ ਕਉਨ ਹੈ? ਅਪਨਾ ਨਿਜ ਸਰੂਪ ਕਾ ਲਾਭ ਹੋਤਾ ਹੈ । ਗੁਰਮੁਖੋ ਕਰਕੇ ਰਤਨ ਸੁਭਾਇ ਪਰਖਿਆ ਜਾਤਾ ਹੈ । ਗੁਰ ਬਚਨ ਕਰਿ ਸਾਚੀ ਕਾਰ ਕਮਾਈ ਜਾਤੀ ਹੈ । ਗੁਰਮੁਖਿ ਹੀ ਸੋ ਸਾਚੇ ਕਰਿ ਮਨ ਪਤੀਆਵਤਾ ਹੈ । ਗੁਰਮੁਖ ਹੀ ਕਰ ਅਲਖ ਲਖੇ ਸਤਗੁਰ ਭਾਵੈ । ਗੁਰਬਚਨ ਪ੍ਰਤਾਪ ਕਦਾਚਿਤ ਚੋਟ ਨਹੀਂ ਲਗਤੀ ।"

**ਪੁਨਹ ਉਤਰ :**

## ਪਉੜੀ

ਗੁਰਮੁਖਿ ਨਾਮੁ ਦਾਨੁ ਇਸਨਾਨੁ । ਗੁਰਮੁਖਿ ਲਾਗੈ ਸਹਜਿ ਧਿਆਨੁ ।
ਗੁਰਮੁਖਿ ਪਾਵੈ ਦਰਗਹ ਮਾਨੁ । ਗੁਰਮੁਖਿ ਭਉ ਭੰਜਨੁ ਪਰਧਾਨੁ ।
ਗੁਰਮੁਖਿ ਕਰਣੀ ਕਾਰ ਕਰਾਏ । ਨਾਨਕ ਗੁਰਮੁਖਿ ਮੇਲ ਮਿਲਾਏ ॥ ੩੬॥

**ਤਿਸ ਕਾ ਪਰਮਾਰਥ :** "ਹੇ ਜੋਗੀ ! ਗੁਰਮਖੋ ਹੀ ਕਰਿ ਨਾਮ ਦਾਨ ਇਸਨਾਨ ਹੋਤਾ ਹੈ। ਗੁਰਮੁਖਿ ਬਚਨ ਸਿਉ ਦਰਗਹ ਮਾਨ ਹੋਤਾ ਹੈ । ਗੁਰਮੁਖ ਹੀ ਭਉ ਭੰਜਨ ਪ੍ਰਧਾਨ ਹੈ ਅਰ ਜੋ ਗੁਰ ਬਚਨ ਸਿਉਂ ਕਰਣੀ ਕਾਰ ਕਰਤੇ ਹੈ ਵਹੀ ਗੁਰ-ਬਚਨ ਕਰ ਮੇਲਿ ਮਿਲੇ ਹੈ ।

**ਪੁਨਹ ਉਤਰ**

## ਪਉੜੀ

ਗੁਰਮੁਖਿ ਸਾਸਤ੍ਰ ਸਿੰਮ੍ਰਿਤਿ ਬੇਦ । ਗੁਰਮੁਖਿ ਪਾਵੈ ਘਟ ਘਟਿ[32] ਭੇਦ ।
ਗੁਰਮੁਖਿ ਵੈਰ ਵਿਰੋਧ ਗਵਾਵੈ । ਗੁਰਮੁਖਿ ਸਗਲੀ ਗਣਤ ਮਿਟਾਵੈ ।
ਗੁਰਮੁਖਿ ਰਾਮ ਨਾਮ ਰੰਗਿ ਰਾਤਾ । ਨਾਨਕ ਗੁਰਮੁਖਿ ਖਸਮੁ ਪਛਾਤਾ ।। ੩੭।।

**ਤਿਸ ਕਾ ਪਰਮਾਰਥ :** "ਹੇ ਜੋਗੀ ! ਗੁਰਮੁਖ ਸਬਦ ਹੀ ਸਾਸਤ, ਸਿੰਮ੍ਰਤ ਵੇਦ ਹੈ । ਗੁਰਮੁਖ ਹੀ ਕਰਿ ਘਟ ਘਟ ਕਾ ਭੇਦ ਜਾਨਿਆ ਜਾਤਾ ਹੈ । ਗੁਰਮੁਖ ਹੀ ਕਰਿ ਵੈਰ ਵਿਰੋਧ ਦੂਰਿ ਹੋਇ ਜਾਤ ਹੈ । ਜੋ ਗੁਰ ਬਚਨ ਕਰਿ ਰਾਮ ਨਾਮ ਰੰਗ ਰਾਤੇ ਹੈ ਤਿਨੋ ਨੇ ਅਪਨੇ ਗੁਰ-ਬਚਨ ਸੋ ਅਪਨੇ ਪ੍ਰਭ ਕੋ ਪਛਾਤਾ ਹੈ ।"

**ਪਨ ਗੁਰ ਮਹਿਮਾ ਕਹੀ :**

ਬਿਨੁ ਗੁਰ ਭਰਮੈ ਆਵੈ ਜਾਇ । ਬਿਨੁ ਗੁਰ ਘਾਲ ਨ ਪਵਈ ਥਾਇ ।
ਬਿਨੁ ਗੁਰ ਮਨੂਆ ਅਤਿ ਡੋਲਾਇ । ਬਿਨੁ ਗੁਰ ਤ੍ਰਿਪਤਿ ਨਹੀਂ, ਬਿਖੁ ਖਾਇ ।
ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ । ਨਾਨਕ ਗੁਰ ਬਿਨੁ ਘਾਟੇ ਘਾਟ ।। ੩੮।।

**ਤਿਸ ਕਾ ਪਰਮਾਰਥ :** "ਹੇ ਜੋਗੀ! ਬਿਨ ਸਤਿਗੁਰ ਭਰਮ ਮੋ ਆਵਤਾ ਜਾਤਾ ਹੈ । ਬਿਨ ਸਤਿਗੁਰ ਘਾਲਿ ਥਾਇ ਨਹੀਂ ਪੜਤੀ । ਬਿਨ ਸਤਿਗੁਰ ਮਨ ਚੰਚਲ ਸਦਾ ਹੀ ਰਹਤਾ ਹੈ । ਬਿਨ ਸਤਿਗੁਰ ਤ੍ਰਿਪਤਿ ਨਹੀਂ, ਸਦਾ ਬਿਖ ਭਜਨ ਹੈ ਬਿਨ ਗੁਰ ਕੇ ਡਸਿਆ ਕਾਲ ਕੇ ਮਾਰਿਆ ਸੋ ਆਵਾਗਵਨ ਮੋ ਹੈ । ਬਿਨ ਗੁਰ ਕੇ ਦਿਨ ਦਿਨ ਘਾਟਾ ਹੈ ।"

ਪੁਨ ਗੁਰ ਮਿਲਨੇ ਕੀ ਮਹਮਾ :

ਜਿਸ ਗੁਰੁ ਮਿਲੈ ਤਿਸੁ ਪਾਰਿ ਉਤਾਰੈ । ਅਵਗੁਣ ਮੇਟੈ ਗੁਣਿ ਨਿਸਤਾਰੈ ।
ਮੁਕਤਿ ਮਹਾ ਸੁਖ ਗੁਰ ਸਬਦੁ ਵੀਚਾਰਿ । ਗੁਰਮੁਖਿ ਕਦੇ ਨ ਆਵੈ ਹਾਰਿ ।
ਤਨੁ ਹਟੜੀ ਇਹ ਮਨੁ ਵਣਜਾਰਾ । ਨਾਨਕ ਸਹਜ ਸਚ ਵਾਪਾਰਾ ।। ੩੯।।

## ਰੂਪਕ

ਤਿਸ ਕਾ ਪਰਮਾਰਥ : "ਹੇ ਜੋਗੀ ! ਜਿਸ ਕੋ ਗੁਰ ਮਿਲੇ ਤਿਸ ਕਾ ਉਤਾਰਾ ਹੋਤਾ ਹੈ, ਭਵ ਰੂਪੀ ਸਾਗਰ ਸੇ। ਅਵਗੁਣ ਮੇਟਿ ਕਰਿ ਨਿਸਤਾਰਾ ਕੀਆ ਹੈ । ਮੁਕਤ ਪਰਮ ਸੁਖ ਗੁਰ ਸਬਦ ਸਿਉ। ਤਨ ਰੂਪੀ ਹਟੜੀ ਮੇ ਇਹ ਮਨ ਵਣਜਾਰਾ ਹੋਵੈ । ਤਬ ਸਹਜ ਵਾਪਾਰ ਹੋਤਾ ਹੈ।"

ਪੁਨਹ ਉਤਰ :

## ਪਉੜੀ

ਗੁਰਮੁਖਿ ਬਾਧਿਓ ਸੇਤ ਬਿਧਾਤੈ । ਲੰਕਾ ਲੂਟੀ ਦੈਤ ਸੰਤਾਪੈ ।

ਰਾਮਚੰਦਿ ਮਾਰਿਓ ਅਹਿ ਰਾਵਣੁ । ਭੇਦੁ ਬਭੀਖਣ ਗੁਰਮਖਿ ਪਰਚਾਇਣੁ ।
ਗੁਰਮੁਖ ਸਾਇਰਿ ਪਾਹਣ ਤਾਰੇ[33] । ਗੁਰਮੁਖਿ ਕੋਟਿ ਤੇਤੀਸ ਉਧਾਰੇ ॥ ੪੦॥

ਤਿਸ ਕਾ ਪਰਮਾਰਥ : "ਹੇ ਜੋਗੀ ! ਗੁਰੂ ਬਚਨ ਸਿਉ ਸ਼੍ਰੀ ਚੰਦ੍ ਜੀ ਨੇ ਜਲਿ ਸੇਤ ਬੰਧਨ ਕੀਆ । ਲੰਕਾ ਲੂਟੀ ਦੈਤਨ ਕੋ ਸੰਤਾਪ । ਸ਼੍ਰੀ ਰਾਮ ਚੰਦ੍ ਜੀ ਨੇ ਰਾਵਨ ਕੋ ਮਾਰਾ। ਗੁਰ ਵਚਨ ਕਰ ਭਭੀਖਨ ਨੇ ਭੇਦ ਜਾਨਾ । ਰਾਮ ਜੀ ਸੇ ਪਰਚਾ ਪਾਇ ਭਗਤ ਪ੍ਰਾਪਤ ਭਈ। ਤਿਸ ਕਾ ਤਾਤਪਰਜ ਯਹ : ਜੋ ਨਾਰਦ ਬਚਨ ਸੋ ਰਾਮ ਜੀ ਕੀ ਮਹਿਮਾ ਦ੍ਰਿੜ ਕਰੀ ਥੀ। ਸੋ ਭਭੀਖਣ ਅਭੇਦ ਜਾਨਾ । ਤਬ ਸਰਬ ਗੁਣ ਕੀ ਪ੍ਰਾਪਤ ਭਈ । ਗੁਰ ਵਚਨ ਸਤਿ ਕਰਿ ਜਲ ਉਪਰ ਪਾਥਰ ਤਰਾਏ ਅਰ ਤੇਤੀਸ ਕੋਟ ਦੇਵਤਾ ਦੇਹਿ ਧਾਰ ਕੇ ਆਏ ਥੇ । ਤਿਨ ਕਉ ਦਰਸਨ ਦੇ ਕਰ ਉਧਾਰ ਕੀਆ ।"

ਪੁਨਹ ਉਤਰ :

### ਪਉੜੀ

ਗੁਰਮੁਖਿ ਚੂਕੈ ਆਵਣ ਜਾਣੁ । ਗੁਰਮੁਖਿ ਦਰਗਹ ਪਾਵੈ ਮਾਣੁ ।
ਗੁਰਮੁਖਿ ਖੋਟੇ ਖਰੇ ਪਛਾਣੁ । ਗੁਰਮੁਖਿ ਲਾਗੈ ਸਹਜਿ ਧਿਆਨੁ ।
ਗੁਰਮੁਖ ਦਰਗਹ ਸਿਫਤਿ ਸਮਾਇ । ਨਾਨਕ ਗੁਰਮੁਖਿ ਬੰਧੁ ਨਾ ਪਾਇ ॥ ੪੧॥

**ਤਿਸ ਕਾ ਪਰਮਾਰਥ** : "ਹੇ ਜੋਗੀ! ਗੁਰ ਸਬਦ ਸਿਉ ਆਵਨ ਜਾਨ ਮਿਟਤਾ ਹੈ । ਗੁਰ-ਬਚਨ ਕਰਿ ਦਰਗਹ ਮਾਨ ਪਾਵਤਾ ਹੈ ਅਰ ਗੁਰਮੁਖੋ ਕਰਿ ਖੋਟੇ ਖਰੇ ਕੀ ਪਛਾਣ ਹੋਤੀ ਹੈ । ਗੁਰਵਾਕ ਸਿਉ ਸਹਜ ਪਦ ਬਿਖੇ ਧਿਆਨ ਲਾਗਤਾ ਹੈ । ਗੁਰਮੁਖ ਕਰਿ ਸਚ ਸਿਫ਼ਤ ਕਰ ਦਰਗਹ ਮੋ ਸਮਾਈਤਾ ਹੈ । ਗੁਰਮੁਖੋ ਕਰ ਸਰਬ ਬੰਧਨ ਸਿਉ ਮੁਕਤਾ ਹੋਈਤਾ ਹੈ।"

ਪੁਨਹ ਉਤਰ :
ਗੁਰਮੁਖਿ ਨਾਮੁ ਨਿਰੰਜਨ ਪਾਏ । ਗੁਰਮੁਖਿ ਹਉਮੈ ਸਬਦਿ ਜਲਾਏ ।
ਗੁਰਮੁਖਿ ਸਾਚੇ ਕੇ ਗੁਣ ਗਾਏ । ਗੁਰਮੁਖਿ ਸਾਚੈ ਰਹੈ ਸਮਾਏ ।
ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ । ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ ॥ ੪੨॥

ਤਿਸ ਕਾ ਪਰਮਾਰਥ : "ਹੇ ਜੋਗੀ ਗੁਰ-ਵਾਕ ਕਰਿ ਨਾਮ ਨਿਰੰਜਨ ਪਾਇਆ ਹੈ । ਗੁਰ ਵਚਨ ਕਰਿ ਸਾਚੇ ਕੇ ਗੁਨ ਗਾਈਤੇ ਹੈ । ਗੁਰ-ਵਚਨ ਕਰਿ ਸਾਚ ਮੋ ਸਮਾਇ ਰਹੇ ਹੈ। ਗੁਰਮੁਖ ਕਰਿ ਸਾਚ ਨਾਮ ਪਤਿ ਊਤਮ ਭਈ ਹੈ । ਗੁਰਵਚਨ ਕਰਿ ਸਗਲ ਭਵਨ ਕੀ ਸੋਝੀ ਹੋਤੀ ਹੈ ।"

ਤਾ ਫੇਰ ਚਰਪਟ ਅਰੁ ਸਰਬ ਸਿਧ ਗੁਰ ਮਹਿਮਾ ਸੁਨਿ ਕਰਿ ਪ੍ਰਸਨ ਕਰਤ ਭਏ :

### ਪਉੜੀ

ਕਵਣ ਮੂਲੁ ਕਵਣ ਮਤਿ ਵੇਲਾ ? ਤੇਰਾ ਕਵਣ ਗੁਰੂ ਜਿਸ ਕਾ ਤੂ ਚੇਲਾ ?

ਕਵਣ ਕਥਾ ਲੇ ਰਹਹੁ ਨਿਰਾਲੇ ? ਬਲੈ ਨਾਨਕੁ ਸਣਹੁ ਤੁਮ ਬਾਲੇ ।
ਏਸ ਕਥਾ ਕਾ ਦੇਇ ਬੀਚਾਰ । ਭਵਜਲ ਸਬਦਿ ਲੰਘਾਵਣ-ਹਾਰੁ ॥ ੪੩॥

ਤਿਸ ਕਾ ਪਰਮਾਰਥ : "ਹੇ ਨਾਨਕ ਜੀ : ਪ੍ਰਥਮੇ ਤਉ ਮੂਲ ਸਾਧਨਾ ਕਵਨ ਹੈ, ਕਵਨ ਮਤ ਕਵਨ ਸਮਾ ਹੈ ਤਿਸ ਕਾ ਅਰੁ ਤੁਮਾਰਾ ਕਵਨ ਗੁਰੂ ਹੈ ਜਿਸ ਕੇ ਤੁਮ ਚੇਲੇ ਹੋ ? ਅਰੁ ਕਵਨ ਕਥਾ ਲੇ ਤੁਮ ਨਿਰੰਤਰ ਰਹਿਤੇ ਹੋ । ਸਭ ਸਿਧ ਕਰਤੇ ਹੈ, ਸੁਣੋ ਬਾਲਾ ਜੀ, ਇਸ ਕਥਾ ਕਾ ਬੀਚਾਰ ਕਹੋ, ਤੁਮਾਰੇ ਸਬਦ ਸਿਉ ਭਉਜਲ ਪਾਰ ਪਰੀਤ ਹੈ ।"

ਪੁਨਹ ਉਤਰ :

### ਪਉੜੀ

ਪਵਨ ਅਰੰਭੁ ਸਤਿਗੁਰ ਮਤਿ ਵੇਲਾ। ਸਬਦ ਗੁਰੂ, ਸੁਰਤਿ ਧੁਨਿ ਚੇਲਾ ।
ਅਕਥ ਕਥਾ ਲੇ ਰਹਉ ਨਿਰਾਲਾ । ਨਾਨਕ ਜੁਗਿ ਜੁਗਿ ਗੁਰ ਗੋਪਾਲਾ ।
ਏਕੁ ਸਬਦੁ ਜਿਤ ਕਥਾ ਵੀਚਾਰੀ । ਗੁਰਮੁਖਿ ਹਉਮੈ ਅਗਨਿ ਨਿਵਾਰੀ ॥ ੪੪॥

ਤਿਸ ਕਾ ਪਰਮਾਰਥ: "ਹੇ ਚਰਪਟ ਆਦਿ ਸਾਧਨ ! ਜੋ ਹੈ ਸੋ ਪਵਨ ਅਰੰਭ ਹੈ । ਅਰੁ ਸਤਿਗੁਰ ਕੀ ਜੋ ਮਤ ਹੈ ਸੋਈ ਸਰਬ ਸਮਾਧ ਹੈ ਅਰ ਸ਼ਬਦ ਗੁਰੂ ਹੈ, ਅਰੁ ਸੁਰਤ ਵਹੀ ਸਮਾਧ ਦ੍ਰਿੜ ਚੇਲਾ ਹੈ ਅਕਥ ਕਥਾ ਦ੍ਰਿੜ ਕਰਿ ਨਿਰਾਲਮ ਰਹਤੇ ਹੈ। ਜਿਸ ਜੁਗਤ ਕਰਿ ਗੁਰ ਗੋਪਾਲ ਹੀ ਦੇਵਤਾ ਹੈ । ਇਕ ਗੁਰ-ਵਚਨ ਕਰ ਹਉਮੈ ਅਗਨ ਨਿਰਵਿਰਤ ਭਈ ।"

ਪੁਨਹ ਚਰਪਟ ਨਾਥ ਪ੍ਰਸਨ :

### ਪਉੜੀ

ਮੈਣ ਕੇ ਦੰਤ ਕਿਉ ਖਾਈਐ ਸਾਰ ? ਜਿਤੁ ਗਰਬੁ ਜਾਇ ਸੋ ਕਵਣੁ ਅਹਾਰੁ?
ਹਿਵੈ ਕਾ ਘਰੁ ਮੰਦਰੁ, ਅਗਨਿ ਪਿਰਾਹਨ ? ਕਵਨ ਗੁਫਾ ਜਿਤੁ ਰਹੈ ਅਵਾਹਨੁ ?
ਇਤ-ਉਤ ਕਿਸ ਕਉ ਜਾਣਿ ਸਮਾਵੈ ? ਕਵਨ ਧਿਆਨੁ ਮਨੁ ਮਨਹਿ ਸਮਾਵੈ? ॥ ੪੫॥

ਤਿਸ ਕਾ ਪਰਮਾਰਥ : "ਹੇ ਨਾਨਕ ਜੀ ! ਮੋਮ ਕੇ ਦੰਤ ਸਿਉ ਸਾਰ ਕੈਸੇ ਖਾਈਐ ਹੈ ? ਅਰੁ ਜਿਤ ਅਹੰਕਾਰ ਜਾਇ ਸੋ ਕਵਨ ਅਹਾਰ ਹੈ ? ਹਿਵੈ ਕਾ ਘਰੁ ਮੰਦਰ, ਅਗਨ ਪਿਰਾਹਨ ਕਵਨ ਹੈ ? ਵਹੁ ਕਵਨ ਗੁਫਾ ਹੈ ਜਿਸ ਮੈ ਸਤ ਰੂਪ ਅਵਾਹਨ ਰਹਤ ਹੈ ? ਇਤ ਉਤ ਕਿਸ ਕਉ ਬੂਝ ਕੇ ਸਮਾਵੈ ? ਵਹੁ ਕਵਨ ਧਿਆਨ ਹੈ ਜਿ ਮਨ ਹੀ ਮੈ ਸਮਾਵਤਾ ਹੈ ?"

ਪੁਨਹ ਉਤਰ :

### ਪਉੜੀ

ਹਉ ਹਉ ਮੈ ਮੈ ਵਿਚਹੁ ਖੋਵੈ । ਦੂਜਾ ਮੇਟੈ ਏਕੋ ਹੋਵੈ ।
ਜਗੁ ਕਰੜਾ ਮਨਮੁਖੁ ਗਾਵਾਰੁ । ਸਬਦੁ ਕਮਾਈਐ ਖਾਈਐ ਸਾਰੁ ।
ਅੰਤਰਿ ਬਾਹਰਿ ਏਕੋ ਜਾਣੈ । ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥ ੪੬॥

ਤਿਸ ਕਾ ਪਰਮਾਰਥ : "ਹੇ ਚਰਪਟ ਜੀ ਏਹੁ ਜੋ ਹਉਮੈ ਅਰ ਮਮਤਾ ਸੁਭਾਵ ਮਨ ਮੋ ਧਾਰਾ ਹੈ ਤਿਸ ਕੋ ਖੋਵਹਿ । ਜਬ ਦੂਜਾ ਅਹੰਕਾਰ ਕਰੇ ਤਬ ਏਕ ਹੋਵੈ । ਜਗ ਕਰੜਾ ਹੈ, ਮਨਮੁਖ ਗਰਧਬ (ਮਧਾ) ਗਵਾਰ ਹੈ । ਜਬ ਸਬਦ ਕੋ ਕਮਾਵੈ ਤਬ ਮੈਣ (ਮੋਮ) ਕੇ ਦੰਤਾ (ਦੰਦਾਂ) ਸੋ ਸਾਰ (ਲੋਹਾ) ਕੋ ਖਾਏ, ਅੰਤਰਿ ਬਾਹਰਿ ਏਕ ਬ੍ਰਹਮ ਪੂਰਨ ਜਾਨੈ । ਇਛਾ ਰੂਪੀ ਅਗਨ ਤਬ ਸਤਿਗੁਰ ਕੇ ਭਾਣੇ ਸੋ ਮਿਟੈ ।"

**ਪੁਨਹ ਉਤਰ :**

## ਪਉੜੀ

ਸਚ ਭੈ ਰਾਤਾ ਗਰਬੁ ਨਿਵਾਰੈ । ਏਕੋ ਜਾਤਾ ਸਬਦੁ ਵੀਚਾਰੈ ।
ਸਬਦ ਵਸੈ ਸਚ ਅੰਤਰਿ ਹੀਆ । ਤਨੁ ਮਨੁ ਸੀਤਲੁ ਰੰਗਿ ਰੰਗੀਆ ।
ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ । ਨਾਨਕ ਨਦਰੀ ਨਦਰਿ ਪਿਆਰੇ ॥ ੪੭॥

ਤਿਸ ਕਾ ਪਰਮਾਰਥ: "ਹੇ ਚਰਪਟ ! ਜਬ ਸਚ ਭੈ ਰਾਤਾ ਤਬ ਗਰਬ ਨਿਵਰਤ ਭਇਆ। ਅਰੁ ਜਬ ਗੁਰ ਸਬਦ ਵੀਚਾਰਾ ਤਬ ਏਕ ਬ੍ਰਹਮ ਕਾ ਜਾਨਨਹਾਰਾ ਭਇਆ। ਸਬਦ ਸਤ ਜਬ ਅੰਤਰਿ ਹਿਰਦੇ ਬਸਿਆ ਤਬ ਤਨ ਮਨ ਸੀਤਲ ਭਇਆ । ਜਬ ਕਾਮ ਕ੍ਰੋਧ ਬਿਖਿਆ ਅਗਨ ਰੂਪੀ ਨਿਵਾਰਨ ਭਈ, ਤਬ ਨਜਰ ਕਾ ਪ੍ਰਾਪਤ ਹੋਆ । ਸਤਗੁਰ ਪਿਆਰ ਕੀ ਨਜਰ ਭਈ ।"

ਪ੍ਰਸਨ ਚਰਪਟ ਨਾਥ :

## ਪਉੜੀ

ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ । ਕਵਨ ਮੁਖਿ ਸੂਰਜ ਤਪੈ ਤਪਾਇਆ ।
ਕਵਨ ਮੁਖਿ ਕਾਲੁ ਜੋਹਤ ਨਿਤ ਰਹੈ । ਕਵਨ ਬੁਧਿ ਗੁਰਮੁਖਿ ਪਤਿ ਰਹੈ ।
ਕਵਨ ਜੋਧੁ ਜੋ ਕਾਲੁ ਸੰਘਾਰੈ । ਬੋਲੈ ਬਾਣੀ ਨਾਨਕੁ ਬੀਚਾਰੈ ॥ ੪੮॥

ਤਿਸ ਕਾ ਪਰਮਾਰਥ : "ਹੇ ਨਾਨਕ ਜੀ ! ਕਵਨ ਮੁਖ ਚੰਦ੍ਰਮਾ ਹਿਵੈ ਘਰ ਪ੍ਰਕਾਸ ਹੈ ਅਰ ਕਵਨ ਬਿਧ ਕਰਿ ਕਾਲ ਕੀ ਜੋਹ ਤੇ ਰਹਤ ਹੋਵੈ ? ਅਰੁ ਵਹੁ ਕਵਨ ਬੁਧ ਹੈ ਜਿਸ ਕਰਿ ਗੁਰਮੁਖ ਪਤ ਰਹੈ, ਅਰੁ ਵਹੁ ਕਵਨ ਜੋਧਾ ਹੈ ਜੋ ਕਾਲ ਕੋ ਸੰਘਾਰੈ ਹੈ ? ਹੇ ਨਾਨਕ ਜੀ! ਇਸ ਬਾਨੀ ਕਾ ਬਿਚਾਰ ਕਹੋ ।"

ਤਿਸ ਕਾ ਉਤਰ :

## ਪਉੜੀ

ਸਬਦੁ ਭਾਖਤ ਸਸਿ ਜੋਤਿ ਅਪਾਰਾ । ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ।
ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ । ਆਪੇ ਪਾਰਿ ਉਤਾਰਣਹਾਰਾ ।
ਗੁਰ ਪਰਚੈ ਮਨੁ ਸਾਚਿ ਸਮਾਇ । ਪ੍ਰਣਵਤਿ ਨਾਨਕ ਕਾਲੁ ਨ ਖਾਇ ॥ ੪੯॥

ਤਿਸ ਕਾ ਪਰਮਾਰਥ : "ਹੇ ਚਰਪਟ ! ਜਬ ਏਹੁ ਸਬਦ ਭਾਖੀ ਭਇਆ ਤਬ ਸਸ

ਸੀਤਲ ਅਪਾਰ ਜੋਤ ਪ੍ਰਕਾਸ ਭਇਆ ਅਰੁ ਜਬ ਸਸ ਕੇ ਘਰ ਮੈਂ ਸੂਰਜ ਆਵੈ ਹੈ ਅਰਥ ਯਹ : ਜੋ ਪ੍ਰਾਨ ਅਪਾਨ ਏਕ ਭਏ, ਤਬ ਅਧੇਰਾ ਨਿਵਰਤ ਭਇਆ । ਜਬ ਸੁਖ ਦੁਖ ਸਮ ਹੋਆ ਤਬ ਨਾਮ ਕਾ ਅਧਾਰ ਭਇਆ । ਜਬ ਐਸਾ ਭਇਆ ਤਬ ਆਪ ਕੋ ਪਾਰ ਉਤਾਰਨਹਾਰ ਹੋਇਆ । ਜਬ ਸਤਿਗੁਰ ਸਿਉ ਪਰਚਿਆ ਤਬ ਮਨ ਸਾਚ ਮੋ ਸਮਾਇਆ। ਜਬ ਸਾਚ ਮੋ ਸਮਾਇਆ ਤਬ ਕਾਲ ਸੋਂ ਰਹਿਤ ਹੋਇਆ ।"

ਪੁਨਹ ਉਤਰ :

## ਪਉੜੀ

ਨਾਮ ਤਤੁ ਸਭ ਹੀ ਸਿਰਿ ਜਾਪੈ । ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ।
ਤਤੋ ਤਤੁ ਮਿਲੈ ਮਨੁ ਮਾਨੈ । ਦੂਜਾ ਜਾਇ ਇਕਤ ਘਰਿ ਆਨੈ ।
ਬੋਲੈ ਪਵਨਾ ਗਗਨੁ ਗਰਜੈ । ਨਾਨਕ ਨਿਹਚਲੁ ਮਿਲਣੁ ਸਹਜੈ ॥ ੫੦॥

ਤਿਸ ਕਾ ਪਰਮਾਰਥ : "ਹੇ ਜੋਗੀ ! ਨਾਮ ਤਤ ਜੋ ਹੈ ਸੋ ਸਭ ਕੇ ਸਰੋਮਨੀ ਹੈ । ਬਿਨਾ ਨਾਮ ਕੇ ਕਾਲ ਕਾ ਦੁਖ ਸੰਤਾਵੈ । ਤਤ ਸੋ ਤਤ ਤਬਿ ਮਿਲੈ ਜਬ ਮਨ ਇਸ ਜੁਗਤ ਕੋ ਮਾਨੈ, ਦੂਜਾ ਸਭ ਨਿਵਰਤ ਕਰਿ ਏਕਾਗਰ ਹੋਇ ਗ੍ਰਹ ਮੋ ਨਿਵਾਸ ਕਰੈ, ਤਬ ਪਵਨ ਕਰ ਅਕਾਸ ਮੋ ਸਬਦ ਅਨਾਹਦ ਗਾਜੈ । ਤਬ ਨਿਹਚਾ ਹੋਇਆ, ਸਹਜ ਮਿਲਾਪ ਭਇਆ। "

ਪੁਨਹ ਉਤਰ :

## ਪਉੜੀ

ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ ।
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ।
ਘਟਿ ਘਟਿ ਸੁੰਨ ਕਾ ਜਾਣੈ ਭੇਉ । ਆਦਿ ਪੁਰਖੁ ਨਿਰੰਜਨ ਦੇਉ ।
ਜੋ ਜਨੁ ਨਾਮ ਨਿਰੰਜਨ ਰਾਤਾ । ਨਾਨਕ ਸੋਈ ਪੁਰਖੁ ਬਿਧਾਤਾ ॥ ੫੧॥

ਤਿਸ ਕਾ ਪਰਮਾਰਥ : "ਹੇ ਚਰਪਟ ! ਅੰਤਰਿ ਅਰੁ ਬਾਹਰਿ ਤੀਨ ਭਵਨ ਮੈਂ ਏਕ ਸੁੰਨ ਪੂਰਨ ਹੈ । ਇਸ ਚਉਥੇ ਸੁੰਨ ਕਾ ਜੋ ਜਾਨਨਹਾਰਾ ਹੈ ਤਾਕੋ ਪਾਪ ਨਹੀਂ ਲਾਗਤਾ । ਘਟ ਘਟ ਬਿਖੇ ਜੋ ਸੁੰਨ ਕਾ ਭੇਵ ਜਾਨਤਾ ਹੈ । ਤਉ ਆਦਿ ਪੁਰਖ ਨਿਰੰਜਨ ਦੇਵ ਪੂਰਨ ਹੈ। ਜੋ ਜਨ ਇਸ ਜੁਗਤ ਕਰਿ ਨਾਮ ਨਿਰੰਜਨ ਸਿਉ ਰਾਤੇ ਹੈ ਵਹੀ ਬਿਧਾਤੇ ਪੁਰਖ ਹੈ ।"

ਪੁਨਹ ਉਤਰ

## ਪਉੜੀ

ਸੁੰਨੋ ਸੁੰਨੁ ਕਹੈ ਸਭੁ ਕੋਈ । ਅਨਹਤ ਸੁੰਨੁ ਕਹਾ ਤੇ ਹੋਈ ?
ਅਨਹਤ ਸੁੰਨਿ ਰਤੇ ਸੇ ਕੈਸੇ ? ਜਿਸ ਤੇ ਉਪਜੇ ਤਿਸ ਹੀ ਜੈਸੇ ।
ਓਇ ਜਨਮਿ ਨ ਮਰਹਿ ਨ ਆਵਹਿ ਜਾਹਿ । ਨਾਨਕ ਗੁਰਮੁਖਿ ਮਨੁ ਸਮਝਾਹਿ॥ ੫੨॥

ਤਿਸ ਕਾ ਪਰਮਾਰਥੁ : "ਹੇ ਜੋਗੀ । ਸੁੰਨ ਸਭ ਕੋਈ ਕਹੇ ਹੈ । ਜਬ ਇਹ ਜਾਣੈ ਅਨਹਤ ਸੁੰਨ ਕਹਾ ਤੇ ਹੋਤਾ ਹੈ, ਅਰੁ ਅਨਹਤਿ ਜੋ ਰਾਤੇ ਹੈ ਸੋ ਕੈਸੇ ਹੋਇ ? ਵੈ ਜਿਸ ਤੇ ਉਪਜਤੇ ਹੈ, ਤਿਸੇ ਸਮਾਨ ਹੈ, ਵੈ ਜਨਮ ਮਰਨ ਆਵਨ ਜਾਨ ਸੋ ਰਹਤ ਹੈ । ਉਨੋ ਨੇ ਗੁਰ-ਵਚਨ ਸੋ ਮਨ ਸਮਝਾਇਆ ਹੈ ।"

ਪੁਨਹ ਉਤਰ

## ਪਉੜੀ

ਨਉ ਸਰ ਸੁਭਰ ਦਸਵੈ ਪੂਰੇ[34] । ਤਹ ਅਨਹਤ ਸੁੰਨ ਵਜਾਵਹਿ ਤੂਰੇ ।
ਸਾਚੈ ਰਾਚੇ ਦੇਖਿ ਹਜੂਰੇ । ਘਟਿ ਘਟਿ ਸਾਚੁ ਰਹਿਆ ਭਰਪੂਰੇ।
ਗੁਪਤੀ ਬਾਣੀ ਪਰਗਟੁ ਹੋਇ । ਨਾਨਕ ਪਰਖਿ ਲਏ ਸਚੁ ਸੋਇ ॥ ੫੩॥

ਤਿਸ ਕਾ ਪਰਮਾਰਥ : "ਹੇ ਚਰਪਟ ! ਨਉ ਸਰ ਜੋ ਨਉ ਦੁਆਰੇ ਹੈ ਤਿਨ ਕੋ ਦ੍ਰਿੜ ਕਰਿ ਦਸਵੇ ਦੁਆਰ ਪਵਨ ਪੂਰਨ ਕਰੇ । ਤਹਾ ਅਨਹਦ ਅਨੇਕ ਬਾਜੇ ਬਜਾਵੇ । ਤਬ ਸਚ ਮੋ ਰਚੇ। ਅਰ ਸਬ ਸਾਛਾਤ ਕਰਿ ਦੇਖਾ, ਘਟ ਘਟ ਮੋ ਸਾਚ ਪੂਰਨ ਹੈ । ਗੁਪਤ ਬਾਣੀ ਏਹੀ ਹੈ। "

ਸਬਦ ਬ੍ਰਹਮ ਜਬ ਪ੍ਰਗਟ ਹੋਇਆ ਤਬ ਸਾਚ ਕੋ ਪਰਖ ਸਚ ਭਇਆ ।

ਪੁਨਹ ਉਤਰ :

## ਪਉੜੀ

ਸਹਿਜ ਭਾਇ ਮਿਲੀਐ ਸੁਖ ਹੋਵੈ । ਗੁਰਮੁਖਿ ਜਾਗੈ ਨੀਦ ਨ ਸੋਵੈ ।
ਸੁੰਨ ਸਬਦ ਅਪਰੰਪਰਿ ਧਾਰੈ[33] । ਕਹਤੇ ਮੁਕਤੁ ਸਬਦਿ ਨਿਸਤਾਰੈ ।
ਗੁਰੂ ਕੀ ਦੀਖਿਆ ਸੇ ਸਚਿ ਰਾਤੇ । ਨਾਨਕ ਆਪੁ ਗਵਾਇ ਮਿਲਣੁ, ਨਹੀਂ ਭ੍ਰਾਤੇ ॥ ੫੪॥

ਤਿਸ ਕਾ ਪਰਮਾਰਥ : "ਹੇ ਜੋਗੀ ! ਸਹਜ ਭਾਇ ਸੋ ਮਿਲਾਏ ਤਉ ਪਰਮ ਸੁਖ ਹੋਵਹਿ। ਅਰੁ ਗੁਰਵਚਨ ਕਰਿ ਜਾਗੇ ਤਾ ਫੇਰਿ ਨ ਸੋਵੇ । ਸੁੰਨ ਸਬਦ ਅਪਰੰਪਰ ਕੋ ਜਬ ਧਾਰੇ ਤਿਸ ਕੋ ਮੁਕਤਿ ਕਹਤੇ ਹੈ । ਸਬਦ ਕਰਿ ਨਿਸਤਾਰਾ ਹੋਤਾ ਹੈ । ਗੁਰ ਦੀਛਿਆ ਕਰਿ ਸੋਈ ਸਚਿ ਰਤੇ ਹੈ ਜਿਨ ਕੇ ਆਪਾ ਦੂਰ ਭਇਆ ਵਹੀ ਨਿਹ-ਭਰਮ ਹੈ, ਮਿਲੇ ਹੈਨ ।"

ਪੁਨਰ ਉਤਰ :

## ਪਉੜੀ

ਕੁਬੁਧਿ ਚਵਾਵੈ ਸੋ ਕਤ ਠਾਇ[36] । ਕਿਉਂ ਤਤੁ ਨ ਬੂਝੈ ਚੋਟਾ ਖਾਇ ।
ਜਮ ਦਰਿ ਬਾਧੇ ਕੋਇ ਨ ਰਾਖੈ । ਬਿਨੁ ਸਬਦੈ ਨਾਹੀ ਪਤਿ ਸਾਖੈ[37] ।
ਕਿਉ ਕਰਿ ਬੂਝੈ ਪਾਵੈ ਪਾਰ । ਨਾਨਕੁ ਮਨਮੁਖਿ ਨ ਬੂਝੈ ਗਵਾਰੁ ॥ ੫੫॥

ਤਿਸ ਕਾ ਪਰਮਾਰਥ : ਜੋ ਕੁਬੁਧ ਪੜਤੇ ਹੈ ਅਰੁ ਪੜ੍ਹਾਵਤੇ ਹੈ ਤਿਨ ਕਾ ਕੋਈ ਠਉੜ (ਥਾਂ (ਟਿਕਾਣਾ) ਨਾਹੀ । ਅਰੁ ਜੋ ਤਤ ਕੋ ਨਹੀਂ ਬੂਝਤੇ ਸੋਈ ਚੋਟਾਂ ਖਾਤੇ ਹੈ । ਤਿਨ

ਕੀ ਜਮ ਦੁਆਰਿ ਕਵਨ ਰਛਾ ਕਰੇ । ਬਿਨ ਗੁਰ ਸਬਦ ਕਹਾ ਪਤਿ ਸਾਖ ਹੋਇ ? ਵੈ ਕਿਸ ਪ੍ਰਕਾਰ ਸੋ ਬੂਝੈ ਜੋ ਪਾਰ ਪਰੈ ? ਮਨਮੁਖੀ ਬਿਨਾ ਬੂਝੇ ਗਵਾਰ ਭਏ ।

ਤਾ ਫੇਰਿ ਸਿਧੋ ਨੇ ਕਹਾ, "ਹੇ ਨਾਨਕ ਜੀ ! ਜੋ ਕੁਬੁਧੀ ਹੈ ਤਿਨ ਕੀ ਗਤ ਕੈਸੇ ਹੋਵੇਗੀ ?" ਤਬ ਬਾਬੇ ਜੀ ਨੇ ਉਤਰ ਦੀਆ :

## ਪਉੜੀ

ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ । ਸਤਿਗੁਰੁ ਭੇਟੈ ਮੋਖ ਦੁਆਰ ।
ਤਤੁ ਨ ਚੀਨੈ ਮਨਮੁਖੁ ਜਲਿ ਜਾਇ । ਦੁਰਮਤਿ ਵਿਛੁੜਿ ਚੋਟਾਂ ਖਾਇ ।
ਮਾਨੈ ਹੁਕਮੁ ਸਭੇ ਗੁਣ ਗਿਆਨ । ਨਾਨਕ ਦਰਗਹ ਪਾਵੈ ਮਾਨ॥ ੪੬॥

ਤਿਸ ਕਾ ਪਰਮਾਰਥ : "ਹੇ ਜੋਗੀ ਕਬੁਧ ਸਤਿਗੁਰ ਕੇ ਸਬਦ ਬਿਚਾਰ ਸੇ ਮਿਟਤੀ ਹੈ । ਸਤਿਗੁਰ ਕੀ ਭੇਟਾ ਮੁਕਤ ਦੁਆਰ ਹੈ । ਜੋ ਇਸ ਤਤ ਕੋ ਨਾਹੀ ਚੀਨਤੇ ਸੋ ਮਨਮੁਖ ਜਲ ਜਾਤੇ ਹੈ । ਦੁਰਮਤ ਸੇ ਵਿਛੁੜ ਚੋਟਾਂ ਖਾਤੇ ਹੈ । ਜੋ ਸਤਿਗੁਰ ਕੇ ਹੁਕਮ ਮੈਂ ਸਰਬ ਗੁਨ ਗਿਆਨ ਹੋਵੈ ਤਬ ਹਰਿ ਕੇ ਦੁਆਰੇ ਮਾਨ ਕੋ ਪਾਵੈ ।"

ਪੁਨਹ ਉਤਰ :

## ਪਉੜੀ

ਸਾਚੁ ਵਖਰੁ ਧਨੁ ਪਲੈ ਹੋਇ । ਆਪਿ ਤਰੈ ਤਾਰੇ ਭੀ ਸੋਇ ।
ਸਹਿਜ ਰਤਾ ਬੂਝੈ ਪਤਿ ਹੋਇ । ਤਾਕੀ ਕੀਮਤਿ ਕਹੈ ਨ ਕੋਇ ।
ਜਹ ਦੇਖਾ ਤਹ ਰਹਿਆ ਸਮਾਇ । ਨਾਨਕ ਪਾਰਿ ਪਰੈ ਸਚ-ਭਾਇ ॥ ੪੭॥

ਤਿਸ ਕਾ ਪਰਮਾਰਥ : "ਹੇ ਜੋਗੀ ! ਜਿਸ ਕੇ ਸਾਚ ਵਖਰ ਧਨ ਪਲੈ ਹੋਇ ਵੈ ਆਪ ਤਰੇ ਹੈ, ਅਵਰਨ ਕੋ ਤਾਰਨੇ ਜੋਗ ਹੈ । ਵੈ ਸਹਜ ਰਖੇ ਬੂਝਣ ਹਾਰੇ, ਪਤਵੰਤੇ ਹੈ । ਉਨ ਕੀ ਮਹਿਮਾ ਕੋਈ ਕਹਾਂ ਲਗ ਕਰੇ । ਤਿਨੋ ਨੇ ਸਰਬ ਦਿਸਾ ਬ੍ਰਹਮ ਸਮਾਇਆ ਪੂਰਨ ਦੇਖਾ ਹੈ । ਵੈ ਸਤ ਭਾਇ ਕਰਿ ਪਾਰ ਪਰੇ ਹੈ ।"

ਪੁਨਹ ਚਰਪਟ ਪ੍ਰਸਨ :

## ਪਉੜੀ

ਸੁ-ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ।
ਤ੍ਰੈ ਸਤ ਅੰਗੁਲਵਾਈ ਕਹੀਐ ਤਿਸ ਕਹੁ ਕਵਨ ਅਧਾਰੋ ।
ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ।
ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ ।
ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ ।
ਆਪੇ ਦਾਨਾ ਆਪੇ ਬੀਨਾ ਪੂਰੈ ਭਾਗ ਸਮਾਏ ॥ ੪੮॥

ਤਿਸ ਕਾ ਪਰਮਾਰਥ : "ਹੇ ਨਾਨਕ ਉਸ ਸਬਦ ਕਾ ਕਹਾ ਵਾਸਾ ਹੈ ਜਿਤ ਕਰ ਭਵਜਲ

ਸੰਸਾਰ ਤਰਾਏ । ਤ੍ਰੈ ਸਤ ਅੰਗਲ ਵਾਈ ਕਹਤੇ ਹੈ ਤਿਸ ਕਾ ਕਹੋ ਕਵਨ ਅਧਾਰ ਕਰਤੇ ਹੈ? ਅਰੁ ਇਸ ਸਕਤ ਸੋਂ ਬੋਲਤਾ ਚਲਤਾ ਹੈ, ਖੇਲਤਾ ਹੈ ਅਰੁ ਅਸਥਿਰ ਹੋਇ ਬੈਠਤਾ ਹੈ, ਕਿਸ ਪ੍ਰਕਾਰ ਕਰਿਕੇ ਹੈ ? ਇਸ ਅਲਖ ਕੋ ਲਖੀਐ ।"

ਤਿਸ ਕਾ ਉਤਰ :

ਸੁਨੋ ਸੁਆਮੀ ਹਮ ਸਚ ਕਹਤੇ ਹੈ । ਤੁਮ ਆਪਨੇ ਮਨ ਕੋ ਸਮਝਾਇ ਦੇਖੋ । ਗੁਰਮੁਖ ਸਬਦ ਸਿਉ ਜਬ ਸਚ ਲਿਵ ਲਾਗੇ ਤਬ ਕਿਰਪਾ ਦ੍ਰਿਸਟਿ ਕਰਿ ਅਪਨੇ ਮੇਲ ਸਿਉ ਮਿਲਾਵੈ। ਆਪ ਹੀ ਦਾਨਾ ਬੀਨਾ ਹੈ । ਪੂਰੇ ਭਾਗ ਸੋ ਮਿਲਾਇ ਲੇਤਾ ਹੈ ।

ਪੁਨਹ ਉਤਰ :

ਸੁ-ਸਬਦ ਕਉ ਨਿਰੰਤਰਿ ਵਾਸੁ ਅਲੱਖੰ ਜਹ ਦੇਖਾ ਤਹ ਸੋਈ ।
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ।
ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ।
ਤਨੁ ਮਨੁ ਨਿਰਮੁਲ ਨਿਰਮਲ ਬਾਣੀ ਨਾਮੁ ਮੰਨਿ ਵਸਾਏ ।
ਸਬਦਿ ਗੁਰੂ ਭਵ ਸਾਗੁਰ ਤਰੀਐ ਇਤ ਉਤ ਏਕੋ ਜਾਣੇ ।
ਚਿਹਨੁ ਵਰਨ ਨਹੀਂ ਛਾਇਆ ਮਾਇਆ ਨਾਨਕ ਸਬਦੁ ਪਛਾਣੇ ॥ ੫੯॥

ਤਿਸ ਕਾ ਪਰਮਾਰਥ : "ਹੇ ਜੋਗੀ ਸੁਰ ਸਬਦ ਕਾ ਨਿਰੰਤਰ ਵਾਸੁ ਅਲਖ ਹੈ । ਜਹਾਂ ਦੇਖਾ ਤਹਾ ਪੂਰਨ ਹੈ ਅਰ ਪਵਨ ਕਾ ਵਾਸਾ ਸੁੰਨ ਨਿਵਾਸਾ ਹੈ । ਅਕਲ ਕਲਾ ਧਰਿ ਸੋਈ ਧਾਰਨਹਾਰਾ ਵਹੀ ਹੈ । ਜਬ ਅਪਨੀ ਕਿਰਪਾ ਕਰੇ ਤਬ ਸਬਦ ਘਟ ਮੈਂ ਵਸੈ, ਅੰਤਰਿ ਸੋ ਭਰਮ ਦੂਰ ਹੋਇ । ਤਨ ਮਨ ਨਿਰਮਲ ਬਾਣੀ ਭਈ । ਜਬ ਪਰਮੇਸਰ ਕੇ ਨਾਮ ਬਿਖੇ ਮਨ ਬਸਿਆ ਤਬ ਗੁਰ ਕੇ ਸਬਦ ਕਰਿ ਭਵ ਸਾਗਰ ਤਰੇ । ਇਤ ਉਤ ਏਕੋ ਜਾਣੇ । ਚਿਹਨ ਵਰਨ ਨਹੀਂ ਛਾਇਆ ਅਰ ਮਾਇਆ, ਸਭ ਬਿਗਤ ਭਈ । ਜਬ ਗੁਰ ਕਾ ਸਬਦ ਪਛਾਨਿਆ।"

ਪੁਨਹ ਉਤਰ ਗੋਰਖ ਨਾਥ :

ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚ ਆਹਾਰੋ ।
ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨ ਅਲਖ ਅਪਾਰੋ ।
ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ।
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ।
ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ।
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥ ੬੦॥

ਤਿਸ ਕਾ ਪਰਮਾਰਥ : "ਹੇ ਪਰਮ ਅਵਧੂਤ ! ਤ੍ਰੈ ਸਤ ਅੰਗਲ ਵਾਈ ਜੋ ਹੈ ਸੋ ਸੁੰਨ ਸਚ ਕੋ ਅਹਾਰ ਹੈ । ਜੋ ਗੁਰ ਵਾਕ ਸਬਦ ਹੀ ਬੋਲੈ ਅਰ ਤਤ ਹੀ ਵਿਰੋਲੇ ਤਾ ਅਲਖ ਅਪਾਰ ਕੋ ਚੀਨੈ । ਤੀਨ ਗੁਨ ਕੋ ਮੇਟਿ ਸਬਦ ਦ੍ਰਿੜ ਕਰੇ ਤਾਂ ਮਨ ਕਾ ਅਹੰਕਾਰ ਦੂਰ ਹੋਇ ।

ਅੰਤਰਿ ਬਾਹਰਿ ਏਕੁ ਜਾਣੈ ਤਾ ਹਰਿ ਨਾਮ ਸਿਉ ਪਿਆਰ ਲਗੇ । ਸੁਖਮਨਾ ਅਰ ਇੜਾ ਪਿੰਗਲਾ ਕੋ ਬੂਝੈ ਜਬ ਸਤਗੁਰ ਅਲਖ ਕੋ ਲਖਾਵੈ । ਇਸ ਤਾਨ ਗੁਨ ਕੇ ਊਪਰਿ ਸਾਚਾ ਹੈ ਸੋ ਸਤਿਗੁਰ ਸਬਦ ਸੋਂ ਸਮਾਏ ।"

ਪੁਨਹ ਗੋਰਖ ਪ੍ਰਸਨ :

ਮਨ ਕਾ ਜੀਉ ਪਵਨ ਕਥੀਅਲੇ ਪਵਨ ਕਹਾ ਰਸ ਖਾਈ ।
ਗਿਆਨ ਕੀ ਮੁਦ੍ਰਾ ਕਵਨ ਅਉਧੂ, ਸਿਧ ਕੀ ਕਵਨ ਕਮਾਈ ।
ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ।
ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ ।
ਕਵਨ ਬੁਧਿ ਜਿਤੁ ਅਸਥਿਰੁ ਰਹੀਐ, ਕਿਤੁ ਭੋਜਨ ਤ੍ਰਿਪਤਾਸੈ ।
ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ ॥ ੬੧॥

ਤਿਸ ਕਾ ਪਰਮਾਰਥ : "ਹੇ ਨਾਨਕ ਜੀ ! ਵਹੁ ਪਵਨ ਕਵਨ ਹੈ ਅਰੁ ਪਵਨ ਕਵਨ ਰਸ ਕੋ ਖਾਤਾ ਹੈ ? ਗਿਆਨ ਕੀ ਮੁੰਦ੍ਰਾ ਕਵਨ ਹੈ ? ਹੇ ਅਵਧੂਤ ! ਸਿਧ ਕੀ ਕਵਨ ਕਮਾਈ ਹੈ ?"

(ਤਿਸ ਕਾ ਉਤਰ:) ਹੇ ਨਾਥ ਜੀ ! ਅਉਧੂ ਜੀ !! ਬਿਨ ਸਬਦ ਕੇ ਪਦ ਮੇ ਰਸ ਨਹੀਂ ਪਾਵਤਾ ਅਰੁ ਹਉਮੈ ਪਿਆਸ ਦੂਰ ਨਹੀਂ ਹੋਤੀ । ਅਰੁ ਜੋ ਸਬਦ ਸੋ ਰਾਤੇ ਹੈ ਤਿਨ ਕੋ ਅੰਮ੍ਰਿਤ ਪਾਇਆ ਹੈ ਅਰੁ ਸਾਚ ਮੇ ਅਘਾਇ ਰਹੇ ਹੈ ।

ਪੁਨਹ ਪ੍ਰਸਨ :

ਹੇ ਨਾਨਕ ਜੀ ! ਵਹੁ ਕਵਨ ਬੁਧ ਹੈ ਜਿਤ ਮਨਸਾ ਅਥਿਰ ਹੋਵੈ ਅਰੁ ਕਵਨ ਭੋਜਨ ਕਰ ਤ੍ਰਿਪਤਿ ਹੋਵੈ ?

(ਉਤਰ) ਹੇ ਨਾਥ ਜੀ ! ਸਭ ਜਗ ਗੁਰ ਕੀ ਕਿਰਪਾ ਸੋ ਸੁਖ ਅਰੁ ਦੁਖ ਸਮ ਕਰਿ ਜਾਣੈ ਤਬ ਕਾਲ ਸੋ ਰਹਤ ਭਇਆ ।

ਪੁਨਹ ਬਚਨ ਬਾਬਾ ਜੀ :

### ਪਉੜੀ

ਰੰਗਿ ਨ ਰਾਤਾ ਰਸਿ ਨਹੀਂ ਮਾਤਾ। ਬਿਨੁ ਗੁਰ ਸਬਦੈ ਜਲਿ ਬਲਿ ਤਾਤਾ।
ਬਿੰਦੁ ਨ ਰਾਖਿਆ, ਸਬਦ ਨ ਭਾਖਿਆ। ਪਵਨੁ ਨ ਸਾਧਿਆ, ਸਚ ਨ ਅਰਾਧਿਆ ।
ਅਕਥ ਕਥਾ ਲੇ ਸਮ ਕਰਿ ਰਹੈ । ਤਉ ਨਾਨਕ ਆਤਮਰਾਮ ਕਉ ਲਹੈ ॥ ੬੨॥

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਸਤਿਗੁਰ ਰੰਗ ਨਹੀਂ ਰਾਤੇ ਅਰੁ ਸਬਦ ਕੇ ਰਸ ਨਹੀਂ ਮਾਤੇ । ਬਿਨਾ ਗੁਰ ਕੇ ਸਬਦ ਜਲ ਥਲ ਤਪਤੇ ਹੈ । ਅਰ ਜਿਨੋ ਨੇ ਬਿੰਦ ਨਹੀਂ ਰਖ ਸਕੀ ਹੈ ਅਰੁ ਸਬਦ ਕੀ ਪਹਚਾਣ ਨਾਹੀ, ਅਰੁ ਪਵਨ ਭੀ ਨਹੀਂ ਸਾਧਿਆ, ਅਰੁ ਸਚੁ ਭੀ ਨਹੀਂ ਅਰਾਧਨ ਕੀਆ, ਜੋ ਵਹੁ ਸਤਿਗੁਰ ਸੋ ਲੇ ਕਰਿ ਅਕੱਥ ਕਥਾ ਮਨ ਸੋ ਸਮ ਹੋਇ ਰਹਤੇ ਹੈ ਤਉ ਉਨ ਕੋ ਆਤਮ ਪਦ ਪ੍ਰਾਪਤ ਹੋਤਾ ਹੇ ।"

ਪੁਨਹ ਉਤਰ :

## ਪਉੜੀ

ਗੁਰ ਪਰਸਾਦੀ ਰੰਗੇ ਰਾਤਾ । ਅੰਮ੍ਰਿਤੁ ਪੀਆ ਸਾਚੇ ਮਾਤਾ ।
ਗੁਰ ਵੀਚਾਰੀ ਅਗਨਿ ਨਿਵਾਰੀ । ਅਪਿਉ ਪਾਉ ਆਤਮ ਸੁਖੁ ਧਾਰੀ ।
ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ । ਨਾਨਕ ਬੂਝੈ ਕੋ ਵੀਚਾਰੀ ।। ੬੩।।

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਜੋ ਗੁਰ ਪਦ ਰੰਗ ਰਾਤੇ ਹੈ ਵੇ ਅੰਮ੍ਰਿਤ ਪਦ ਪੀ ਸਹਜ ਮੇ ਮਾਤੇ ਹੈ । ਗੁਰ ਵਚਨ ਵਿਚਾਰ ਸੋ ਤ੍ਰਿਸਨਾ ਅਗਨਿ ਨਿਵਾਰੀ ਹੈ, ਵੇਅਪਿਓ ਪੀਵ ਆਤਮ ਸੁਖ ਧਾਰੀ ਰਹੇ ਹੈ । ਸਚ ਅਰਾਧ ਗੁਰਮੁਖ ਤਾਰਨ ਤਰਨ ਹੈ । ਇਸ ਮੇਰੇ ਬਿਚਾਰ ਕੋ ਕੋਈ ਵਿਰਲਾ ਬੂਝਨਹਾਰ ਹੈ ।"

ਪੁਨਹ ਗੋਰਖ ਨਾਥ ਪ੍ਰਸਨ :

## ਪਉੜੀ

ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ ।
ਕਹਾ ਬਸੈ ਸੁਖ ਸਬਦੁ ਅਉਧੂਤਾ ਕਉ ਚੂਕੈ ਮਨ ਕਾ ਭਵਨਾ ।
ਨਦਰਿ ਕਰੇ ਤਾਂ ਸਤਿਗੁਰ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ।
ਆਪੈਂ ਆਪ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ।
ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ ।
ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ ।। ੬੪।।

ਤਿਸ ਕਾ ਪਰਮਾਰਥ : "ਹੇ ਨਾਨਕ ਜੀ ! ਏਹੁ ਮਨ ਹਸਤੀ ਸਮਾਨ ਜੋ ਹੈ ਸੋ ਕਹਾ ਰਹਤਾ ਹੈ, ਅਰੁ ਪਵਨ ਕਹਾ ਬਸਤਾ ਹੈ, ਅਰ ਸਬਦ ਅਸਥਾਨ ਕਹਾ ਹੈ ? ਮੋ ਕਉ ਬਤਾਇ ਦੀਜੀਐ ਕਿਉ ਕਰਿ ਮਨ ਚੰਚਲਤਾ ਜਾਹਿ ।"

ਪੁਨਹ ਉਤਰ :

"ਹੇ ਨਾਥ ਜੀ ! ਜਬ ਪਰਮੇਸ਼ਰ ਕ੍ਰਿਪਾ ਕਰੇ, ਤਬ ਸਤਿਗੁਰ ਮਿਲੇ, ਤਬ ਮਨ ਨਿਜ ਘਰਿ ਵਾਸਾ ਪਾਇ, ਚੰਚਲਤਾ ਸਿਉ ਰਹਤ ਹੋਇ ਆਪੇ ਕੋ ਆਪ ਖਾਇ ਨਿਰਮਲ ਹੋਵਹਿ । ਅਰਥ ਯਹ ਜੋ ਅਪਨੇ ਨਿਜ ਸਰੂਪ ਮੇ ਦ੍ਰਿੜ ਹੋਇ ਤਬ ਇਸ ਪ੍ਰਕਾਰ ਧਾਵਤ ਕੋ ਰਾਖੈ ।"

ਪੁਨਹ ਉਤਰ :

"ਹੇ ਨਾਨਕ ਜੀ ! ਕਿਉਕਰਿ ਮੂਲ ਵਸਤ ਕੋ ਪਛਾਨੈ ਅਰ ਕਿਉਕਰਿ ਆਤਮ ਪਦ ਕੋ ਜਾਨੈ, ਕਿਸ ਜੁਗਤ ਸੋ ਸਸਿ ਘਰਿ ਸੂਰਜਿ ਸਮਾਵੈ ?

ਪੁਨਹ ਉਤਰ :

ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ।
ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ।

ਸੁ ਸਬਦ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ।
ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ।
ਅਨਹਦ ਬਾਨੀ ਗੁਰਮਖਿ ਜਾਨੀ ਬਿਰਲੋ ਕੋ ਅਰਥਾਵੈ ।
ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥ ੬੫॥

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਮਨ ਨਿਹਚਲ ਕਾ ਬਾਸ ਹਿਰਦੇ ਮੇ ਹੈ ਜੋ ਗੁਰਵਚਨ ਕਰ ਮੂਲ ਕੋ ਪਛਾਨ ਰਹਿਆ ਹੈ । ਨਾਭ ਅਸਥਾਨ ਪਵਨ ਕਾ ਘਰ ਹੈ । ਤਹਾ ਨਿਹਚਲ ਹੋਇ ਗੁਰ ਸਬਦ ਖੋਜ ਕਰਿ ਤਤ ਕੋ ਪਾਵੈ । ਸੋ ਸਬਦ ਨਿਰੰਤਰਿ ਨਿਜ ਘਰ ਮੇ ਹੈ । ਤੀਨੋ ਭਵਨਾ ਮੈ ਜੋਤ ਪੂਰਨ ਹੈ । ਤਿਸ ਕੋ ਸਬਦ ਹੀ ਕਰਿ ਪ੍ਰਾਪਤ ਹੂਜੀਅਤਿ ਹੈ । ਜਬ ਦੂਖ ਭੂਖ ਸਾਚੇ ਕੀ ਹੋਵਹਿ ਤਬ ਸਾਚ ਕੋ ਤ੍ਰਿਪਤਾਵੈ । ਸਬਦ ਅਨਾਹਦ ਗੁਰਵਚਨ ਕਰਿ ਜਾਨੀਤਾ ਹੈ । ਅਰਥ ਕੋਈ ਵਿਰਲਾ ਜਾਨਣਜੋਗ ਹੈ । ਹੇ ਨਾਥ ਜੀ ! ਹਮ ਸਾਚੀ ਕਹਤੇ ਹੈ । ਜੋ ਸਾਚ ਰਾਤੇ ਹੈ ਤਿਨ ਕਾ ਰੰਗ ਕਬਹੂ ਦੂਰ ਨਹੀਂ ਹੋਤਾ ।"

ਪ੍ਰਸਨ ਗੋਰਖ ਨਾਥ ਜੀ :
ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ ?
ਨਾਭਿ ਕਮਲ ਅਸਥੰਭ ਨ ਹੋਤਾ ਪਵਨੁ ਕਵਨ ਘਰਿ ਸਹਤਾ ?
ਰੂਪ ਨ ਹੋਤੇ ਰੇਖ ਨ ਕਾਈ, ਤਾ ਸਬਦਿ ਕਹਾ ਲਿਵ ਲਾਈ ?
ਰਕਤੁ ਬਿੰਦ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ
ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ ?
ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥ ੬੬॥

ਤਿਸ ਕਾ ਪਰਮਾਰਥ : "ਹੇ ਨਾਨਕ ਜੀ ! ਜਬ ਹਿਰਦਾ ਦੇਹਿ ਨ ਹੋਤੀ ਤਬ ਮਨ ਕਹਾ ਰਹਤਾ ਥਾ? ਜਬ ਨਾਭ ਕਮਲ ਅਸਥੰਭ ਨ ਹੋਤਾ ਤਬ ਪਵਨ ਕਹਾਂ ਰਹਤਾ ਥਾਂ ? ਜਬ ਰੂਪ ਰੇਖ ਨੇ ਥੀ ਤਬ ਸਬਦ ਕਹਾਂ ਲਿਵ ਲਗਾਈ ਥੀ ? ਜਬ ਰਕਤ ਬਿੰਦ ਕੀ ਮੜੀ ਨਹੀਂ ਥੀ ਤਬ ਮਿਤੁ ਅਰੁ ਕੀਮਤ ਕਵਨ ਕਰੇ ਥਾ, ਵਰਨ ਭੇਖ ਅਸਰੂਪ ਨ ਥਾ ਤਬ ਸੱਚ ਕੀ ਪਹਿਚਾਨ ਕੈਸੇ ਥੀ ? ਅਬ ਅਰ ਤਬ ਕੀ ਬਾਤ ਸਾਚੀ ਕਹੋ ।"

ਪੁਨਹ ਉਤਰ :
ਹਿਰਦਾ ਦੇਹ ਨ ਹੋਤੀ, ਅਉਧੂ ! ਤਉ ਮਨੁ ਸੁੰਨਿ ਰਹੈ ਬੈਰਾਗੀ ।
ਨਾਭਿ ਕਮਲ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨ ਅਨਰਾਗੀ ।
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ।
ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰਕਾਰੁ ।
ਵਰਨ ਭੇਖੁ ਅਸਰੂਪ ਸੁ ਏਕੋ, ਏਕੋ ਸਬਦ ਵਿਡਾਣੀ ।
ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥ ੬੭॥

ਤਿਸ ਕਾ ਪਰਮਾਰਥ :"ਹੇ ਅਉਧੂ ! ਜਬ ਹਿਰਦਾ ਦੇਹਿ ਨ ਥੀ ਤਬ ਸੁੰਨ ਰਹੇ ਬੈਰਾਗੀ। ਜਬ ਨਾਭ ਕਮਲ ਅਸਥੰਭ ਨ ਹੋਤਾ ਥਾ ਤਬ ਨਿਜ ਘਰ ਮੇਂ ਪਵਨ ਸਰਬ ਅਨਰਾਗੀ ਰਹਤਾ। ਜਬ ਰੂਪ ਰੇਖ ਜਾਤਿ ਨ ਥੀ ਤਬ ਅਕੁਲੀਣ, ਰਹਤੋ ਸਬਦ ਸੁਸਾਰ । ਗਵਨ ਗਗਨ ਜਬ ਤਬ ਨਹੀਂ ਹੋਤਾ ਤਬ ਤੀਨ ਭਵਨ ਜੋਤ ਸਰੂਪ ਆਪ ਥਾ । ਆਪੇ ਹੀ ਵਰਨ ਭੇਖ ਅਸਰੂਪ ਏਕੋ ਭਏ । ਏਕ ਸਬਦ ਕਾ ਚਲਿਤ੍ਰ ਧਾਰਾ । ਬਿਨਾ ਸਾਚੇ ਕੇ ਕੋਊ ਸੂਚਾ ਨਹੀਂ। ਏਹੁ ਅਕਥ ਕਹਾਨੀ ਹੈ ।"

ਪੁਨਹ ਪ੍ਰਸਨ :

## ਪਉੜੀ

ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ?
ਹਉਮੈਂ ਵਿਚ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ।
ਗੁਰਮੁਖਿ ਹੋਵੈ ਸੁ ਗਿਆਨ ਤਤੁ ਬੀਚਾਰੈ ਹਉਮੈ ਸਬਦ ਜਲਾਏ ।
ਤਨੁ ਮਨੁ ਨਿਰਮੁਲ ਨਿਰਮਲ ਬਾਣੀ ਸਾਚੈ ਰਹੇ ਸਮਾਏ ।
ਨਾਮੇ ਨਾਮਿ ਰਹੇ ਬੈਰਾਗੀ ਸਾਚੁ ਰਖਿਆ ਉਰਿਧਾਰੇ ।
ਨਾਨਕ ਬਿਨੁ ਨਾਵੈ ਜੋਗ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ ॥ ੬੮॥

ਤਿਸ ਕਾ ਪਰਮਾਰਥ : "ਹੇ ਪੁਰਖ ਨਾਨਕ ਜੀ ! ਕਿਤ ਕਿਤ ਬਿਧ ਕਰਕੇ ਜਗਤ ਉਪਜਤਾ ਹੈ ਅਰੁ ਨਾਮ ਕੋ ਬਿਸਾਰ ਕਰਕੇ ਦੁਖ ਪਾਵਤੇ ਹੈ ਅਰ ਜੋ ਗੁਰਮੁਖ ਹੋਵੈ ਸੋ ਤਤ ਬਿਚਾਰੇ ਅਰੁ ਹਉਮੈਂ ਕਉ ਸਬਦ ਸੌਂ ਜਲਾਵੈ । ਤਿਸ ਕਾ ਤਨ ਮਨ ਨਿਰਮਲ ਹੋਵੈ ਅਰੁ ਨਿਰਮਲ ਬਾਣੀ ਹੋਵੈ, ਸੋਈ ਸਾਚ ਮੋ ਸਮਾਏ ਹੈ । ਵੈ ਨਾਮ ਹੀ ਬੈਰਾਗੀ ਹੈ ਜਿਨੋ ਸਚ ਪਦ ਧਾਰਾ ਹੈ । ਬਿਨਾ ਸਚ ਨਾਮ ਕੇ ਭਾਵਨਾ ਜੋ ਕਦਾਚਿਤ ਨਾਹੀ ਹੋਤਾ, ਹਿਰਦੇ ਮੋ ਬਿਚਾਰ ਦੇਖੋ ।"

ਪੁਨਹ ਉਤਰ :

## ਪਉੜੀ

ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ । ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ।
ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ ' ਗੁਰਮੁਖਿ ਨਿਜ ਘਰਿ ਵਾਸਾ ਹੋਇ ।
ਗੁਰਮੁਖਿ ਜੋਗੀ ਜੁਗਤਿ ਪਛਾਣੈ । ਗੁਰਮੁਖਿ ਨਾਨਕ ਏਕੋ ਜਾਣੈ ॥ ੬੯॥

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਗੁਰਵਚਨ ਜੋ ਸਚ ਪਦ ਹੈ ਤਿਸ ਕੋ ਜੋ ਕੋਈ ਬਿਚਾਰੇ ਗੁਰ ਵਚਨ ਕਰਿ ਸਾਚ ਬਾਣੀ ਜੋ ਘਟ ਮੈਂ ਸਬਦ ਬ੍ਰਹਮ ਪ੍ਰਗਟ ਹੋਵੈ । ਗੁਰਵਚਨਾ ਕਰਿ ਮਨ ਭਿਜਦਾ ਹੈ । ਵਿਰਲਾ ਕੋਈ ਬੂਝਨਹਾਰਾ ਹੈ । ਗੁਰਮੁਖ ਵਚਨ ਕਰਿ ਨਿਜ ਘਰ ਵਾਸਾ ਹੋਤਾ ਹੈ । ਜੋ ਗੁਰਮੁਖ ਜੋਗੀ ਹੈ ਸੋਈ ਇਸ ਜੁਗਤ ਕੋ ਪਛਾਨਤਾ ਹੈ । ਗੁਰਵਚਨ ਕਰਿ ਏਕ ਬ੍ਰਹਮ ਕੋ ਜਾਨਤਾ ਹੈ ।"

ਪੁਨਹ ਉਤਰ :

## ਪਉੜੀ

ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ । ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ।
ਬਿਨੁ ਸਤਿਗੁਰ ਭੇਟ ਨਾਮੁ ਪਾਇਆ ਨ ਜਾਇ[38] । ਬਿਨੁ ਸਤਿਗੁਰ ਭੇਟੇ ਮਹਾ ਦੁਖ ਪਾਇ।[38]
ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ । ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥ ੭੦॥

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਬਿਨ ਸਤਿਗੁਰ ਭੇਟੈ ਜਨਮੁ ਪਦਾਰਥ ਹਾਰ ਕੇ ਮੂਆ ਹੈ ।"

ਪੁਨਹ ਉਤਰ

## ਪਉੜੀ

ਗੁਰਮੁਖਿ ਮਨ ਜੀਤਾ ਹਉਮੈ ਮਾਰਿ। ਗੁਰਮੁਖਿ ਸਾਚੁ ਰਖਿਆ ਉਰਧਾਰਿ[39]।
ਗੁਰਮਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ । ਗੁਰਮਖਿ ਦਰਗਹ ਨ ਆਵੈ ਹਾਰਿ ।
ਗੁਰਮੁਖਿ ਮੇਲਿ ਮਿਲਾਏ ਸੋ ਜਾਣੈ । ਨਾਨਕ ਗੁਰਮੁਖਿ ਸਬਦਿ ਪਛਾਣੈ ॥ ੭੧॥

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਗੁਰਮੁਖਿ ਹੀ ਜੀਤੇ ਹੈ, ਜਿਨੋ ਨੇ ਹਉਮੈ ਮਾਰੀ ਹੈ । ਗੁਰਮੁਖ ਹੀ ਸਾਚ ਪਦ ਹਿਰਦੇ ਮੇ ਧਾਰਾ ਹੈ। ਗੁਰਮੁਖ ਹੀ ਨੇ ਜਗ ਜੀਤਾ ਹੈ, ਜਿਨੋ ਨੇ ਕਾਲ ਕੋ ਮਾਰ ਬਿਦਾਰਾ ਹੈ । ਗੁਰਮੁਖ ਦਰਗਹ ਮੈ ਹਾਰ ਨਹੀਂ ਪਾਵਤੇ, ਜੋ ਗੁਰਮੁਖ ਤਤ ਸਬਦ ਕੋ ਪਛਾਨਤੇ ਹੈ ।"

ਪੁਨਹ ਉਤਰ :

## ਪਉੜੀ

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ।
ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ।
ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ।
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ ।
ਸਤਿਗੁਰ ਤੇ ਨਾਮੁ ਪਾਈਐ, ਅਉਧੂ ਜੋਗ ਜੁਗਤਿ ਤਾ ਹੋਈ ।
ਕਰਿ ਬੀਚਾਰ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥ ੭੨॥

ਤਿਸ ਕਾ ਪਰਮਾਰਥ : (ਅਥ ਗੁਰ ਸਬਦ ਕਾ ਨਬੇੜਾ ਸੁਨੋ) ਹੇ ਪਰਮ ਅਵਧੂਤ ! ਬਿਨਾ ਏਕ ਨਾਮ ਜੋਗ ਨਹੀਂ ਹੋਤਾ । ਜੋ ਨਾਮੇ ਰਾਤੇ ਹੈ ਅਰ ਅਨਦਿਨ ਮਾਤੇ ਹੈ ਤਿਨ ਕੋ ਨਾਮ ਸਿਉ ਪਰਮ ਸੁਖ ਹੋਇਆ । ਨਾਮ ਹੀ ਸੇ ਸਰਬ ਪਦ ਇਸਥਿਤ ਭਏ ਹੈ । ਨਾਮ ਹੀ ਸੇ ਸਭ ਸੋਝੀ ਪਈ ਹੈ । ਬਿਨਾ ਨਾਮ ਕੇ ਅਨੇਕ ਭੇਖ ਧਾਰਤੇ ਹੈ ਸੋ ਸਚੇ ਨੇ ਆਪ ਖੁਆਏ ਹੈ। ਸਤਿਗੁਰ ਸੇ ਨਾਮ ਪਾਈਤਾ ਹੈ । ਹੇ ਅਵਧੂਤ । ਜੋਗ ਅਰ ਜੁਗਤ ਤਦ ਹੋ ਜਬ

ਬਿਚਾਰ ਕਰਿ ਮਨ ਮੋ ਦੇਖੀਐ । ਬਿਨਾ ਨਾਮ ਕੇ ਮੁਕਤਿ ਕਦਾਚਿਤ ਨਾਹੀ ।
ਤਬ ਬਾਬੇ ਜੀ ਨੇ ਉਸਤਤਿ ਪਰਮੇਸਰ ਕੀ ਕਹੀ :

## ਪਉੜੀ

ਤੇਰੀ ਗਤਿ ਮਿਤਿ ਤੂਹੇ ਜਾਣਹ ਕਿਆ ਕੋ ਆਖਿ ਵਖਾਣੈ ।
ਤੂੰ ਆਪੇ ਗੁਪਤਾ, ਆਪੇ ਪਰਗਟ ਆਪੇ ਸਭ ਰੰਗ ਮਾਣੈ ।
ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ[40] ।
ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ ।
ਅਬਿਨਾਸੀ ਪ੍ਰਭਿ ਖੇਲ ਰਚਾਇਆ । ਗੁਰਮੁਖਿ ਸੋਝੀ ਹੋਈ ।
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥ ੨੩॥

ਤਿਸ ਕਾ ਪਰਮਾਰਥ : "ਹੇ ਅਬਨਾਸੀ ! ਤੇਰੀ ਗਤ ਮਿਤ ਕੋ ਤੂ ਹੀ ਜਾਨਨਹਾਰ ਹੈ । ਅਵਰਿ ਕੋਈ ਕਿਆ ਵਖਾਣ ਕਰੇ । ਤੂੰ ਆਪੇ ਹੀ ਗੁਪਤ ਆਪੇ ਹੀ ਪ੍ਰਗਟ ਹੈ । ਆਪ ਹੀ ਸਭ ਰੰਗ ਮਾਣਤਾ ਹੈ । ਸਾਧਕ ਸਿਧ ਗੁਰੂ ਅਰ ਚੇਲੇ ਤੇਰੀ ਆਗਿਆ ਸੋਂ ਖੋਜਤੇ ਫਿਰਤੇ ਹੈ । ਏਕ ਨਾਮ ਤੇਰੇ ਕੀ ਭਿਖਿਆ ਮਾਂਗਤੇ ਹੈ ਜੋ ਮਿਲੇ । ਤੇਰੇ ਨਾਮ ਦਰਸਨ ਪਰ ਕੁਰਬਾਨ ਜਾਏ ਹੈ ਅਰੁ ਅਬਨਾਸੀ ਪ੍ਰਭ ਖੇਲ ਰਚਾਇਆ ਹੈ । ਗੁਰਮੁਖ ਹੀ ਕਉ ਸੋਝੀ ਹੋਈ ਹੈ । ਸਰਬ ਜੁਗੋ ਮ ਆਪ ਹੀ ਵਰਤੇ ਹੈ, ਦੂਜਾ ਅਵਰ ਕੋਈ ਨਹੀਂ ।"

ਤਬ ਸਰਬ ਸਿਧੋ ਨੇ ਸ਼੍ਰੀ ਗੁਰੂ ਬਾਬੇ ਜੀ ਕੇ ਮੁਖਾਰਬਿੰਦ ਸ ਸ੍ਰਵਨ ਕੀਏ । ਤਬ ਬਹੁਤ ਹੀ ਮਗਨ ਭਏ ਅਰ ਬਾਬੇ ਜੀ ਕੋ ਆਦੇਸ ਕੀਆ ਅਰੁ ਬੇਨਤੀ ਲਾਗੇ ਕਰਨੇ: "ਹੇ ਨਾਨਕ ਜੀ ! ਤੁਮ ਸੰਤ ਜਨ ਹੋ ਅਰੁ ਸਰਬ ਸਿਧਨ ਪੈ ਬਖਸ ਕੀਆ ਸਿਧ ਹੋਵਹਿ ਅਰੁ ਕ੍ਰਿਪਾ ਦ੍ਰਿਸਟਿ ਕਰੋ ਜੋ ਇਨ ਕਾ ਕਲਿਆਨ ਹੋਵਹਿ ਅਰੁ ਤੇਰੀ ਕ੍ਰਿਪਾ ਤੇ ਇਨ ਕਾ ਸਿਧ ਅਰੁ ਕਰਾਮਾਤ ਕਾ ਅਭਿਮਾਨ ਨਿਵਰਤਾ ਭਇਆ ਹੈ ।"

ਤਬ ਬਾਬੇ ਜੀ ਕ੍ਰਿਪਾ ਦ੍ਰਿਸਟਿ ਕਰੀ । ਸੋ ਸਿਧ ਅਰੁ ਕਰਾਮਾਤ ਖੇਚ ਲਈ ਸੀ ਸੋ ਫੇਰ ਬਖਸ ਕੀਆ । ਸਭ ਸਿਧ ਪ੍ਰਸੰਨ ਭਏ ਅਰੁ ਬਾਬੇ ਜੀ ਕਾ ਜੈਕਾਰ ਕਰਨ ਲਗੇ । ਤਾਂ ਬਾਬਾ ਜੀ ਸਿਧਾ ਸਿਉ ਵਿਦਿਆ ਭਏ ।

**ਸਾਖੀ ਪੂਰਨ ਭਈ ।**

ਸ਼੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਇਆਲ ਕਰਿ ਲਏ ਉਧਾਰ ॥ ੩੩॥

---

ਟਿੱਪਣੀਆਂ ਅਤੇ ਹਵਾਲੇ

1. ਤ੍ਰਿਯਾਰਾਜ: ਜਿਥੇ ਇਸਤਰੀਆਂ ਦਾ ਰਾਜ ਸੀ । ਆਸਾਮ ।
2. ਕਦਲੀ ਬਨ : ਕੇਲਿਆਂ ਦਾ ਬਣ, ਆਸਾਮ ਅਤੇ ਬਰਮਾਂ ਵਿਚ ਹੋਣ ਵਾਲਾ ਇਕ ਬ੍ਰਿਛ ਜਿਸ ਦੀ ਲਕੜੀ ਤੋਂ ਨੌਕਾ (ਬੇੜੀ ਬਣਦੀ ਹੈ।)
3. ਜੋਗਿੰਦਰ: ਯੋਗ + ਇੰਦਰ = ਯੋਗੇਂਦਰ । ਯੋਗ ਵਿਦਿਆ ਵਿਚ ਪ੍ਰਵੀਨ ਲੋਕਾਂ ਵਿਚ ਸ੍ਰੇਸ਼ਟ ।
4. ਪੰਥ, ਪੰਧ ਮਾਰਗ, ਰਸਤਾ, ਧਰਮ, ਪਰੰਪਰਾ ਇਥੇ ਮੁਰਾਦ ਸਿੱਖ ਧਰਮ ਤੋਂ ਹੈ ਜਿਸ ਦੇ ਬਾਕੀ ਗੁਰੂ

ਨਾਨਕ ਦੇਵ ਜੀ ਨਾਲ ਸਬੰਧਤ ਵਿਵਰਣ ਪ੍ਰਸਤੁਤ ਕੀਤਾ ਗਿਆ ਹੈ ।

5. ਨਭ: ਆਕਾਸ਼ ਇਥੇ ਸਿੱਧ ਨਾਥਾਂ ਦੀਆਂ ਕਰਾਮਾਤਾਂ (ਪਵਿਤ੍ਰ ਕਾਰਜਾਂ) ਦਾ ਉਲੇਖ ਹੈ ।
6. ਭੇਖ: ਸ ਨਾਉਂ-ਲਿਬਾਸ, ਭੇਸ, ਡ਼ਾ ਬੇਖ, ਜੜ ਮੂਲ, ਮੁਢ ।
7. ਪਰਮ ਅਵਧੂਤ : ਉਹ ਸਰੇਸ਼ਟ ਪੁਰਖ ਜਿਸਨੇ ਕੁਕਰਮ ਝਾੜ ਸੁਟੇ ਹੋਣ, ਇਥੇ ਪਹੁੰਚੇ ਹੋਏ ਸਿਧਾਂ ਤੋਂ ਮੁਰਾਦ ਹੈ ਜਿਨ੍ਹਾਂ ਨਾਲ ਗੁਰੂ ਜੀ ਦੀ ਗੋਸ਼ਠ ਹੋਈ ਸੀ ।
8. ਗੁਰੂ ਬਾਬੇ ਅਨੁਸਾਰ ਨੀਂਦ ਘਟ (ਸੌਣਾ ਘਟ), ਖਾਣਾ ਘਟ ਕੁਝ ਜਰੂਰੀ ਨੁਕਤੇ ਹਨ ਜੋ ਹਰਿਮਾਰਗ ਦੇ ਪਾਂਧੀਆਂ ਲਈ ਅਤਿ ਆਵਸ਼ਕ ਹਨ ।
9. ਉਧੋ ਨਾ ਦੇ ਜੋਗੀ ਨਾਲ ਗੁਰੂ ਬਾਬਾ ਜੋਗੀਆਂ ਦੀ ਪਾਰਿਭਾਸ਼ਿਕ ਸ਼ਬਦਾਵਲੀ ਵਿਚ ਹੀ ਗੱਲਾਂ ਕਰਦੇ ਹਨ ਅਤੇ ਆਖਦੇ ਹਨ ਖੋਪਰੀ (ਖਪਰ) ਹੀ ਜੋਗੀਆਂ ਦੀ ਪੰਚ ਭੂ ਟੋਪੀ ਹੈ ਕਾਇਆ ਦੇ ਆਰਾਮ ਲਈ ਕੁਸ਼ਾ (ਘਾਹ) ਦਾ ਆਦਮ ਹੀ ਸੇਜ ਹੈ ਅਤੇ ਮਨ ਹੀ ਜੰਘ ਉਟੀ (ਜਾਂਘੀਆ) ਜਾਂ ਕਛਹਿਰਾ ਹੈ ਸਤ ਪਰਾਇਣ ਤਾ ਅਤੇ ਸੰਜਮੀ ਰਹਿਣੀ ਹੀ ਵਿਵਹਾਰਿਕ ਗਲਾਂ ਹਨ ਅਤੇ ਸਤਿ (ਈਸ਼ਵਰ) ਦੀ ਪਹਿਚਾਣ ਅਤੇ ਆਵਸ਼ਕ ਅਰ ਨਾ ਭੁਲਣ ਵਾਲੀ ਗੱਲ ਹੈ ।
10. ਚਰਪਟ ਨਾਥ ਜੀ ਦਾ ਪ੍ਰਸ਼ਨ ਹੈ ਕਿ ਭੇਦ ਜਾਂ ਰਾਜ਼ ਦੀ ਗੱਲ ਕਿਹੜੀ ਹੈ ਇਸ ਦੀ ਕੀ ਪਰਿਭਾਸ਼ਾ ਹੈ।
11. ਉਹ ਵਖਰ/ਵਸਤੂ/ਪਦਾਰਥ/ਚੀਜ਼ ਕਿਹੜੀ ਹੈ ਜਿਸਦਾ ਤੁਸੀਂ ਵਣਜ ਕਰਨਾ ਹੈ।
12. ਤੁਸੀਂ ਆਪ ਅਤੇ ਤੁਹਾਡੇ ਸਾਥੀ/ਚੇਲੇ/ਸ਼ਿਸ਼ ਇਸ ਅਸੀਮ ਭਵਸਾਗਰ ਸੰਸਾਰ ਤੋਂ ਪਾਰ ਉਤਰਨਗੇ ।
13. ਮੁਢ, ਈਸ਼ਵਰ, ਕਰਤਾਰ ਜੋ ਸ੍ਰਿਸ਼ਟੀ ਰਚਨਾ ਦਾ ਆਰੰਭ ਕਰਤਾ ਹੈ ।
14. ਧੂਨ, ਸਮਾਧੀ ਦੀ ਅਵਸਥਾ, ਅਫੁਰ ਅਵਸਥਾ ।
15. ਗਿਆਨ ਦੀ ਅਵਸਥਾ/ਮੁਢਲਾ ਯੋਗੀਆਂ ਦੇ ਕਰਣ ਕੁੰਡਲ, ਵਿਕਾਰਾਂ ਨੂੰ ਮੁੰਦਣ ਦੀ ਕ੍ਰਿਆ।
16. ਕਾਲ (ਮੌਤ) ਦਾ ਡੰਡਾ (ਡਰ) ਕਿਵੇਂ ਜਲਾਇਆ ਜਾਵੇ ਭਾਵ ਇਸ ਤੋਂ ਕਿਵੇਂ ਛੁਟਕਾਰਾ ਪਵੇ।
17. ਕਿਸ ਪ੍ਰਕਾਰ ਭੈ ਮੁਕਤ (ਨਿਰਭਉ) ਹੋ ਕੇ ਨਿਜ ਘਰ ਅਰਥਾਤ ਈਸ਼ਵਰ ਦੇ ਘਰ ਪਹੁੰਚ ਸਕੀਦਾ ਹੈ ।
18. ਈਸ਼ਵਰੀ ਸੋਝੀ ਵਿਸਮਾਦ ਦੀ ਅਵਸਥਾ ਹੈ ਜਿਸ ਦਾ ਕਥਨ ਨਹੀਂ ਕੀਤਾ ਜਾ ਸਕਦਾ ਸੁੰਨ ਜਾਂ ਸਮਾਧੀ ਦੀ ਅਵਸਥਾ ਈਸ਼ਵਰ ਨਾਲ ਸਾਕਸ਼ਾਤ ਕਰਨ ਦੀ ਅਵਸਥਾ ਹੈ।
19. ਇਕੋ ਹੀ ਦਰਦ/ਵੇਦਨਾ/ਰੋਗ ਸਭ ਨੂੰ ਵਿਆਪੀ ਹੋਈ ਹੈ ।ਇਸ ਦੀ ਵਜਹ ਨਾਮ ਰੂਪੀ ਰਸਾਇਣ ਨੂੰ ਵਿਸਾਰਨਾ ਹੈ ।ਅਰਥਾਤ ਨਾਮ ਹੀ ਅਜਿਹੀ ਰਸਾਇਣ ਹੈ ਜੋ ਅਸਾਧ ਰੋਗਾਂ ਦਾ ਇਲਾਜ ਹੈ ਅਤੇ ਜਿਸ ਦੇ ਸੇਵਨ ਕਰਨ ਨਾਲ ਕਾਇਆ (ਸਰੀਰ) ਮੁੜ ਨਵੀਂ ਨਰੋਈ ਹੋ ਜਾਂਦੀ ਹੈ ।
20. ਜੋ ਮਨ ਦੇ ਆਖੇ ਲਗਣ ਵਾਲਾ ਮਨੁਖ ਹੈ ਉਹ ਬੀਆਬਾਨਾਂ ਵਿਚ ਭਟਕਦਾ ਫਿਰਦਾ ਹੈ ।
21. ਮਨੁਖ ਸ਼ਬਦ ਦੀ ਪਛਾਣ ਤਾਂ ਕਰਦਾ ਨਹੀਂ ਬੁਰੀਆਂ ਆਦਤਾਂ ਦਾ ਗ੍ਰਸਿਆ ਫਿਰਦਾ ਹੈ ।
22. ਉਸੇ ਵਿਚੋਂ ਉਪਜਦਾ ਹੈ/ ਪੈਦਾ ਹੁੰਦਾ ਹੈ ।
23. ਉਸੇ ਵਿਚ ਖ਼ਤਮ ਹੋ ਜਾਂਦਾ ਹੈ ।
24. ਗੁਰੂ ਦੇ ਸ਼ਬਦ ਰੂਪੀ ਰੰਗ ਵਿਚ ਰੰਗਿਆ ਜਾਂਦਾ ਹੈ ।
25. ਅੱਠ ਸ਼ਕਤੀਆਂ, ਯੋਗ ਦੁਆਰਾ ਪ੍ਰਾਪਤ ਹੋਣ ਵਾਲੀਆ ਅੱਠ ਪ੍ਰਕਾਰ ਦੀਆਂ ਸਿਧੀਆਂ (ਕਰਾਮਾਤਾਂ) (1) ਅਣਿਮਾ- ਬਹੁਤ ਛੋਟਾ/ਲਘੂ ਰੂਪ ਧਾਰ ਲੈਣਾ ।(2) ਮਹਿਮਾ ਵੱਡਾ ਰੂਪ ਧਾਰ ਲੈਣਾ, (3) ਗਰਿਮਾ-ਭਾਰੀ ਰੂਪ ਅਖ਼ਤਿਆਰ ਕਰ ਲੈਣਾ, (4) ਲਘਿਮਾ-ਹੌਲਾ ਹੋ ਜਾਣਾ (5) ਪ੍ਰਾਪਤਿ-ਮਨ ਵਾਂਛਿਤ (ਮਨ ਪਸੰਦ/ਮਨਚਾਹੀ ਵਸਤੂ ਪ੍ਰਾਪਤ ਹੋ ਜਾਣੀ ।(6) ਪ੍ਰਾਕਾਮ੍ਯ-ਸਭ ਦੇ/ਹੋਰਨਾ ਦੇ/ਮਨ ਦੀ ਲੁਕਵੀਂ ਗੱਲ ਜਾਣ ਲੈਣੀ ।(7) ਈਸ਼ਿਤ-ਆਪਣੇ ਇਛਾ-ਸ਼ਕਤੀ ਅਨੁਸਾਰ ਸਭ ਨੂੰ ਪ੍ਰੇਰਿਤ

ਕਰਨਾ ।(8) ਵਾਸ਼ਿਤਾ ਸਭ ਨੂੰ ਆਪਣੇ ਵਸ (ਕਾਬੂ) ਕਰ ਲੈਣਾ ।

26. ਗੁਰਮੁਖ ਵਿਚ ਇਹ ਵਿਸ਼ੇਸ਼ਤਾ ਹੈ ਕਿ ਵੇਲਾ ਕੁਵੇਲਾ ਪਛਾਣਦਾ ਹੈ ਅਰਥਾਤ ਉਸ ਨੂੰ ਸੋਝੀ ਪ੍ਰਾਪਤ ਹੈ ਕਿ ਉਸਨੇ ਕਿਹੜੇ ਸਮੇਂ ਕਿਵੇਂ ਵਿਵਹਾਰ ਕਰਨਾ ਹੈ ।
27. ਗੁਰਮੁਖ ਨੂੰ ਮਨ ਦੀ ਵਿਹਾਰ ਵਲ ਲਗਨ ਅਤੇ ਪਦਾਰਥਾਂ ਤੋਂ ਮਨ ਦੇ ਹਟਣ ਦੀ ਪ੍ਰਕ੍ਰਿਆ ਦਾ ਗਿਆਨ ਹੈ ।
28. ਹਰਿਨਾਮ ਵਿਚ ਰੰਗੇ ਹੋਏ ਪੁਰਖ ਜੋਗ (ਯੋਗ) ਜੁਗਤੀ (ਯੁਕਤੀ) ਅਤੇ ਵੀਚਾਰ ਸਭ ਕੁਝ ਜਾਣਦੇ ਹਨ ।ਮੁਕਤੀ ਤਾਂ ਉਨ੍ਹਾਂ ਦੇ ਬੂਹੇ ਤੇ ਮਿਲਦੀ/ਪ੍ਰਾਪਤ ਹੁੰਦੀ ਜਾਂ ਦਸਤਕ ਦਿੰਦੀ ਹੈ ।
29. ਜੋਗੀ (ਯੋਗੀ) ਬਾਰ੍ਹਾਂ ਫ਼ਿਰਕਿਆਂ ਵਿਚ ਵੰਡੇ ਹੋਏ ਹਨ ਹਨ੍ਹ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ ਬਨ, ਧਜ, ਚੋਲੀ, ਰਾਵਲ ਅਤੇ ਦਾਸ ।
30. ਸੰਨਿਆਸੀਆਂ ਦੇ ਛੇ+ਚਾਰ (ਦਸ) ਫਿਰਕੇ ਹਨ–ਤੀਰਥ, ਆਸ੍ਰਮ, ਵਨ, ਅਰਣਯ, ਗਿਰਿ, ਪਰਵਤ, ਸਾਗਰ, ਸਰਸਤੀ, ਭਾਰਤੀ ਅਤੇ ਪੁਰੀ ।
31. ਈਸ਼ਵਰ ਤੋਂ ਵਿਪਰੀਤ ਅਰਥਾਤ ਮਾਇਆ ਵਲ ਰੁਚਿਤ ਹੁੰਦੇ ਹਨ ।
32. ਅਟ, ਘੜਾ, ਸ਼ਰੀਰ, ਮਨ ਦੀ ਗੱਲ ।
33. ਸ਼੍ਰੀ ਰਾਮ ਜੀ ਗੁਰੂ ਰੂਪ ਵਿਚ ਵਿਭੀਕਸ਼ਣ ਨੂੰ ਗਿਆਨ/ਸੋਝੀ ਕਰਾਉਂਦੇ ਹਨ ਅਤੇ ਗੁਰੂ ਗਿਆਨ ਦੀ ਬਖਸ਼ਿਸ਼ ਨਾਲ ਹੀ ਪੱਥਰ ਸਾਗਰ ਵਿਚ ਤੈਰਨ ਲਗਦੇ ਹਨ । ਸ਼੍ਰੀ ਰਾਮ ਦੀ ਰਾਵਣ ਤੇ ਵਿਜੇ ਦਰਅਸਲ ਸ਼ਬਦ ਦੀ ਹੰਕਾਰ ਤੇ ਵਿਜੇ ਹੈ ।
34. ਯੋਗੀ ਇਹ ਸਵੀਕਾਰ ਕਰਦੇ ਹਨ ਕਿ ਜਦੋਂ ਸਾਹ ਲਈਦਾ ਹੈ ਤਾਂ ਹਵਾ ਦਸ ਉਂਗਲਾਂ ਤੀਕ ਨਾਸਾ ਤੋਂ ਬਾਹਿਰ ਜਾਂਦੀ ਹੈ ।
35. ਸੁੰਨ ਸ਼ਬਦ (ਅਜਪਾ ਜਾਪ) ਮਾਨਵ ਮਨ ਨੂੰ ਅਪਰੰਪਰ ਵਾਹਿਗੁਰ (ਈਸ਼ਵਰ) ਵਿਚ ਜੋੜੀ ਰਖਦਾ ਹੈ।
36. ਜੋ ਕੁਬੁਧੀ (ਮੂਰਖਤਾ) ਵਿਚ ਬੋਲਦਾ ਹੈ ਉਸ ਦਾ ਈਸ਼ਵਰੀ ਜਗਤ ਵਿਚ ਕੋਈ ਟਿਕਾਣਾ ਨਹੀਂ।
37. ਗੁਰੂ ਸ਼ਬਦ ਤੋਂ ਬਗੈਰ ਇਜ਼ਤ (ਆਬਰੂ) ਅਤੇ ਇਤਬਾਰ ਕਦਾਚਿਤ ਕਾਇਮ ਨਹੀਂ ਰਹਿ ਸਕਦਾ।
38. ਸਤਿਗੁਰੂ ਦੀ ਸੇਵਾ ਤੋਂ ਬਗੈਰ ਮਨੁਖ ਹਉਮੈ ਦੇ ਅੰਧੇਰੇ ਵਿਚ ਭਟਕਦਾ ਫਿਰਦਾ ਹੈ।
39. ਗੁਰਮੁਖਾਂ ਨੇ ਹਉਮੈ ਨੂੰ ਮਾਰ ਲਿਆ ਹੈ ਅਤੇ ਮਨ ਤੇ ਵਿਜੇ ਪ੍ਰਾਪਤ ਕਰ ਲਈ ਹੈ । ਗੁਰੂ ਨਾਨਕ ਦੇਵ ਜੀ ਨੇ ਇਸੇ ਲਈ ਮਨ ਨੂੰ ਜਿਤਣਾ ਜਗਤ ਨੂੰ ਜਿਤਣਾ ਆਖਿਆ ਹੈ। । ਇਸੇ ਲਈ ਗੁਰਮੁਖਾਂ ਨੇ ਆਪਣੇ ਹਿਰਦੇ ਵਿਚ ਹਰਿ ਨਾਮ ਨੂੰ ਸੰਭਾਲਿਆ ਹੋਇਆ ਹੈ ।
40. ਬਹੁਤ ਸਾਰੇ ਜੋਗੀ, ਸਿਧ, ਗੁਰੂ ਅਤੇ ਚੇਲੇ ਹਰਿ–ਇੱਛਾ ਅਨੁਸਾਰ ਹਰਿ ਨੂੰ ਲਭਦੇ ਫਿਰਦੇ ਹਨ।

## ਸਾਖੀ ਸੇਤਬੰਦ ਰਾਮੇਸਰ ਕੀ

### ਦੋਹਰਾ

ਸੇਤਬੰਦ[1] ਸਤਿਗੁਰ ਚਲੇ ਮਰਦਾਨਾ ਨਿਜ ਸੰਗ ।
ਤਹਾ ਸਭ ਸਿਧਨ ਮੇਲਾ ਕੀਓ ਸੋਭਾ ਸਭਾ ਅਭੰਗ[2] ॥ ੧॥

### ਚੌਪਈ

ਜਬ ਰਾਮੇਸਰ ਪਹੁਚੇ ਦਿਆਲਾ। ਕੰਠ ਸਿੰਧ ਇਕ ਸਿਲਾ ਬਿਸਾਲਾ[3] ।
ਤਹਾ ਆਸਨ ਕੀਨਾ ਕ੍ਰਿਪਾ-ਨਿਧਾਨ । ਢਿਗ ਮਰਦਾਨਾ ਪਰਮ ਸੁਜਾਨ[4] ॥ ੨॥
ਲਖ ਸਹੰਸ੍ਰ ਪਰਜਾ ਤਹਾ ਆਈ । ਹੋਮ-ਜਗ ਪੁੰਨ ਦਾਨ ਕਰਾਈ ।
ਸਾਧ ਅਤੀਤ ਖਟਦਰਸਨ[5] ਮੇਲਾ । ਬਹੁਤ ਮਹੰਤ ਸੰਤ ਅਰੁ ਚੇਲਾ ॥ ੩॥
ਸਭ ਸਿਧ ਮਹੋਦਧ[6] ਮਾਰਗ ਆਏ । ਮ੍ਰਿਗ-ਆਸਨ ਜਲ ਪਰ ਦਉਰਾਏ ।
ਜਬ ਪ੍ਰਭ ਸਿਧ ਆਵਤ ਸਭ ਦੇਖੇ । ਪਨ ਮਰਦਾਨੇ ਨੈਨਨ ਪੇਖੇ ॥ ੪॥
ਕਰ ਜੋਰ ਮਰਦਾਨੇ ਕਹਿਓ ਬਖਾਨ । ਇਹ ਕੋ ਆਵੈ, ਪ੍ਰਭ ! ਸਾਧ ਸੁਜਾਨ ।
ਬਚਨ ਬਾਬਾ ਜੀ
ਸਤਿਗੁਰ ਕਹਿਓ ਸਾਧ ਸਭ ਆਹਿ ।
ਚਲ ਇਨ ਕੇ ਆਗੇ ਹਮ ਜਾਹਿ ॥ ੫॥

### ਸੋਰਠਾ

ਮਰਦਾਨੇ ਕਰੀ ਅਰਦਾਸ ਕਿਤ ਚੜਿ ਜਲ ਤਰ ਹਮ ਚਲਹਿ ।
ਸੁਨਿ ਚਲਤਿ ਕੀਓ ਸੁਖਰਾਸ[7] ਤਰੀ ਸਿਲਾ ਸਨਮੁਖ ਚਲੀ[8] ॥ ੬॥

### ਚੌਪਈ

ਤਬ ਸਤਿਗੁਰ ਕਹਿਓ ਬਚਨ ਸੁਨਾਇ । ਮਰਦਾਨਿਆ ਰਬਾਬ ਬਜਾਇ ।
ਤੂੰ ਸੁਨ ਏਕ ਸਬਦ ਮੈ ਕਹਉ । ਤੁਮ ਕੀਰਤਨ ਕਰੋ ਪਰਮ ਸੁਖ ਲਹੋ[9] ॥ ੭॥
ਤਬ ਬਾਬੇ ਜੀ ਰਾਗੁ ਰਾਮਕਲੀ ਮੈ ਬੋਲਿਆ :-

### ਪਉੜੀ

ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ[10] ।
ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ ॥੧॥
ਗੁਰ ਤਾਰਿ ਤਾਰਣਹਾਰਿਆ ।
ਦੇਹਿ ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ ॥ ੧॥ ਰਹਾਉ ।

ਤਿਸ ਕਾ ਪਰਮਾਰਥ : "ਹੇ ਪਾਰਬ੍ਰਹਮ ਅਬਿਨਾਸੀ ਜੀ । ਏਹੁ ਸਰੀਰ ਰੂਪ ਨਾਉ ਜੋ ਪਾਪ ਪੁੰਨ ਕੀ ਭਰੀ ਹੈ, ਮਤ ਏਹ ਹੰਕਾਰ ਰੂਪੀ ਅਵਿਦਿਆ ਪਵਨ ਸੋ ਭੈ ਰੂਪੀ ਸਾਗਰ ਮੋ ਬਹਿ ਜਾਏ। ਅਰੁ ਸਿਧ ਸਨਮੁਖ ਭੇਟਣੇ ਕਉ ਆਏ ਹੈ । ਤਾਤੇ ਅਪਨੇ ਨਾਮ ਕੀ ਨਿਹਚੋ ਵਡਿਆਈ ਮਿਲੇ ।"

ਰਹਾਉ ਕਾ ਅਰਥ :

ਹੇ ਸਤਿਗੁਰ ! ਤੁਮ ਨਾਵ ਕੇ ਤਾਰਨਹਾਰ ਹੋ । ਹੇ ਅਬਨਾਸੀ ਪੂਰਨ ਭਗਤ ! ਅਬ ਅਪਨੀ ਦੇਹ ਤੁਮਾਰੇ ਸਦ ਬਲਿਹਾਰ ਹੈ ।

ਤਾ ਫੇਰ ਬਾਬੇ ਜੀ ਦੂਜੀ ਪਉੜੀ ਕਹੀ :

ਸਿਧ ਸਾਧਿਕ ਜੋਗੀ ਅਰੁ ਜੰਗਮ ਏਕ ਸਿਧੁ ਜਿਨੀ ਧਿਆਇਆ ।<br>
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ[11] ॥ ੨॥

ਤਿਸ ਕਾ ਪਰਮਾਰਥ : "ਹੇ ਸਿਧੋ ! ਸਿਧ ਸਾਧਕ ਜੋਗੀ ਜੰਗਮ ਬਹੁਤੇਰੇ ਹੈ । ਏਕ ਪਰਮ ਸਿਧ ਵਹੀ ਹੈ ਜਿਨ ਪਰਮੇਸਰ ਕੋ ਧਿਆਇਆ ਹੈ । ਤਿਸ ਕੇ ਚਰਨ ਜੇ ਕੋ ਪ੍ਰਾਨੀ ਸੇਵਤਾ ਹੈ ਤਿਸ ਕਾ ਤਤਕਾਲ ਹੀ ਉਧਾਰ ਹੋਤਾ ਹੈ ਅਰ ਅਖਰ ਜੋ ਪਰਮੇਸਰ ਕਾ ਨਾਮ ਹੈ ਸੋ ਉਨ ਹੀ ਕੋ ਪ੍ਰਾਪਤ ਭਇਆ ਹੈ ।"

ਫੇਰ ਬਾਬੇ ਜੀ ਤੀਜੀ ਪਉੜੀ ਕਹੀ :

ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ।<br>
ਗੁਰ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ[12] ॥ ੩॥

ਤਿਸ ਕਾ ਪਰਮਾਰਥ : "ਹੇ ਪਰਮੇਸਰ ਜੀ ! ਜਪ ਤਪ ਸੰਜਮ ਕ੍ਰਿਆ ਕਛੁ ਨਾਹੀ ਜਾਨਤਾ। ਗੁਰ ਪਰਮੇਸਰ ਕੀ ਭੇਟ ਕਰ ਸਾਚ ਸਬਦ ਸੋ ਨਿਬੇੜਾ ਹੋਤਾ ਹੈ ।"

ਜਬ ਇਸ ਸਬਦ ਕਾ ਭੋਗ ਪੜਾ ਤਬ ਸਭ ਸਿਧ ਨਿਕਟ ਆਏ । ਤਬ ਬਾਬਾ ਜੀ ਬੋਲੇ 'ਆਦੇਸ, ਹੇ ਸਿਧੋ ! ਆਦੇਸ ।' ਫੇਰ ਸਿਧ ਬੋਲੇ, 'ਨਾਨਕ ਬਾਲੇ ਆਦ ਪੁਰਖ ਕੋ ਆਦੇਸ । ਆਈਐ ਨਾਨਕ ਬਾਲਾ ਸਰਬੰਗਾਮੀ ਜੀ ।

ਤਬ ਸਿਧ ਬਾਬੇ ਜੀ ਕਾ ਦਰਸਨ ਦੇਖ ਕਰ ਬਹੁਤ ਪ੍ਰਸੰਨ ਭਏ ਅਰ ਇਕਤ੍ਰ ਹੋਇ ਕਰ ਸੇਤਬੰਦ ਰਾਮੇਸਰ ਪਰ ਆਇ ਉਤਰੇ । ਆਪਸ ਮੇ ਸਿਧਾਂ ਅਰੁ ਕਰਾਮਾਤ ਲਗੇ ਦਿਖਾਵਣੇ ਅਰੁ ਗੁਰੂ ਬਾਬੇ ਜੀ ਕੋ ਕਹਿਆ : 'ਹੇ ਨਾਨਕ ਬਾਬਾ ਜੀ ! ਕਛੂ ਤੁਮ ਭੀ ਕਰਾਮਾਤ ਦਿਖਾਵੋ ।'

ਤਾ ਬਾਬੇ ਜੀ ਨੇ ਕਹਿਆ; 'ਸਿਧੋ ! ਏਹੁ ਸਿਧੀ ਅਰ ਕਰਾਮਾਤ ਬਿਨਾ ਪਰਮੇਸਰ ਕੇ ਨਾਮ ਸਭ ਝੂਠ ਹੈ । ਇਹ ਸਭ ਮਾਇਆ ਕਾ ਰੂਪ ਹੈ ।' ਤਬ ਸਿਧ ਚੁਪ ਕਰ ਰਹੇ।

ਮੁਛਿੰਦ੍ਰਬਾਚ : ਦੋਹਰਾ

ਪੁਨ ਮਛਿੰਦ੍ਰ[13] ਜੀ ਕਹਿਓ ਹੇ ਨਾਨਕ ਪੂਰਨ ਗਿਆਨ ।<br>
ਕਿਮ ਮਨ ਚੰਚਲ ਥਿਰ ਰਹੇ ਕਿਸ ਜੁਗਤ ਜੋਗ ਕੋ ਜਾਨ[14] ॥ ੮॥<br>
ਅਵਧੂਤੀ[15] ਕਾ ਕੋ ਕਹੈ ਕਿਮ ਸੁੰਨ-ਸਮਾਧ[16] ਸਮਾਇ ।<br>
ਯਹ ਬਿਚਾਰ ਨਿਰਨੇ ਕਹੋ ਤਬ ਮਮ ਮਨ ਪਤੀਆਇ[17] ॥ ੯॥<br>
ਸੁਨਿ ਮਛਿੰਦ੍ਰ ਪ੍ਰਸਨ ਤਬ ਬੋਲੇ ਕ੍ਰਿਪਾ ਨਿਧਾਨ ।<br>
ਸਹਜ ਸੁਭਾਇ ਮੁਖ ਤੇ ਕਹੀ ਬਾਨੀ ਪਰਮ ਬਿਗਿਆਨ[18] ॥ ੧੦॥

ਰਾਗੁ ਰਾਮਕਲੀ ਦੇ ਬੀਚ ਬਾਬੇ ਜੀ ਨੇ ਸਬਦੁ ਬੋਲਿਆ :

## ਪਉੜੀ

ਸੁਣਿ ਮਾਛਿੰਦ੍ਰਾ ਨਾਨਕੁ ਬੋਲੈ । ਵਸਗਤਿ ਪੰਚ ਕਰੇ ਨਹ ਡੋਲੈ[17] ।
ਐਸੀ ਜੁਗਤਿ ਜੋਗ ਕਉ ਪਾਲੇ । ਆਪ ਤਰੈ ਸਗਲੇ ਕਲ ਤਾਰੇ ।। ੧।।
ਸੋ ਅਉਧੂਤ ਐਸੀ ਮਤਿ ਪਾਵੈ । ਅਹਿਨਿਸ ਸੁੰਨਿ ਸਮਾਧਿ ਸਮਾਵੈ ।। ੧।। ਰਹਾਉ ।

ਤਿਸ ਕਾ ਪਰਮਾਰਥ : "ਹੇ ਮਾਛਿੰਦ੍ਰ ਜੀ ! ਤੁਮ ਸੁਨੋ । ਯਹ ਹਮ ਕਹਤੇ ਹੈ । ਜਬ ਪੰਚ ਤਤ ਕੋ ਸਾਧੇ , ਅਰਥਯਹ ਜਬ ਇਨ ਕੇ ਪ੍ਰਪੰਚ ਕੋ ਜਾਨਾ ਤਬ ਇੰਦ੍ਰੀ ਅਰੁ ਦੇਖ ਪਰ ਕਿਰਤ ਦ੍ਰਿੜ ਭਈ । ਤਬ ਮਨ ਅਚਲ ਹੋਇਆ । ਐਸੇ ਜੁਗਤ ਜਾਨ ਜੋ ਜੋਗ ਅਰੂੜ ਭਏ ਹੈ ।"

ਅਰਥ ਰਹਾਉ ਕਾ :

ਵਹੀ ਅਵਧੂਤ ਹੈ ਜਿਸ ਕੋ ਐਸੀ ਬੁਧ ਹੈ । ਵਹੀ ਅਹਿਨਿਸ ਸੁੰਨ ਸਮਾਧ ਮੇ ਸਮਾਏ ਹੈ । ਪੁਨ ਮਛਿੰਦ੍ਰ ਕਹੇ, 'ਨਾਨਕ ਬਾਲਾ ਜੀ ! ਅਵਧੂਤ ਕੀ ਭਿਖਿਆ ਕਵਨ ਹੈ, ਕਿਸ ਭੋਜਨ ਸਿਉ ਤ੍ਰਿਪਤਿ ਰਹੇ ਹੈ ਅਰੁ ਕਵਨ ਆਸਨ ਕਰਿ ਕਿਸ ਧਿਆਨ ਸੋ ਚਿਤ ਦ੍ਰਿੜ ਭਇਆ ਹੈ ?'

ਤਬ ਬਾਬੇ ਜੀ ਨੇ ਦੂਸਰੀ ਪਉੜੀ ਕਹੀ :

ਭਿਖਿਆ ਭਾਇ ਭਗਤਿ ਭੈ ਚਲੈ । ਹੋਵੈ ਸੁ ਤ੍ਰਿਪਤ ਸੰਤੋਖਿ ਅਮੁਲੈ[20] ।
ਧਿਆਨ ਰੂਪਿ ਹੋਇ ਆਸਣੁ ਪਾਵੈ । ਸਚਿ ਨਾਮਿ ਤਾੜੀ ਚਿਤੁ ਲਾਵੈ ।। ੨।।

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਤਿਸ ਕੀ ਭਿਖਿਆ ਭਾਉ ਭਗਤ ਕੀ ਕਹੀਐ। ਸਦਾ ਭੈ ਪ੍ਰੀਤ ਸੋ ਚਲ ਕੇ ਭਿਖਿਆ ਲੇਤਾ ਹੈ । ਵੈ ਸੋਤ੍ਰਿ ਪਤਿ ਹੋਤਾ ਹੈ । ਸੰਤੋਖ ਅਮੁਲ ਪਦ ਮੇ ਅਰੁ ਧਿਆਨ ਮੇ ਤਤ ਰੂਪ ਹੋਇਆ । ਏਹੀ ਸੁੰਨ ਦ੍ਰਿੜ ਭਇਆ । ਅਰੁ ਸਚ ਨਾਮ ਦ੍ਰਿੜ ਏਹ ਤਾੜੀ ਸਿਉ ਚਿਤ ਲਗਾਵੈ ।"

ਤਬ ਬਾਬੇ ਜੀ ਤੀਜੀ ਪਉੜੀ ਕਹੀ :

ਨਾਨਕੁ ਬੋਲੈ ਅੰਮ੍ਰਿਤ ਬਾਣੀ । ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ।
ਆਸਾ ਮਾਹਿ ਨਿਰਾਸੁ ਵਲਾਏ । ਨਿਹਚਉ ਨਾਨਕ ਕਰਤੇ ਪਾਏ ।। ੩।।

ਤਿਸ ਕਾ ਪਰਮਾਰਥ : "ਹੇ ਮਾਛਿੰਦ੍ਰ ! ਇਹ ਅਮ੍ਰਿਤ ਬਾਨੀ ਹੈ । ਪਰਮ ਅਉਧੂਤ ਕੀ ਇਹ ਨਿਸਾਨੀ ਹੈ । ਜੋ ਆਸਾ ਮੇ ਨਿਰਾਸ ਹੈ ਤਿਸ ਨਿਸਚੇ ਕਰ ਪਰਮੇਸਰ ਕੋ ਪਾਇਆ ਹੈ ।"

ਤਾ ਬਾਬੇ ਜੀ ਚਉਥੀ ਪਉੜੀ ਕਹੀ :

ਪ੍ਰਣਵਤਿ ਨਾਨਕੁ ਅਗਮੁ ਸੁਣਾਏ । ਗੁਰ ਚੇਲੇ ਕੀ ਸੰਧਿ ਮਿਲਾਏ ।
ਦੀਖਿਆ ਦਾਰੂ ਭੋਜਨ ਖਾਇ । ਛਿਅ ਦਰਸਨ[21] ਕੀ ਸੋਝੀ ਪਾਇ ।। ੪।।

ਤਿਸ ਕਾ ਪਰਮਾਰਥ : "ਹੇ ਨਾਥ ਅਗੰਮ ਬਾਤ ਹੈ, ਜਿਸ ਅਸਥਾਨ ਗੁਰ ਅਰੁ ਚੇਲਾ

ਏਕ ਹੋਤਾ ਹੈ । ਜਬ ਸਿਖ ਨੇ ਸਤਿਗੁਰ ਕੀ ਦੀਖਿਆ ਜੋ ਮਰਮ ਅਵਖਦ ਜੋ ਹੈ ਤਿਸ ਕੋ ਭੋਜਨ ਕੀਆ । ਤਬ ਛੈ ਦਰਸਨ ਮੈ ਏਕ ਹੀ ਸੋਝੀ ਪਾਏ । ਤਬ ਮਛਿੰਦ੍ਰ ਨਾਥ ਜੀ ਸ੍ਰੀ ਗੁਰੂ ਬਾਬੇ ਜੀ ਕੇ ਮੁਖਾਰਬਿੰਦ ਸਿਉ ਅਮ੍ਰਿਤ ਬਚਨ ਸੁਣ ਕਰ ਬਹੁਤ ਪ੍ਰਸੰਨ ਭਇਆ ਅਰੁ ਗਦ ਗਦ ਹੋਇ ਕਰ ਬਾਬੇ ਜੀ ਕੋ ਆਦੇਸ ਕੀਆ ।"

ਫੇਰ ਅਵਰ ਸਿਧ ਬੋਲੇ ।

ਬਚਨ ਸਰਬ ਸਿਧੋਂ ਕਾ :

'ਹੇ ਨਾਨਕ ਬਾਲਾ ਜੀ ! ਜੋਗ ਕਾ ਮਾਰਗ ਬਡਾ ਹੈ । ਤੁਮ ਭੀ ਸਰੂਪ ਲੇਵਹੁ ।'

ਤਬ ਸਤਿਗੁਰ ਨਿਧਾਨ ਜੀ ਬੋਲੇ :

'ਹੇ ਸਿਧੋ ਮੈਂ ਨੇ ਅਪਨੇ ਗੁਰੂ ਸਿਉ ਗਿਆਨ ਰੂਪੀ ਜੋਗ ਪਾਇਆ ਹੈ । ਤਿਸ ਮੇ ਸਦਾ ਹੀ ਦ੍ਰਿੜ ਰਹਿਤਾ ਹੈ ।'

ਫੇਰ ਅਵਰੁ ਸਿਧ ਬੋਲੇ :

'ਹੇ ਨਾਨਕ ਜੀ ! ਗਿਆਨ ਰੂਪੀ ਜੋਗ ਕਉਨ ਹੈ ਅਰ ਤਿਸ ਕੇ ਗੁਰ ਮਾਰਗ ਰੂਪੀ ਕੀ ਮਾਤ੍ਰਾ ਕਵਨ ਹੈ ? ਸਿੰਙੀ ਅਰੁ ਝੋਲੀ ਕਿਸ ਜੁਗਤ ਕੀ ਹੈ ? ਅਰੁ ਹਮ ਗੁਰ ਗੋਰਖ ਜੀ ਕਾ ਸਰੂਪ ਹਿਰਦੇ ਮੇ ਜਗਾਵਤੇ ਹੈ । ਅਰੁ ਤੁਮ ਕਵਨ ਜੁਗਤ ਕਰਿ ਗੁਰ ਗੋਰਖ ਜਗਾਵਤੇ ਹੋ ? ਹਮ ਕੌ ਇਸ ਕਾ ਉਤ੍ਰ ਦੇਵਉ ।'

ਤਾ ਗੁਰੂ ਬਾਬਾ ਜੀ ਰਾਗ ਰਾਮਕਲੀ ਮੇ ਸਬਦ ਬੋਲੇ :

## ਪਉੜੀ

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕ ਸੁਣੇ ।
ਪਤੁ ਝੋਲੀ ਮੰਗਣ ਕ ਤਾਈ ਭੀਖਿਆ ਨਾਮੁ ਪੜੇ ॥ ੧॥
ਬਾਬਾ ਗੋਰਖ ਜਾਗੈ
ਗੋਰਖ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ[22] ॥ ੧॥ ਰਹਾਉ ।

ਤਿਸ ਕਾ ਪਰਮਾਰਥ : ਬਾਬੇ ਜੀ ਕਹਿਆ : "ਹੇ ਸਿਧੋ ! ਸੁਰਤ ਸਬਦ ਜੋ ਹੈ ਸਾਖੀ ਮੇਰੀ ਸਿੰਙੀ ਹੈ । ਆਪਣੇ ਆਪ ਕਰ ਸਦਾ ਬਜਤੀ ਹੈ । ਸਰਬ ਲੋਕ ਮੈਂ ਪ੍ਰਕਾਸਕ ਹੈ । ਤਿਸ ਕਾ ਤਾਤਪਰਜ ਯਹ ਹੈ, ਗੁਰ ਕੇ ਬਚਨ ਕਰ ਸੁਰਤ ਜੋ ਹੈ ਸੋ ਬ੍ਰਹਮ ਸਬਦ ਬਿਖੇ ਲੀਨ ਭਈ । ਏਹੀ ਮੇਰੀ ਸਿੰਙੀ ਹੈ । ਪਤ ਰੂਪੀ ਝੋਲੀ ਬਿਖੈ ਨਾਮ ਰੂਪੀ ਭਿਖਿਆ ਪ੍ਰਾਪਤ ਹੋਤੀ ਹੈ । ਇਸ ਪ੍ਰਕਾਰ ਕਰਕੇ ਗੋਰਖ ਜਾਗੇ ਹੈ । ਗੋਰਖ ਵਹੀ ਹੈ ਜਿਸ ਨੇ ਜਗਤ ਪ੍ਰਕਾਸਿਆ ਹੈ । ਅਰੁ ਪ੍ਰਕਾਸ ਕਰਤੇ ਕੋ ਬੇਰ ਨਹੀਂ ਲਗੀ ।"

ਤਾ ਫੇਰਿ ਬਾਬੇ ਜੀ ਦੂਜੀ ਪਉੜੀ ਕਹੀ :

ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ।
ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥ ੨॥

ਤਿਸ ਕਾ ਪਰਮਾਰਥ : "ਬਾਬੇ ਜੀ ਕਹਿਆ, "ਹੇ ਸਿਧੋ ਜਿਸ ਨੇ ਪਾਣੀ ਅਰ ਪਵਨ

ਸਿਉ ਪ੍ਰਾਣੋ ਕਾ ਬੰਧੇਜ ਕੀਆ ਹੈ, ਚੰਦ੍ਰਮਾ ਅਰੁ ਸੂਰਜ ਜਿਸ ਨੇ ਮੁਖ ਦੀਪਕ ਕੀਏ ਹੈ, ਤੀਨ ਲੋਕ ਮੇ ਉਜਿਆਰ ਕਰਨੇਹਾਰਾ ਹੈ, ਮਰਣੇ ਅਰੁ ਜੀਵਣੇ ਕੇ ਪਦਾਰਥ ਭੋਗੋ ਕਉ ਧਰਤੀ ਕਰ ਦਈ ਹੈ, ਐਸੇ ਗੁਣਾਬਾਦ ਪ੍ਰਮੇਸ਼ਰ ਕੋ ਬਿਸਾਰ ਕੇ ਕਵਨ ਜੋਗ ਕਰਨਾ ਹੈ।"

ਫੇਰ ਬਾਬੇ ਜੀ ਤੀਜੀ ਪਉੜੀ ਕਹੀ :

ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ।
ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ॥ 3॥

ਤਿਸ ਕਾ ਪਰਮਾਰਥ : "ਹੇ ਸਿਧੋ : ਜੇਤੇ ਸਿਧ ਅਰੁ ਸਾਦਕ ਜੋਗੀ ਅਰੁ ਜੰਗਮ ਪੀਰ ਪੁਰਖ ਹੈ ਜੇ ਉਨ ਕੀ ਸੰਗਤਿ ਪਾਈਐ ਤਾ ਮਨ ਦਿੜ ਹੋਵਹਿ ਅਰ ਪਰਮੇਸਰ ਕੀ ਭਗਤ ਉਪਜੇ ।"

ਤਾ ਫੇਰ ਚੌਥੀ ਪਉੜੀ ਕਹੀ :

ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਨੀ ਕਮਲੁ ਰਹੈ ।
ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ[23] ।

ਤਿਸ ਕਾ ਪਰਮਾਰਥ : ਜੈਸੇ ਕਾਗਦ ਅਰ ਲੂਣੀ ਘ੍ਰਿਤ ਕੇ ਸੰਗ ਰਹਿਤਾ ਹੈ ਅਰੁ ਜਲ ਬਿਖੇ ਕਮਲ ਰਹਤਾ ਹੈ । ਜੈਸੇ ਨਿਰਲੇਪੀ ਸੰਤ ਮਿਲੇ ਤਉ ਜਮ ਕੀ ਪਰਵਾਹ ਕਿਆ ਹੈ।

ਜਬ ਇਹ ਬਚਨ ਗੁਰੂ ਬਾਬੇ ਜੀ ਕੇ ਮੁਖਾਰਬਿੰਦ ਸਿਉ ਸੁਨੇ ਤਬ ਸਿਧ ਬਹੁਤ ਹੀ ਪ੍ਰਸੰਨ ਭਏ ਅਰੁ ਬਾਬੇ ਜੀ ਕੋ ਨਮਸਕਾਰ ਕੀਆ । ਤਬ ਬਾਬਾ ਜੀ ਸੋਂ ਬਿਦਆ ਭਏ।

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਇਆਲ ਕਰ ਲਏ ਉਧਾਰ ॥ 34॥

---

**ਟਿੱਪਣੀਆਂ ਅਤੇ ਹਵਾਲੇ**

1. ਸੇਤੁਬੰਧ : ਦੱਖਣ ਵਿਚ ਸਥਿਤ ਰਾਮੇਸ਼ਵਰ ਨਾਂ ਦਾ ਨਗਰ/ਸ਼ਹਿਰ) ਜੋ ਸਾਗਰ ਦੇ ਕਿਨਾਰੇ ਤੇ ਹੈ । ਇਹ ਹਿੰਦੂ ਮੰਦਿਰਾਂ ਲਈ ਪ੍ਰਸਿੱਧ ਹੈ ।
2. ਉਥੇ ਸਿੱਧਾਂ ਦਾ ਇਕਠ/ਉਤਸਵ/ਮੇਲਾ/ਸਮਾਗਮ ਹੋਇਆ ਜਿਸ ਦੀ ਸੋਭਾ ਵਰਣਨ ਨਹੀਂ ਕੀਤੀ ਜਾ ਸਕਦੀ ।
3. ਉਥੇ ਸਾਗਰ ਦੇ ਕਿਨਾਰੇ ਤੇ ਇਕ ਵਡੀ ਸ਼ਿਲਾ (ਸਿਲ) ਪਈ ਹੋਈ ਸੀ ।
4. ਉਨ੍ਹਾਂ ਦੇ ਨਜ਼ਦੀਕ ਉਨ੍ਹਾਂ ਦਾ ਸੁਜਾਨ/ਸੂਝਵਾਨ ਮਿਤਰ ਮਰਦਾਨਾ ਵੀ ਬੈਠਾ ਸੀ।
   ਇਥੇ ਸਰੂਪ ਦਾਸ ਭਲਾ ਨੇ ਮਰਦਾਨਾ ਜੀ ਨੂੰ ਪਰਮ ਸੁਜਾਨ ਆਖ ਕੇ ਉਸ ਮਰਦਾਨਾ ਵਿਰੋਧੀ ਪਰੰਪਰਾ ਨੂੰ ਤੋੜਿਆ ਹੈ ਅਤੇ ਨਵੀਨ/ਅਗ੍ਰੋਗ ਚਿੰਤਨ ਦਾ ਪ੍ਰਮਾਣ ਪ੍ਰਸਤੁਤ ਕੀਤਾ ਹੈ ।
5. ਖਤ ਦਰਸ਼ਨ : ਛੇ-ਦਰਸ਼ਨ
6. ਮਹੋਦਧ: ਸਮੁੰਦਰ, ਸਾਗਰ
7. ਸੁਖ ਰਾਸ. ਸੁਖ ਦੀ ਪੂੰਜੀ-ਗੁਰੂ ਨਾਨਕ ਦੇਵ ਜੀ ਲਈ ਪ੍ਰਯੋਗ ਕੀਤਾ ਗਿਆ ਆਦਰ ਸੂਚਕ

ਸ਼ਬਦ ਹੈ ।

8. ਸ਼ਿਲਾ ਦਾ ਪਾਣੀ ਤੇ ਚਲਨਾ ਮਹਾਪੁਰਖਾਂ ਦੀ ਉਸ ਲੀਲਾ ਦਾ ਲਖਾਇਕ ਹੈ ਜੋ ਅੱਜ ਤਕ ਹੋਏ ਸਾਰੇ ਮਹਾਪੁਰਖਾਂ/ਯੁਗ ਪੁਰਖਾਂ ਦੀ ਅਜਮਤ ਦਾ ਚਿੰਨ੍ਹ ਸਮਝੀ ਜਾਂਦੀ ਰਹੀ ਹੈ ।
9. ਆਦਿ ਗ੍ਰੰਥ ਪੰਨਾ 878 (ਰਾਮਕਲੀ ਮ ੧)
10. ਸਾਡੀ ਬੇੜੀ ਪਾਪਾਂ ਨਾਲ ਭਰੀ ਪਈ ਹੈ ਕਿਤੇ ਅਜਿਹਾ ਨਾ ਹੋਵੇ ਕਿ ਬਲਵੰਤ ਪੌਣ ਦੇ ਵਗਣ ਨਾਲ ਅਸੀਂ ਡੁਬ ਹੀ ਜਾਈਏ ।
11. ਜੋਗੀ (ਯੋਗੀ) ਜੋ ਤਪ ਸਾਧਨਾ ਕਰਕੇ ਸਿਧ ਅਵਸਥਾ ਨੂੰ ਪ੍ਰਾਪਤ ਹੋਏ ਹਨ ਅਤੇ ਜੰਗਮ (ਜੋ ਅਜੇ ਸਾਧਨਾ ਅਵਸਥਾ ਵਿਚੋਂ ਦੀ ਗੁਜ਼ਰ ਰਹੇ ਹਨ) ਪਰਮ ਸ੍ਰੇਸ਼ਟ ਸਿਧ ਉਹੀ ਹਨ ਜਿਨ੍ਹਾਂ ਨੇ ਈਸ਼ਵਰ ਦੀ ਆਰਾਧਨਾ ਕੀਤੀ ਹੈ ਅਜਿਹੇ ਸਿਧ/ਪਹੁੰਚੇ ਹੋਏ ਪੁਰਸ਼ ਦੇ ਚਰਨ ਪਰਸਨ ਦੀ ਵਡਿਆਈ ਜਿਨ੍ਹਾਂ ਲੋਕਾਂ ਨੂੰ ਪ੍ਰਾਪਤ ਹੋਈ ਹੈ ਉਹ ਸਫਲ ਹੋ ਗਏ ਹਨ । ਉਨ੍ਹਾਂ ਨੂੰ ਅੱਖਰ (ਨਾ ਖੁਰਨ ਵਾਲਾ ਸ਼ਬਦ) ਪ੍ਰਾਪਤ ਹੋਇਆ ਹੈ ।
12. ਗੁਰੂ ਬਾਬੇ ਨੇ ਆਖਿਆ ਮੈਂ ਜਪ ਤਪ, ਇੰਦਰੀਆਂ ਨੂੰ ਰੋਕਣ/ਵਰਜਣ ਆਦਿ ਕਰਮ ਕੁਝ ਨਹੀਂ ਜਾਣਦਾ । ਮੈਂ ਤਾਂ ਕੇਵਲ ਹਰਿਨਾਮ ਨੂੰ ਆਪਣੇ ਜੀਵਨ ਦਾ ਆਧਾਰ ਬਣਾਇਆ ਹੋਇਆ ਹੈ। ਮੈ ਤਾਂ ਗੁਰੂ ਅਤੇ ਪਰਮੇਸ਼ਰ ਦੀ ਆਰਾਧਨਾ ਕੀਤੀ ਹੈ ਅਤੇ ਇਸ ਸਿੱਟੇ ਤੇ ਪੁਜਾ ਹਾਂ ਇਸੇ ਦੇ ਸਹਾਰੇ ਜਗਤ ਸਾਗਰ ਤੋਂ ਪਾਰ ਹੋਇਆ ਜਾ ਸਕਦਾ ਹੈ ।
13. ਮਛਿੰਦਰ ਨਾਥ : ਇਕ ਪ੍ਰਸਿੱਧ ਨਾਥ ਜੋ ਗੋਰਖ ਨਾਥ ਦਾ ਗੁਰੂ ਅਤੇ ਯੋਗੀ ਹੋਇਆ ਹੈ । ਇਸ ਦੀ ਉਤਪਤੀ ਸ਼ਿਵ ਜੀ ਦੇ ਵੀਰਜ ਦੁਆਰਾ ਮਛੀ ਤੋਂ ਹੋਈ ਦਰਸਾਈ ਜਾਂਦੀ ਹੈ।
14. ਇਹ ਮਨ ਚੰਚਲ ਕਿਸੇ ਤਰੀਕੇ (ਢੰਗ) ਨਾਲ ਕਾਬੂ (ਥਿਰ) ਰਖਿਆ ਜਾ ਸਕਦਾ ਹੈ। ਕੋਈ ਇਹੋ ਜਿਹੀ ਜੋਗ-ਜੁਗਤ ਹੈ ਤਾਂ ਕ੍ਰਿਪਾ ਕਰਕੇ ਦਸੋ ।
15. ਅਵਧੂਤੀ : ਯੋਗ, ਸਿਧ ਅਵਸਥ, ਫ਼ਕੀਰੀ, ਸੰਨਿਆਸ ।
16. ਸੁੰਨ ਸਮਾਧੀ : ਸੁੰਨ ਸਮਾਧੀ ਦੀ ਅਵਸਥਾ, ਨਿਰਵਿਕਲਪ ਸਮਾਧੀ, ਉਹ ਅਵਸਥਾ ਜਿਸ ਵਿਚ ਮਾਨਵ ਅਤੇ ਈਸ਼ਵਰ ਇਕ ਰੂਪ ਹੋਏ ਹੁੰਦੇ ਹਨ ।
17. ਮੇਰੀ ਇਹ ਸੰਕਾ ਨਿਵਿਰਤ ਕਰੋ ਤਾਂ ਹੀ ਮੈਨੂੰ ਸੰਤੁਸ਼ਟੀ ਹੋ ਸਕਦੀ ਹੈ ।
18. ਪਰਮ ਗਿਆਨ : ਪੂਰਨ ਗਿਆਨ ਵਾਲੀ ਬਾਣੀ ।
19. ਪੰਚ ਅਰਥਾਤ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਵਸ ਵਿਚ ਕਰੇ ਅਤੇ ਅਡੋਲ/ਅਭਿਗ ਹੋ ਜਾਵੇ ।
20. ਉਸ ਦੀ ਭਿਖਿਆ ਭਾਉ ਅਤੇ ਭਗਤੀ ਹੈ ਅਤੇ ਅਮੋਲਕ ਸੰਤੋਖ ਨਾਲ ਸੰਤੁਸ਼ਟ ਹੋਵੇ ।
21. ਛਿਆ ਦਰਸ਼ਨ: ਛੇ ਭੇਖ-ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ ਅਤੇ ਬੈਰਾਗੀ
22. ਈਸ਼ਵਰ ਦਾ ਨਾਮ, ਹਰਿਨਾਮ, ਵਾਹਿਗੁਰੂ ਦਾ ਨਾਮ ਜਿਸਨੇ ਧਰਤੀ (ਭੋਇ) ਚੁਕੀ ਹੋਈ ਹੈ ਅਤੇ ਉਸ ਨੂੰ ਇਸ ਦਾ ਭਾਰ (ਬਾਗ ਨਹੀਂ ਲਗਦਾ)
23. ਆਦਿ ਗ੍ਰੰਥ ਪੰਨਾ 877 (ਰਾਮਕਲੀ ਮ ੧)

## ਆਗੇ ਸਾਖੀ ਤਿਲਰੀਜੀ ਮੇ ਸਿਧੋ ਸਿਉ ਚਰਚਾ ਕੀ

### ਦੋਹਰਾ

ਸਿੰਧ ਨਿਕਟ ਦਖਣ ਬਿਖੇ ਤਹਾ ਮਹਾਂਦੇਵ ਅਸਥਾਨ[1] ।
ਸਿਧ ਤਹਾਂ ਮੇਲਾ ਕਰ ਮਹਮਾ ਅਮਿਤ ਮਹਾਨ ॥ ੧॥

### ਚੌਪਈ

ਤਿਹ ਅਸਥਾਨ ਬਾਬਾ ਜੀ ਗਏ । ਕਰ ਆਸਨ ਤਹਾਂ ਅਸਥਿਤ ਭਏ । ਫੁਨਿ ਸਿਧ ਤਹਾਂ ਸਭ ਭਏ ਇਕਤ੍ਰ । ਆਸਨ ਬੈਠ ਆਗੇ ਧਰ ਪਤ੍ਰ ॥ ੨॥
ਤਹ ਸਿਧੋ ਗੋਰਖ ਪਹਿ ਜਾਇ। ਇਕ ਤਿਲ ਭੇਟ ਧਰਿਓ ਤਿਸ ਆਇ । ਤਬ ਗੋਰਖ ਜੀ ਕਹਿਓ ਸਿਧ ਬੁਲਾਇ। ਇਹੁ ਤਿਲੁ ਤੁਮ ਦੇਵਹੁ ਸਭ ਵਰਤਾਇ ॥ ੩॥
ਤਬ ਸਭ ਸਿਧਨ ਕੀਓ ਬਿਚਾਰ। ਇਕ ਤਿਲ ਬਰਤੇ ਕਿਸ ਪ੍ਰਕਾਰ । ਸਭ ਮਿਲ ਗੋਰਖ ਕੋ ਕਹੇ ਜਾਇ। ਪੁਨ ਬਾਲਾ ਜੀ ਆਏ ਇਹ ਠਾਇ ॥ ੪॥
ਕਹੋ ਤਾਹਿ ਸਭ ਕੋ ਵਰਤਾਵੇ । ਸਭ ਕੇ ਪਤ੍ਰ ਮਾਹਿ ਕਿਮ ਪਾਵੈ ।
ਇਹ ਪਰਤਗਿਆ ਤਾਕੀ ਕੀਜੈ । ਏਕ ਪੰਥ ਦੁਇ ਕਾਰਜ ਲੀਜੈ ॥ ੫॥

### ਦੋਹਰਾ

ਤਬ ਗੋਰਖ ਜੀ ਐਸੇ ਕਹਿਓ ਬਾਲਾ ਪਰਮ ਸੁਜਾਨ ।
ਇਹ ਤਿਲ ਬਰਤਾਵੋ ਸਕਲ ਮੋ, ਨਹੀਂ ਤੁਮ ਸਮਾਨ ਜਗ ਆਨ ॥ ੬॥

### ਚੌਪਈ

ਤਬ ਦਇਆਲ ਵੇ ਤਿਲ ਕੋ ਲੀਓ । ਲੈ ਕੂੰਡੀ ਸੋਟਾ ਮੇਥਨ ਕੀਓ ।
ਅਪਨੇ ਹਾਥ ਦੀਓ ਵਰਤਾਇ । ਸਭ ਕੇ ਪਤ੍ਰ ਭਰੇ ਲੀਲਾਇ ॥ ੭॥
ਸਭ ਦੇਖਿ ਚਰਿਤ੍ਰ ਬਿਸਮ ਹੋਇ ਗਏ । ਸਤਗੁਰ ਕੋ ਪਰਸੰਸਤ ਭਏ ।
ਤੁਮ ਪਰਮ ਅਉਧੂਤ ਅਰੁ ਪਰਮ ਸੁਜਾਨ । ਤੁਮ ਅਬਿਗਤ[3] ਪੂਰਨ ਪਰਮ ਸੁਜਾਨ ॥ ੮॥

ਤਿਸ ਕਾ ਪਰਮਾਰਥ : ਤਬ ਗੁਰ ਬਾਬੇ ਨਾਨਕ ਜੀ ਨੇ ਕਹਿਆ, "ਹੇ ਸਿਧੋ ! ਤਿਲ ਕੇ ਵਰਤਾਏ ਪਰ ਤੁਮ ਹਮ ਕੋ ਅਵਧੂਤ ਤਬ ਕਹਾ, ਸੋ ਅਵਧੂਤ ਪਦ ਬਡਾ ਸੁਗਮ ਹੈ । ਨਾਥ ਜੀ ਕੋ ਪੂਛੋ ।'

ਇਹ ਬਚਨ ਸੁਨ ਕਰ ਗੋਰਖ ਜੀ ਬੋਲੇ ।

ਬਚਨ ਗੋਰਖ ਜੀ ਕਾ : ਤਾ ਗੋਰਖ ਜੀ ਨੇ ਕਹਾ, 'ਹੇ ਬਾਲਾ ਜੀ[4] ! ਅਵਧੂਤ ਪਦ ਅਗੰਮ ਹੈ । ਤੁਮ ਕਿਰਪਾ ਕਰ ਕੇ ਨਿਜ ਮੁਖਾਰਬਿੰਦ ਸਿਉ ਨਿਰੂਪਣ ਕਰੋ ।'

ਤਬ ਬਾਬਾ ਰਾਗੁ ਪ੍ਰਭਾਤੀ ਮੇ ਸਬਦ ਕਾ ਉਚਾਰ(ਣ) ਕੀਆ –

### ਸ਼ਬਦ

ਜਾ ਕੇ ਰੂਪ ਨਾਹੀ, ਜਾਤਿ ਨਾਹੀ, ਨਾਹੀ ਮੁਖ ਮਾਸਾ ।

ਸਤਿਗੁਰ ਮਿਲੇ ਨਿਰੰਜਨੁ[5] ਪਾਇਆ ਤੇਰੇ ਨਾਮਿ ਹੈ ਨਿਵਾਸਾ ॥ ੧॥
ਅਉਧੂ ਸਹਜੇ ਤਤੁ ਬੀਚਾਰਿ। ਜਾਤੇ ਫਿਰਿ ਨ ਆਵਹੁ ਸੰਸਾਰਿ ॥ ੧॥ ਰਹਾਉ

ਤਿਸ ਕਾ ਪਰਮਾਰਥ : "ਹੇ ਗੋਰਖਨਾਥ ਜੀ ! ਜਿਸ ਕੇ ਨਾਮ ਗੁਨ ਰੂਪ ਅਰੁ ਜਾਤ ਅਰੁ ਵਰਨ ਸਰੀਰ ਬੁਧ ਨਿਵਰਤ ਭਈ ਹੈ, ਸਤਿਗੁਰ ਕੌ ਮਿਲ ਕਰਿ ਨਾਮ ਨਿਰੰਜਨ ਮੇ ਸਮਾਏ ਹੈ।"

ਅਰਥ ਰਹਾਉ ਕਾ :

ਅਰਥ ਵਹੀ ਅਉਧੂਤ[6] ਹੈ ਜਾ ਕੇ ਸਹਜਿ ਤਤੁ ਹੀ ਬਿਚਾਰ ਹੈ, ਆਵਨ ਜਾਨ ਸੇ ਰਹਿਤ ਭਏ ਹੈ।

ਤਬ ਬਾਬੇ ਜੀ ਦੂਜੀ ਪਉੜੀ ਕਹੀ :

ਜਾ ਕੈ ਕਰਮੁ ਨਾਹੀ, ਧਰਮੁ ਨਾਹੀ, ਨਾਹੀ ਸੁਚਿ ਮਾਲਾ।
ਸਿਵਜੋਤਿ[7] ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ ॥ ੨॥

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਤਿਸ ਕੋ ਕਰਮ ਅਰਿ ਧਰਮ ਸੁਚ ਮਾਲਾ, ਅਰੁ ਜਾਪ ਅਰੁ ਤਾਪ ਏ ਪਰਵਿਰਤ ਮਾਰਗ[8] ਨਿਰਵਿਰਤ[9] ਹੋਇਆ ਹੈ ਉਨ ਕੇ ਸਿਵਜੋਤ ਬੁਧ ਪ੍ਰਾਪਤ ਭਈ ਹੈ, ਉਨ ਕਾ ਸਤਿਗੁਰ ਰਛਪਾਲ[10] ਹੈ।"

ਤਾ ਫੇਰਿ ਤੀਜੀ ਪਉੜੀ ਕਹੀ

ਜਾ ਕੈ ਬਰਤੁ ਨਾਹੀ, ਨੇਮ ਨਾਹੀ, ਨਾਹੀ ਬਕਬਾਈ।
ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ[11] ॥ ੩॥

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਜਾ ਕੇ ਬਰਤ ਨੇਮ ਉਤ੍ਰ ਪ੍ਰਸਨ ਬਿਵਹਾਰਗਤਿ ਅਵਗਤਿ ਕੀ ਚਿੰਤਾ ਸਤਿਗੁਰ ਕੇ ਬਚਨ ਨਿਵਰਤਿ ਭਈ ਹੈ ਵਹੀ ਅਵਧੂਤ ਹੈ।"

ਪੁਨਹ ਚਉਥੀ ਪਉੜੀ ਕਹੀ :

ਜਾਕੈ ਆਸ ਨਾਹੀ, ਨਿਰਾਸ ਨਾਹੀ, ਚਿਤਿ ਸੁਰਤਿ ਸਮਝਾਈ।
ਤੰਤ ਕਉ ਪਰਮਤੰਤੁ ਮਿਲਿਆ ਨਾਨਕ ਬੁਧਿ ਪਾਈ ॥ ੪॥

ਤਿਸ ਕਾ ਪਰਮਾਰਥ : "ਹੇ ਨਾਥ ਜੀ ! ਆਸ ਅਰ ਨਿਰਾਸ ਦੋਨੋ ਕੋ ਨਾਸ ਕਰ ਚਿਤ ਸੁਰਤ ਬ੍ਰਹਮ ਅਵਸਤਾ ਦ੍ਰਿੜ ਭਈ ਹੈ, ਤੰਤੁ ਪਰਮਤੰਤੁ ਮੈ ਮਿਲਿਆ, ਅਰਥ ਯਹ ਆਤਮਾ ਪਰਮਾਤਮਾ ਮੇ ਦ੍ਰਿੜ ਭਇਆ ਮੇਰੇ ਮਤ ਬਿਖੇ ਤਿਸ ਕੋ ਅਵਧੂਤ ਕਹਿਤੇ ਹੈ।"

ਏਹੁ ਬਚਨ ਗੁਰੂ ਬਾਬੇ ਜੀ ਕੇ ਮੁਖਾਰਬਿੰਦ ਸੇ ਸ੍ਰਵਣ ਕਰਕੈ ਸਿਧ ਬਹੁਤ ਹੀ ਪ੍ਰਸੰਨ ਭਏ ਅਰੁ ਬਾਬੇ ਜੀ ਕਉ ਆਦੇਸ ਕੀਆ ਅਰੁ ਕਹਿਆ, 'ਧੰਨ ਧੰਨ ਬਾਲਾ ਜੀ ! ਤੇਰੇ ਬਚਨ ਸੁਨ ਕਰ ਹਮਾਰਾ ਸੰਸਾ ਨਿਵਰਤ ਭਇਆ ਹੈ।'

ਤਬ ਬਾਬਾ ਜੀ ਸਿਧੋ ਸਿਉ ਵਿਦਿਆ ਭਏ।

**ਸਾਖੀ ਪੂਰਨ ਹੋਈ।**

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ । ਹੋਇ ਦਇਆਲ ਕਰ ਲਏ ਉਧਾਰ ॥ ੩੫॥

---

ਟਿੱਪਣੀਆਂ ਅਤੇ ਹਵਾਲੇ

1. ਮਹਾਂਦੇਵ ਅਸਥਾਨ : ਦੱਖਣ ਵਿਚ ਸ਼ਿਵ ਜੀ ਦਾ ਪ੍ਰਸਿੱਧ ਮੰਦਿਰ ।
2. ਸਿਵ ਜੋਤਿ : ਕਲਿਆਨ ਸਰੂਪ ਹਰਿ/ਈਸ਼ਵਰ ।
3. ਅਭੰਗਤ : ਜੋ ਭੰਗ ਨਹੀਂ ਹੁੰਦਾ ਜੋ ਹੋਰ ਵੰਡਿਆਂ ਨਹੀਂ ਜਾ ਸਕਦਾ, ਵਿਸ਼ੂ ਨੇ /33 ਪਦਾਰਥ।
4. ਬਾਲਾ ਜੀ : ਬਾਲ/ਬਚਾ/ਸਿਧ ਜਿਨ੍ਹਾਂ ਨੇ ਜੀਵਨ ਭਰ ਕਰੜੀ ਘਾਲਨਾ ਘਾਲੀ ਸੀ ਗੁਰੂ ਨਾਨਕ ਦੇਵ ਜੀ ਨੂੰ 'ਬਾਲਾ' ਸ਼ਬਦ ਨਾਲ ਸੰਬੋਧਨ ਕਰਦੇ ਹਨ ।
5. ਨਿਰੰਜਨ : ਨਿਰ + ਅੰਜਨ (ਬਿਨਾ ਅੰਜਨ/ਕਾਲਖ) ਹਰਿ ਦਾ ਵਿਸ਼ੇਸ਼ਣ ਹੈ । ਹਰਿ ਕਿਸੇ ਵੀ ਔਗੁਣ ਤੋਂ ਰਹਿਤ ਹੈ ।
6. ਅਉਧ: ਅਵਧੂਤ ਦਾ ਸੰਖੇਪ ਹੈ, ਜੋਗੀ ।ਸਾਧਿਕ, ਤਪੀ/ਤਪੀਸ਼ਵਰ ।
7. ਸਿਵ ਜੋਤ : ਸ਼ਿਵ (ਕਲਿਆਨਕਾਰੀ) ਜੋਤ (ਜੋਤੀ/ਰੋਸ਼ਨੀ/ਹਰਿ ਦਾ ਵਿਸ਼ੇਸ਼ਣ ਹੈ )
8. ਵਿਰਤ ਮਾਰਗ : ਵਿਹਾਰੀ ਮਾਰਗ/ਰਸਤਾ
9. ਨਿਰਵਿਰਤੀ ਮਾਰਗ : ਵਿਹਾਰੀ ਮਾਰਗ ਤੋਂ ਵਖਰਾ ਰਾਹ ।
10. ਰਛਪਾਲ :ਰਖਿਆ ਕਰਨ ਵਾਲਾ, ਰਖਵਾਲਾ, ਰਾਖਾ ।
11. ਜੋ ਵਰਤ/ਨੇਮਾਂ ਦਾ ਮੁਥਾਜ ਨਹੀਂ, ਜੋ ਨੇਮਾਂ ਦਾ ਪਾਬੰਦ ਨਹੀਂ ਅਤੇ ਜੋ ਬੇਅਰਥ/ਬਕਵਾਸ ਨਹੀਂ ਬੋਲਦਾ । ਜਿਸਨੂੰ ਚੰਗਾ (ਮੰਦਾ ਰਾਹ (ਅਵਗਤਿ) ਦੀ ਚਿੰਤਾ ਵੀ ਨਹੀਂ ਅਤੇ ਜੋ ਸਤਿਗੁਰੂ ਦੇ ਮੁਤਾਬਕ ਚਲਦਾ ਹੈ ਉਹੀ ਅਵਧੂਤ ਹੈ ।
12. ਤਤ ਨੂੰ ਪਰਮਤੱਤ ਜਾਂ ਆਤਮਾ ਨੂੰ ਪਰਮਾਤਮਾ ਪ੍ਰਾਪਤ ਹੋ ਗਿਆ ਹੈ ਉਸ ਨੂੰ ਸੋਝੀ ਗਿਆਨ ਪ੍ਰਾਪਤ ਹੋ ਗਿਆ ਹੈ । ਉਹੀ ਸੰਤ । ਗਿਆਨੀ/ਗਿਆਤਾ ਜਨ ਭਗਤ ਹੈ ।

## ਸਾਖੀ ਕਾਵਰੂ ਦੇਸ ਕੀ

### ਦੋਹਰਾ

ਸਹਜਿ ਸੁਭਾਇ ਰਮਤੇ ਪ੍ਰਭੂ ਗਏ ਕਾਵਰ ਦੇਸ[1] ।
ਮਰਦਾਨੇ ਕੋ ਸੰਗ ਲੇ ਪਰਮ ਨਿਰਾਲਮ ਭੇਸ[2] ॥ ੧॥

### ਚੌਪਈ

ਏਕ ਨਗਰ ਸਮੀਪ ਜਬ ਗਏ । ਬਾਹਰਿ ਨਗਰਿ ਅਸਥਿਤ ਗੁਰ ਭਏ ।
ਜਬ ਗੁਰ ਭਏ ਆਸਨ ਅਸੀਨ । ਤਬ ਮਰਦਾਨੇ ਬਿਨਤੀ ਕੀਨ ॥ ੨॥
ਜੋ ਪ੍ਰਭ ਆਗਿਆ ਹੋਇ ਤੁਮਾਰੀ । ਨਗਰ ਦੇਖ ਆਵਹੁ ਇਕ ਬਾਰੀ ।
ਤਬ ਆਗਿਆ ਦੀਨੀ ਸਤਿਗੁਰ ਦਇਆਲ । ਦੇਖ ਨਗਰ ਆਈਓ ਤਤਕਾਲ ॥
੩॥
ਪੁਨ ਮਰਦਾਨਾ ਨਗਰ ਮੋ ਗਇਓ । ਹਾਟ, ਬਜਾਰ, ਗ੍ਰਿਹ ਦੇਖਤ ਭਇਓ ।
ਸੁੰਦਰ ਜੁਵਾ ਪੁਰਖ ਤ੍ਰਿਆ ਦੇਖਾ[3] । ਮੰਤ੍ਰ ਜੁਗਤ ਤਿਨ ਕੀਓ ਬਸੇਖਾ[4] ॥ ੪॥
ਤਾਗਾ ਬਾਂਧ ਮੰਤ੍ਰ ਮੁਖ ਆਖਿਓ । ਮੇਢਾ ਕਰ ਗ੍ਰਿਹ ਮੈਂ ਬੰਧ ਰਾਖਿਓ[5] ।
ਮਰਦਾਨੇ ਬੇਰ ਲਗੀ, ਨਹੀਂ ਆਇਆ । ਤਬ ਦੀਨਬੰਧ ਪੂਛਿਓ ਕਰ ਦਾਇਆ[6] ॥ ੫॥

### ਦੋਹਰਾ

ਤਬ ਸਤਗੁਰ ਨਗਰੀ ਖੋਜਤੇ ਗਏ ਮਰਦਾਨੇ ਪਾਸ ।
ਤਿਨ ਦਰਸਨ ਦੇਖਿ 'ਮੈਂ ਮੈਂ ਕਰਿਓ ਛਪਟਤੁ ਲੇਤੁ ਉਸਾਸੁ[7] ॥ ੬॥

### ਚੌਪਈ

ਜਬ ਕ੍ਰਿਪਾ ਦਿਸਟ ਬਾਬੇ ਜੀ ਕਰੀ । ਬੰਧਨ ਛੂਟਿਓ ਦੇਹ ਨਰ ਧਰੀ[8] ।
ਹੋਇ ਪ੍ਰੇਮ ਜੁਗਤ ਚਰਨਨ ਪਰ ਪਰਾ[9] । ਤੁਮ ਨਇਆ ਜਨਮੁ ਮੇਰਾ ਪ੍ਰਭ ਕਰਾ ॥ ੭॥
ਇਹੁ ਦੇਖ ਚਰਿਤ੍ਰ ਤ੍ਰਿਆ ਇਮ ਜਾਨਾ । ਇਹੁ ਬਡਾ ਸਿਧ ਹੈ ਗੁਨੀ ਪਰਧਾਨਾ ।
ਕਰ ਮੰਤ੍ਰ ਜੁਗਤ ਇਨ ਕੋ ਬਸਿ ਕੀਜੈ[10] । ਗ੍ਰਿਹ ਮੋ ਰਾਖਿ ਇਛਾ ਸੁਖ ਲੀਜੈ[11] ॥ ੮॥
ਤਬ ਬਹੁਤ ਤ੍ਰਿਆ ਮਿਲਿ ਇਸਟ ਅਰਾਧਿਓ। ਮੰਤ੍ਰ ਜੰਤ੍ਰ ਜੁਗਤ ਸਭ ਸਾਧਿਓ ।
ਜਬ ਛੂਛੀ ਗਤਿ ਮੰਤ੍ਰ ਭਈ ਨਾਰੀ । ਤਬ ਪੁਰਖ ਨਾਰ ਨਗਰੀ ਜੁਗ ਸਾਰੀ ॥ ੯॥
ਤਬ ਸਕੋਪ ਗੁਰ ਦਿਸਟਿ ਨਿਹਾਰੀ। ਬਝੇ ਸਬ ਅੰਗ ਪੁਰਖ ਅਰੁ ਨਾਰੀ ।
ਸਕਤ ਦੇਖਿ ਤਿਨ ਚਰਨ ਅਰਾਧੇ । ਮੁਕਤੇ ਭਏ ਛੂਟ ਗਏ ਬਾਧੇ॥ ੧੦॥

### ਦੋਹਰਾ

ਤਬ ਸਤਗੁਰ ਆਸਨ ਕੋ ਚਲੇ ਸਭ ਨਗਰ ਲੋਗ ਗਏ ਸਾਥ ।
ਦੇਖ ਦਰਸ ਸੁਭਗਤ ਭਏ ਪੁਨ ਪੁਨ ਚਰਨਨ ਮਾਥ ॥ ੧੧॥

### ਦੋਹਰਾ

ਪੁਨ ਗੁਰ ਤਾਕੋ ਕਹਿਓ ਹਰਿ ਭਗਤਿ ਕਰੋ ਚਿਤ ਲਾਇ ।
ਇਹ ਮੰਤ੍ਰ ਜੰਤ੍ਰ ਅਤਿ ਨੀਚ ਗਤਿ ਉਤਮਿ ਭਗਤਿ ਪ੍ਰਭਾਇ ॥ ੧॥

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਇਆਲ ਕਰ ਲਏ ਉਧਾਰ ॥ ੩੬॥

---

**ਟਿੱਪਣੀਆਂ ਅਤੇ ਹਵਾਲੇ**

1. ਕਾਵਰ ਦੇਸ : ਕਾਮ ਰੂਪ, ਆਸਾਮ ਪ੍ਰਦੇਸ਼ ਵਿਚ ਭੂਟਾਨ ਦੀ ਸੀਮਾ ਉਤੇ ਇਕ ਜ਼ਿਲਾ ਅਤੇ ਉਸ ਦੇ ਆਸ ਪਾਸ ਦਾ ਇਲਾਕਾ ।
2. ਨਿਰਾਲਮ ਭੇਸ: ਨਿਰਾਲੀ, ਵੇਸ਼ ਭੂਸ਼ਾ, ਗੁਰੂ ਨਾਨਕ ਦੀ ਇਕ ਵਿਸ਼ੇਸ਼ਤਾ ਇਹ ਵੀ ਸੀ ਕਿ ਉਹ ਜਿਥੇ ਜਾਂਦੇ ਸਨ ਉਥੇ ਦੇ ਲੋਕਾਂ ਦਾ ਖਿਚ ਭਰਿਆ ਪਹਿਰਾਵਾ ਧਾਰਨ ਕਰਦੇ ਸਨ ।
3. ਸੁੰਦਰ (ਸੋਹਣ) ਯੁਵਾ (ਗਭਰੂ) ਪੁਰਖ ਜਦੋਂ ਉਥੋਂ ਦੀਆਂ ਇਸਤਰੀਆਂ ਨੇ ਵੇਖਿਆ ਤਾਂ ਹੈਰਾਨ ਰਹਿ ਗਈਆਂ । ਭਾਈ ਸਰੂਪ ਦਾਸ ਭਲਾ ਨੇ ਗੁਰੂ ਬਾਬੇ ਦੇ ਬਚਪਨ ਦੇ ਸਾਥੀ ਭਾਈ ਮਰਦਾਨਾ ਜੀ ਨੂੰ ਇਕ ਸੁਨਖਾ ਗਭਰੂ ਦਰਸਾਇਆ ਹੈ ਜੋ ਬਾਜ਼ਾਰ ਵਿਚ ਤੁਰਿਆ ਜਾਂਦਾ ਇਸਤਰੀਆਂ ਦਾ ਧਿਆਨ ਆਪਣੇ ਵਲ ਖਿਚਦਾ ਹੈ ।
4. ਉਸਨੂੰ ਵਸ ਵਿਚ ਕਰਨ ਲਈ ਉਨ੍ਹਾਂ ਨੇ ਕਈ ਪ੍ਰਕਾਰ ਦੇ ਮੰਤਰ ਪੜ੍ਹੇ ਅਤੇ ਹੋਰ ਯੁਕਤੀਆਂ (ਜੁਗਤਾਂ/ਤਰਕੀਬਾਂ) ਦੀ ਵਰਤੋਂ ਵੀ ਕੀਤੀ ।
5. ਉਨ੍ਹਾਂ ਨੇ ਧਾਗਾ ਬੰਨ੍ਹ ਕੇ ਮੰਤਰ ਪੜ੍ਹਿਆ ਅਤੇ ਮਰਦਾਨਾ ਜੀ ਨੂੰ ਭੇਡੂ ਬਣਾ ਕੇ ਬੰਨ ਲਿਆ ।
6. ਜਦੋਂ ਕਾਫ਼ੀ ਦੇਰ ਤਕ ਮਰਦਾਨਾ ਵਾਪਸ ਨਾ ਪੁਜਾ ਤਾਂ ਗੁਰੂ ਬਾਬੇ ਨੂੰ ਉਸ ਦੀ ਚਿੰਤਾ ਹੋਈ । ਉਹ ਸਮਝ ਗਏ ਕਿ ਉਸ ਤੇ ਕੋਈ ਮੁਸੀਬਤ ਆ ਪਈ ਹੈ/ ਉਹ ਕਿਸੇ ਚਕਰ ਵਿਚ ਫਸ ਗਿਆ ਹੈ ।
7. ਜਦੋਂ ਉਸਨੂੰ ਲਭਦੇ ਲਭਦੇ ਗੁਰੂ ਜੀ ਉਸ ਦੇ ਕੋਲ ਪਹੁੰਚੇ ਤਾਂ ਉਸ ਨੇ 'ਮੈਂ ਮੈਂ' ਦੀ ਆਵਾਜ਼ ਦਿਤੀ, ਉਹ ਲਮਕ ਕੇ ਆਇਆ ਅਤੇ ਠੰਢੇ ਸਾਹ ਲੈ ਕੇ ਆਪਣੀ ਵੇਦਨਾ ਪ੍ਰਗਟ ਕੀਤੀ ।
8. ਗੁਰੂ ਜੀ ਦੀ ਕਿਰਪਾ ਦੁਆਰਾ ਉਸ ਦੀ ਮੁਸੀਬਤ ਟਲ ਗਈ ਅਤੇ ਉਹ ਫਿਰ ਮਨੁਖ ਰੂਪ ਵਿਚ ਆ ਗਿਆ ।
9. ਬੜੇ ਪਿਆਰ ਨਾਲ ਉਹ ਸਤਿਗੁਰੂ ਦੇ ਚਰਨਾਂ ਤੇ ਢਹਿ ਪਿਆ ਅਤੇ ਆਖਿਆ "ਗੁਰੂ ਜੀ ਤੁਹਾਡੀ ਕ੍ਰਿਪਾ ਨਾਲ ਹੀ ਮੈਨੂੰ ਨਵਾਂ ਜਨਮ/ਫਿਰ ਮਾਨੁਸ ਦੇਹੀ ਪ੍ਰਾਪਤ ਹੋਈ ਹੈ ।
10. ਆਪਣੇ ਮੰਤਰ ਨੂੰ ਬੇਅਸਰ ਹੁੰਦਾ ਵੇਖ ਕੇ ਉਨ੍ਹਾਂ ਇਸਤਰੀਆਂ ਨੇ ਚੰਗੀ ਤਰ੍ਹਾਂ ਸਮਝ ਲਿਆ ਕਿ ਇਹ ਕੋਈ ਅਸਾਧਾਰਨ ਆਦਮੀ ਹੈ ।
11. ਉਹ ਚਾਹੁੰਦੀਆਂ ਸਨ ਕਿ ਗੁਰੂ ਜੀ ਨੂੰ ਵੀ ਕਿਸੇ ਮੰਤਰ ਆਦਿ ਨਾਲ ਕਾਬੂ ਕਰ ਲਈਏ ਅਤੇ ਇਸ ਤੋਂ (ਘਰ ਵਿਚ ਰਖ ਕੇ) ਕੋਈ ਅਹਿਮ ਕੰਮ ਲਈਏ । ਅਜਿਹਾ ਇਸ ਲਈ ਸੀ ਕਿਉਂਕਿ ਗੁਰੂ ਜੀ ਨੇ ਉਨ੍ਹਾਂ ਦਾ ਮੰਤਰ ਪ੍ਰਭਾਵ ਜ਼ਾਇਆ ਕਰ ਦਿਤਾ ।

## ਸਾਖੀ ਸੁਮੇਰ[1] ਪ੍ਰਬਤ ਕੀ,

ਉਹਾ ਸਿਉ ਸਤਿਗੁਰ ਮਰਦਾਨੇ ਸਾਥ ਲੀਏ ਸੁਮੇਰ ਪਰਬਤ ਕੀ ਦਿਸਾ ਕੋ ਗਮਨ ਕੀਆ।

### ਦੋਹਰਾ

ਚਲੇ ਸੁਮੇਰ ਬਿਹਾਰ[2] ਜੁਤ[3] ਸਤਿਗੁਰ ਕ੍ਰਿਪਾ ਨਿਧਾਨ ।
ਨਿਜ ਭਗਤ ਰੂਪ[4] ਹਰਿ[5] ਬਪੁ[6] ਧਰਿਓ ਮਹਿਮਾ[7] ਅਮਿਤ[8] ਮਹਾਨ[9] ॥ ੧॥
ਸਿਵ[10] ਬਿਰੰਚ[11] ਅਰੁ ਸਕਤ[12] ਸਭ ਇੰਦ੍ਰ ਮੁਨੀਸਰ ਸਿਧ[13] ।
ਅਮਿਤ ਸਭਾ ਸੁੰਦਰ ਬਨੀ ਭਇਓ ਕੀਰਤਨ ਭਜਨ ਬਿਬਿਧ[14] ॥ ੨॥

### ਚੌਪਈ

ਜਬ ਸੁਮੇਰ ਗਏ ਸਤਿਗੁਰ ਦਿਆਲ। ਸੋਭਤ ਸੁੰਦਰ[15] ਗਿਰ ਪਰਮ ਬਿਸਾਲ[16] ।
ਅਤਿ ਪ੍ਰਕਾਸ ਰਤਨ ਮਨ ਜੜੀ[17] । ਜਗਿਓ-ਪਵੀਤ ਜਿਉ ਗੰਗਾ ਫਿਰੀ[18] ॥ ੩॥
ਅਸਟ ਸ੍ਰਿੰਗ ਸੁੰਦਰ ਪਰਧਾਨ[19] । ਤਹਾ ਸਾਧ ਮੁਨੀਸਰ ਬਸੇ ਮਹਾਨ[20] ।
ਚਾਰ ਪੁਰੀ ਚਉਦਿਸ ਅਤ ਸੁੰਦਰ[21] । ਮਧ ਬਨਿਓ ਕੈਲਾਸੀ ਮੰਦਰ[22] ॥ ੪॥
ਤਹਾ ਦੇਵ ਕੰਨਿਆ ਸੁਰ ਕਰੇ ਬਿਹਾਰ[23] । ਸੁੰਦਰ ਪ੍ਰਜਾ ਬਸੇ ਸੁਬਚਾਰ[24] ।
ਤਹਾ ਪਾਰਜਾਤ[25] ਉਪਬਨ[26] ਸੁਭ ਭਾਤੀ । ਤਹਾਂ ਕਾਮਧੇਨ[27] ਇਛਾ ਮਨ ਦਾਤੀ ॥ ੫॥
ਸੁੰਦਰ ਤੜਾਕ ਅੰਮ੍ਰਿਤ ਜਲ ਭਰੇ । ਸਕਲ ਸ੍ਰਿੰਗ ਚਿੰਤਾਮਨ ਜੜੇ[28] ।
ਲੀਲਾ ਸਕਲ ਲੋਕ ਤਹਾਂ ਭਾਸੇ । ਅਤਿ ਬਿਸਾਲ ਛੂਹ ਰਹੇ ਅਕਾਸੇ *[29] ॥ ੬॥

### ਦੋਹਰਾ

ਤਲੇ ਅਸੁਰ ਪੂਜਨ ਕਰੇ ਊਪਰ ਜਜੇ ਸੁਰ ਦੇਵ[30] ।
ਦਿਭ ਬਿਭੂਤ ਹਰਿ ਬਪ ਕਹਿਓ ਸਕਲ ਗਿਰਨ ਕੋ ਦੇਵ[31] ॥ ੭॥

### ਚੌਪਈ

ਬਾਬਾ ਜੀ ਊਪਰ ਜਬ ਗਏ । ਸਕਲ ਸਿਧ ਫੁਨਿ ਭੇਟਤ ਭਏ[32] ।

### ਗੋਰਖ ਵਾਚ

ਤਬ ਬੋਲੇ ਗੋਰਖ ਅੰਤਰਿਜਾਮੀ[33] । ਆਈਏ ਬਾਲਾ ਜੀ ਅੰਤਰਗਾਮੀ[34] ॥ ੮॥
ਤਹਾ ਸਿਧ ਚਉਰਾਸੀ ਆਸਨ ਧਾਰੇ । ਨਵਨਾਥ ਛੇ ਜਤੀ ਉਚਾਰੇ ।[35]
ਦੇਖ ਮਰਦਾਨਾ ਬਿਸਮ ਹੋਇ ਗਇਆ । ਫੁਨ ਹੋਇ ਰੈ-ਚਕਰਤ ਚਰਨਨ ਪਰ ਪਇਆ[36] ॥ ੯॥
ਤਬ ਸਤਿਗੁਰ ਕ੍ਰਿਪਾ ਦ੍ਰਿਸਟਿ ਕਰ ਦੇਖਾ । ਦੇਵਬੁਧ ਤਬ ਭਇਓ ਬਸੇਖਾ ।
ਹਾਥ ਜੋੜ ਬਿਨਤੀ ਮੁਖ ਧਾਰੇ । ਸਭ ਸਿਧ ਨਾਮ ਕਹੋ ਸਤਿਗੁਰ ਪਿਆਰੇ[37] ॥ ੧੦॥
ਤਬ ਕ੍ਰਿਪਾ-ਸਿੰਧ ਬੋਲੇ ਮੁਖ ਬਾਨੀ । ਯਹ ਗੋਰਖ ਨਾਥ ਨਾਥ ਬਡਿ ਗਿਆਨੀ ।
ਮਾਛਿੰਦ੍ਰ ਨਾਥ ਅਰ ਚਰਪਟ ਨਾਥ । ਮੰਗਲ ਨਾਥ, ਘੂੰਘੂ ਨਾਥ, ਸਾਥ ॥ ੧੧॥

ਇਹੁ ਗੋਪੀ ਨਾਥ, ਪ੍ਰਾਨ ਨਾਥ ਸੁਹਾਇ । ਇਹ ਸੂਰ ਨਾਥ, ਚੰਬਲ ਨਾਥ, ਕਹਾਇ ।
ਨਵੈ ਨਾਥ ਇਹੁ ਜਗਤ ਪ੍ਰਧਾਨ । ਸਰਬੰਗਾਮੀ ਪੁਰਖ ਮਹਾਨ[38] ॥ ੧੨॥
ਏਹ ਨਵੈ ਨਾਥੋ ਕੇ ਨਾਮ ਬਰਨਨ ਕਰ ਸੁਨਾਏ, ਮਰਦਾਨੇ ਜੋ ਪੂਛੇ ਥੇ । ਅਗੇ ਛਿਅ ਜਤੀਓ ਕੇ ਨਾਮ ਚਲੇ ।

ਅਬ ਜਤੀ ਨਾਮ ਬਰਨਨਾ :-

ਗੋਰਖ ਜਤੀ ਦਤ ਜਤੀ ਪਰਮਾਨ । ਹਨਵੰਤ ਜਤੀ ਭੈਰੋ ਪਰਧਾਨ ।
ਲਛਮਨ ਜਤੀ ਭੀਖਮ ਪਰਮ ਸੁਜਾਨ ਏਹ ਛੇ ਜਤੀ ਹੈ, ਪੂਰਨ ਗਿਆਨ ॥ ੧੩॥

ਮਰਦਾਨੇ ਕਹਾ, 'ਸਚੇ ਪਾਤਸਾਹ ! ਨਉ ਨਾਥੋਂ ਕੇ ਨਾਉ ਭੀ ਸੁਨੇ, ਪਰ ਜੀ ਇਹ ਚਉਰਾਸੀ ਸਿਧ ਕਹਤੇ ਹੈ ਤਿਨ ਕੇ ਨਾਮ ਕ੍ਰਿਪਾ ਕਰਕੇ ਮੁਝ ਕੋ ਸ੍ਰਵਨ ਕਰਾਵਉ ਜੋ ਕਉਨ ਕਉਨ ਸਿਧ ਹੈ ।'

ਤਬ ਗੁਰੂ ਬਾਬੇ ਨਾਨਕ ਜੀ ਨੇ ਚਉਰਾਸੀ ਸਿਧੋ ਕੇ ਨਾਮ ਕਹ ਸੁਨਾਉਤੇ ਹੈ, ਮਰਦਾਨੇ ਕੋ । ਅਰੁ ਚਉਰਾਸੀ ਸਿਧੋ ਕੇ ਨਾਮ ਲਿਖਤੇ ਹੈ -

## ਦੋਹਰਾ

ਮੰਘਰ ਸੰਘਰ ਸਿਧ ਜਹ ਭੰਗਰ ਝੰਗਰ ਸਿਧ । ਉਮਰਾ ਧੁਮਰਾ ਜੋਗ ਨਿਧ ਕਾਨੀਫਾ ਸਤ ਬੁਧ ॥ ੧੭॥
ਹਾਨੀਪਾ ਜੋਗੀ ਬਡੇ ਲੋਹਾਰੀਪਾ ਪਰਮ ਸੁਜਾਨ । ਪੁਨਿ ਸੰਘਰ ਜੋਗੀ ਬਡੇ ਲੰਗਰ ਸਿਧ ਮਹਾਨ ॥ ੧੮॥

## ਚੌਪਈ

ਹਾਰ ਜੀਤਨ ਇਹੁ ਸਿਧ ਪਰਬੀਨ । ਪਰਨ ਨਾਸ ਕਾ ਦ੍ਰਿੜ ਆਸੀਨ ।
ਬਿਬਲਾਕੇ ਜਾਲ ਕਾ ਪਰਮ ਜੁਗੀਸਰ । ਖਿਥੜਾ ਸੁਰਤਸਿਧ ਸਿਧ ਗੁਨ ਈਸਰ ॥ ੧੯॥
ਨਿਰਤ, ਕੇਵੜਾ ਮੰਤਰ ਸਿਧ । ਜਹ ਗੋਕਲ ਹੈ ਅਉਸਰਨਿਧ ।
ਚਤੁਰਬੈਣ ਆਇ ਐਨ ਕਲਿ ਕਰਣਾ । ਅਉਘੜਾ ਪਰਬਲਤਾ ਨਿਰਮਲ ਬਰਣਾ ॥੨੦॥
ਈਸਰ, ਦ੍ਰਿਗ ਭੂਤ ਵੈ ਲਰਕਾ ਸਿਧ । ਸੰਭੂ ਅਛਰਦੇਨ, ਪਲਕਨਿਧ ।
ਪਿਪਾ ਲਕ ਸੁਗਮ, ਗਿਰਬੋਧ, ਅਉਮਾਲਸਾ । ਕੇਸ ਕਰਨ ਸਿਧ ਔਗੋਲਸਾ ॥ ੨੧॥
ਅਗਨ ਸਰਾ, ਮੁਕਤੀਸਰ, ਚਲਨਾ ਚਿਤੋ, ਸੂਰ ਐਨੁ, ਸਿਧਸੈਨ, ਅਮਿਤੋ ।
ਗਿਰਬਲ ਸਿਧ ਜੋਗ ਲਗਨਾ ਸਿਧ । ਜੋਤਗਮਨਾ, ਬਿਮਲਜੋਤ, ਸਤ ਬੁਧ ॥ ੨੨॥
ਸੀਤਲ, ਜਲ ਅਘਰ ਘਨ ਤੁਲ ਸੈ ਜੋਗੁ । ਪ੍ਰਿਤਪਾਨ ਅਕਲ ਨਿਗ ਹਰਖ ਨ ਸੋਗੁ ।
ਕਿਲਕ ਸਰ ਰਾਮ ਕੁਆਰ । ਕ੍ਰਿਸਨ ਕੁਆਰ, ਬਿਸਨ ਪਾਤ, ਸੰਕਰ ਜੋਗ ਸੁਖਸਾਰ ॥ ੨੩॥
ਪਰਮ ਜੋਗ ਮੀਰਾ ਹੁਸੈਨ । ਮੀਰ ਜੰਬੀਲ ਕੰਘਾਰਾ ਐਨ ।
ਕਲਨਕ ਨੈਨ ਨਦਲ ਨੈਨ ਅਰੁ ਸੂਰਸਤੀ ਸਿਧ । ਗੁਅਰਧਨ, ਸੈਨ, ਗੁਫਾਵਾਸੀ, ਸਤ ਬੁਧ ॥ ੨੪॥

ਅਮਲ ਨਾਸੀ ਕਲਾ ਸੰਗੀ ਜਾਨ । ਏਕ ਰੰਗੀ, ਕੇਵਲ ਕਰਮੀ ਮਾਨ ।
ਕਰਮ ਨਾਸੀ ਕਲਬੇ ਨਾਸੀ । ਮੂਲ ਮੰਤ੍ਰੀ ਜੋਗ ਮੰਤ੍ਰੀ ਸੁਖਵਾਸੀ ॥ ੨੫॥
ਜੋਗ ਗਹਿਰੇ ਇਹੁ ਦੀਸ ਪਰੰਗੀ । ਆਪਰੂਪੀ, ਕੇਲਸ ਧੂਪੀ ਸੰਗੀ ।
ਬਿਹੰਗ ਜੋਗੀ ਪਰਮ ਸੁਜਾਨ[39] । ਖਲਾਸ ਮੂਗਰਾ ਜੋਗ ਨਿਧਾਨ[40] ॥ ੨੬॥

## ਦੋਹਰਾ

ਉਦਾਰ ਜੋਗੀ ਸੰਭਾਲਕਾ ਜੋਗੀ ਪਰਮ ਨਿਧਾਨ ।
ਸਿਜ ਜੋਗ ਬਿਚਿਤ੍ਰ ਸਿਧਿ ਅਤਿ ਸੁੰਦਰ ਪਰਮ ਸੁਜਾਨ ॥ ੨੭॥
ਇਹ ਨਾਮ ਚਉਰਾਸੀ ਸਿਧ ਕੇ ਮਰਦਾਨੇ ਦੀਏ ਸੁਨਾਇ । ਮੂਰਤ ਵੰਤ ਦਰਸਨ ਕਰੋ ਕੋ ਵਡਭਾਗੀ ਆਇ[41] ॥ ੨੮॥
ਬਾਬਾ ਜੀ ਤਹਾ ਭਏ ਅਸੀਨ ਬੋਲੇ ਬਚਨ ਸਿਧ ਪਰਬੀਨ[42] ।
ਭਗਤ ਅਵਤਾਰ ਯਾ ਜੁਗ ਤੁਮ ਅਹੋ[43] । ਕਲਜੁਗ ਧਰਮ ਵਰਤੰਤ ਸੁਭ ਕਹੋ ॥ ੨੯॥
ਤਬ ਸਤਗੁਰ ਬੋਲੇ ਸਹਜ ਸੁਭਾਇ । ਕਲਜੁਗ ਵਰਤਮਾਨ ਜਿਮ ਆਇ[44] ।
ਜਗਤ ਧਰਮ ਜੁਗ ਰਾਜ-ਨੀਤ[45] । ਇਹੁ ਸਲੋਕ ਕਹਿਓ ਪਰਮ ਪੁਨੀਤ[46] ॥ ੩੦॥

## ਸਲੋਕ

### (ਸ੍ਰੀ ਮੁਖਾਵਾਕ)[47]

ਸਤ[48] ਪਾਪੁ ਕਰਿ ਸਤ[49] ਕਮਾਹਿ । ਗੁਰ ਦੀਖਿਆ[50] ਘਰਿ ਦੇਵਣ ਜਾਹਿ ।
ਇਸਤਰੀ ਪੁਰਖੈ ਖਟਿਐ[51] ਭਾਉ[52] । ਭਾਵੈ ਆਵਉ ਭਾਵੈ ਜਾਉ ।
ਸਾਸਤੁ[53] ਬੇਦੁ[54] ਨਾ ਮਾਨੈ ਕੋਇ[8] । ਆਪੋ ਆਪੈ[55] ਪੂਜਾ ਹੋਇ ।
ਕਾਜੀ ਹੋਇ ਕੈ ਬਹੈ ਨਿਆਇ[56] । ਫੇਰੇ ਤਸਬੀ[57] ਕਰੇ ਖੁਦਾਇ ।
ਵਢੀ ਲੈ ਕੈ ਹਕੁ ਗਵਾਏ[57] । ਜੇ ਕੋ ਪੁਛੈ ਤਾ ਪੜਿ ਸੁਣਾਏ ।
ਤੁਰਕ[58] ਮੰਤ੍ਰ ਕਨਿ ਰਿਦੈ ਸਮਾਹਿ[59] । ਲੋਕ ਮੁਹਾਵਹਿ[60] ਚਾੜੀ ਖਾਹਿ ।[61]
ਚਉਕਾ ਦੇ ਕੈ ਸੁਚਾ ਹੋਇ । ਐਸਾ ਹਿੰਦੂ ਵੇਖਹੁ ਕੋਇ ।
ਜੋਗੀ ਗਿਰਹੀ ਜਟਾ ਬਿਭੂਤ[62] । ਆਗੈ ਪਾਛੈ ਰੋਵਹਿ ਪੂਤ ।
ਜੋਗੁ ਨ ਪਾਇਆ ਜੁਗਤਿ ਗਵਾਈ । ਕਿਤੁ ਕਾਰਣਿ ਸਿਰਿ ਛਾਈ ਪਾਈ ।
ਨਾਨਕ ਕਲਿ ਕਾ ਏਹੁ ਪਰਵਾਣੁ[63] । ਆਪੇ ਆਖਣੁ ਆਪੇ ਜਾਣੁ ॥ ੧॥
ਆਗੇ ਦੂਜਾ ਸਲੋਕ
(ਕਲੂਕਾਲ ਧਰਮ ਕਹਿਤੇ ਹੈ)
ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ ।
ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ।
ਹਉ ਭਾਲਿ ਵਿਕੁੰਨੀ ਹੋਈ । ਆਧੇਰੈ ਰਾਹੁ ਨ ਕੋਈ ।
ਵਿਚਿ ਹਉਮੈ ਕਰਿ ਦੁਖੁ ਰੋਈ । ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥ ੨॥

ਤਿਸ ਕਾ ਪਰਮਾਰਥ :

ਹੇ ਸਾਧੋ ! ਇਸ ਜੁਗ ਕਾ ਏਹ ਵਰਤਾਰਾ ਹੈ । ਇਸ ਜੁਗ ਮਹਿ ਸਤੀ ਪਾਪ ਕਮਾਇ ਕਰ ਸਤ ਕਰਤੇ ਹੈ ਅਰ ਗੁਰੂ ਘਰਿ ਘਰਿ ਦਿਛਿਆ ਦੇਤੇ ਫਿਰਤੇ ਹੈ । ਇਸਤ੍ਰੀ ਪੁਰਖ ਸੋ ਧਨ ਖਾਟਨੇ ਕੀ ਪ੍ਰੀਤ ਹੈ, ਅਥਵਾ ਨਿਕਟਿ ਹੋਇ ਅਥਵਾ ਦੂਰਿ ਜਾਇ । ਸਾਸਤ੍ ਬੇਦ ਕੋਈ ਨਹੀਂ ਮਾਨਤਾ । ਘਰ ਹੀ ਮੋ ਮਨੋ ਇਛਿਆ ਪੂਜਾ ਭਈ । ਕਾਜੀ ਹਾਥ ਮੋ ਤਸਬੀ ਲੀਏ ਨਿਵ ਕਰਤੇ ਹੈ । ਵਢੀ ਲੈ ਕੇ ਹਕਦਾਰ ਹਕ ਗਵਾਇ ਦੇਤੇ ਹੈ। ਜੇ ਕੋਈ-ਪੁਛੈ ਤਾ ਕਿਤਾਬ ਪੜ ਕੇ ਸੁਨਾਵਤੇ ਹੈ ਅਰ ਹਿੰਦੂ ਤੁਰਕ ਕਾ ਮੰਤ੍ ਸੁਨ ਕਰ ਹਿਰਦੇ ਮੋ ਧਾਰਤੇ ਹੈ । ਲੋਕ ਗਵਾਇਆ ਅਰੁ ਅਭਖ ਖਾਇਆ । ਚਉਕਾ ਦੇ ਕੈ ਸੁਚਾ ਹੋਇ ਅਰੁ ਕਰਨੀ ਹਿੰਦੂ ਕੀ ਕੋਈ ਵਿਰਲਾ ਹੀ ਕਰਤਾ ਹੈ । ਸੋ ਦੇਖਣੇ ਮੋ ਵਿਰਲਾ ਹਿੰਦੁ ਆਵਤਾ ਹੈ । ਅਰੁ ਜੋਗੀ ਗ੍ਰਿਸਤ ਤਿਆਗ ਕਰ ਜਟਾ ਅਰੁ ਬਿਭੂਤ ਧਾਰਨ ਕਰਤੇ ਹੈ। ਆਗੇ ਔ ਪਾਛੇ ਬੇਟੀ ਅਉ ਬੇਟਾ ਛੁਧਾਵੰਤ ਹੋਇ ਕਰਿ ਰੁਦਨ ਕਰਤੇ ਹੈ । ਜੋਗ ਨਿ ਪਾਇਆ ਅਰੁ ਜੁਗਤ ਗਵਾਈ। ਕਿਸ ਵਾਸਤੇ ਸਿਰ ਮੋ ਛਾਈ ਪਾਈ ਹੈ ? ਕਲ ਮੋ ਏਈ ਪ੍ਰਵਾਨ ਭਇਆ । ਆਪੇ ਹੀ ਆਖਣਾ ਆਪੇ ਹੀ ਜਾਨਣਾ । ਇਹ ਕਲਜੁਗ ਕਾ ਬਿਰਤੰਤ ਕਹਾ; ਹੇ ਨਾਨਕ ਜੀ ! ਅਬ ਰਾਚ-ਧਰਮ ਕਹੋ ।

ਹੇ ਸਿਧੋ ! ਕਲ ਕਾਤੀ ਰੂਪ ਭਈ, ਰਾਜੇ ਕਸਾਈ ਰੂਪ ਭਏ । ਧਰਮ ਪੰਖ ਕੌ ਲਗਾਇ ਕਰ ਉਡ ਗਇਆ ਹੈ । ਕੂੜ ਰੂਪੀ ਅਮਾਵਸਿ ਭਈ ਅਰੁ ਸਚ ਰੂਪੀ ਚੰਦ੍ਰਮਾ ਕਹਾ ਦੇਖਣੇ ਮੋ ਆਵੈ ? ਹਮ ਭਾਲ ਕੇ ਬਡੇ ਦੁਖਤ ਭਏ ਹੈ । ਅੰਧੇਰੇ ਮੋ ਮਾਰਗ ਕੋਈ ਨਹੀਂ ਪਾਈਤਾ । ਬੀਚ ਹਉਮੈ ਦੁਖ ਕੀ ਬਡੀ ਰੰ ਆਈ ਹੈ । ਪਰਮੇਸਰ ਤੇ ਪੜਦਾ ਪੜਾ ਹੈ । ਕਿਆ ਕਹੌ । ਐਸਾ ਦਾਰਨ ਦੁਖ ਭਇਆ ਹੈ । ਸੋ ਭਗਤ ਪ੍ਰਾਪਤ ਕੀ ਜੁਗਤ ਕਿਸ ਕੋ ਨਹੀ। ਸਤਿਗੁਰ ਬਾਬੇ ਜੀ ਕੇ ਬਚਨ ਸੁਣ ਕਰ ਸਭ ਸਿਧ ਬਹੁਤ ਮਗਨ ਭਏ । ਉਤਰ ਪ੍ਰਸਨ ਨਿਵਰਤ ਭਇਆ । ਖਿਮਾਵੰਤ ਭਏ ।

ਪੁਨਹ ਈਸਰ ਨਾਥ ਸਿਧ ਬੋਲਤ ਭਇਆ, 'ਹੇ ਨਾਨਕ ਜੀ ! ਬਾਲਾ ਜੀ ! ਕਲਜੁਗ ਤੁਮ ਹੀ ਪਰਵਾਣ ਹੋ । ਚਾਹੋ ਤੋ ਭਗਤ ਕੀ ਸਕਤ ਕਰਿ ਸਭ ਕਾ ਉਧਾਰ ਕਰ ਸਕਤੇ ਹੋ । ਪਰ ਏਕ ਇਸ ਮੈਂ ਸਾਧ ਬਿਧਹੀਨ ਹੈ । ਭਾਵੇ ਕੈਸਾ ਹੋਇ, ਬਿਨਾ ਗੁਰ ਧਾਰੇ ਆਗੇ ਉਚਰਤਾ ਨਹੀਂ । ਉਪਦੇਸ ਕਰਨਾ ਅਰੁ ਸੰਤ ਹੀ ਸੰਤ ਕਾ ਸਰੂਪ ਲੇਤੇ ਆਏ ਹੈ। ਅਸੰਤ ਕੀ ਸਕਤ ਨਾਹੀ ਜੋ ਸੰਤ ਕੋ ਸਰੂਪ ਦੇ ਸਕੇ । ਐਸੇ ਗੁਰੂ ਗੋਰਖ ਜੀ ਸਭ ਜਗਤ ਕੇ ਗੁਰ ਹੈ ਅਰੁ ਸਰਬ ਕਲਾ ਨਿਧਾਨ ਹੈ । ਤੁਮ ਕੋ ਸਰੂਪ ਧਾਰਨਾ ਬਡਾ ਈ ਸੁੰਦਰ ਧਰਮ ਹੈ । ਤੁਮ ਸਰਬ ਕਾ ਉਧਾਰ ਕਰਨੇ ਜੋਗ ਹੋ !'

ਤਾਂ ਬਾਬੇ ਜੀ ਨੇ ਕਹਿਆ, 'ਹੇ ਸਿਧੋ ! ਹੇ ਈਸਰ ਨਾਥ ਜੀ ! ਤੁਮ ਸਭ ਉਪਦੇਸ ਕਰਤੇ ਹੋ । ਪ੍ਰਿਥਮੋ ਤੁਮ ਮੁਝ ਕੋ ਅਪਨੇ ਸਿਧ ਜੋਗ ਅਰੁ ਪਦ ਪਰਤਾਪ ਬਰਨਨ

ਕਰ ਸੁਨਾਵੇ । ਮੈਂ ਸੁਨੋ ਜੋ ਗੁਰ ਕਰਨੇ ਜੋਗ ਹੋਵੈ ਤਿਸ ਕੋ ਕਰੋਂ ।'
ਤਾ ਪ੍ਰਥਮੇ ਈਸਰ ਨਾਥ ਬੋਲੇ :-

### ਸਲੋਕ

ਸੋ ਗਿਰਹੀ[64] ਜੋ ਨਿਗ੍ਰਹੁ ਕਰੈ[65] । ਜਪੁ ਤਪੁ ਸੰਜਮ ਭੀਖਿਆ ਕਰੈ[66] ।
ਪੁੰਨ ਦਾਨ ਕਾ ਕਰੇ ਸਰੀਰੁ । ਸੋ ਗਿਰਹੀ ਗੰਗਾ ਕਾ ਨੀਰੁ[67] ।
ਬੋਲੈ ਈਸਰੁ ਸਤਿ ਸਰੂਪੁ । ਪਰਮ-ਤੰਤ ਮਹਿ ਰੇਖ ਨ ਰੂਪ[68] ॥ ੧॥

ਤਿਸ ਕਾ ਪਰਮਾਰਥ : ਈਸਰ ਨਾਥ ਕਹਤੇ ਹੈ, "ਹੇ ਨਾਨਕ ਜੀ ! ਗ੍ਰਿਹੀ ਐਸਾ ਹੋਇ। ਗ੍ਰਿਹ ਮੇ ਅਤੀਤ ਹੋਇ ਕੇ ਰਹੇ ਅਰ ਜਪ ਤਪ ਸੰਜਮੁ ਕਾ ਅਧਕਾਰੀ ਪੁੰਨ ਅਰੁ ਦਾਨ ਕਾ ਸਰੂਪ (ਹੋਵੈ)। ਵੋ ਗ੍ਰਿਹੀ ਗੰਗਾ ਕੇ ਸਮਾਨ ਨਿਰਮਲ ਹੈ ।" ਈਸਰ ਨਾਥ ਕਹੇ ਹੈ, 'ਵਹੀ ਪਰਮ ਨਿਰੰਜਨ ਹੈ ।'
ਪੁਨ ਸ਼੍ਰੀ ਗੋਰਖ ਨਾਥ ਜੀ ਬੋਲੇ :

### ਸਲੋਕ

ਸੋ ਅਉਧੂਤੋ ਜੋ ਧੂਪੈ ਆਪੁ[69] । ਭਿਖਿਆ ਭੋਜਨੁ ਕਰੈ ਸੰਤਾਪੁ[70] ।
ਅਉਹਠ ਪਟਣ ਮਹਿ ਭੀਖਿਆ ਕਰੈ[71] । ਸੋ ਅਉਧੂਤੀ ਸਿਵਪੁਰਿ ਚੜੈ[72] ।
ਬੋਲੈ ਗੋਰਖੁ ਸਤਿ ਸਰੂਪ । ਪਰਮ ਤੰਤ ਮਹਿ ਰੇਖ ਨ ਰੂਪ[73] ॥ ੨॥

ਤਿਸ ਕਾ ਪਰਮਾਰਥ : "ਹੇ ਨਾਨਕ ਜੀ ! ਅਵਧੂਤੀ ਵਹੀ ਹੈ ਜਿਸ ਨੇ ਆਪਾ ਜਲਾਇਆ ਹੈ। ਅਉਹ ਪਟਣ ਮੇ ਜੋ ਭਿਖਿਆ ਕਰੇ ਅਰਥ ਯਹ ਜੋ ਕਾਇਆ ਖੋਜੀ ਹੈ ਵਹੀ ਅਵਧੂਤ ਸਿਵਪੁਰ ਕੋ ਪ੍ਰਾਪਤ ਹੋਤਾ ਹੈ । ਗੋਰਖ ਕਹੇ ਵਹੀ ਸਤ ਸਰੂਪ ਹੈ । ਨਿਰੰਜਨਰੇਖ ਰੂਪ ਤੇ ਰਹਿਤ ਹੈ।"
ਪੁਨ ਗੋਪੀ ਚੰਦ ਬੋਲੇ :-

### ਸਲੋਕ

ਸੋ ਉਦਾਸੀ ਜਿ ਪਾਲੇ ਉਦਾਸੁ[74] । ਅਰਧ ਉਰਧ ਕਰੇ ਨਿਰੰਜਨ ਵਾਸੁ।
ਚੰਦ ਸੂਰਜਾ ਕਹੀ ਪਾਏ ਗੰਢਿ[75] । ਤਿਸੁ ਉਦਾਸੀ ਕਾ ਪੜੈ ਨ ਕੰਧੁ[76] ।
ਬੋਲੈ ਗੋਪੀਚੰਦ ਸਤਿ ਸਰੂਪ । ਪਰਮਤੰਤ ਮਹਿ ਰੇਖ ਨ ਰੂਪ[77] ॥ ੩॥

ਤਿਸ ਕਾ ਪਰਮਾਰਥ : ਹੇ ਰਾਜਨ ਜੀ ! ਵਹੀ ਉਦਾਸੀ ਹੈ ਜੋ ਉਦਾਸ ਦੋ ਇਸ ਭਾਂਤ ਪਾਲਾ ਕਰੇ। ਅਰਧ ਉਰਧ ਨਿਰੰਜਨ ਮੇਂ ਵਾਸਾ ਕਰੇ। ਪ੍ਰਾਨ ਅਪਾਨ ਕੀ ਗਾਠ ਕਰੇ। ਐਸੀ ਉਦਾਸੀ ਅਰੁ ਪਿੰਡ ਹੈ। ਗੋਪੀ ਚੰਦ ਕਹੇ ਵਹੀ ਸਤ ਸਰੂਪ ਹੈ। ਅਰੁ ਨਿਰੰਜਨ ਰੇਖ ਰੂਪ ਤੇ ਰਹਿਤ ਹੈ।

### ਸਲੋਕ

ਸੋ ਪਾਖੰਡੀ ਜਿ ਕਾਇਆ ਪਖਲੇ[78] । ਕਾਇਆ ਕੀ ਅਗਨਿ ਬ੍ਰਹਮ ਪਰਜਾਲੇ[79] ।
ਸੁਪਨੈ ਬਿੰਦੁ ਨ ਦੇਈ ਝਰਣਾ[80] । ਤਿਸ ਪਾਖੰਡੀ ਜਰਾ ਨ ਮਰਣਾ[81] ।

ਬੋਲੈ ਚਰਪਨ ਸਤਿ ਸਰੂਪੁ । ਪਰਮ ਤੰਤ ਮਹਿ ਰੇਖ ਨ ਰੂਪੁ ॥ ੪॥

ਤਿਸ ਕਾ ਪਰਮਾਰਥ : "ਹੇ ਨਾਨਕ ! ਵਹੀ ਪਾਖੰਡੀ ਹੈ ਜੋ ਕਾਇਆ ਕੋ ਸੁੱਧ ਕਰੇ। ਕਾਇਆ ਮੋ ਜੋਗ ਅਗਨ ਹੈ ਤਿਸ ਕੋ ਬ੍ਰਹਮ ਪਰਿਜਲਤ ਕਰੈ, ਤਾਤਪ੍ਰਜ ਯਹ ਹੈ ਜੋ ਬ੍ਰਹਮ ਭਾਵਨਾ ਕਰ ਬ੍ਰਹਮ ਕੋ ਜਾਣੈ ਅਰੁ ਸੁਪਨੇ ਮਾਤ੍ਰ ਬਿੰਦ ਨ ਗਿਰੇ । ਐਸਾ ਪਾਖੰਡੀ ਮਰਨੇ ਤੇ ਰਹਤੇ ਹੈ। ਚਰਪਟ ਕਹੈ ਵਹੀ ਸਤ ਸਰੂਪ ਹੈ । ਨਿਰੰਜਨ ਰੇਖ ਰੂਪ ਤੇ ਰਹਿਤ ਹੈ।"

ਪੁਨ ਭਰਥਰੀ ਬੋਲੇ :

## ਸਲੋਕ

ਸੋ ਬੈਰਾਗੀ ਜ ਉਲਟੇ ਬ੍ਰਹਮੁ । ਗਗਨ ਮੰਡਲ ਮਹਿ ਰੋਪੈ ਥੰਮੁ ।
ਅਹਿਨਿਸ ਅੰਤਰਿ ਰਹੈ ਧਿਆਨਿ[82] । ਤੇ ਬੈਰਾਗੀ ਸਤ ਸਮਾਨਿ ।
ਬੋਲੈ ਭਰਥਰਿ ਸਤਿ ਸਰੂਪੁ । ਪਰਮ ਤੰਤ ਮਹਿ ਰੇਖ ਨ ਰੂਪੁ ॥ ੫॥

ਤਿਸ ਕਾ ਪਰਮਾਰਥ : "ਹੇ ਨਾਨਕ ਜੀ ! ਵਹੀ ਬੈਰਾਗੀ ਜੋ ਬ੍ਰਹਮ ਕੋ ਉਲਟੇ, ਤਾਤਪਰਜ ਯਹ ਜੋ ਪ੍ਰਾਨ ਅਪਾਨ ਕੋ ਹੈਕ ਮੇਕ ਕਰ ਉਲਟ ਅਕਾਸ ਕੋ ਚੜ੍ਹਾਵੈ । ਗਗਨ ਮੰਡਲ ਮੋ ਅਸਥਾਨ ਹੋਇ ।"

ਅਹਿਨਿਸ ਅੰਤਰਿ ਮੁਖ ਧਿਆਨ ਦ੍ਰਿੜ ਹੋਇ । ਸੋ ਬੈਰਾਗੀ ਸਤ ਸਰੂਪ ਹੈ ਪਰਮਤੰਤ ਜੋ ਨਿਰੰਜਨ ਹੈ ਸੋ ਰੇਖ ਰੂਪ ਤੇ ਰਹਤੇ ਹੈ ।

ਜਬ ਇਹ ਨਿਜਮਤ ਸਭੋ ਨੇ ਅਪਨੇ ਅਪਨੇ ਨਿਰੂਪਣ ਕੀਏ, ਸੁਨ ਕਰ ਤਬ ਗੁਰੂ ਬਾਬਾ ਜੀ ਬੋਲੇ[83] ।

ਤਿਸ ਕਾ ਉਤਰ ਏਕ ਸਲੋਕ ਕਹਿਆ -

## ਸਲੋਕ

ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ[84] । ਕੰਨ ਪੜਾਇ ਕਿਆ ਖਾਜੈ ਭੁਗਤਿ ।
ਆਸਤਿ ਨਾਸਤਿ ਏਕੋ ਨਾਉ । ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ।
ਧੂਪ ਛਾਵ ਜੇ ਸਮ ਕਰਿ ਸਹੈ । ਤਾ ਨਾਨਕੁ ਆਖੈ ਗੁਰੁ ਕੋ ਕਹੈ ।
ਛਿਅ ਵਰਤਾਰੇ ਵਰਤਹਿ ਪੂਤ । ਨਾ ਸੰਸਾਰੀ ਨਾ ਅਉਧੂਤ ।
ਨਿਰੰਕਾਰਿ ਜੋ ਰਹੈ ਸਮਾਇ । ਕਾਹੇ ਭੀਖਿਆ ਮੰਗਣਿ ਜਾਇ ।

ਤਿਸ ਕਾ ਪਰਮਾਰਥ : ਬਾਬੇ ਜੀ ਨੇ ਕਹਿਆ, 'ਹੇ ਸਿਧੋ ! ਤੁਮੋ ਨੇ ਜੋ ਨਿਜਮਤ ਅਪਨੇ ਨਿਰੂਪਣ ਕੀਏ ਸੋ ਹਮ ਨੇ ਸਭ ਸੁਨੇ । ਹਮ ਚਾਹਤੇ ਹੈ ਅਵਿਦਿਆ ਜੋ ਹੈ ਮੰਦਾ ਸੋ ਕਿਉਕਰ ਨਾਸ ਹੋਇ ਅਰੁ ਜੁਗਤ ਕਿਉਕਰ ਪ੍ਰਕਾਸ ਹੋਇ । ਅਰਿ ਕਾਨ ਪੜਾਏ ਭਿਖਿਆ ਮਾਗ ਖਾਣੀ ਕਵਨ ਧਰਮ ਹੈ । ਸੋ ਜੁਗਤ ਕਹੀਐ ਜਿਸ ਆਸਤ ਅਰੁ ਨਾਸਤ ਮੋ ਏਕ ਨਾਮ ਹੀ ਦ੍ਰਿੜ ਹੋਇ । ਵਹੁ ਕਵਨ ਅਖਰ ਹੈ ਜਿ ਹਿਰਦੇ ਮੈ ਦ੍ਰਿੜ ਰਹੈ। ਧੂਪ ਅਰੁ ਛਾਇਆ ਜਿਸ ਕੋ ਸਮ ਹੈ ਤਿਸ ਕੋ ਅਪਨਾ ਗੁਰ ਕਰੋ ਹੋ, ਅਰੁ ਛੈ

ਦਰਸਨ ਕਾ ਵਰਤਾਰਾ ਜੋ ਹੈ । ਇਨ ਮੋ ਜੋ ਵਰਤੇ ਹੈ ਵੈ ਨਾ ਸੰਸਾਰੀ ਨਾ ਅਵਧੂਤ ਹੈ। ਅਰੁ ਨਿਰੰਕਾਰ ਮੋ ਸਮਾਇ ਰਹੇ ਹੈ ਸੋ ਕਾਹੇ ਕੋ ਘਰ ਘਰ ਭਿਖਿਆ ਮਾਗਨ ਜਾਂਦੇ ਹੈ ।" ਏਹੁ ਪ੍ਰਸਨ ਕਰ ਸਭ ਸਿਧ ਚੁਪ ਕਰ ਰਹੇ । ਕਛੂ ਉਤ੍ਰ ਨ ਦੀਆ । ਤਾਂ ਫੇਰ ਚਰਪਟ ਨਾਥ ਜੀ ਬੋਲੇ, 'ਹੇ ਨਾਨਕ ਜੀ ! ਜਿਸ ਕੋ ਤੁਮ ਗੁਰ ਕਹਤੇ ਹੋ ਤਿਸ ਕੇ ਲਛਣ ਕਵਣ ਹੈ ? ਤਿਸ ਕੋ ਨਿਰੂਪਣ ਕਰ ਸੁਣਾਵੋ ।'

ਤਬ ਗੁਰੂ ਬਾਬਾ ਨਾਨਕ ਜੀ ਬੋਲੇ, 'ਹੇ ਸਿਧੋ !ਮੇਰੇ ਗੁਰੂ ਕਾ ਐਸਾ ਦਿਬ ਦਰਸਨ ਹੈ :-

ਸਲੋਕ ਨਿਰੂਪਣ ਕੀਆ –

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ[85] ।
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ[86] ।
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ[87] ।
ਆਦੇਸ ਤਿਸੈ ਆਦੇਸੁ । ਆਦਿ ਅਨੀਲੁ ਅਨਾਦਿ ਅਨਾਹਿਤ ਜੁਗੁ ਜੁਗੁ ਏਕੋ ਵੇਸੁ ।

ਤਿਸ ਕਾ ਅਰਥੁ ਬਾਬੇ ਜੀ ਕਹਿਆ, "ਹੇ ਸਿਧੋ ! ਮੇਰੇ ਗੁਰ ਕਾ ਸਰੂਪ ਸੁਣੋ। ਜਿਸ ਕੇ ਮੁੰਦ੍ਰਾ ਸੰਤੋਖ ਰੂਹੀ ਹੈ ਅਰ ਝੋਲੀ ਸਰਮਪਤ ਕੀ ਹੈ, ਧਿਆਨ ਰੂਪੀ ਬਿਭੂਤ ਹੈ, ਕਾਲ ਰੂਪੀ ਖਿੰਥਾ ਪਹਿਰੇ ਹੈ, ਵੈ ਸਰਬ ਕਾਲ ਮੋ ਪ੍ਰਸੰਨ ਹੈ ।ਅਰੁ ਕਾਇਆ ਹੀ ਕੁਆਰੀ ਹੈ ।ਅਵਰ ਜੋਗੀ ਕੂਬਰੇ ਆਸਰੇ ਹੋਇ ਬੈਠ, ਧਿਆਨ ਕਰਤੇ ਹੈ । ਉਸ ਕੇ ਕਾਇਆ ਹੀ ਕੂਬਰੀ ਹੈ । ਜੁਗਤ ਪ੍ਰਤੀਤ ਰੂਪੀ ਡੰਡਾ ਹੈ ।ਆਈ ਪੰਥੀ ਸਰਬ ਲੋਕ ਪ੍ਰਕਿਰਤ[88] ਸੋ ਜੋ ਉਤਪਤ ਭਏ[89] ਇਨ ਸਭ ਕਉ ਮਨ ਸਿਉ ਜੀਤ ਕਰ ਜੀਤਾ ਹੈ । ਐਸਾ ਪਰਮ ਜੋਗੀ ਮੇਰਾ ਗੁਰ ਹੈ । ਤਿਸ ਕੋ ਆਦੇਸ ਹੈ । ਜੈਸੇ ਆਦਿ ਅਨੀਲ ਅਨਾਹਤ ਤੈਸੇ ਜੁਗੋ ਜੁਗ ਏਕ ਸਰੂਪ ਹੈ । ਤਾਤਪਰਜ[90] ਯਹ : ਆਦਿ ਕਹੀਐ ਅਕਾਸ[91], ਅਨੀਲ[92] ਕਹੀਐ ਪਵਨ[93] ਅਰੁ ਅਨਾਦਿ[94] ਸੁੰਨ[95] ਕੌ ਕਹਿਤੇ ਹੈਂ ਅਰ ਅਨਾਦਰ ਕਹੀਐ ਸ਼ਬਦ। ਏਹ ਚਾਰੋ ਹੀ ਸਰੂਪ ਦੇ ਸਰੂਪ ਹੈਂ, ਅਰੂਪ ਕੇ ਅਰੂਪ ਹੈਂ। ਤੈਸਾ ਹੀ ਮੇਰਾ ਗੁਰ ਅਕਾਰ ਸਹਤ ਨਿਰਾਕਾਰ[96] ਹੈ ॥ ੧॥

ਫੇਰਿ ਬਾਬੇ ਪਉੜੀ ਦੂਜੀ ਕਹੀ :-

ਭੁਗਤਿ[97] ਗਿਆਨੁ ਦਇਆ ਭੰਡਾਰਣਿ[98] ਘਟਿ ਘਟਿ ਵਾਜਹਿ ਨਾਦ[99]।
ਆਪਿ ਨਾਥੁ[100] ਨਾਥੀ[101] ਸਭ ਜਾ ਕੀ ਰਿਧਿ ਸਿਧਿ[102] ਅਵਰਾ ਸਾਦ[103] ।
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ[104] ਲੇਖ ਆਵਹਿ ਭਾਗ ।
ਆਦੇਸੁ ਤਿਸੈ ਆਦੇਸੁ । ਆਦਿ ਅਨੀਲ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨॥

ਤਿਸ ਕਾ ਪਰਮਾਰਥ : "ਹੇ ਸਿਧੋ ! ਜਿਸ ਜੋਗੀ ਕੇ ਗਿਆਨ ਰੂਪੀ ਭਗਤ ਹੈ, ਅਰ ਦਇਆ ਹੀ ਭੰਡਾਰਣ ਹੈ, ਅਰ ਜਿਸ ਕਾ ਨਾਦ ਘਟ ਘਟ ਬਿਖੇ ਬਾਜਤਾ ਹੈ , ਆਪ ਨਾਥ ਹੈ ਅਰੁ ਸਭ ਜਗ ਤਿਸ ਕੀ ਨਥੀ ਹੈ ਅਰ ਰਿਧ ਸਿਧ ਪਦਾਰਥ ਅਵਰੋ ਸਾਦ ਹੈ । ਇਸ ਕੀ ਇਛਾ ਨਹੀਂ ।ਅਰੁ ਸੰਜੋਗ ਵਿਜੋਗ ਦੋਨੋ ਇਸ ਕੇ ਕਾਰ ਕਰਦਾ ਹੈ । ਜੋ ਲੇਖ

ਲਿਖਾ ਹੈ ਉਸ ਕੋ ਓਹੀ ਭੁਗਤ ਹੈ । ਆਦੇਸ ਮੇਰੀ ਤਿਸੇ ਕਉ ਹੈ । ਜੈਸੇ ਆਦਿ ਅਨੀਲ ਅਨਾਦ ਅਨਾਹਤ ਹੈ, ਇਨ ਕਾ ਜੁਗੋ ਜੁਗ ਏਕ ਹੀ ਸੁਰੂਪ ਹੈ ।"

ਤਿਸ ਕਾ ਤਾਤਪਰਜ ਯਹ : ਆਦਿ ਕਹੀਐ ਅਕਾਸ, ਅਨੀਲ ਕਹੀਐ ਪਵਨ, ਅਨਾਦ ਕਹੀਐ ਸੁੰਨ ਅਰੁ ਅਨਾਹਦ ਕਹੀਐ ਸਬਦ । ਏਹ ਚਾਰੋ ਜੁਗੋ ਜੁਗ ਸਰੂਪ ਹੈ, ਅਰੂਪ ਕੇ ਅਰੂਪ ਹੈ । ਤੈਸਾ ਹੀ ਮੇਰਾ ਗੁਰ ਅਕਾਰ ਸਹਿਤ ਨਿਰਾਕਾਰ ਹੈ ॥ ੨॥

ਤਾ ਫੇਰ ਤੀਜੀ ਪਉੜੀ ਕਹੀ :

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ।
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ।
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਸ ਹੋਵੈ ਫੁਰਮਾਣੁ ।
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ।
ਆਦੇਸੁ ਤਿਸੈ ਆਦੇਸ । ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩॥

ਤਿਸ ਕਾ ਪਰਮਾਰਥੁ : ਹੇ ਸਿਧੋ ! ਤਿਸ ਜੋਗੀ ਕੇ ਏਕ ਜੋਗਨਿ[105] ਮਾਈ ਹੈ । ਵੈ ਜੁਗਤ ਸੇ ਵ੍ਯਿਆਈ[106] ਹੈ । ਤੀਨ ਚੇਲੇ ਪਰਮਾਨ[107] ਤਿਸੁ ਸਿਉ ਭਏ ਹੈ । ਏਕ ਸੰਸਾਰੀ ਹੈ । ਬ੍ਰਹਮਾ ਜਗਤ ਕਾ ਉਤਪਤ ਕਰਨੇਹਾਰਾ, ਰਾਜਸ ਰਜੋਗੁਣੀ ਹੈ[108]। ਇਕ ਭੰਡਾਰੀ ਬਿਸਨ ਜੀ ਜਗਤ ਕੋ ਪੋਖਨਹਾਰੇ ਸਾਤਕ ਗੁਣ ਹੈ । ਏਕ ਦਿਵਾਨ ਲਗਾਵਨਹਾਰੇ ਸ਼ਿਵਜੀ, ਸਭ ਸੰਸਾਰ ਕੋ ਨਾਸ ਕਰਤਾ ਹੈ - ਤਾਮਸਗੁਣ ਹੈ । ਜੋ ਉਸ ਕੀ ਆਗਿਆ ਹੈ ਸੋਈ ਤੀਨੋ ਵਰਤੇ ਹੈ । ਵੇ ਸਭ ਕਛੁ ਦੇਖਤੇ ਹੈਂ । ਇਨ ਕੀ ਦਿਸਟਿ ਮੋ ਨਹੀਂ ਆਵਤਾ, ਏਹੁ ਬੜਾ ਚਰਿਤ੍ਰ ਹੈ। ਮੇਰੀ ਤਿਸ ਕੋ ਆਦੇਸ ਹੈ । ਵੈ ਆਦਿ ਅਨੀਲ ਹੈ, ਅਨਾਹਦ ਹੈ । ਅਕਾਰ ਸਹਿਤ ਨਿਰਾਕਾਰ ਹੈ ॥ ੩॥

ਤਾ ਫੇਰ ਬਾਬੇ ਜੀ ਚਉਥੀ ਪਉੜੀ ਕਹੀ :

ਆਸਣੁ ਲੋਇ ਲੋਇ ਭੰਡਾਰ । ਜੋ ਕਿਛੁ ਪਾਇਆ ਸੁ ਏਕਾ ਵਾਰ ।
ਕਰਿ ਕਰਿ ਵੇਖੈ ਸਿਰਜਣਹਾਰ । ਨਾਨਕ ਸਚੇ ਕੀ ਸਾਚੀ ਕਾਰ ।
ਆਦੇਸੁ ਤਿਸੈ ਆਦੇਸੁ । ਆਦਿ ਅਨੀਲ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸੁ ॥ ੪।

ਤਿਸ ਕਾ ਪਰਮਾਰਥ : ਬਾਬੇ ਜੀ ਨੇ ਕਹਿਆ, "ਹੇ ਸਿਧੋ ਤਿਸ ਜੋਗੀ ਕਹ ਲੋਇ ਲੋਕ ਲੋਕ ਵਿਚ ਖ਼ਜ਼ਾਨਾ ਮੋ ਆਸਣ ਭੰਡਾਰ ਹੈ ਅਰੁ ਤਿਨ ਕਾ ਹੁਕਮ ਜੋ ਏਕ ਵਾਰ ਭਇਆ ਹੈ ਸੋ ਬ੍ਰਹਮਾ, ਬਿਸਨ, ਮਹੇਸ, ਜਗਤ ਬਨਾਇਕੇ ਇਤਆਦਕ (ਇਹ ਅਤੇ ਹੋਰ) ਕਰਿ ਕਰਿ ਵੇਖਤੇ ਹੈ, ਦੇਸ ਕੇ ਵਿਗਸਤੇ (ਪ੍ਰਸ਼ੰਨ ਹੋਵੇ ਹੈਂ । ਸਤ ਕਰਮ ਜੋ ਕਰਤੇ ਹੈ ਤਿਨ ਕਾ ਸਚ ਕੀ ਕਾਰ ਹੈ । ਮੈ ਤਿਸੀ ਪੁਰਖ ਕਉ ਆਦੇਸ ਕਹਿਤਾ ਹੋਂ । ਆਦਿ ਹੈ, ਅਨੀਲ ਹੈ, ਅਨਾਹਦ ਅਨਾਦ ਹੈ । ਅਕਾਰ ਸਹਿਤ ਨਿਰਾਕਾਰ ਹੈ ।"

### ਦੋਹਰਾ

ਜਬ ਸਤਗੁਰ ਇਹ ਬਿਧ ਸੇ[109] ਪੌੜੀ ਅਰਥ ਬਿਚਾਰ ।
ਤਬ ਸਭ ਸਿਧ ਪ੍ਰਸੰਨ ਹੋਇ ਕਹਾ ਬਾਲਾ ਧੰਨ ਬਿਚਾਰ ॥ ੩੧॥

### ਚੌਪਈ

ਤਿਹ ਛਿਨ ਬਿਦਾ ਭਏ ਪ੍ਰਭ ਦਿਆਲ[110] । ਇਹ ਲੀਲਾ ਕੀਨੀ ਤਿਹ ਕਾਲ[111] ।
ਸਪਤ ਪੁਰੀ ਕੇ ਊਪਰ ਗਏ[112] । ਕਮਲਾਸਨ ਜਾਇ ਪ੍ਰਾਪਤ ਭਏ[113] ॥ ੩੨॥
ਧ੍ਰੂਹ ਭਗਤ ਸੋਂ ਬਹੁਤੇ ਊਪਰਿ । ਲਿਖਾ ਜਨਮਸਾਖੀ ਦੂਜੀ ਧਰ ।
ਵੈ ਖੜੇ ਕਬੀਰ ਖਵਾਸੀ ਕਰੇ[114] । ਅਗੰਮ ਰੂਪ ਲੀਲਾ ਬਿਸਥਰੇ[115] ॥ ੩੩॥
ਹਰਨਾਖਸ ਜਿਨ ਹਰੇ ਪ੍ਰਾਨ । ਸੇਵਕ ਰਾਖੇ ਪਰਮ-ਨਿਧਾਨ[116] ।
ਸਰਬ ਠੌਰ ਸਭ ਹੁਕਮੈ ਭਇਆ । ਜਾ ਕੀ ਆਗਿਆ ਬੇਦ ਨਿਰਮਾਇਆ[1] ॥ ੩੪॥
ਕਿਆ ਕੋਊ ਕਥੈ ਅਕਥ ਕਹਾਨੀ[117] । ਰਿਖ ਮੁਨ ਜਪੈ ਸਾਧ ਸੁਰ ਗਿਆਨੀ ।
ਆਗਿਆ ਭਈ ਅਬੈ ਤੁਮ ਜਾਹੁ । ਜਗਤ ਉਧਾਰ ਕਰਨ ਤੁਮ ਆਹੁ ॥ ੩੫॥
ਜੋ ਤਿਨ ਕਹੀ ਤਿਨੈ ਤਿਨ ਮਾਨੀ । ਗੁਰ ਪ੍ਰਮੇਸਰ ਏਕ ਸਮਾਨੀ ।
ਫਿਰ ਆਇ ਉਤਰੇ ਧ੍ਰੂਹ ਕੇ ਪਾਸ । ਕਰ ਪ੍ਰੇਮ ਪਰਸਪਰ ਪਰਮ ਬਿਲਾਸ ॥ ੩੬॥
ਦਤਾਤ੍ਰੇ ਕੇ ਫੁਨਿ ਢਿਗ ਆਏ । ਕਰ ਪ੍ਰੇਮ ਪਰਸਪਰ ਤਾਹਿ ਜਗਾਏ[118] ।
ਗੋਸਟ ਗਿਆਨ ਤਹਾ ਪੁਨ ਭਈ । ਸਤਿਗੁਰ ਬਿਦਾ ਤਹਾਂ ਤੇ ਲਈ ॥ ੩੭॥
ਇਕ ਪਰਬਤ ਪਰ ਆਏ ਦਿਆਲ। ਕਹਾ ਮਰਦਾਨੇ ਕੋ ਤਿਹ ਕਾਲ ।
ਕਛੁ ਭੋਜਨ ਖਾਵੋਗੇ ਅਬੈ । ਛੁਧਾਵੰਤ ਬੋਲਾ ਸੋ ਤਬੈ ॥ ੩੮॥
ਕਛੁ ਕਾਹੂ ਆਗੈ ਆਨ ਰਖਾਇਆ । ਪ੍ਰਭ ਪੂਛੇ ਹਮੈ ਅਬੈ ਛਹਕਾਇਆ[119] ।
ਹਸ ਬੋਲੇ ਪ੍ਰਭ ਕ੍ਰਿਪਾ ਨਿਧਾਨ । ਕਿਮ ਕਹੋ ਬਾਤ ਨਹੀ ਜਾਨੋ ਗਿਆਨ ? ॥ ੩੯॥
ਇਸ ਪ੍ਰਬਤ ਪਰ ਮੇਵਾ ਘਨਾ । ਦੇਖੋ ਜਾਇ ਐਸੇ ਮੁਖ ਭਨਾ ।
ਮਾਥਾ ਟੇਕ ਮਰਦਾਨਾ ਚਲਾ । ਜਾਇ ਜੰਗਲ ਮੇ ਹੋਇਆ ਖਲਾ ॥ ੪੦॥

### ਦੋਹਰਾ

ਦੇਖਾ ਮੇਵਾ ਅਤ ਘਨਾ ਆ ਪੂਰਬ[120] ਸੁਭ ਰਾਸ ।
ਮੀਠੇ ਖਾਵੇ ਸੁਆਦ ਬਹੁ ਖਾਏ ਕਰੇ ਬਿਲਾਸ ॥ ੪੧॥

### ਚੌਪਈ

ਅਤ ਅਘਾਇ ਭਰ ਪੇਟ ਸੋ ਲੀਨਾ । ਕਛੁ ਤੋੜ ਲਏ ਗੁਰ ਭਗਤ ਸੁ ਕੀਨਾ ।
ਆਨ ਸਤਗੁਰ ਕੇ ਆਗੇ ਰਾਖੇ । ਸਤਿਗੁਰ ਪ੍ਰੇਮ ਸਹਤ ਸੋ ਚਾਖੇ ॥ ੪੨॥
ਰਾਮੁ ਰੰਗ ਕੋ ਰੰਗ ਬਨਾਵਾ[121] । ਜਾ ਤੇ ਸਭ ਜਗ ਕਾ ਤਾਪ ਮਿਟਾਵਾ[122] ।
ਹਰਿ ਹਰਿ ਹਰਿ ਹਰਿ ਹਰਿ ਧੁਨ ਭਇਓ ਤਿਮਰ ਅਗਿਆਨ ਤਿਸ ਜਗ ਕੋ
ਗਯੋ[123] ॥ ੪੩॥

### ਦੋਹਰਾ

ਤਹ ਤੇ ਆਗੇ ਦਿਆਲ ਕਛੁ ਉਤਰ ਆਵਤ ਭਯੋ ।
ਦੀਨਾ ਨਾਥ ਦਿਆਲ ਨਿਤ ਨਿਤ ਚਲਿਤ੍ ਕਰਤਾਨਯੋ ॥ ੪੪॥

### ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰੇ ॥ ੪੪॥

---

**ਟਿੱਪਣੀਆਂ ਅਤੇ ਹਵਾਲੇ**

1. ਸੁਮੇਰ : ਸੁਮੇਰੁ ਪਰਵਤ : ਇਕ ਵਿਸ਼ੇਸ਼ ਪਹਾੜ, ਜੋ ਭਾਗਵਤ ਅਤੇ ਵਿਸ਼ਨੂ ਪੁਰਾਣ ਅਨੁਸਾਰ ਸੁਵਰਣ ਦਾ ਹੈ ਅਤੇ ਜਿਸ ਉਤੇ ਦੇਵਤਿਆਂ ਦੀਆਂ ਪੁਰੀਆਂ ਹਨ । ਸੁਮੇਰ ਦੀ ਬੁਲੰਦੀ ਚੌਰਾਸੀ ਹਜ਼ਾਰ ਯੋਜਨ ਲਿਖੀ ਗਈ ਹੈ । ਇਹ ਸੋਲ੍ਹਾਂ ਹਜ਼ਾਰ ਯੋਜਨ ਜ਼ਮੀਨ ਵਿਚ ਗਡਿਆ ਹੋਇਆ ਹੈ । ਇਸ ਦੀ ਚੋਟੀ ਉਪਰ ਬੱਤੀ ਹਜ਼ਾਰ ਯੋਜਨ ਦਾ ਮੈਦਾਨ ਹੈ । ਭੂਗੋਲ ਦੇ ਕੋਸ਼ ਅਨੁਸਾਰ ਰੁਦ੍ ਹਿਮਾਲਯ ਦਾ ਨਾਉਂ ਸੁਮੇਰ ਹੈ । ਇਸ ਨੂੰ ਪੰਚ ਪਰਵਤ ਵੀ ਆਖਦੇ ਹਨ ਕਿਉਂ ਕਿ ਇਸ ਦੀਆ ਪੰਜ ਚੋਟੀਆਂ ਰੁਦ੍ ਹਿਮਾਲਯ, ਵਿਸ਼ਨੁਪਰੀ, ਬ੍ਰਹਮਪੁਰੀ, ਉਦਗਾਰੀ ਕੰਠ ਅਤੇ ਸ੍ਵਰਗਾਰੋਹਣ ਹਨ । ਸੁਮੇਰ ਦੇ ਹੋਰ ਅਰਥ- ਮਾਲਾ ਦਾ ਸ਼ਮੋਣੀ ਮਣਕਾ, ਗਣਿਤ ਵਿਦਿਆ ਅਨੁਸਾਰ ਉਤਰਧ੍ਰਵ ਦਾ ਨਾਮ ਸੁਮੇਰ ਹੈ । ਜਿਸ ਦੇ ਮੁਕਾਬਲੇ ਤੇ ਦਖਣ ਧ੍ਰਵ ਨੂੰ ਕੁਮੇਰ ਆਖਦੇ ਹਨ । ਯੋਗਮਤਿ ਅਨੁਸਾਰ ਸੁਮੇਰੁ ਦਸਮ ਦਵਾਰ ਨੂੰ ਕਿਹਾ ਗਿਆ ਹੈ ।
2. ਕਾਮਰੂਪ (ਆਸਾਮੀ ਤੋਂ ਕ੍ਰਿਪਾ/ਬਖਸ਼ਿਸ਼ ਦੇ ਪੁੰਜ) ਗੁਰੂ ਜੀ ਨੇ ਆਪਣੇ ਸਾਥੀ ਭਾਈ ਮਰਦਾਨਾ ਜੀ ਨਾਲ ਸੁਮੇਰ ਪਰਵਤ ਦੀ ਦਿਸ਼ਾ ਵਲ ਚਾਲੇ ਪਾਏ । (ਗਮਨ ਕੀਆ)।

2.ੳ ਬਿਹਾਰ : ਘੁੰਮਣ ਲਈ, ਭ੍ਰਮਣ ਕਰਨ ਲਈ, ਲੀਲਾ/ ਖੇਲ ਕਰਨ ਲਈ, ਮੈਥੁਣ, ਸੰਭੋਗ । ਬੁਧ ਮਤਿ ਦੇ ਗ੍ਰੰਥਾਂ ਅਨੁਸਾਰ ਸਾਧੂਆਂ ਦੇ ਰਹਿਣ ਦੀ ਥਾਂ । ਬਿਹਾਰ ਦੇਸ਼ ਦਾ ਨਾਂ ਵੀ ਇਸੇ ਲਈ ਪਿਆ ਕਿਉਂਕਿ ਇਥ ਬੁਧ ਦੇ ਵਿਹਾਰ ਵਡੀ ਗਿਣਤੀ ਵਿਚ ਸਨ ।

3. ਜੁਤ: ਯੁਕਤ, ਮਿਲਿਆ ਹੋਇਆ, ਸ਼ਾਮਿਲ, ਸਾਥ, ਨਾਲ ।
4. ਨਿਜ ਭਗਤ ਰੂਪ : ਆਪਣੇ ਪ੍ਰਿਯ ਭਗਤ ਦੇ ਰੂਪ ਵਿਚ ।
5. ਹਰਿ : ਈਸ਼ਵਰ, ਪ੍ਰਭੂ, ਪਰਮਾਤਮਾ ।
6. ਬਪੁ : ਦੇਹ, ਕਾਇਆ, ਸ਼ਰੀਰ ।
7. ਮਹਿਮਾ : ਵਿਸ਼ੇਸ਼ਤਾ,ਵਡਿਆਈ, ਵਚਿਤ੍ਰਤਾ, ਮਹਾਨਤਾ, ਅਜ਼ਮਤ ।
8. ਅਮਿਤ : ਅ+ਮਿਤ; ਜੋ ਮਿਣੀ ਨਾ ਜਾ ਸਕੇ, ਮਿਣਤੀ ਤੋ ਬਾਹਿਰ ।
9. ਮਹਾਨ : ਅਜ਼ੀਮ, ਵਡਿਆਈ ਵਾਲੀ, ਵਿਸ਼ੇਸ਼, ਮਹਤਵਸ਼ੀਲ ਦੇਵਤਾ । ਮੁਕਤੀ । ਮਹਾਦੇਵ, ਪਾਰਵਤੀ ਦਾ ਪਤੀ ।
10. ਸ਼ਿਵ ਸਨਾਤਨ ਹਿੰਦੂ ਪਰੰਪਰਾ ਅਨੁਸਾਰ ਇਕ ਮਹੱਤਵਸ਼ੀਲ ਦੇਵਤਾ । ਸ਼ਕਤੀ । ਮਹਾਦੇਵ, ਪਾਰਵਤੀ ਦਾ ਪਤੀ ।
11. ਬਿਰੰਚ: ਵਿਰੰਚ, ਰਖਣ ਵਾਲਾ, ਧਾਰਨ ਕਰਨ ਵਾਲਾ, ਬ੍ਰਹਮਾ ।
12. ਸਕਤ : ਸੁਨਤੀ ਸ਼ਿਵ ਦੀ ਸ਼ਕਤੀ, ਕਰਤਾਰ ਅਤੇ ਮਾਇਆ, ਆਤਮਾ ਅਤੇ ਅਵਿਦਿਆ ।
13. ਸਾਰੇ ਦੇਵਤਾ, ਇੰਦਰ,ਮੁਨੀਸ਼ਵਰ ਅਤੇ ਸਾਧਿਕ ।
14. ਇਸ ਦੇਵ ਸਭਾ ਦੀ ਉਸਤਤੀ ਸ਼ਬਦਾਂ ਦੁਆਰਾ ਨਹੀਂ ਕੀਤੀ ਜਾ ਸਕਦੀ । ਇਹ ਬਹੁਤ ਸੁੰਦਰ ਸੀ।

ਇਸ ਵਿਚ ਕਈ ਪ੍ਰਕਾਰ ਦਾ ਬਿਬਿਧਾ ਕੀਰਤਨ ਅਤੇ ਭਜਨ ਹੋ ਰਿਹਾ ਸੀ ।

15. ਸੋਭਤ ਸੁੰਦਰ ਗਿਰਿ : ਸੁੰਦਰ ਪਰਵਤ ਬੜੇ ਸ਼ੋਭਨੀਕ ਪ੍ਰਤੀਤ ਹੁੰਦੇ ਸਨ ।

16. ਉਹ ਪਰਵਤ ਵਡੇ ਆਕਾਰ ਦੇ ਅਰਥਾਤ ਵਿਸ਼ਾਲ ਸਨ ।

17. ਰਤਨਾ ਦੀਆਂ ਮਨੀਆਂ ਜੜੀਆਂ ਹੋਈਆਂ ਚਾਨਣ ਖਿਲਾਰ ਰਹੀਆਂ ਸਨ ।

18. ਪਵੀਤ (ਜਨੇਊ) ਰੰਗਾ ਵਾਂਗ ਪ੍ਰਤੀਤ ਹੋ ਰਿਹਾ ਸੀ ।

19. ਅਠ (ਅਸ਼ਟ) ਚੋਟੀਆਂ (ਸ੍ਰਿੰਗਾਂ) ਬਹੁਤ ਸੁੰਦਰ ਲਗ ਰਹੀਆਂ ਸਨ ।

20. ਇਥੇ ਮਹਾਨ ਰਿਸ਼ੀ (ਰਿਸ਼ੀਰਾਜ) ਬਿਰਾਜਮਾਨ ਸਨ ।

21. ਚਾਰੇ ਪਾਸਿਆਂ/ਚਾਰੇ ਦਿਸ਼ਾਵਾਂ ਵਲ (ਚਹੁਦਿਸ਼) ਪੁਰੀਆਂ ਬਹੁਤ ਸੁੰਦਰ ਨਜ਼ਰ ਆ ਰਹੀਆਂ ਸਨ ।

22. ਇਸ ਜਗਹ ਕੈਲਾਸ਼ ਜੀ ਦਾ ਅਤਿਅੰਤ ਸੁੰਦਰ ਮੰਦਰ ਸ਼ਸ਼ੋਭਤ ਸੀ ।

23. ਉਥੇ ਦੇਵ ਕੰਨਿਆਵਾਂ ਅਤੇ ਦੇਵਤੇ ਨਿਵਾਸ ਕਰਦੇ ਸਨ ।

24. ਇਥੇ ਦੀ ਪਰਜਾ/ਰਈਅਤ/ਲੋਕ ਵੀ ਸੁੰਦਰ ਅਤੇ ਚੰਗੇ/ਨੇਕ/ ਸ਼ੁਭਚਾਰ: ਸ਼ੁਭ ਆਚਾਰ) ਵਿਵਹਾਰ ਵਾਲੇ ਸਨ ।

25 ਪਾਰਜਾਤ : ਪਾਰਿਜਾਤ : ਸੁਰਤਰੁ: ਦੇਵ ਬ੍ਰਿਛ, ਸੰਸਕ੍ਰਿਤ ਗ੍ਰੰਥਾਂ ਵਿਚ ਪੰਜ ਸੁਰਤਰੁ ਲਿਖੇ ਹਨ: ਮੰਦਾਰ, ਪਾਰਿਜਾਤ., ਸੰਤਾਨ, ਕਲਪ, ਬ੍ਰਿਛ ਹਰਿਚੰਦਨ । ਇਸਲਾਮ ਅਨੁਸਾਰ ਵੀ ਅਜਿਹਾ ਇਕ ਬ੍ਰਿਛ ਹੈ । 'ਸਿਦਰਤੂਲ ਮੁੰਤਹਾ' ਇਹ ਸਤਵੇਂ ਤੇ ਖੁਦਾ ਦੇ ਬਾਗ਼ ਵਿਚ ਹੈ । ਹਜ਼ਰਤ ਮੁਹੰਮਦ ਸਾਹਿਬ ਜਦੋਂ ਗੁਮਨ ਤੇ ਚੜ੍ਹੇ ਤਾਂ ਉਨ੍ਹਾਂ ਨੇ ਦੇਖਿਆ ਕਿ ਉਸ ਬ੍ਰਿਛ ਦੇ ਪੱਤੇ ਹਾਥੀ ਦੇ ਕੰਨਾਂ ਵਰਗੇ ਹਨ ਅਤੇ ਫਲ ਘੜੇ ਦੇ ਆਕਾਰ ਦੇ ਹਨ । ਇਸ ਦੇ ਹੇਠਾਂ ਖਲੋਕੇ ਵੀ ਮਨ ਵਾਂਛਿਤ ਫਲ ਮਿਲਦੇ ਹਨ ਜੋ ਸਮੁੰਦਰ ਵਿਚੋ ਪ੍ਰਾਪਤ ਹੋਇਆ ਮੰਨਿਆ ਜਾਂਦਾ ਹੈ । ਪੁਰਾਣ ਕਥਾ ਅਨੁਸਾਰ ਇਹ ਬ੍ਰਿਛ ਦੇਵਤਿਆਂ ਦੁਆਰਾ ਸਾਗਰ ਮੰਥਨ ਸਮੇਂ ਨਿਕਲਿਆ । ਇਹ ਬ੍ਰਿਛ ਇੰਦਰ ਦੇਵਤਾ ਨੂੰ ਸੌਂਪਿਆ ਗਿਆ ਜਿਸਨੇ ਇਸਨੂੰ ਸਵਰਗ ਲੋਕ ਵਿਚ ਲਗਾਇਆ । ਮਾਨਤਾ ਹੈ ਕਿ ਇਸ ਹੇਠਾਂ ਖਲੋ ਕੇ ਜੋ ਕੁਝ ਮੰਗਿਆ ਜਾਵੇ ਪ੍ਰਾਪਤ ਹੋ ਜਾਂਦਾ ਹੈ ।

26. ਉਪਬਨ : ਉਪਵਨ : ਅਜਿਹਾ ਸੁੰਦਰ ਬਾਗ਼/ਬਾਗੀਚਾ ਜਿਸ ਵਿਚ ਫੁਲ ਫਲ ਆਦਿ ਵਾਲੇ ਬੂਟੇ/ ਇਕ ਖ਼ਾਸ ਵਿਉਂਤ ਅਰਥਾਤ ਕਰੀਨੇ ਨਾਲ ਲਗਾਏ ਗਏ ਹੋਣ।

27. ਕਾਮਧੇਨ : ਕਾਮਧੇਨ : ਕਾਮਧੇਨ : ਪੁਰਾਣਾਂ ਅਨੁਸਾਰ ਸਵਰਗ ਦੀ ਇਕ ਗਊ ਜੋ ਸਮੁੰਦਰ ਰਿੜਕਣ ਸਮੇਂ ਨਿਕਲੀ ਸੀ । ਇਹ ਮਨ ਚਿਤਵੇ ਪਦਾਰਥ ਦੇਣ ਕਰਕੇ ਕਾਮਧੇਨ ਸਦਾਉਂਦੀ ਹੈ। 'ਅਨਿਕ ਬਸੁਧਾ ਅਨਕ ਕਾਮਧੇਨ' (ਸਾਰ ਅ ਮ ਪ)

ਕਾਮਾਧੇਨ ਬਸਿ ਜਾਕੇ । " (ਮਾਰੂ ਰਵਿਦਾਸ)

ਕਾਲਕਾ ਪੁਰਾਣ ਵਿਚ ਇਕ ਕਥਾ ਹੈ ਕਿ ਦਕਸ਼ ਦੀ ਕੰਨਿਆ ਸੁਰਭਿ ਦੇ ਉਦਰ ਤੋਂ ਕਸ਼ਯਪ ਦੀ ਬੇ ਟੀ ਰੋਹਣੀ ਜਨਮੀ । ਰੋਹਣੀ ਦੇ ਗਰਭ ਤੋਂ ਸੂਰਸੇਨ ਵਸੁ ਦੇ ਵੀਰਯ ਕਰਕੇ ਕਾਮਧੇਨੁ ਦਾ ਜਨਮ ਹੋਇਆ । ਇਕ ਵਿਸ਼ਈ ਵੇਤਾਲ ਕਾਮਧੇਨੁ ਦੀ ਸੁੰਦਰਤਾ ਦੇਖਕੇ ਮੋਹਿਤ ਹੋ ਗਿਆ ਅਤੇ ਬੈਲ ਦਾ ਰੂਪ ਧਾਰਕੇ ਉਸਨੇ ਕਾਮਧੇਨੁ ਨਾਲ ਸੰਭੋਗ ਕੀਤਾ । ਜਿਸ ਦੇ ਫਲਸਰੂਪ ਇਕ ਵਡ ਆਕਾਰੀ ਬੈਲ ਦਾ ਜਨਮ ਹੋਇਆ ਜੋ ਸ਼ਿਵ ਦਾ ਵਾਹਨ ਬਣਿਆ ਕਪਿਲਾ ਨਾਮ ਦੀ ਕਾਮਧੇਨੁ ਇਕ ਗਊ ਜੋ ਮਨ ਵਾਂਛਿਤ ਪਦਾਰਥ ਪ੍ਰਦਾਨ ਕਰਦੀ ਸੀ । ਇਹ ਗਊ ਵਿਸ਼ਣੂ ਨੇ ਬ੍ਰਹਮਾ ਨੂੰ ਦਿਤੀ ਸੀ । ਉਸ ਤੋਂ ਭ੍ਰਿਗੁ ਨੂੰ ਅਤੇ ਉਸ ਪਾਸੋਂ ਜਮਦਗਿਨ ਰਿਖੀ ਨੂੰ ਪ੍ਰਾਪਤ ਹੋਈ। ਜਦੋਂ ਕਾਰਤੰਵੀਰਯ ਨੇ ਮਮਦਗਿ ਨੂੰ ਮਾਰ ਦਿਤਾ ਤਾਂ ਇਹ ਬ੍ਰਹਮਲੋਕ ਨੂੰ ਚਲੀ ਗਈ ।

28. ਉਥੋਂ ਦੇ ਖ਼ੂਬਸੂਰਤ ਤਾਲਾਬ (ਤੜਾਕ) ਅਮ੍ਰਿਤ ਜਲ ਨਾਲ ਭਰਪੂਰ ਹਨ ਅਤੇ ਸਾਰੀਆਂ ਪਰਵਤ ਚੋਟੀਆਂ (ਸ੍ਰਿੰਗ) ਮਨ ਚਿਤਵੇ (ਚਿੰਤਾਮਣਿ) ਮਣਿਆਂ ਨਾਲ ਜੜੀਆਂ ਹੋਈਆਂ ਹਨ।
29. ਇਹ ਤੁਕ ਮੂਲ ਖਰੜੇ ਵਿਚ ਨਹੀਂ ਹੈ ।
30. ਇਸ ਸਥਾਨ ਤੇ ਹੇਠਾਂ ਤਾਂ ਦੈਂਤ (ਅਸੁਰ) ਪੂਜਾ ਕਰਦੇ ਹਨ ਪਰ ਉਪਰ ਦੇਵਤੇ ਪੂਜਾ (ਜਜੈ) ਕਰਦੇ ਹਨ ।
31. ਦਿਵਯ (ਦੈਵੀ) ਵਿਭੂਤੀ, ਹਰਿ ਨੇ ਆਪ ਸਿਰਜੀ ਹੈ ਜਿਸ ਉਤੇ ਹਰਿਆਵਲ ਹੀ ਹਰਿਆਵਲ ਹੈ। ਇਹ ਸਾਰੇ ਪਰਵਤਾਂ ਦੇ ਦੇਵ (ਮਾਲਿਕ/ਈਸ਼ਵਰ/ਸਵਾਮੀ) ਦੀ ਹੀ ਦਾਤ ਹੈ ।ਕਵੀ ਇਥੇ ਪ੍ਰਕ੍ਰਿਤੀ ਚਿਤ੍ਰਣ ਤਾਂ ਕਰ ਹੀ ਰਿਹਾ ਹੈ, ਨਾਲ ਹੀ ਨਾਲ ਪ੍ਰਕ੍ਰਿਤੀ ਵਿਚੋਂ ਈਸ਼ਵਰ ਦੀ ਦਿਵਯ ਸ਼ਕਤੀ ਨੂੰ ਵੀ ਨਿਹਾਰ ਰਿਹਾ ਹੈ ।
32. ਜਿਉਂ ਹੀ ਗੁਰੂ ਬਾਬਾ ਇਸ ਸਥਾਨ ਤੇ (ਉਪਰ) ਗਏ ਸਾਰੇ (ਸਕਲ) ਸਿਸ ਫਿਰ (ਭੁਨ) ਉਨ੍ਹਾਂ ਨੂੰ ਮਿਲਣ (ਭੇਟਤ ਭਏ) ਗਏ ।
33. ਅੰਤਰਯਾਮੀ - ਮਨ ਅੰਤਰ ਦੀ ਜਾਣਨ ਵਾਲਾ/ ਜੋ ਸਾਡੇ ਮਨ ਵਿਚ ਹੈ ਉਸਨੂੰ ਬੁਝ ਲੈਣ ਵਾਲਾ ।
34. ਅੰਤਰਗਾਮੀ : ਮਨੀਸ਼ੀ, ਮਨ ਅੰਤਰ ਵਿਖੇ ਗਮਨ ਕਰਨ ਵਾਲਾ ।
35. ਉਥੇ ਚੌਰਾਸੀ ਸਿਧ, ਨੌਂ ਨਾਥ ਅਤੇ-ਛੇ ਜਤੀ : ਸ਼੍ਰੀ ਹਨੂਮਾਨ, ਭੀਸ਼ਮ ਪਿਤਾਮਾ, ਲਛਮਣ, ਭੈਰਵ, ਗੋਰਖ ਦਤਾਂ ਤ੍ਰੀਯ) ਬਿਰਾਜਮਾਨ ਸਨ ।
36. ਭਾਈ ਮਰਦਾਨਾ ਇਹ ਸਭ ਕੁਝ ਵੇਖਕੇ ਹੈਰਾਨ (ਬਿਸਮ) ਰਹਿ ਗਿਆ । ਫਿਰ ਚਕ੍ਰਿਤ ਹੋ ਕੇ ਗੁਰੂ ਚਰਨਾਂ ਤੇ ਢਹਿ ਪਿਆ ।
37. ਜਿਉਂ ਹੀ ਗੁਰੂ ਜੀ ਨੇ ਉਸਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਿਆ ਉਸ ਦੀ ਕਾਇਆ ਕਲਪ ਹੋ ਗਈ ਉਸ ਦੀ ਬੁਧੀ ਦੇਵਾਂ ਜਿਹੀ ਹੋ ਗਈ ।
38. ਗੁਰੂ ਸਾਹਿਬ ਤੋਂ ਪਹਿਲਾਂ ਹੋਏ ਮਹਾਂਪੁਰਖਾਂ ਨਾਲ ਗੁਰੂ ਜੀ ਦੀ ਮੁਲਾਕਾਤ ਕਰਾਉਣੀ ਕੇਵਲ ਕੋਰੀ ਨਵੀਂ ਕਲਪਨਾ ਹੈ ।ਅਸਲ ਵਿਚ ਮਹਾਂਪੁਰਖਾਂ ਦੀ ਵਡਿਆਈ ਨੂੰ ਪੇਸ਼ ਕਰਨ ਲਈ ਇਕ ਅਜਿਹੀ ਜੁਗਤ ਹੈ ਜੋ ਮੱਧਕਾਲੀਨ ਸਾਹਿਤ ਵਿਚ ਆਮ ਪ੍ਰਚਲਿਤ ਸੀ ।
39. ਬਿਹੰਗ ਜੋਗੀ ਪਰਮ ਸੁਜਾਨ : ਬਿਹੰਗਮ ਜੋਗੀ ਜੋ ਬਹੁਤ ਚਤੁਰ ਸੀ ।
40. ਸਮਝੋ ਉਹ ਯੋਗ ਦਾ ਖ਼ਜ਼ਾਨਾ ਸੀ ਅਰਥਾਤ ਯੋਗ ਵਿਦਿਆ ਵਿਚ ਪ੍ਰਵੀਨ ਸੀ ।
41. ਭਾਈ ਮਰਦਾਨਾ ਜੀ ਨੂੰ ਉਨ੍ਹਾਂ ਯੋਗੀਆਂ ਦੇ ਤਸਵੀਰ ਵਾਂਗ ਭਾਵ ਸਾਕਸ਼ਾਤ ਦਰਸ਼ਨ ਹੋ ਗਏ ।
42. ਗੁਰੂ ਬਾਬਾ ਵੀ ਉਥੇ ਬੈਠ ਗਏ ਅਤੇ ਸਿਧਾਂ ਦੀਆਂ ਗਿਆਨ ਧਿਆਨ (ਵਚਨ ਪ੍ਰਵੀਨ) ਦੀਆਂ ਗਲਾਂ ਸੁਣਨ ਲਗੇ ।
43. ਉਨ੍ਹਾਂ ਨੇ ਕਿਹਾ, "ਤੁਸੀਂ ਹੀ ਇਸ (ਯਾ) ਜੁਗ, ਵਿਸ਼ੇਸ, ਦੇ ਭਗਤ ਹੋ ਕਲਯੁਗ ਵਿਚ ਧਰਮ ਦੀ ਸਥਿਤੀ (ਵਰਤਤੇ) ਬਾਰੇ ਰੋਸ਼ਨੀ ਪਾਓ ।"
44. ਕਲਜੁਗ ਜਿਵੇਂ ਪਰਤੇਗਾ/ਉਸ ਦਾ ਵਰਤਾਰਾ ਕੀ ਹੋਵੇਗੀ ।
45. ਰਾਜਨੀਤੀ ਹੀ ਲੋਕ ਧਰਮ ਬਣ ਜਾਵੇਗਾ ।
46. ਪਰਮ ਸਤਿਕਾਰਯੋਗ ਪਰਮ ਪੁਨੀਤ ਗੁਰੂ ਜੀ ਨੇ ਇਸ ਪ੍ਰਥਾਇ ਇਹ ਸਲੋਕ ਉਚਾਰਿਆ ।
47. ਆਦਿ ਗ੍ਰੰਥ
48. ਸਤੀ : ਸਤਿ/ਸਚ ਪਰਾਇਣ; ਸਤਿ ਮਾਰਗ ਤੇ ਚਲਣ ਵਾਲਾ । ਸਤਿ ਦੀ ਸਿਖਿਆ ਦੇਣ

ਵਾਲਾ ।

49. ਸਤ ਕਮਾਏ: ਸਤਿ/ਸਚ ਦੀ ਕਮਾਈ ਕਰਦਾ ਹੈ ।ਸਤਿ ਵਿਹਾਜਦਾ ਹੈ ।
50. ਗੁਰ ਦੀਖਿਆ : ਗੁਰੂ ਦੀਕਸ਼ਾ : ਸਿਖਾਂ ਨੂੰ ਦੀਖਿਆ ਦੇਣ ਲਈ ਉਨ੍ਹਾਂ ਦੇ ਘਰੀਂ ਜਾਂਦਾ ਹੈ ।ਇਹ ਮਰਯਾਦਾ ਦੇ ਵਿਪਰੀਤ ਹੈ ।
51. ਖਟਿਐ - ਕਮਾਈ ਕੀਤੀ ਹੈ; ਖੱਟੀ ਖਟੀ ਹੈ ।ਲਾਭ ਲਿਆ ਹੈ ।
52. ਭਾਓ : ਗ਼ਰਜ਼, ਹਿਤ, ਆਪਣਾ ਲਾਲਚ, ਆਪਣਾ ਲਾਭ ।
53. ਸ਼ਾਸਤ੍ਰ : ਸ਼ਾਸਤ੍ਰ ; ਹਿੰਦੂ ਗ੍ਰੰਥਾਂ ਵਿਚ ਦਿਤੀ ਗਈ। ਸਿਖਿਆ ਤੋਂ ਮੁਰਾਦ ਹੈ ।
54. ਬੇਦ : ਵੇਦ: ਵੇਦਾਂ ਵਿਚ ਦਰਸਾਈ ਗਈ ।ਜੀਵਨ ਜਾਚ ਤੋਂ ਭਾਵ ਹੈ।
55. ਆਪੋ ਆਪੇ : ਸਭ ਥਾਂ ਆਪਣੀ ਗਰਜ਼ ਜਾਂ ਹਿਤ ਹੀ ਪ੍ਰਧਾਨ ਹੈ ।
56. ਫੇਰੇ ਤਸਬੀ ਇਸਲਾਮੀ ਗੀਟੀ ਦਾ (ਮਾਲਾ/ਤਸਬੀ) ਸਿਮਰਣ/ਯਾਦੇ ਹਨ ।
57. ਵੱਢੀ ਲੈ ਕੇ ਹਕ ਗਵਾਏ : ਜਿਨ੍ਹਾਂ ਦੀ ਡਿਊਟੀ ਇਨਸਾਫ਼ ਕਰਨ ਦੀ ਹੈ ।ਉਹ ਵੱਢੀ ਲੈਂਦੇ ਹਨ। ਸਤਿ ਤੋਂ ਵਿਪਰੀਤ ਚਲਦੇ ਹਨ ।
58. ਤੁਰਕ ਮੰਤ੍ਰ : ਤੁਰਕ ਮੂਲ ਮੰਤਰ, ਕਲਮਾ ਪੜ੍ਹਦੇ ਹਨ ।
59. ਕੰਨਿ ਰਿਦੈ ਸਮਾਹਿ : ਉਨ੍ਹਾਂ ਦੇ ਕੰਨਾਂ ਵਿਚ ਅਲਮਾ ਹੀ ਪੈਂਦਾ ਹੈ ਅਤੇ ਉਨ੍ਹਾਂ ਦੇ ਹਿਰਦੇ ਵਿਚ ਵੀ ਇਹੀ ਵਸ ਰਿਹਾ ਹੈ ।
60. ਲੋਕ ਮਹਾਵਹਿ : ਲੋਕਾਂ ਨੂੰ ਮਰਵਾਉਂਦਾ ਹੈ ਲੋਕਾਂ ਨੂੰ ਪੁਠੀ ਮਤ/ਸਲਾਹ ਦਿੰਦਾ ਹੈ।
61. ਚਾੜੀ ਖਾਹਿ :
62. ਜੋਗੀ ਗਿਰਹੀ ਜਾਂ ਬਿਨੂਤ : ਜੋਗੀਆਂ ਦਾ ਵੇਸ ਤਾਂ ਬਣਾਇਆ ਹੋਇਆ ਹੈ ਪਰ ਕੰਮ ਲੋਟੂਆਂ/ਡਾਕੂਆਂ/ਚੋਰਾਂ/ਰਾਹ ਹਥ ਆਹਿਆ ਅਤੇ ਨਾ ਉਨ੍ਹਾਂ ਵਾਲੀ ਜੁਗਤੀ ਸਿਖੀ ।
63. ਕਲਿ ਕਾ ਏਹੁ ਪਰਵਾਣ: ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਕਲਯੁਗ ਦਾ ਇਹੋ ਵਰਤਾਰਾ ਹੈ ਅਰਥਾਤ ਕਲਯੁਗ ਵਿਚ ਸਭ ਉਲਟੀ ਹੀ ਗੀਤ ਪ੍ਰਚਲਿਤ ਹੈ।
64. ਅਸਲੀ ਗ੍ਰਹਿਸਥੀ (ਆਦਰਸ਼ ਗ੍ਰਹਿਸਥੀ) ਉਹੀ ਹੈ ।
65. ਜੋ ਇੰਦਰੀਆਂ ਨੂੰ ਵਿਕਾਰਾਂ ਵਲੋਂ/ਗ਼ਲਤ ਰਾਹ ਤੇ ਜਾਣੋ ਰੋਕਦਾ ਹੈ ।
66. ਜਪੁ (ਸਿਮਰਣ), ਤਪ (ਸਾਧਨਾ) ਹੀ ਉਸ ਦੀ ਭਿਖਿਆ (ਭਿਕਸ਼ਾ) ਹੈ ।
67. ਅਜਿਹਾ ਗ੍ਰਹਿਸਥੀ, ਜਿਹੜਾ ਮਨ, ਵਚਨ ਅਤੇ ਕਰਮ ਵਿਚ ਇਕ ਸਮਾਨ ਹੈ, ਅਸਲੀ ਗ੍ਰਹਿਸਥੀ ਅਖਵਾਉਣ ਦਾ ਪਾਤਰ ਹੈ ।
68. ਪਰਮ ਤੰਤ (ਪਰਮ ਤਤੀ/ਈਸ਼ਵਰ ਰੂਪ, ਰੇਖ ਅਰ ਰੰਗ ਤੋਂ ਨਿਆਰਾ ਹੈ ।
69. ਅਵਧੂਤ/ਜੋਗੀ/ਯੋਗੀ ਉਹੀ ਹੈ ਜਿਸਨੇ ਆਪਾ ਪਰਦਾ ਜਲਾ ਦਿਤਾ ਹੈ (ਧੂਪੇ: ਸਾੜਿਆ ਹੈ)।
70. ਜਿਸਦੀ ਭਿਖਿਆ (ਭਿਖਿਆ ਤੋਂ ਪ੍ਰਾਪਤ ਕੀਤਾ ਹੋਇਆ ਭੋਜਨ) (ਸੰਤਾਪ) ਕਸ਼ਟ ਸਹਾਰਨਾ ਹੈ ।
71. ਅਸਲੀ ਅਵਧੂਤ ਹਿਰਦੇ (ਅਉਹਠ) ਰੂਪੀ ਸ਼ਹਿਰ (ਪਟਣ) ਵਿਚ ਭਿਖਿਆ ਮੰਗਦਾ ਹੈ ।
72. ਇਸ ਤਰ੍ਹਾਂ ਦਾ ਅਵਧੂਤ ਹੀ ਵਾਹਿਗੁਰੂ ਦੇ ਦੇਸ/ਪ੍ਰੀਤਮ ਦੇ ਦੇਸ (ਸ਼ਿਵਪੁਰੀ) ਪਹੁੰਚਦਾ ਹੈ ।
73. ਗੋਰਖ ਨਾਥ ਨੇ ਆਖਿਆ : ਇਹ ਸਚ ਹੈ ਕਿ ਕਿ ਪਰਮ ਤਤ ਰੂਪ, ਰੇਖ ਅਰ ਰੰਗ ਤੋਂ ਅਤੀਤ ਹੈ ।
74. ਉਦਾਸੀ ਦੀ ਪਰਿਭਾਸ਼ਾ ਉਲੀਕਦਿਆਂ ਫਰਮਾਇਆ ਹੈ ਕਿ ਉਦਾਸੀ ਨੂੰ ਇਸ ਤਰ੍ਹਾਂ ਦੀ ਰਹਿਣੀ ਰਹਿਣਾ ਚਾਹੀਦਾ ਹੈ ਕਿ ਉਸਦੇ ਹੇਠਾਂ ਉਪਰ (ਸਭ ਥਾਂ) ਈਸ਼ਵਰ ਹੀ ਈਸ਼ਵਰ ਅਨੁਭਵ ਹੋਵੇ ਅਰਥਾਤ ਉਹ ਈਸ਼ਵਰ ਤੋ ਇਲਾਵਾ ਹੋਰ ਕੁਝ ਸਮਝੇ ਹੀ ਨਾ ।
75. ਅਜਿਹਾ ਉਦਾਸੀ ਚੰਦ੍ਰਮਾ ਦੀ ਸੀਤਲਤਾ ਅਤੇ ਸੂਰਜ ਦਾ ਤਪ ਅਰਥਾਤ ਗਿਆਨ ਨੂੰ ਆਪਣਾ

ਆਧਾਰ ਬਣਾਉਂਦਾ ਹੈ ।

76. ਅਜਿਹਾ ਉਦਾਸੀ ਦਾ ਵਿਨਾਸ਼ (ਪੜੇ ਨਾ ਕੰਧ) ਨਹੀਂ ਹੁੰਦਾ ।

77. ਇਕ ਈਸ਼ਵਰ ਵਾਲੀ ਗੋਪੀ ਚੰਦ ਨੇ ਕਿਹਾ ਕਿ ਈਸ਼ਵਰ ਰੂਪ, ਰੇਖ ਅਤੇ ਰੰਗ ਤੋਂ ਬਾਹਿਰਾ ਹੈ।

78. ਉਹ ਪਾਖੰਡੀ ਹੈ ਅਰਥਾਤ ਵਾਮੀਂ ਮਤਿ ਦਾ ਉਹ ਅਨੁਯਾਈ ਜੋ ਜ਼ਾਹਿਰਦਾਰੀ ਵਿਚ ਯਕੀਨ ਰਖਦਾ ਹੈ ਆਪਣੀ ਕਾਇਆ ਨੂੰ ਧੋਂਦਾ/ਸੁਆਰਦਾ ਹੈ ।

79. ਪਰ ਅਸਲੀ ਵਾਮੀ ਉਹੀ ਹੈ, ਪਾਪਾਂ ਦੀ ਮੈਲ ਧੋਵੇ ਅਤੇ ਆਪਣੀ ਆਤਮਾ ਨੂੰ ਰੌਸ਼ਨ ਕਰੇ ਅਰਥਾਤ ਆਤਮਾ ਨੂੰ ਜਗਾਉਣਾ ਹੀ ਜ਼ਰੂਰੀ ਹੈ ।

80. ਅਜਿਹਾ ਸਾਧੂ ਆਪਣੀਆ ਇੰਦਰੀਆਂ ਤੇ ਇਸ ਤਰ੍ਹਾਂ ਕਾਬੂ ਪਾ ਲੈਂਦਾ ਹੈ ਕਿ ਸੁਪਨੇ ਵਿਚ ਵੀ ਉਸਦਾ ਵੀਰਜ ਨਹੀਂ ਨਿਕਲਦਾ । ਅਜਿਹਾ ਸਾਧੂ ਜਨਮ ਮਰਨ ਤੋਂ ਰਹਿਤ ਹੈ ਅਰਥਾਤ ਉਹ ਜਗ (ਜਨਮ) ਮਰਨ ਤੋਂ ਬਾਹਰ ਹੈ ।

81. ਬੈਰਾਗੀ ਉਹੀ ਹੈ ਜੋ ਪ੍ਰਾਣਾਂ ਨੂੰ ਆਕਾਸ਼ ਤੇ ਚੜ੍ਹਾ ਦੇਵੇ ਅਤੇ ਆਕਾਸ਼ ਮੰਡਲ ਦੀ ਯਾਤਰਾ ਕਰੇ। (ਰੋਪੈ ਥੰਮ) ਸ਼ਰੀਰ ਨੂੰ ਥਮ ਵਾਂਗ ਨਿਸ਼ਚਲ ਬਣਾ ਦੇਵੇ। ਭਾਵ ਸੁਆਸਾਂ ਨੂੰ ਦਸਵੇਂ ਦੁਆਰ ਚੜ੍ਹਾ ਕੇ ਸ਼ਰੀਰ ਨੂੰ ਮ੍ਰਿਤ (ਸ਼ਵ) ਵਾਂਗ ਬਣਾ ਲੈਂਦਾ ਹੈ। ਇਸ ਨੂੰ ਸ਼ਵ ਆਸਨ ਕਹਿੰਦੇ ਹਨ ।

82. ਅਜਿਹਾ ਬੈਰਾਗੀ ਦਿਨ ਰਾਤ ਅੰਤਰ ਧਿਆਨ ਰਹਿੰਦਾ ਹੈ । ਉਸਦੀ ਸੁਰਤ ਈਸ਼ਵਰ ਨਾਲ ਜੁੜੀ ਰਹਿੰਦੀ ਹੈ ।

83. ਜਦੋਂ ਸਭ ਨੇ ਆਪੋ ਆਪਣੀ ਵਿਚਾਰਧਾਰਾ ਅਨੁਸਾਰ ਵਿਆਖਿਆ ਪ੍ਰਸਤੁਤ ਕੀਤੀ ਤਾਂ ਗੁਰੂ ਬਾਬੇ ਨੇ ਕਿਹਾ :-

84. ਆਦਿ ਗ੍ਰੰਥ ਪੰਨਾ 953

85. ਉਹੀ ਪੰਨਾ 05

86. ਜੋਗੀਆਂ ਦੀ ਇਕ ਵਿਸ਼ੇਸ਼ ਵੇਸ਼ ਭਾਸ਼ਾ ਹੈ ਕੰਨਾਂ ਵਿਚ ਮੁੰਦਰਾਂ, ਝੋਲੀ, ਵਿਭੂਤੀ, ਕਫ਼ਨੀ, ਡੰਡਾ ਆਦਿ । ਜੋਗੀਆਂ ਦੀ ਇਕ ਸ੍ਰੇਣੀ ਜੋ ਸ਼ਕਤੀ ਦੀ ਉਪਾਸਕ ਹੈ ਅਤੇ ਸਭ ਨਾਲ ਮਿਤ੍ਰ ਭਾਵ ਰਖਣ ਦੀ ਪ੍ਰੇਰਣਾ ਕਰਦੀ ਹੈ । ਗੁਰੂ ਜੀ ਨੇ ਉਪਰੋਕਤ ਦੀ ਇਕ ਨਵੀਂ ਵਿਆਖਿਆ ਪ੍ਰਸਤੁਤ ਕੀਤੀ ਹੈ - ਮੁੰਦਰਾਂ ਸਬਰ//ਸਹਿਨਸ਼ੀਲਤਾ ਦੀਆਂ ਹੋਣੀਆਂ ਚਾਹੀਦੀਆਂ ਹਨ, ਝੋਲੀ, ਸ਼ਰਮ ਅਤੇ ਪਤ ਦੀ, ਵਿਭੂਤੀ ਈਸ਼ਵਰ ਦੇ ਧਿਆਨ ਦੀ ਲੋੜੀਂਦੀ ਹੈ । ਕਾਇਆ/ਕੁਆਰੀ ਕਾਇਆ ਹੀ ਖਿੰਥਾ ਹੈ (ਮੌਤ ਹੀ ਇਸ ਦਾ ਵਰ ਹੈ ), ਜੁਗਤ ਦਾ ਡੰਡਾ ਹੀ ਇਸਨੂੰ ਸੋਝੀ (ਪ੍ਰਤੀਤੀ) ਕਰਵਾ ਸਕਦਾ ਹੈ । ਇਸ ਲਈ ਮਨ ਤੇ ਵਿਜੇ ਪ੍ਰਾਪਤ ਕਰਨਾ ਹੀ ਸਰਬੋਪਰ ਵਿਜੇ ਹੈ । ਮੈਂ ਅਜਿਹੇ ਜੋਗੀ ਨੂੰ ਨਮਸਕਾਰ (ਆਦੇਸ਼) ਕਰਦਾ ਹਾਂ ਜੋ ਆਦਿ (ਸ੍ਰਿਸ਼ਟੀ ਦਾ ਸਿਰਜਨਾ ਹਾਰਾ), ਬੇਲਾਗ ਅਤੇ ਪਾਵਨ ਹੈ । ਜੋ ਕਾਲ ਤੋਂ ਅਤੀਤ ਹੈ ਅਤੇ ਆਦਿ ਤੋਂ ਜੋ ਇਕੋ ਜਿਹਾ ਹੈ ਅਰਥਾਤ ਉਸ ਵਿਚ ਵਾਧਾ ਘਾਟਾ ਕੋਈ ਨਹੀਂ ਹੁੰਦਾ ।

87. ਕੁਬਰੇ : ਕੁਬੇ, ਅੱਗੇ ਨੂੰ ਝੁਕੇ ਹੋਏ ।

88. ਪ੍ਰਕਿਰਤ : ਪ੍ਰਕ੍ਰਿਤੀ, ਕੁਦਰਤ, ਈਸ਼ਵਰ ਦੀ ਸ਼ਕਤੀ, ਮਾਇਆ, ਸੁਭਾਓ, ਖ਼ਸਲਤ।

89. ਉਤਪਤ ਭਏ : ਉਤਪਈ ਹੋਈ, ਪੈਦਾ ਹੋਏ, ਜਮੇ, ਜਨਮ ਲਿਆ, ਹੋਂਦ ਵਿਚ ਆਏ, ਸਰੀਰ ਧਾਰਨ ਕੀਤਾ । ਵਜੂਦ ਹਾਸਿਲ ਕੀਤਾ ।

90. ਤਾਤਪਰਜ : ਭਾਵ, ਮਨੋਰਥ, ਸਾਰ, ਸਾਰੰਸ਼, ਤਤਸਾਰ ।

91. ਅਕਾਮ : ਕਾਮ: ਨਿਸਕਾਰਮ, ਕਾਮਨਾ ਰਹਿਤ, ਲਾਲਚ ਤੋਂ ਬਿਨਾ, ਬੇਲਾਗ ।

92. ਅਨੀਲ : ਚਿੱਟਾ, ਉਜਲਾ, ਰੂਪ, ਰੰਗ ਰਹਿਤ, ਅਣਗਿਣਤ, ਬਿਗਿਣਤ

93. ਪਵਨ : ਹਵਾ, ਵਾਹੂ, ਦਸਾਂ ਦੁਆਰਿਆਂ ਧਰਤੀ, ਆਕਾਸ਼, ਪਾਣੀ, ਸੂਰਜ ਅਤੇ ਚੰਨ ਤਾਰੇ, ਹਵਾ, ਅਗਨ, ਜੀਵ ਵਿਚੋਂ ਇਕ। ਇਸ ਤਰ੍ਹਾਂ ਜਿਨ੍ਹਾਂ ਪੰਜਾਂ ਤੱਤਾਂ ਤੋਂ ਸਰੀਰ ਦੀ ਹੋਂਦ ਸਵੀਕਾਰ ਕੀਤੀ ਜਾਂਦੀ ਹੈ ਅਰਥਾਤ, ਧਰਤੀ, ਆਕਾਸ਼, ਪਾਣੀ ਹਵਾ ਅਤੇ ਅਗਨੀ, ਉਨ੍ਹਾਂ ਵਿਚੋਂ ਇਕ। ਉਂਜ ਹੁਣ ਇਨ੍ਹਾਂ ਪੰਜਾਂ ਵਿਚੋਂ ਕਿਸੇ ਨੂੰ ਵੀ ਤਤ ਨਹੀਂ ਮੰਨਿਆਂ ਜਾਂਦਾ।
94. ਅਨਾਦਿ : ਅਨ-ਆਦਿ: ਜਿਸ ਦਾ ਮੁਢ ਪਤਾ ਨਾ ਹੋਵੇ, ਜੋ ਸਭ ਤੋਂ ਪ੍ਰਾਚੀਨ ਹੈ।
95. ਸੁੰਨ : ਸੁਨਯ : ਅਫੁਰ, ਸਮਾਧੀ ਦੀ ਅਵਸਥਾ।
96. ਬਿਲਕੁਲ ਉਸੇ ਤਰ੍ਹਾਂ ਮੇਰਾ ਗੁਰੂ ਆਕਾਰ ਹੁੰਦਿਆਂ ਵੀ ਨਿਰਾਕਾਰ ਹੈ ਭਾਵ ਦਿਸਦੇ ਵਜੂਦ ਕਾਰਣ ਤਾਂ ਉਹ ਸਾਕਾਰ ਹੈ ਪਰ ਆਤਮਾ ਨਿਰਕਾਰ ਹੈ ਅਤੇ ਸ਼ਬਦ ਜੋ ਜੂਲ ਰੂਪ ਵਿਚ ਗੁਰੂ ਹੈ, ਵੀ ਆਕਾਰ ਤੋਂ ਰਹਿਤ ਹੈ।
97. ਭੁਗਤਿ: ਭੋਜਨ, ਖਾਣਾ ਜੋ ਸਰੀਰ ਦਾ ਆਧਾਰ ਜਾਂ ਸਰੀਰ ਨੂੰ ਕਾਇਮ ਰਖਣ ਲਈ ਅਨਿਵਾਰੀ ਹੈ।
98. ਭੰਡਾਰਦਿ : ਭੰਡਾਰਾ ਵੰਡਣ ਵਾਲੀ, ਭੋਜਨ ਦੇਣ ਵਾਲੀ; ਰੋਟੀ ਰੋਜੀ ਦੀ ਸੁਆਮਿਣੀ।
99. ਈਸ਼ਵਰੀ ਸ਼ਬਦ ਦੀ ਧੁਨੀ ਸਭ ਸਰੀਰਾਂ ਵਿਚ ਆਪ ਮੁਹਾਰੇ ਵਜ ਰਹੀ ਹੈ।
100. ਆਪ ਨਾਥਿ : ਖੁਦ ਹੀ ਨਾਥ ਅਥਵਾ ਮਾਲਿਕ ਹੈ ਅਰਥਾਤ ਈਸ਼ਵਰ ਹੀ ਜਗਤ ਦਾ ਸੁਆਮੀ ਹੈ, ਵਾਹਦ ਮਾਲਿਕ ਹੈ।
101. ਨਾਥੀ ਸਭ ਜਾਨੀ : ਸਭ ਉਸਦੀਆਂ ਨਥੀਆਂ ਹੋਈਆਂ ਹਨ, ਸਭ ਉਸਦੀਆਂ ਸੇਵਕਾਵਾਂ ਹਨ।
102. ਰਿਧੀਆਂ ਸਿਧੀਆਂ ਜਾਂ ਕਰਾਮਾਤਾਂ : ਅਲੋਕਾਰ ਗਲਾਂ।
103. ਅਵਰਾ ਸਾਦ: ਹੋਰ ਕਿਸਮ ਦੀਆਂ ਚੀਜ਼ਾਂ ਹਨ, ਪ੍ਰੀਤਮ ਦੇ ਦੇਸ ਨਾਲ ਇਨ੍ਹਾਂ ਦਾ ਵਾਸਤਾ ਨਹੀਂ।
104. ਜੀਵਨ ਦਾ ਕਾਰ ਵਿਹਾਰ ਚਲਾਉਣ ਲਈ ਸੰਜੋਗ ਅਤੇ ਵਿਜੋਗ/ਮਿਲਣਾ ਅਤੇ ਵਿਛੜਨਾ ਦੋਵੇ 'ਇਕੋ ਜਿਹੇ ਜ਼ਰੂਰੀ ਹਨ।
105. ਜੋਗਨਿ : ਜੋਗਣ : ਯੋਗੀ ਦੀ ਇਸਤਰੀ, ਯੋਗ ਅਭਿਆਸ ਕਰਨ ਵਾਲੀ ਇਸਤਰੀ, ਦੁਰਗਾ ਦੇਵੀ ਦੀ ਅੜਤਲ ਵਿਚ ਰਹਿਣ ਵਾਲੀ ਘੋਰ ਦੇਵੀ ਜੋ ਜੰਗ ਵਿਚ ਯੋਧਿਆਂ ਦਾ ਲਹੂ ਪੀਂਦੀ ਹੈ।
106. ਵਿਆਈ : ਸੂਈ, ਜਨਮ ਦਿਤਾ।
107. ਤਿੰਨ ਚੇਲੇ : ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਉਸ ਨੂੰ ਪ੍ਰਵਾਣ ਹੋਏ ਹਨ।
108. ਰਾਜਸ ਗੁਣ : ਗੁਣ ਤਿੰਨ ਗਿਣੇ ਗਏ ਹਨ : ਰਜੋ, ਤਪੋ ਅਤੇ ਸਤੋ, ਪਹਿਲੇ ਦਾ ਸਬੰਧ ਰਾਜ ਨਾਲ, ਦੂਜੇ ਦਾ ਤਪ ਨਾਲ ਅਤੇ ਤੀਜੇ ਦਾ ਸਤਿ ਅਰਥਾਤ ਈਸ਼ਵਰ ਨਾਲ ਹੈ।
109. ਇਸ ਤਰੀਕੇ ਨਾਲ, ਇਸ ਢੰਗ ਨਾਲ; ਇਸ ਪ੍ਰਕਾਰ।
110. ਦਇਆਲੂ ਪ੍ਰਭੂ ਉਸੇ ਵੇਲੇ ਰਵਾਨਾ ਹੋ ਗਏ।
111. ਅਤੇ ਇਹ ਕੌਤਕ ਵਰਤਾਇਆ।
112. ਉਹ ਅਕਾਸ਼ ਵਿਚਲੀਆਂ ਸਤ ਪੁਰੀਆਂ ਤੋਂ ਵੀ ਉਪਰ ਚਲੇ ਗਏ।
113. ਉਨ੍ਹਾਂ ਨੂੰ ਉਹ ਕਮਲ ਆਸਨ ਪ੍ਰਾਪਤ ਹੋ ਗਿਆ (ਜਿਸ ਤੇ ਬ੍ਰਹਮਾ ਜੀ ਬੈਠਦੇ ਸਨ)
114. ਉਥੇ ਸਤਪੁਰੀਆਂ ਤੋਂ ਵੀ ਪਰਲੇ ਦੇਸ ਵਿਚ ਕਬੀਰ ਖਵਾਸੀ ਕਰ ਰਹੇ ਸਨ (ਸੇਵਾ ਕਰ ਰਹੇ ਸਨ)
115. ਉਹ ਅਲੌਕਿਕ ਦੇਸ ਦੂਰ ਦੂਰ ਤਕ ਫੈਲਿਆ ਹੋਇਆ। ਬੁੱਧੀ ਤਾਂ ਉਥੋਂ ਤਕ ਪਹੁੰਚ ਹੀ ਨਹੀਂ ਸਕਦੀ।
116. ਪ੍ਰਹਿਲਾਦ ਭਗਤ ਦਾ ਪਿਤਾ ਹਰਨਾਖ਼ਸ਼ ਜਿਸਨੇ ਪ੍ਰਹਿਲਾਦ ਨੂੰ ਮਰਵਾਉਣ ਦਾ ਯਤਨ ਕੀਤਾ ਸੀ

ਪਰ ਈਸ਼ਵਰ ਨੇ ਆਪਣੇ ਭਗਤ ਦੀ ਰਖਿਆ ਕੀਤੀ ਅਤੇ ਦੋਖੀ (ਹਰਨਾਖਸ਼ ਨੂੰ ਮਾਰਿਆ ਸੀ।

117. ਕਵੀ ਆਪਣੀ ਕਾਵਿ-ਕਲਪਨਾ ਦੁਆਰਾ ਪ੍ਰੀਤਮ ਦੇ ਦੇਸ਼ ਦੀ ਕਹਾਣੀ ਬਿਆਨ ਕਰ ਰਿਹਾ ਹੈ । ਉਹ ਕਹੀ ਵੀ ਜਾਂਦਾ ਹੈ ਕਿ ਇਸ ਦੇਸ ਦੀ ਅਲੌਕਿਕ ਕਥਾ ਬਿਆਨ ਨਹੀਂ ਕੀਤੀ ਜਾ ਸਕਦੀ ।

118. ਫਿਰ ਉਹ ਦਤਾਤ੍ਰ (ਅਤ੍ਰਿ ਰਿਸ਼ੀ ਦਾ ਪੁਤਰ ਜੋ ਅਨੁਸੂਯ) ਦੇ ਉਦਰ ਤੋਂ ਸੀ। ਇਸਨੂੰ ਚੌਵੀ ਅਵਤਾਰਾਂ ਵਿਚ ਗਿਣਿਆ ਜਾਂਦਾ ਹੈ ।ਦੇ ਕੋਲ ((ਢਿਗ) ਪਹੁੰਚੇ)

119. ਡਹਕਾਇਆ, ਧੋਖੇ ਵਿਚ ਫਸਾਇਆ ਹੈ ।

120. ਪੂਰਬ, ਦਿਸ਼ਾ, ਸੂਰਜ ਨਿਕਲਣ ਵਾਲਾ ਪਾਸਾ, ਮਸ਼ਰਿਕ ।

121. ਈਸ਼ਵਰ ਚੰਡਾਲ ਨੂੰ ਵੀ ਰਾਜਾ ਬਣਾ ਦਿੰਦਾ ਹੈ ।

122. ਉਸੇ ਤੋਂ ਜਗਤ ਦੇ ਸਾਰੇ ਕਲੇਸ਼ ਕੱਟੇ ਜਾਂਦੇ ਹਨ ।

123. ਅਗਿਆਨ ਰੂਪੀ ਹਨੇਰਾ ਮਿਟ ਗਿਆ ।

## ਸਾਖੀ ਇੰਦ੍ਰ ਕੇ ਸਰਾਪ ਦੀ

### ਦੋਹਰਾ

ਸ੍ਰੀ ਗੋਰਖ ਜੀ ਰਮਤੇ ਭਏ ਚਲੇ ਆਗੇ ਕ੍ਰਿਪਾ ਨਿਧਾਨ ।
ਜਹਾਂ ਦੇਵ ਅਸੁਰ ਤਨ ਧਾਰ ਕੇ ਜਾਚਤ ਗੁਰ ਮਹਾਨ[1] ॥ ੧॥

### ਚੌਪਈ

ਜਹਾ ਰਹੇ ਦੇਵ ਤਨ ਧਾਰ । ਗਏ ਦਿਆਲ ਤਹਾ ਕਰਤ ਬਿਹਾਰ ।
ਇੰਦ੍ਰ ਸਰਾਪ ਅਸੁਰ ਤਬ ਪਾਇਆ । ਗੁਰ ਦਰਸਨ ਦੇਖ ਸੁਰ ਤਨ ਭਈ ਕਾਇਆ[2]।੨॥
ਜਬ ਸਤਗੁਰ ਤਿਸ ਦਰਸਨ ਦੀਨਾ । ਮੁਚਤ ਸਰਾਪ ਅਨੰਦ ਰਸ ਭੀਨਾ[3] ।
ਜਿਸ ਪੰਛੀ ਪਿੰਜਰ ਸੋ ਨਿਕਸਾ । ਸੁਰ ਤਨ ਪਾਇ ਮਨ ਤਨ ਬੁਧ ਬਿਗਾਸਾ[4] ॥ ੩॥
ਸਤਗੁਰ ਕੋ ਪਰਸੰਸਤ ਭਇਆ[5] । ਪੁਨ ਚਰਨ ਕਮਲ ਹਿਰਦੇ ਧਰ ਲਇਆ ।
ਕਰ ਚਰਨ ਪਰਨਾਮ ਸੁਰਪੁਰ ਕੋ ਚਲਾ[6] । ਕਰੇ ਅਸਤੋਤਰ ਸਨਮੁਖ ਖਲਾ[7] ॥ ੪॥
ਧੰਨੁ ਧੰਨੁ ਪ੍ਰਭ ਗੁਰ ਕਰਤਾਰ । ਨਿਜ ਇਛਿਆ ਧਰਿਓ ਸੰਤ ਅਵਤਾਰ ।
ਬਹੁਤ ਪਤਤਨ ਕੋ ਕੀਨਾ ਪਾਵਨ[8] । ਧਨੁ ਧਨੁ ਗੁਰ ਭਗਤ ਸੁਹਾਵਨ[9] ॥੫॥

### ਦੋਹਰਾ

ਧੰਨੁ ਧੰਨੁ ਹਰਿ ਸੰਤ ਜਨ ਰਾਮ ਰੂਪ ਅਵਤਾਰ ।
ਗਿਆਨ ਭਗਤ ਵੈਰਾਗ, ਜੋਗ ਦੇ ਜਗ ਕੋ ਕਰਤ ਉਧਾਰ[10] ॥ ੬॥

### ਚੌਪਈ

ਕਰ ਪ੍ਰਨਾਮ ਸੁਰਪੁਰ ਕੋ ਗਇਆ । ਜਾਇ ਸੁਰਾਜ ਕੇ ਚਰਨਨ ਪਾਇਆ[11] ।
ਦੇਖ ਇੰਦ੍ਰ ਤਾ ਕੋ ਮਗਨਾਨਾ ਕਰ ਕਿਰਪਾ ਦੀਏ ਪਦਾਰਥ ਨਾਨਾ[12] ॥ ੭॥

### ਦੋਹਰਾ

ਪੁਨ ਸਤਗੁਰ ਕੀ ਮਹਿਮਾ ਕਰੀ ਕਹਿਓ ਗੁਰ ਨਾਨਕ ਅਵਤਾਰ[13]।
ਸੁਰਰਾਇ ਸੁਨਤ ਮਨਮਗਨ ਹੋਇ ਬਹੁ ਬਾਰ ਕਰੀ ਨਮਸਕਾਰ[14] ॥ ੮॥

### ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ॥੩੯।

---

**ਟਿੱਪਣੀਆਂ ਅਤੇ ਹਵਾਲੇ**

1. ਸ੍ਰੀ ਗੁਰੂ ਗੋਰਖ ਨਾਥ ਜੀ ਚਲੇ ਗਏ ਅਤੇ ਗੁਰੂ ਜੀ ਵੀ ਅੱਗੇ ਚਲ ਪਏ । ਉਹ ਉਥੇ ਪਹੁੰਚੇ ਜਿੱਥੇ ਦੇਵਤੇ ਅਤੇ ਦੈਂਤ ਮਾਨਸ ਰੂਪ ਧਾਰ ਕੇ ਗੁਰੂ ਦਰਸ਼ਨਾਂ ਲਈ ਯਾਚਨਾ (ਪ੍ਰਾਰਥਨਾ) ਕਰ ਰਹੇ ਸਨ।
2. ਇੰਦਰ ਰਿਸ਼ੀ ਦੇ ਸਰਾਪ ਕਾਰਣ ਜਿਸ ਨੇ ਦੈਂਤ ਜਾਮਾ ਧਾਰਣ ਕੀਤਾ ਹੋਇਆ ਸੀ ਉਹ ਗੁਰੂ ਦਰਸ਼ਨਾਂ ਦੀ ਬਖਸ਼ਿਸ਼ ਨਾਲ ਦੇਵਤਾ ਰੂਪ ਧਾਰਣ ਕਰ ਗਿਆ ।
3. ਜਿਉਂ ਹੀ ਉਸਨੇ ਸਤਿਗੁਰੂ ਜੀ ਦਾ ਦਰਸ਼ਨ ਕੀਤਾ ਉਸਦਾ ਸਰਾਪ (ਮੁਚਤਾ) ਦੂਰ ਹੋ ਗਿਆ ਅਤੇ

ਉਹ ਗੁਰੂ ਜੀ ਦੇ ਦਰਸ਼ਨਾਂ ਦੀ ਖੁਸ਼ੀ ਪ੍ਰਾਪਤ ਕਰ ਗਿਆ । ਅਰਥਾਤ ਉਹ ਗੁਰੂ ਜੀ ਦੇ ਦਰਸ਼ਨਾਂ ਵਿਚ ਭਿਜ (ਭੀਨਾ) ਗਿਆ ।

4. ਉਸਦੀ ਹਾਲਤ ਦਾ ਵਰਣਨ ਕਰਦਿਆਂ ਕਵੀ ਲਿਖਦਾ ਹੈ ਕਿ ਜਿਵੇਂ ਕੋਈ ਪੰਛੀ ਪਿੰਜਰੇ ਵਿਚੋਂ ਆਜ਼ਾਦ ਹੋ ਜਾਂਦਾ ਹੈ ਇਸੇ ਤਰ੍ਹਾਂ ਉਸਦਾ ਤਨ ਮਨ ਪ੍ਰਸੰਨ ਹੋ ਗਿਆ ਸੀ ।
5. ਉਹ ਸਤਿਗੁਰੂ ਦੀ ਪ੍ਰਸੰਸਾ ਕਰਨ ਲਗਾ ਅਰਥਾਤ ਸਤਿਗੁਰੂ ਦੀ ਬਖਸ਼ਿ ਦੇ ਗੁਣ ਗਾਇਣ ਕਰਨ ਲਗਾ ।
6. ਉਹ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਸੁਰਪਰਿ (ਇੰਦਰਪੁਰੀ) ਨੂੰ ਚਲਾ ਗਿਆ।
7. ਅਤੇ ਸਾਮ੍ਹਣੇ ਖਲੋ (ਸਨਮੁਖ ਹੋ ਕੇ) ਕੇ (ਗੁਰੂ ਜੀ ਦੀ ਬਖਸ਼ਿਸ਼ ਦੀ) ਉਸਤਤ (ਅਸਤੋਤਰ) ਕਰਨ ਲਗਾ ।
8. ਉਸ ਨੇ ਕਿਹਾ ਸਤਿਗੁਰੂ ਤੂੰ ਧੰਨ ਹੈ । ਤੂੰ ਮੇਰੇ ਵਰਗੇ ਪਾਪੀਆਂ (ਪਰਤਨ) ਨੂੰ ਪਵਿਤਰ ਕਰ ਦਿਤਾ ਹੈ । (ਕੀਤਾ ਪਾਵਨ)
9. ਹੇ ਗੁਰੂ ਤੂੰ ਧੰਨ ਹੈ, ਮੈਂ ਤਾਂ ਤੇਰੇ ਭਗਤਾਂ ਦੀ ਵੀ ਮੰਨਤਾ ਕਰਦਾ ਹਾਂ ।
10. ਹੇ ਗੁਰੂ ਤੂੰ ਧੰਨ ਹੈ ਤੂੰ ਆਪਣੇ ਭਗਤਾਂ/ਸਿਖਾਂ ਨੂੰ ਗਿਆਨ, ਭਗਤੀ, ਜਗਤ ਵਿਚ ਰਹਿ ਕੇ ਉਦਾਸੀ ਦੀ ਰੀਤ ਧਾਰਨ ਕਰਨ ਦੀ ਜਾਚ ਦਸਕੇ/ਜੋਗ ਦੇ ਕੇ ਜਗਤ ਦੇ ਪਾਪੀਆਂ ਦਾ ਉਧਾਰ (ਨਿਸਤਾਰਾ) ਕੀਤਾ ਹੈ ।
11. ਉਹ ਗੁਰੂ ਜੀ ਨੂੰ ਪ੍ਰਨਾਮ ਕਰਕੇ ਸੁਰਪੁਰੀ (ਇੰਦਰਪੁਰੀ) ਨੂੰ ਚਲਾ ਗਿਆ ਅਤੇ ਜਾ ਕੇ ਸੁਰ ਰਾਜ/ਇੰਦਰ ਦੀ ਪੈਰੀਂ ਪੈ ਗਿਆ ।
12. ਇੰਦਰ ਉਸਨੂੰ ਦੇਖ ਕੇ ਪ੍ਰਸੰਨ ਹੋਇਆ ਅਤੇ ਕਈ ਤੋਹਫੇ (ਪਦਾਰਥ) ਭੇਟਾ ਕੀਤੇ ।
13. ਫਿਰ ਉਸਨੇ ਗੁਰੂ ਨਾਨਕ ਦੀ ਮਹਿਮਾ ਦਾ ਵਰਣਨ ਕੀਤਾ ।
14. ਇੰਦਰ ਨੇ ਗੁਰੂ ਬਾਬੇ ਦੀ ਉਸਤਤ ਕਰਕੇ ਕਈ ਵਾਰੀ ਗੁਰੂ ਬਾਬੇ ਨੂੰ ਨਮਸਕਾਰ ਕੀਤੀ ।

## ਸਾਖੀ ਅਗਨ ਰਿਖ ਕੀ

### ਸੋਰਠਾ

ਸਤਿਗੁਰ ਕ੍ਰਿਪਾ ਨਿਧਾਨ ਅਗਨ ਰਿਖੀ ਆਸ੍ਰਮ ਗਏ ।
ਦੇਖ ਦਰਸ ਮਗਨਾਨ ਜਿਮ ਚਾਤ੍ਰਿਕ ਬੂੰਦ ਅਕਾਸ ਜਲ[1] ॥ ੧॥

### ਚੌਪਈ

ਜਿਮ ਸੀਪ ਸਿੰਧ ਸੁਆਤੀ ਜਲ ਪਾਵੈ । ਤ੍ਰਿਪਤਿ ਹੋਇ ਪੁਨ ਸਿੰਧ ਸਮਾਵੈ[2] ।
ਜੋ ਬਿਰੰਚ[3] ਪਰਤਗਿਆ ਕਰੀ । ਦੇਖ ਦਰਸ ਬਿਧ ਸਗਲੀ ਭਈ ॥੨॥
ਦੇਖ ਦਰਸ ਮੁਨ ਕੀਨ ਪ੍ਰਨਾਮ[4] । ਪੁਨ ਕਰਿਓ ਪ੍ਰਸਨ ਏ ਸੰਤ ਸਹਾਨ ।
ਕਹਾ ਆਸਰਮ ਕਿਆ ਨਾਮ ਤੁਮਾਰਾ ? ਕਰ ਕਿਰਪਾ ਚਰਨ ਮਮ ਆਸ੍ਰਮ ਧਾਰਾ[5] ॥ ੩॥
ਸੁਨੌ ਰਿਖੀ ਨਾਨਕ ਮਮ ਨਾਮਾ[6] । ਤੁਮ ਕੋ ਮਿਲਨ ਆਇਓ ਇਹ ਧਾਮ[7] ।
ਨਾਨਕ ਨਾਮ ਸ੍ਰਵਨ ਜਬ ਕਰਾ । ਜਿਸ ਲਛਮਨ ਮੁਖ ਅੰਮ੍ਰਤ ਪਰਾ[8] ॥ ੪॥
ਹੋਏ ਨਿਮ੍ਰਭੂਤ ਪ੍ਰਸ਼ਨ ਰਿਖ ਕੀਨਾ[9] । ਮਨਲੋਚਾ ਤਤਗਿਆਨ ਹੀ ਚੀਨਾ[10] ।
ਬਾਰੰਬਾਰ ਕਰਾ ਪ੍ਰਨਾਮ । ਹੇ ਸੰਤ-ਦਿਆਲ ਪੂਰਨਹ ਸਭ ਕਾਮ[11] ॥ ੫॥
ਪ੍ਰਸਨ ਰਿਖੀਸ੍ਰਰ :-

### ਮਕਰਾ ਛੰਦ

ਹੇ ਸੰਤਿ ਹਰਿ ਪਿਆਰੇ,
ਹੋਇ ਦਿਆਲ ਚਰਨਨ ਧਾਰੇ,
ਜਗ ਕਵਨ ਮੈਂ ਕਵਨ ਹੋ ਸਚੁ ਦੀਜੀਏ ਬਿਚਾਰਾ ॥ ੬॥
ਜਗਿ ਪਾਚ ਤਤ ਅਧੀਸਾ[12], ਪਰਕਿਰਤ ਹੈ ਪਚੀਸਾ
ਦਸ ਰਿਖੀ[13] ਪੰਚ ਦੋਖ[14], ਅੰਤਹਕਰਨ[15] ਸੁਚਾਰਾ[16] ॥ ੭॥
ਮਨ ਮਹਾ ਮੋਹ ਲਾਗਾ, ਗੁਨ ਨਾਮ ਰੂਪ ਪਾਗਾ[17] ,
ਅਹੰਮਤ[18] ਅਤ ਕਠਨ ਹੈ, ਗੁਨ ਤੀਨ[19] ਅੰਧਕਾਰਾ ॥ ੮॥
ਹੇ ਸੰਤ ਦਿਆਲ-ਰੂਪਾ, ਦੇਹੁ ਬ੍ਰਹਮ ਗਿਆਨ ਅਨੂਪਾ[20]
ਅਗਿਆਨ ਤਿਮਰ ਕਾਟੋ[21], ਕਰੋ ਹੀਏ ਮੋ ਉਜਾਰਾ[22] ॥੯॥
ਹੇ ਪ੍ਰਭ ਕਿਰਪਾ ਨਿਧਾਨ[23], ਤੁਮ ਪਰਉਪਕਾਰੀ ਸੰਤਜਨਾ !
ਦੀਜੈ ਤਤ-ਗਿਆਨ, ਬ੍ਰਹਮ ਆਨੰਦ ਸੁਖ ਪਾਈਐ ॥ ੧੦॥

### ਚੌਪਈ

ਸੁਨਿ ਰਿਖੀ ਬਚਨ ਬਾਬਾ ਬਿਗਸਾਨੇ ! ਮਰਦਾਨੇ ਪ੍ਰਤਿ ਰਚਨ ਬਿਖਾਨੇ[24] ।
ਲੇ ਰਬਾਬ ਸੁਰ ਤਾਰ ਸੁਧਾਰੋ[25] । ਮੈਂ ਕਹੋ ਸਬਦ ਤੁਮ ਕਰੋ ਉਚਾਰੋ ॥ ੧੧॥
ਗੁਰ ਬਾਬਾ ਜੀ ਅਗਨਿ ਰਿਖ ਕੇ ਪਰਥਾਇ ਸਬਦ ਉਚਾਰਨ ਕੀਆ :-

## ਸ਼ਬਦ

ਪਉਣੈ ਪਾਣੀ ਅਗਨੀ ਕਾ ਮੇਲੁ[26] ।
ਚੰਚਲ ਚਪਲ ਬੁਧਿ ਕਾ ਖੇਲੁ[27] ।
ਨਉ ਦਰਵਾਜੇ[28] ਦਸਵਾ ਦੁਆਰੁ[29] ।
ਬੁਝੁ ਰੇ ਗਿਆਨੀ ਏਹੁ ਬੀਚਾਰੁ ॥ ੧॥

ਤਿਸ ਕਾ ਪਰਮਾਰਥ :

ਹੇ ਅਗਨਿ ਰਿਖੀ ! ਪਉਣ ਪਾਣੀ ਅਗਨੀ ਕਾ ਮੇਲ ਹੈ । ਤਿਸ ਕਾ ਤਾਤਪਰਜ ਸੁਨੋ : ਇੜਾ[30] ਪਿੰਗਲਾ[31] ਪਾਣੀ ਹੈ, ਸੁਖਮਨਾ[32] ਪਉਣ ਹੈ । ਇਨ ਹੀ ਕੀ ਸਕਤ ਸੇ ਸਰੀਰ ਅਸਥਿਤ ਹੈ । ਹੇ ਮਹਾ ਰਿਖੀ ! ਮੈ ਤੁਮ ਕੋ ਗਿਆਨ ਜੋਗ ਕਹਤਾ ਹੌਂ । ਸੋ ਹਿਰਦੇ ਮੇ ਧਾਰਨਾ । ਇੜਾ ਅਰੁ ਪਿੰਗਲਾ ਦੋ ਨਾੜੀ ਸਦਾ ਤੜਫਤੀ ਰਹਿਤੀ ਹੈ , ਅਰੁ ਸੁਖਮਨਾ ਸਹਿਜ ਪਦ ਅਸਥਿਤ ਹੀ ਹੈ । ਏਹ ਦੋਨੋ ਨਾੜੀ ਕੋ ਏਕ ਸਮਾਨ ਕਰਕੇ ਜਬ ਦੋਨੋ ਸਮ ਭਈ ਤਬ ਸੁਖਮਨਾ ਸੇ ਮੇਲ ਭਇਆ। ਜਬ ਤੀਨੋ ਸਮ ਭਈ ਤਬ ਸਬਦ ਬ੍ਰਹਮ ਕਾ ਦੁਆਰ ਖੁਲਾ । ਜਬ ਸੁਰਤ ਸਬਦ ਸੇ ਲੀਨ ਭਈ ਤਬ ਬ੍ਰਹਮ ਸਬਦ ਕੇ ਦੁਆਰੇ ਨਿਜ ਸਰੂਪ ਕੋ ਪਾਯਤ ਹੈ । ਏਹੀ ਤੀਨ ਨਾੜੀ ਬ੍ਰਹਮਾ ਬਿਸਨ, ਮਹੇਸ ਹੈ । ਅਰੁ ਚੰਚਲਤਾ ਚਪਲਤਾ ਸਰੀਰ ਮੇ ਬੁਧ ਸਕਤ ਸੇ ਹੈ । ਨਉ ਦਰਵਾਜੇ ਅਰੁ ਦਸਵਾਂ ਦੁਆਰਾ ਹੈ । ਹੇ ਰਿਖ ਗਿਆਨੀ ਇਸ ਬਚਨ ਕੋ ਬਿਚਾਰ ਕੇ ਬੂਝਨਾ ।

ਪੁਨ ਰਹਾਉ :

ਕਥਤਾ ਬਕਤਾ ਸੁਨਤਾ ਸੋਈ ।
ਆਪੁ ਬੀਚਾਰੇ ਸੁ ਗਿਆਨੀ ਹੋਈ ।

ਅਰਥ : ਹੇ ਮਹਾਂ ਰਿਖੀ ! ਕਥਤਾ, ਬਕਤਾ ਸੁਨਤਾ ਸੇ, ਕਵਨ ਹੈ ? ਇਸ ਕਉ ਬਿਚਾਰੇ ਅਰੁ ਆਪਣੇ ਆਪ ਕਉ ਬੀਚਾਰੇ ਮੈਂ ਕਉਨ ਹੈ । ਜਬ ਬਿਚਾਰ ਜੁਗਤ ਸੇ ਇਸ ਭੇਦ ਕੋ ਪਾਇਆ ਤਬ ਨਿਜ ਸਰੂਪ ਕਾ ਲਾਭ ਭਇਆ । ਜਬ ਇਹੁ ਲਾਭ ਹੂਆ ਤਬ ਗਿਆਨ ਅਰੁ ਬਿਗਿਆਨ ਪ੍ਰਾਪਤ ਭਇਆ । ਇਸ ਸੂਛਮ[2] ਜੁਗਤ ਸੁਰਤ ਇਕਾਗਰ ਕਰਕੇ ਹਿਰਦੇ ਮੇ ਬਿਚਾਰੋ, ਆਨੰਦ ਪ੍ਰਾਪਤ ਹੋਇ ।

ਤਬ ਦੂਜੀ ਪਉੜੀ ਕਹੀ :

ਦੇਹੀ ਮਾਟੀ ਬੋਲੈ ਪਉਣੁ । ਬੁਝੁ ਰੇ ਗਿਆਨੀ ਮੂਆ ਹੈ ਕਉਣੁ ।
ਮੂਈ ਸੁਰਤਿ ਬਾਦੁ ਅਹੰਕਾਰੁ। ਓਹੁ ਨ ਮੂਆ ਜੋ ਦੇਖਣਹਾਰੁ[33] ।੨॥

ਤਿਸ ਕਾ ਪਰਮਾਰਥ :

ਹੇ ਰਿਖੀ ! ਦੇਹੀ ਮਾਟੀ ਹੈ ਅਰੁ ਸਬਦ ਪਉਣ-ਸਕਤ ਸੇ ਹੈ । ਇਹ ਬਿਚਾਰੀਐ ਜੋ ਇਨ ਮੇ ਮਰਤਾ ਕਉਨ ਹੈ । ਪਾਂਚ ਤਤ ਸੇ ਮੂਰਤ ਜੋ ਥੀ ਵਹੀ ਨਾਸ ਭਈ, ਬਾਦ, ਅਹੰਕਾਰ ਸੰਜੁਗਤ । ਦੇਖਨ ਹਾਰੇ ਕਾ ਨਾਸੁ ਨਾਹੀ ।

ਤੀਜੀ ਪਉੜੀ ਕਹੀ :
ਜੈ ਕਾਰਣਿ ਤਟਿ[3] ਤੀਰਥ ਜਾਹੀ । ਰਤਨ ਪਦਾਰਥ ਘਟ[6] ਹੀ ਮਾਹੀ ।
ਪੜਿ ਪੜਿ ਪੰਡਿਤ ਬਾਦੁ[7] ਵਖਾਣੈ । ਭੀਤਰਿ ਹੋਦੀ ਵਸਤੁ ਨ ਜਾਣੈ ॥ ੩॥
ਤਿਸ ਕਾ ਪਰਮਾਰਥ :

ਹੇ ਪੁਰਖ ! ਜਿਸ ਆਤਮ-ਲਾਭ ਕੋ ਤਟ, ਤੀਰਥ, ਜਤਨ ਕਰਤੇ ਹੈ ਵਹ ਰਤਨ ਪਦਾਰਥ ਘਟ ਹੀ ਮੇ ਹੈ । ਜੋ ਬਸਤ ਘਟ ਹੀ ਮੇ ਹੈ ਤਿਸ ਕਾ ਖੋਜਨ ਜਤਨ ਬਾਹਰਾ ਮਿਥਿਆ ਹੈ ਅਰੁ ਪੰਡਤ ਲੋਕ ਜਗਜੁਧ ਕੀ ਜੁਗਤ ਪੜਤੇ ਹੈ । ਬਾਦ ਬਿਬਾਦ ਸੁਨਤੇ ਸੁਨਾਵਤ ਹੈ । ਅਰੁ ਘਰ ਭੀਤਰ ਜੋ ਰਤਨ ਪਦਾਰਥ ਹੈ ਤਿਸ ਕੋ ਨਹੀਂ ਜਾਨਤੇ। ਏਹ ਬਾਦ ਬਿਬਾਦ ਪੜੇ ਆਤਮ ਲਾਭ ਨਾਹੀ ਹੋਤਾ ।

**ਪੁਨ ਚਉਥੀ ਪਉੜੀ ਕਹੀ :**
ਹਉ ਨ ਮੂਆ ਮੇਰੀ ਮੁਈ ਬਲਾਇ[34] ।
ਓਹੁ ਨ ਮੂਆ ਜੋ ਰਹਿਆ ਸਮਾਇ ।
ਕਹੁ ਨਾਨਕ ਗੁਰਿ ਬ੍ਰਹਮੁ[35] ਦਿਖਾਇਆ ।
ਮਰਤਾ ਜਾਤ[36] ਨਦਰਿ ਨ ਆਇਆ ॥ ੪॥
ਤਿਸ ਕਾ ਪਰਮਾਰਥ :

ਹੇ ਰਿਖੀ ਜੀ ! ਐਸਾ ਬਿਚਾਰੀਐ ਜੋ ਕਥਤਾ ਬੋਲਤਾ ਤੋ ਮਰਤਾ ਨਾਹੀ ਅਰੁ ਸੂਰਤ, ਰੂਪ, ਬਾਦ, ਅਹੰਕਾਰ, ਉਪਾਜ ਮਿਥਿਆ ਲਗੀ ਥੀ ਸੋ ਨਾਸ ਭਈ। ਜਿਸ ਕੀ ਸਕਤ ਸੇ ਸੁਨਨਾ ਅਰੁ ਬੋਲਨਾ ਸੋ ਸਰਬ ਪੂਰਨ ਆਤਮਾ ਹੈ ਵਹ ਅਮਰ ਹੈ । ਜਬ ਸਤਗੁਰ ਕੀ ਕਿਰਪਾ ਸੇ ਆਤਮ ਪਦ ਪਾਇਆ ਤਬ ਮਰਤਾ ਜਾਤਾ ਕਛੂ ਭਾਸਤਾ ਨਾ ਹੀ । ਜਬ ਇਹੁ ਸਬਦ ਅਗਨਿ ਰਿਖ ਸ੍ਰਵਨ ਕੀਆ ਤਬ ਬਾਬਾ ਜੀ ਕੀ ਕ੍ਰਿਪਾ-ਦ੍ਰਿਸਟਿ ਸੇ ਅੰਤਰ ਹੀ ਮਗਨ ਭਇਆ । ਮਹਾ ਅਨੰਦ ਸਮਾਧ ਸੇ ਦ੍ਰਿੜ ਭਇਆ, ਜੈਸੇ ਪਾਰਸ ਮਿਲ ਪਾਰਸ ਹੂਆ । ਬਾਬਾ ਜੀ ਬਹੁਤ ਪ੍ਰਸੰਨ ਭਏ ।

**ਮਕਰਾ ਛੰਤ**

ਅੰਤਰ ਸਮਾਧ ਲਾਗੀ, ਹਉਮੈ ਉਪਾਧ ਭਾਗੀ,
ਭਈ ਸੁਰਤ ਸਬ ਲੀਨਾ, ਅਨਾਹਦ ਧੁਨੀ ਅਪਾਰਾ ॥ ੧੨॥
ਰਿਖ ਮਹਾਂ ਅਨੰਦ ਪਾਗਾ[37], ਅਹ[38] ਨੀਦ ਸੋਇਆ ਜਾਗਾ,
ਨਿਜ ਰੂਪ ਦੇਖ ਮਗਨ, ਪਰਮਾਤਮਾ ਅਧਾਰਾ ॥ ੧੩॥
ਸਤਿਗੁਰ ਭਏ ਦਿਆਲ, ਮਿਟਾ ਜਨਮ ਮਰਨ ਕਾਲ,
ਭਇਆ ਬ੍ਰਹਮ ਲੀਨਾ ਨਿਜ ਰੂਪ ਜਗ ਨਿਹਾਰ ॥ ੧੪॥ ਪੁਨ ਨੈਨ ਖੋਲ ਦੇਖਾ,
ਸਤਗੁਰ ਅਲਖ ਅਭੇਖਾ[39], ਧਰ ਚਰਨ ਕਮਲ ਮਸਤਕ, ਉਸਤਤ ਕਰੀ ਅਪਾਰ ॥ ੧੫॥

## ਦੋਹਰਾ

ਬਾਬਾ ਜੀ ਰਿਖ ਸੋਂ ਬਿਦਾ ਹੋਇ ਆਏ ਦੇਸ ਪੰਚਾਲ[40] ।
ਰਾਜ-ਕਮਾਊ ਸਿਧਮਤੇ[41] ਮਰਦਾਨਾ ਲੀਏ ਨਾਲ । ੧੬ ॥

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ॥੩੮॥

---

### ਟਿੱਪਣੀਆਂ ਅਤੇ ਹਵਾਲੇ

1. ਫਿਰ ਗੁਰੂ ਜੀ ਅਗਨਿ ਰਿਸ਼ੀ ਦੇ ਆਸ਼੍ਰਮ ਗਏ । ਉਹ ਉਨ੍ਹਾਂ ਨੂੰ ਵੇਖ ਕੇ ਇੰਜ ਖੁਸ਼ ਹੋਇਆ ਜਿਵੇਂ ਚਾਤ੍ਰਿਕ ਸਵਾਂਤੀ ਬੂੰਦ ਨੂੰ ਵੇਖ ਕੇ ਹੁੰਦਾ ਹੈ ।
2. ਪੁਰਾਣਾਂ ਅਨੁਸਾਰ ਸਵਾਂਤੀ ਨਛਤਰ ਵਿਚ ਵਰੀ ਹੋਈ ਬਾਰਸ਼ ਚਾਤ੍ਰਿਕ/ਪਪੀਹੇ (ਸਾਰੰਗ) ਦੀ ਪਿਆਸ ਤ੍ਰਿਪਤ ਹੋ ਜਾਂਦੀ ਹੈ ।
3. ਬਿਰੰਚ: ਵਿਰੰਚ: ਰਚਣਵਾਲਾ, ਬ੍ਰਹਮਾ, ਸ਼੍ਰਿਸਟਾ ।
4. ਮੁਨੀਸ਼ਵਰ ਨੇ ਦਰਸ਼ਨ ਕਰਦਿਆਂ ਹੀ ਪ੍ਰਣਾਮ ਕੀਤਾ ।
5. ਕ੍ਰਿਪਾ ਪੂਰਬਕ ਮੇਰੇ (ਮਮ) ਆਸ਼ਰਮ ਵਿਚ ਪੈਰ ਪਾਓ ।(ਧਾਰਾ: ਰਖੋ) ।
6. ਗੁਰੂ ਜੀ ਨੇ ਕਿਹਾ, ਹੇ ਰਿਸ਼ੀਵਰ ਮੇਰਾ ਨਾਮ ਨਾਨਕ ਹੈ।"
7. ਇਸਥਾਂ (ਧਾਮਾ) ਤੁਹਾਡੇ ਰਿਸ਼ੀਵਰ ਮੇਰਾ ਨਾਮ ਨਾਨਕ ਹੈ। "
8. ਨਾਨਕ ਨਾਮ ਸੁਣਦਿਆਂ ਹੀ ਉਨ੍ਹਾਂ ਨੂੰ ਇੰਜ ਜਾਪਿਆ ਜਿਵੇਂ ਮੂਰਛਿਤ ਹੋਏ ਲਛਮਣ ਦੇ ਮੂੰਹ ਵਿਚ ਅੰਮ੍ਰਿਤ ਪੈ ਗਿਆ ਹੋਵੇ ।
9. ਨਿਮਰਤਾ ਪੂਰਵਕ (ਨਿਪ੍ਰਭੂਤ) ਰਿਸ਼ੀ ਨੇ ਪ੍ਰਸ਼ਨ ਕੀਤਾ ।
10. ਮੈਨੂੰ ਸਧਰ ਹੈ (ਮਨਲੋਗ) ਤਤਵਿਗਿਆਨ ਨੂੰ ਪ੍ਰਾਪਤ ਕਰਨ (ਚੀਨਾ) ਦੀ ।
11. ਤੁਸੀਂ ਹੀ ਸਭ ਕਾਰਜ ਸੰਪਨ (ਪੂਰਨ ਹੀ ਕਰਨ ਵਾਲੇ ਹੋ) ।
12. ਜਗਤ ਦੇ ਪ੍ਰਾਣੀ ਦੀ ਰਚਨਾ ਪੰਜ ਤੱਤਾਂ ਤੋਂ ਹੋਈ ਹੈ (ਅਸੀਸਾਂ, ਮਾਲਿਕ, ਸਵਾਮੀ, ਰਾਜਾ), ਫਿਰ ਇਕ ਤਤ ਦੀਆਂ ਪੰਜ ਪੰਜ ਪ੍ਰਕ੍ਰਿਤੀਆਂ ਮੰਨੀਆਂ ਜਾਂਦੀਆਂ ਹਨ ।
13. ਦਸ ਰਿਸ਼ੀ, ਪਰਮਮਦ ਨੂੰ ਪਹੁੰਚੇ ਹੋਏ ਦਸ ਸਾਧੂ, ਕਰਨੀ ਵਾਲੇ ਸਾਧੂ, ਮੁਨੀ।
14. ਪੰਜ ਦੋਖ- ਸਪਰਸ਼, ਸ਼ਬਦਹ ਰੂਪ, ਰਸ, ਗੰਧ । ਇਨ੍ਹਾਂ ਦੀਆਂ ਪੰਜ ਗਿਆਨ ਇੰਦਰੀਆਂ ਹਨ- ਤ੍ਵਚਾ, ਕੰਨ , ਨੇਤਰ, ਜੀਭਾ ਅਤੇ ਨਕ ।
15. ਅੰਤਹਕਰਣ : ਅੰਦਰ ਦੀ ਇੰਦਰੀ ਜਿਸ ਦੇ ਸਹਿਯੋਗ ਨਾਲ ਬਾਹਰਲੀਆਂ ਇੰਦਰੀਆਂ ਕੰਮ ਕਰਦੀਆਂ ਹਨ। ਇਸਦੇ ਚਾਰ ਭੇਦ ਹਨ ਮਨ, ਬੁੱਧੀ, ਚਿਤ ਅਤੇ ਅਹੰਕਾਰ।
16. ਸੁਚਾਰਾ : ਸੁ+ਚਾਰਾ : ਭਲਾ, ਚੰਗਾ, ਹਿਤੈਸ਼ੀ ।
17. ਪਾਗਾ : ਮਗਨ ਹੋਇਆ, ਜੁੜ ਗਿਆ, ਲਗ ਗਿਆ ।
18. ਅਹੰਮਤ : ਹਉਮੈ, ਅਹੰਕਾਰ (Ego) ।
19. ਗੁਨ ਤੀਨ : ਤ੍ਰੈ ਗੁਣ : ਸਤੋ, ਰਜੋ; ਅਤੇ ਤਮੋ ।
20. ਅੰਤਿਮ ਦੋ ਤੁਕਾਂ ਮੂਲ ਖਰੜੇ ਵਿਚ ਨਹੀਂ ।
21. ਅਗਿਆਨ ਦਾ ਹਨੇਰਾ ਕਢੋ/ ਦੂਰ ਕਰੋ ।
22. ਮੇਰੇ ਹਿਰਦੇ ਵਿਚ ਰੌਸ਼ਨੀ ਕਰੋ ।ਮੇਰੇ ਹਿਰਦੇ ਨੂੰ ਰੌਸ਼ਨ ਕਰੋ ।

23. ਬਖਸ਼ਿਸ਼ ਦੇ ਭੰਡਾਰ, ਕ੍ਰਿਪਾ ਕਰਨ ਵਾਲੇ । ਮਿਹਰ ਦੇ ਸੋਮੇ ।
24. ਮਰਦਾਨਾ ਜੀ ਲਈ ਬਚਨ ਕੀਤਾ; ਆਦੇਸ਼ ਦਿੱਤਾ ।
25. ਰਬਾਬ ਲੈ ਕੇ ਸੁਰ ਕਰੋ ; ਰਬਾਬ ਵਜਾਉਣ ਦੀ ਤਿਆਰੀ ਕਰੋ ।
26. ਆਦਿ ਗ੍ਰੰਥ
27. ਇਕ ਥਾਂ ਸਥਿਰ ਨਾ ਰਹਿਣ ਵਾਲੀ ਬੁਧੀ ਦਾ ਹੀ ਸਾਰਾ ਚਮਤਕਾਰ ਹੈ ।
28. ਨੌ ਦਰਵਾਜ਼ਾ ਸਰੀਰ ਵਿਚ ਵੀ ਨੌ ਦਰਵਾਜ਼ੇ ਹਨ -ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂੰਹ, ਗੁਦਾ ਅਤੇ ਲਿੰਗ ।
29. ਦਸਵਾਂ ਦਵਾਰ : ਈਸ਼ਵਰ, ਮਨ ਦੀ ਉਹ ਅਵਸਥਾ ਜਿਸ ਦੁਆਰਾ ਈਸ਼ਵਰ ਦਾ ਸਾਕਸ਼ਾਤਕਾਰ ਹੁੰਦਾ ਹੈ ।
30. ਇੜਾ : ਯੋਗੀਆਂ ਅਨੁਸਾਰ ਇਕ ਨਾੜੀ ਜੋ ਖਬੀ ਨਾਸਿਕਾ ਤੋ ਲੈ ਕੇ ਕੰਗਰੋੜ ਦੇ ਖੱਬੇ ਪਾਬੇ ਹੁੰਦੀ ਹੋਈ ਦਿਮਾਗ ਵਿਚ ਪਹੁੰਚਦੀ ਹੈ । ਇਸੇ ਨਾੜੀ ਦੁਆਰਾ ਯੋਗੀ ਪ੍ਰਾਣਾਯਾਤ ਦਾ ਅਭਿਆਸ ਕਰਦੇ ਹਨ ।ਇਸਦਾ ਨਾਮਚੰਦ੍ ਨਾੜੀ ਵੀ ਹੈ ।
31. ਪਿੰਗਲ : ਹਠ ਯੋਗੀਆਂ ਅਨੁਸਾਰ ਤਿੰਨ ਪ੍ਰਮੁਖ ਨਾੜੀਆਂ ਵਿਚੋ ਇਕ ਜੋ ਸਰੀਰ ਦੇ ਸੱਜੇ ਪਾਸੇ ਹੈ । ਇਸ ਨੂੰ ਸੂਰਯਨਾੜੀ ਵੀ ਆਖਦੇ ਹਨ ।
32. ਸੁਖਮਨਾ : ਯੋਗੀਆਂ ਅਨੁਸਾਰ ਇਕ ਨਾੜੀ ਜੋ ਨਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਨਾਲ ਹੁੰਦੀ ਹੋਈ ਦਿਮਾਗ ਤਕ ਪਹੁੰਚਦੀ ਹੈ । ਜਦ ਅਭਿਆਸ ਨਾਲ ਇਸ ਵਿਚ ਪ੍ਰਾਨ ਚਲਦੇ ਹਨ ਤਾਂ ਅਨਹਤਾ ਨਾਲ (ਸ਼ਬਦ) ਸੁਣਾਈ ਦਿੰਦਾ ਹੈ ਅਤੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ । ਇਸਦੇ ਹੋਰ ਨਾਂ ਬ੍ਰਹਮ ਮਾਰਗ ਅਤੇ ਮਹਾਪਥ ਵੀ ਹਨ ।
33. ਹਥ ਲਿਖਤ ਪੁਸਤਕ ਵਿਚ ਇਹ ਤੁਕ ਇੰਜ ਹੈ "ਪਹੁ ਨਾ ਮੂਆ ਜੋ ਬੋਲਨਹਾਰ।"
34. ਅਵਿਦਿਆ, ਅਗਿਆਨ, ਨਾ ਸਮਝੀ, ਬੇ ਸਮਝੀ ।
35. ਬ੍ਰਹਮਾ, ਈਸ਼ਵਰ, ਪਰਮਾਤਮਾ, ਸ਼੍ਰਿਸ਼ਟੀ ਦਾ ਸੁਆਮੀ ।
36. ਮਰਤਾ ਜਾਤ : ਮਰਦਾ, ਜੰਮਦਾ, ਬਿਨਸਦਾ ਅਤੇ ਜਨਮ ਦਾ ।
37. ਪਾ ਗਿਆ, ਗਿਆ, ਲਪੇਟਿਆ ਗਿਆ ।
38. ਅਹੰ, ਅਹੰਕਾਰ, ਮਾਨ, ਅਭਿਮਾਨ ।
39. ਸਤਿਗੁਰੂ ਨੇ ਅਲਖ ਲਖਾਇਆ ।
40. ਦੇਸ ਪੰਚਾਲ: ਪੰਚਾਲ ਦੇਸ਼ : ਮਹਾਂਭਾਰਤ ਤੋਂ ਪਤਾ ਲਗਦਾ ਹੈ ਕਿ ਇਹ ਦੇਸ਼ ਊਰਧ ਦੁਆਬ ਵਲ ਸੀ। ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਤੋਂ ਵੀ ਇਸਦੀ ਤਾਈਦ ਹੁੰਦੀ ਹੈ। ਵਿਵਰਣ ਇੰਜ ਹੈ "ਦੇਸ ਪੰਚਾਲ ਰਸਾਲ ਸਨਾਤਨ ਤੀਰਥ ਰਾਜ ਸੁਧਾਸਰ ਜਾਨਾ।" ਇਕ ਹੋਰ ਵਿਚਾਰ ਅਨੁਸਾਰ ਇਸ ਦੇ ਨਾਲ ਹਸਤਨਾਪੁਰ (ਮੇਰਠ) ਦਾ ਜ਼ਿਲ੍ਹਾ ਵੀ ਲਗਦਾ ਸੀ । ਮਨੂ ਅਨੁਸਾਰ ਇਹ ਦੇਸ਼ ਕਨੌਜ ਤਕ ਲਗਦਾ ਸੀ । ਵਿਲਸਨ ਅਨੁਸਾਰ ਇਹ ਦੇਸ ਉੱਤਰ ਪਛੱਮ ਦਿਲੀ ਤੋਂ ਲੈ ਕੇ ਚੰਬਲ ਨਦੀ ਤਕ ਸੀ। ਗੰਗਾ ਨਦੀ ਨਾਲ ਇਸਦੇ ਦੋ ਭਾਗ ਹੋ ਗਏ। ਉੱਤਰੀ ਪੰਚਾਲ ਅਤੇ ਦੱਖਣੀ ਪੰਚਾਲ । ਕਨਿਗਮ (Winnigh mm) ਲਿਖਦਾ ਹੈ ਕਿ ਉੱਤਰ ਪੱਛਮੀ ਪੰਚਾਲ ਰੁਹੇਲ ਖੰਡ ਸੀ ਅਥਵਾ ਉੱਤਰੀ ਪੰਚਾਲ ਦੀ ਰਾਜਧਾਨੀ ਅਹਿਛਤ੍ਰ ਸੀ ਜਿਸ ਦੇ ਖੰਡਰਾਤ ਗੁਮ ਨਗਰ ਦੇ ਪਾਸ ਹਨ ਅਤੇ ਦੱਖਣੀ ਦੀ ਰਾਜਧਾਨੀ 'ਕਾਂਪਲਯਾ' ਪੁਰਾਣੀ ਗੰਗਾ ਦੇ ਪਾਸ ਬਨਾਉਂ ਅਤੇ ਫਰੁਖਾਬਾਦ ਦੇ ਮੱਧ ਵਿਚ ਸੀ ।
41. ਇਕ ਥਾਂ ਜਿਸ ਦਾ ਨਾਮ ਨਾਨਕਮਤਾ ਲਿਖਿਆ ਗਿਆ ਹੈ । ਇਹ ਥਾਂ ਯੂ.ਪੀ. ਵਿਚ ਜ਼ਿਲ੍ਹਾ ਨੈਨੀਤਾਲ ਦੀ ਤਹਿਸੀਲ ਸਤਾਰਗੰਜ ਅੰਦਰ ਪੀਲੀਭੀਤ ਤੋਂ 15 ਮੀਲ ਉੱਤਰ ਪਛੱਮ ਵਿਚ ਇਹ

ਗੁਰਦੁਆਰਾ ਰੇਲਵੇ ਸਟੇਸ਼ਨ ਖਟੀਮਾ ਤੋਂ 10 ਮੀਲ ਪਛੱਮ ਵਲ ਹੈ । ਪਹਿਲਾਂ ਇਸ ਥਾਂ ਦਾ ਨਾਂ ਗੋਰਖ ਪੰਥੀਆਂ ਦੇ ਰਹਿਣ ਕਰਕੇ 'ਗੋਰਖ ਮਤਾ' ਸੀ ਪਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ । ਗੋਰਖ ਨਾਥ ਦੇ ਸ਼ਿਸ਼ ਝੰਗਰਨਾਥ, ਭੰਗਰਨਾਥ ਆਦਿ ਨੂੰ ਸ਼ਬਦ ਨਾਲ ਜਿਤ ਕੇ ਗਿਆਨ ਪ੍ਰਦਾਨ ਕੀਤਾ ਤਦ ਤੋਂ ਇਸ ਸਥਾਨ ਦਾ ਨਾਂ 'ਨਾਨਕ ਮਤਾ' ਹੈ। ਇਹ ਜਗਹ ਹੁਣ ਜੰਗਲ ਸਮੇਤ ਉਦਾਸੀ ਸਾਧੂਆਂ ਕੋਲ ਹੈ ।

ਅਲਮਸਤ ਜੀ ਦੀ ਸਹਾਇਤਾ ਲਈ ਛੇਵੇਂ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਇਥੇ ਆਏ ਸਨ। ਗੁਰੂ ਸਾਹਿਬ ਦਾ ਲਗਾਇਆ ਇਕ ਪਿਪਲ ਅਤੇ ਖੂਹ ਹੈ । ਗੁਰਦੁਆਰੇ ਦੇ ਨਾਂ ਪੰਜ ਹਜ਼ਾਰ ਰੁਪਏ ਦੀ, ਜਾਗੀਰ ਹੈ ਅਤੇ ਹੁਣ ਵਾਲਾ ਮਹੰਤ ਅਲਮਸਤ ਜੀ ਦੀ ਪੱਧਤੀ ਦਾ ਹੈ ।

## ਸਾਖੀ ਸਿਧ ਮਤੇ ਕੀ,

### ਦੋਹਰਾ

ਰਾਜ-ਕਮਾਂਊ[1] ਦੇਸ ਮੋ ਸਿਧਮਤਾ ਅਸਥਾਨ ।
ਸਿਧ ਉਹਾ ਮੇਲਾ ਕਰੇ ਤਹਾ ਆਏ ਕ੍ਰਿਪਾਨਿਧਾਨ[2] ॥ ੧॥

### ਅੜਲ

ਤਹਾ ਖੈਰ ਬਿਰਛ[3] ਕੇ ਤਲੇ ਦਿਆਲ ਆਸਨ ਕੀਆ ।
ਬਜੇ ਰਬਾਬ ਅਨਾਹਦ ਧੁਨਿ ਕੀਰਤਨ ਭਇਆ ।
ਸੁਣਿਆ ਨਾਥ ਦਿਆਲ ਬਾਲਾ ਜੀ[4] ਆਇਆ ।
ਅਤ ਪ੍ਰਸੰਨ ਭਏ ਸੁਨਤ ਹੀ ਬਹੁਤ ਸੁਖ ਪਾਇਆ ॥ ੨॥
ਪੁਨ ਸਭ ਸਿਧਨ ਕਹਾ ਨਾਥ ਬਾਲਾ ਪਰ ਜਾਈਐ[5] ।
ਤਿਨ ਨਿਜ ਸਿਧ ਦਿਖਾਇ ਦਰਸਨ ਮੋ ਲਿਆਈਐ[6] ।
ਇਹੁ ਬਡਾ ਭਗਤ ਕਲੂ ਮਾਹਿ ਆਇ ਪਰਗਟ ਭਇਆ[7] ।
ਬਿਨ ਧਾਰੇ ਬੇਖ ਸਰੂਪ ਦਰਸਨ ਸਭ ਜੈ ਕੀਆ ॥ ੩॥

### ਚੌਪਈ

ਤਬ ਭਏ ਇਕਤ੍ਰ ਸਭ ਸਿਧ ਸਤਿਗੁਰੂ ਪਹਿ ਆਇਕੇ ।
ਕਰ ਪ੍ਰੀਤ ਪ੍ਰਨਾਮ ਆਦੇਸ ਕਹਾ ਸਮਝਾਇਕੇ ।
ਤੁਮ ਬਡੇ ਭਗਤ ਭਏ ਜਗਤ ਭੇਖ ਗੁਰ ਧਾਰੀਐ[8] ।
ਗੁਰ ਗੋਰਖ ਸਮ ਭੂਤ ਭਵਿਖ ਬਿਚਾਰੀਐ ॥ ੪॥
ਕਹਾ ਉਤਰ ਸਤਗੁਰ ਦਿਆਲ ਸੁਨੋ ਸਿਧ ਨਾਥ ਜੀ ।
ਜਬ ਪੂਰਾ ਸਤਿਗੁਰ ਦੇਖ ਭੇਖ ਧਰੇ ਮਾਥ ਜੀ ।
ਇਹੁ ਜੰਤ੍ਰ ਮੰਤ੍ਰ ਅਰੁ ਸਿਧ ਮੋਹ ਨਹੀਂ ਭਾਵਈ ।
ਹੋ ਨਾਟਕ ਚੇਟਕ ਕਰਤ ਜਗਤ ਬਸ ਆਵਈ[9] ॥ ੫॥

### ਦੋਹਰਾ

ਮਿਲ ਸਭ ਸਿਧ ਮਸਲਤ ਕਰੀ ਸਿਧ ਬਲ ਦੇਹ ਦਿਖਾਇ
ਦੇਖ ਸਿਧ ਪਦੁ ਰੀਝਈ ਤੋ ਭੇਖ ਲੇਹਗੋ ਆਇ[10] ॥ ੬॥

### ਛੰਤ

ਕੋਊ ਚੜ ਅਕਾਸ ਡੋਲੇ । ਭਿਆਨਕ ਸਬਦ ਬੋਲੇ ।
ਕੋਊ ਤੜਤ ਹੋਇ ਤੜਕੇ[11] । ਭਿਅੰਕਰ ਸਬਦ ਬਕੇ[12] ॥ ੭॥
ਕੋਊ ਹੋਇ ਮਿਘ[13] ਗਰਜੇ । ਹਇ ਅਗਨ ਪੁਜ ਲਰਜੇ[14] ।
ਕੋਊ ਪਾਥਰ ਬਰਖਾਵੇ ਹੋਇ । ਪਵਨ ਬਿਰਛ ਉਡਾਵੇ ॥ ੮॥
ਹੋਇ ਬਾਘ ਰੁਧ ਭੁਕਾਰੇ[15] । ਫੁੰਕਾਰ ਸਰਪ ਮਾਰੇ ।

ਚਲੇ ਆਂਧੀ ਅੰਧਕਾਰਾ। ਬਰਖੰਤ ਮੂਸਲਾਧਾਰਾ[16] ॥ ੯॥
ਜਹਾ ਸਤਿਗੁਰੂ ਆਸੀਨਾ ।
ਗਾਵੰਤ ਸਬਦ ਬੀਨਾ । ਵਹੁ ਖੇਰ ਖਿਰਖ ਡੋਲੇ ।
'ਰਹੋ' ਬਚਨ ਦਿਆਲ ਬੋਲੇ[17] ॥ ੧੦॥

### ਦੋਹਰਾ

ਵੇ ਖੈਠ ਬਿਰਛ ਉਡਨੇ ਲਗਾ ਰਖਿਓ ਦਿਆਲ ਧਰ ਹਾਥ ।
ਭਇਆ ਅਸਥਿਤ ਸਨ ਸਿਖ ਜਿਸ ਜਿਸ ਗੁਰ ਕਰ ਧਾਰਤ ਮਾਥ[18] ॥ ੧੧॥

### ਸੋਰਠਾ

ਜਾ ਕੀ ਸਿਧ ਸਭ ਦਾਸ, ਤਾਕੋ ਸਿਧ-ਬਲੁ ਕਿਆ ਕਹੇ[19] ।
ਕਲਾ ਭਈ ਸਭ ਨਾਸ, ਖੈਂਚ ਸਿਧ ਸਤਗੁਰ ਲਈ[20] ॥ ੧੨॥
ਭਹਿਆ ਸਿਧ ਬਲ ਛੂਛ, ਜਾਇ ਨਾਥ ਵੀ ਸੋ ਕਹਿਓ[21] ।
ਕਥਾਲਈ ਸਭ ਪੂਛ, ਚਲ ਆਇ ਸਤਿਗੁਰ ਪਾਸ ॥ ੧੩॥

### ਰਸਾਵਲ ਛੰਤ

ਦਿਖੰਤ ਨਾਥ ਦਿਆਲ ਕੋ ਹਸੇ ਅਨੰਦ ਸੋ ਭੇਰੇ ।
ਪਿਖੰਤ ਦਿਆਲ ਨਾਥ ਕੋ ਆਦੇਸ ਪ੍ਰੀਤ ਸੋ ਕਰੇ ।
ਪ੍ਰਸੰਸ ਨਾਥ ਦਿਆਲ ਬਾਲ ਰੂਪ ਸੇ ਬਚਨ ਕਹਾ ।
ਨਾਨਕ ਮਤਾ ਭਇਆ ਅਬੀ ਜੋ ਜੀਤ ਸਰਬ ਸੋ ਲਇਆ[22] ॥ ੧੪॥

### ਸੋਰਠਾ

ਸਿਧ-ਮਤਾ ਅਸਥਾਨ ਜਾਨਤ ਹੈ ਸਭ ਲੋਗ ਜਗ ।
ਕਰ ਜੀਤਾ ਸਭ ਕੋ ਗਿਆਨ, ਨਾਨਕ ਮਤਾ ਅਬ ਕਹਤ ਹੈ[23] ॥ ੧੫॥
ਸਰਬ ਸਿਧ ਬਾਚ

### ਚੌਪਈ

ਹੇ ਬਾਲਾ ਜੀ ਤੁਮ ਧਨ ਜਗ ਭਗਤ ।
ਕਲੁਜੁਗ ਮੋ ਤੁਮਰੀ ਸਭ ਸਕਤ ।
ਨਾਨਕ ਮਤੇ ਤੁਮਰਾ ਅਧਕਾਰ ।
ਸਭ ਸਿਧਾ ਕੋ ਦੇਹੁ ਭੰਡਾਰ ॥ ੧੬॥
ਸੁਨੇ ਹਸੇ ਨਾਥ ਜੀ ਬਚਨ ਬਖਾਨਾ ।
ਹੇ ਬਾਲਾ ਜੀ ! ਇਹ ਮਤਾ ਪੁਰਾਨਾ ।
ਇਛਆ ਭੋਜਨ ਸਭ ਕੋ ਦੀਜੇ ।
ਖਾਇ ਤ੍ਰਿਪਤਾਇ ਆਨੰਦ ਸੁਖ ਲੀਜੈ[24] ॥ ੧੭॥
ਤਬ ਸਭ ਸਿਧਨ ਕੋ ਕਹੇ ਗੁਰ-ਬਾਲਾ ।

ਇਛਿਆ ਭੋਜਨ ਲੇਹੁ ਦਿਆਲਾ ।
ਤਸਮਈ ਭੋਜਨ ਕਾ ਬਚਨ ਬਖਾਨਾ ।
ਆਏ ਕੂਪ ਪਰ ਸਤਿਗੁਰ ਗਿਆਨਾ ॥ ੧੮॥
ਚਾਦਰ ਡਾਰ ਕੂਪ ਢਪ ਲੀਨਾ ।
ਅਮਿ-ਦ੍ਰਿਸਟ ਤਾਹਿ ਪਰ ਕੀਨਾ ।
ਭਰ ਗਇਓ ਕੂਪ ਤਸਮਈ ਸੁੰਦਰ ।
ਸਰਬ ਸੁਆਦ ਰਸ ਤਾ ਕੇ ਅੰਦਰ[25]॥ ੧੯॥
ਕਰ ਪ੍ਰੇਮ ਬਚਨ ਸਭ ਲੀਏ ਬੁਲਾਇ ।
ਆਏ ਸਭ ਪੰਗਤ ਬੈਠਾਇ ॥ ੨੦॥

ਦੋਹਰਾ

ਜਬ ਇਛਿਆ ਭੋਜਨ ਕੀ ਕਹੀ ਲਈ ਪ੍ਰੀਤ ਦਿਆਲ ਮਨ ਧਾਰ ।
ਅੰਮ੍ਰਿਤ ਪ੍ਰਸਾਦਿ ਤਸਮਈ ਪਾਕ[27] ਭਰ ਲੀਨ ਕੂਪ ਭੰਡਾਰ ॥੨੧॥

ਚੌਪਈ

ਚਿੱਪੀ ਸਕਤ ਕੀ ਆਗੈ ਧਰੇ । ਖਪੇ ਸਭ ਨਦੀ ਏਕ ਨਹੀ ਭਰੇ[28] ।
ਬੂਝੀ ਪ੍ਰਭ ਇਨ ਕੀ ਚਤੁਰਾਈ । ਚਿਪੀ ਮਾਂਹਿ ਸਿਧ ਠਹਰਾਈ[29] ॥੨੧॥
ਤਬ ਨਿਜ ਚਿੱਪੀ ਸਤਗੁਰ ਕਰ ਲੀਨੀ । ਚਿੱਪੀ ਸੋ ਚਿੱਪੀ ਭਰ ਦੀਨੀ ।
ਖਾਇ ਅਘਾਇ ਸਭ ਸਿੱਧ ਬਿਗਸਾਨੇ[31] । ਭਰੀ ਚਿੱਪੀ ਰਹੀ ਨਹੀ ਘਟੀ ਸਮਾਨੇ॥੨੨॥
ਪੁਨ ਕਹਾ ਗੰਗਾ ਆਵੈ ਪਰਥਾਹ । ਚੁਲੀ ਕਰੈ ਕੰਠੇ ਪਰ ਤਾਹ[32] ।
ਫਾਹੋੜੀ ਕੋ ਆਗਿਆ ਗੁਰ ਕਰੀ । ਲੇ ਆਈ ਪਰਵਾਹੁ ਤਿਹ ਘਰੀ ॥ ੨੩॥
ਤਬ ਸਭ ਸਿੱਧਨ ਆਚਮਾਨ ਲੀਨੇ[34] । ਬਜਾਇ ਨਾਦ ਮਹਾ ਸੁਖ ਭੀਨੇ[35]।
ਪੁਨ ਗੁਰ ਗੋਰਖ ਬਚਨ ਬਖਾਨਾ । ਸੁਨੋ ਬਾਲਾ ਜੀ ਪਰਮ ਗਿਆਨਾ[36] ॥ ੨੪॥
ਤੁਮਰਾ ਗੁਰੂ ਜਗ ਮੇ ਨਹੀਂ ਕੋਈ । ਤੁਮਰਾ ਗੁਰੂ ਤੁਮ ਹੀ ਤੇ ਹੋਈ ।
ਪ੍ਰਗਟੇ ਤੁਮਰੇ ਅੰਗ ਤੇ ਜੋਈ । ਧਾਰੋਗੇ ਤਾ ਕੋ ਗੁਰ ਸੋਈ[37] ॥ ੨੫॥

ਦੋਹਰਾ

ਆਦੇਸ ਸਬਦ ਕਰ ਸਭ ਚਲੇ ਆਲੋਪ ਭਏ ਨਾ ਦਿਖਾਇ ।
ਪਵਨ ਮੇ ਪਵਨ ਸੁੰਨ ਮੇ ਸੁੰਨੇ ਐਸੋ ਕੌਤਕ ਲਖਿਓ ਨਾ ਜਾਇ[38] ॥੨੬॥

ਦੋਹਰਾ

ਰਾਜਾ ਆਇ ਚਰਨਨ ਲਗੇ ਮਨ ਮੇ ਪ੍ਰੇਮ ਬਢਾਇ ।
ਲੇ ਆਗਿਆ ਸਤਗੁਰ ਦਿਆਲ ਕੀ ਐਸੀ ਜੁਗਤ ਬਨਾਇ[39] ।

ਸੋਰਠਾ

ਰਖੇ ਟਹਿਲੀਏ ਰਾਇ ਸਤਗੁਰ ਨਾਮ ਲੰਗਰ ਕਰਾ ।

ਦੀਨੇ ਚਉਦਹ ਗਾਉ ਸਤਗੁਰ ਕੀ ਭੇਟਾ ਕਰੀ[40] ।।੨੮।।

ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।। ੪੦।।

---

**ਟਿੱਪਣੀਆਂ ਅਤੇ ਹਵਾਲੇ**

1. ਕਮਾਊ ਦੇਸ਼ ; ਕਾਮਰੂਪ, ਆਸਾਮ ਪ੍ਰਦੇਸ਼ ਦਾ ਪੱਛਮੀ ਅਤੇ ਬੰਗਾਲ ਦਾ ਪੂਰਬੀ ਅਤੇ ਉੱਤਰੀ ਭਾਗ ਨਾਸੀ ਬੀਚ ਜਏ ਤੇ ਕਮਾਉਂ ਜਾਇ ਮਰੇ ਹੈ ।" (ਚਰਿਤ੍ 2 ਵੇ)
2. ਇਥੇ ਸਿੱਧਾਂ ਦਾ ਬੜਾ ਭਾਰਾ ਇਕਠ ਹੁੰਦਾ ਸੀ । ਗੁਰੂ ਨਾਨਕ ਦੇਵ ਜੀ ਵੀ ਇਥੇ ਪਹੁੰਚ ਗਏ ।
3. ਖੈਰ ਬਿਰਛ : ਖਦਿਰ ਬਿਰਛ (ਸਨਿਰਾ/ਨਲਪਬ੍ਰਿਛ)
4. ਜੀਵਨ ਪ੍ਰਯੰਤ ਤਪ ਸਾਧਨਾ, ਕਰ ਚੁਕੇ ਸਿਧ ਪੁਰਖ ਗੁਰੂ ਨਾਨਕ ਦੇਵ ਜੀ ਨੂੰ 'ਬਾਲਾ ਜੀ' ਕਹਿਕੇ ਹੀ ਸੰਬੋਧਨ ਕਰਦੇ ਸਨ ।
5. ਫਿਰ (ਪੁਨ) ਸਾਰੇ ਸਿਧਾਂ ਦਾ ਧਿਆਨ ਗੁਰੂ ਜੀ ਵਲ ਹੋਇਆ ।
6. ਉਨ੍ਹਾਂ ਨੇ ਕਿਹਾ ਕਿ ਬਾਲਾ ਜੀ (ਗੁਰੂ ਨਾਨਕ ਦੇਵ ਜੀ ਨੂੰ ਆਪਣੀਆਂ ਪ੍ਰਾਪਤੀਆਂ (ਸਿਧੀਆਂ) ਵਿਖਾਈਆਂ ਜਾਣ (ਦਰਸ਼ਨ ਮੇ ਲਿਆਈਏ) ।
7. ਕਲਿਯੁਗ ਦੇ ਇਸ ਸਮੇਂ ਵਿਚ ਇਹ (ਗੁਰੂ ਨਾਨਕ ਦੇਵ) ਇਕ ਪ੍ਰਸਿੱਧ ਭਗਤ ਹੋਇਆ ਹੈ ।
8. ਸਿਧਾਂ ਨੂੰ ਆਖਿਆ ।"ਤੁਸੀਂ ਗੁਰੂ ਗੋਰਖ ਨਾਥ ਜੀ ਵਾਂਗ ਪ੍ਰਸਿੱਧ ਹੋਏ ਹੋ।" ਤੁਸੀਂ ਵਰਤਮਾਨ, ਭੂਤ ਅਤੇ ਭਵਿਖ ਦੀਆਂ ਸਾਰੀਆਂ ਗਤਿਵਿਧੀਆਂ ਦੇ ਗਿਆਤਾ ਹੋ। ਇਸ ਸਬੰਧੀ ਸਾਨੂੰ ਵੀ ਕੁਝ ਦੱਸਿਆ ਜਾਵੇ ।"
9. ਗੁਰੂ ਜੀ ਨੇ ਆਖਿਆ । "ਇਹ ਨਾਟਕ ਚੇਟਕ/ਰਿਧੀਆਂ ਸਿਧੀਆਂ ਜੋ ਤੁਸੀਂ ਕਰਦੇ ਹੋ ਮੈਨੂੰ ਜ਼ਰਾ ਵੀ ਚੰਗੀਆਂ ਨਹੀਂ ਲਗਦੀਆਂ ਇਹ ਤਾਂ ਜਗਤ ਦੇ ਲੋਕਾਂ ਨੂੰ ਹੈਰਾਨ ਕਰਨ ਵਾਸਤੇ ਹੀ ਹਨ। ਭਾਵ ਈਸ਼ਵਰੀ ਮਾਰਗ ਵਿਚ ਇਨ੍ਹਾਂ ਦਾ ਕੋਈ ਉਚਿਤ ਸਥਾਨ ਨਹੀਂ ਹੈ ।
10. ਫਿਰ ਸਿਧਾਂ ਨੇ ਸਲਾਹ (ਮਸਲਤ) ਕੀਤੀ ਕਿ ਇਸ ਸਿਧ ਸ਼ਕਤੀ ਦਾ ਰੂਪ ਦਿਖਾਇਆ ਜਾਵੇ । ਜੇ ਇਸ ਨੂੰ ਸਿਧ ਸ਼ਕਤੀ ਦਾ ਆਭਾਸ ਹੋਗਿਆ ਤਾਂ ਜ਼ਰੂਰ ਇਸ ਮਤਿ ਵਿਚ ਪ੍ਰਵਿਰਤ ਹੋ ਜਾਵੇਗਾ ।
11. ਕੋਈ ਭਿਆਨਕ ਰੂਪ ਧਾਰਕੇ ਬਿਜਲੀ ਵਾਂਗ ਕੜਕਦਾ ਸੀ ।
12. ਕੋਈ ਭਿਆਨਕ ਰੂਪ ਧਾਰਕੇ ਭਿਆਨਕ ਸ਼ਬਦ ਬੋਲਦਾ ਸੀ ।
13. ਕੋਈ ਬਦਲ ਰੂਪ ਹੋ ਕੇ ਗਰਜਦਾ ਸੀ ।
14. ਕੋਈ ਅਗਨੀ ਰੂਪ ਧਾਰਕੇ ਡਰਾਉਂਦਾ ਸੀ ।
    ਨੋਟ :- ਇਹ ਤੁਕ ਮੂਲ ਖਰੜੇ ਵਿਚ ਨਹੀਂ ਹੈ ।
15. ਕਿਸੇ ਨੇ ਪਵਨ (ਹਵਾ) ਰੂਪ ਧਾਰ ਲਿਆ ਅਤੇ ਰੁਖ ਪੁਟਣੇ ਸ਼ੁਰੂ ਕਰ ਦਿਤੇ । ਕੋਈ ਬਘਿਆੜ ਦਾ ਰੂਪ ਧਾਰਕੇ ਗਰਜਣ ਲਗਾ ।
16. ਕੋਈ ਕਾਲੀ ਡਰਾਉਣੀ ਹਨੇਰੀ ਬਣਕੇ ਝੁਲਿਆ ਅਤੇ ਕੋਈ ਮੂਸਲਾਧਾਰ ਬਰਸਾਤ ਵਾਂਗ ਬਰਸਿਆ।
17. ਗੁਰੂ ਜੀ ਅਡੋਲ ਬੈਠੇ ਰਹੇ । ਉਹ ਖੈਰ ਬਿਰਖ ਸਿਧਾਂ ਦੀਆ ਅਲੌਕਿਕ ਹਰਕਤਾਂ ਨਾਲ ਤਾਂ ਜ਼ਰੂਰ ਡੋਲਿਆ, ਉਹ ਗਿਰਨ ਵਾਲਾ ਹੋ ਗਿਆ । ਗੁਰੂ ਜੀ ਨੇ ਉਸ ਨੂੰ ਕਿਹਾ 'ਠਹਿਰ' ਤੂੰ ਡੋਲ ਨਾ ।
18. ਉਹ ਖੈਰ ਬਿਰਛ ਉਡ ਜਾਣ (ਹਵਾ ਦੇ ਜ਼ੋਰ ਨਾਲ) ਦੀ ਹਾਲਤ ਵਿਚ ਸੀ ਪਰ ਸਤਿਗੁਰੂ ਨੇ ਉਸਨੂੰ ਰਖ ਲਿਆ । ਬਿਲਕੁਲ ਉਸੇ ਤਰ੍ਹਾਂ ਜਿਵੇਂ ਸਤਿਗੁਰੂ ਸਿੱਖ ਨੂੰ ਮਥੇ ਤੇ ਹਥ ਧਰ ਕੇ ਡੋਲਣ ਤੋਂ

ਬਚਾਉਂਦਾ ਹੈ ।

19. ਸਾਰੀਆਂ ਰਿਧੀਆਂ ਸਿਧੀਆਂ ਜਿਸਦੀਆ ਦਾਸ (ਗੋਲੀਆਂ) ਹਨ ਉਸਦਾ ਸਿਧਾਂ ਦਾ ਬਲ ਕੀ ਵਿਗਾੜ ਸਕਦਾ ਹੈ । ਭਾਵਾਰਥ ਹਰਿਨਾਮ ਸਭ ਤੋਂ ਸ਼੍ਰੇਸ਼ਟ ਹੈ । ਬਾਕੀਆਂ ਸਾਰੀਆਂ ਸ਼ਕਤੀਆਂ ਉਸਦੇ ਅਧੀਨ ਹਨ ।
20. ਅੰਤ ਸਿਧ ਹਾਰ ਗਏ । ਉਨ੍ਹਾਂ ਦੀ ਸਾਰੀ ਸ਼ਕਤੀ ਸਤਿਗੁਰੂ ਨੇ ਖਿਚ ਲਈ ।
21. ਸਿਧਾਂ ਦਾ ਬਲ/ਸਿਧਾਂ ਦੀ ਸ਼ਕਤੀ/ ਸਿਧਾਂ ਦੀ ਕਰਾਮਾਤ ਤੁਛ (ਫੂਕੀ) ਸਾਬਿਤ ਹੋਈ । ਇਜ ਉਹ ਹਾਰੇ ਹੋਏ ਯੋਧੇ (ਵਾਂਗ) ਗੁਰੂ ਜੀ ਦੀ ਸ਼ਰਣ ਵਿਚ ਆਏ।
22. ਹਾਰੇ ਹੋਏ ਨਾਥ ਗੁਰੂ ਜੀ ਦੇ ਸਾਮ੍ਹਣੇ ਆਏ । ਉਨ੍ਹਾਂ ਨੇ ਗੁਰੂ ਜੀ ਦੀ ਉਸਤਤ ਕੀਤੀ। ਕਵੀ ਕਹਿੰਦਾ ਹੈ ਕਿ ਗੁਰੂ ਜੀ ਨੇ ਉਨ੍ਹਾਂ ਦਾ ਅਭਿਮਾਨ ਜਿਤ ਲਿਆ ।
23. ਇਹ ਇਸ ਜਿਤ ਦੀ ਹੀ ਸੂਚਨਾ ਹੈ ਕਿ ਪਹਿਲਾਂ ਜਿਸ ਸਥਾਨ ਨੂੰ 'ਸਿਧ ਮਤਾ' ਆਖਿਆ ਜਾਂਦਾ ਸੀ ਹੁਣ ਉਸਨੂੰ ਨਾਨਕ ਮਤਾ ਆਖ ਕੇ ਯਾਦ ਕੀਤਾ ਜਾਂਦਾ ਹੈ।
24. ਨਾਥਾਂ ਨੇ ਹਸਕੇ ਕਿਹਾ, "ਬਾਲਾ ਜੀ ਇਹ ਬਹੁਤ ਪੁਰਾਣਾ ਸਥਾਨਹੈ । ਇਥੇ ਸਭ ਨੂੰ ਮਨ ਇਛਿਤ ਭੋਜਨ (ਵਸਤੂਆਂ) ਪ੍ਰਾਪਤ ਹੁੰਦਾ ਹੈ । ਇਥੋਂ ਪ੍ਰਾਪਤ ਮਨੋਕਾਮਨਾਵਾਂ ਸਭ ਨੂੰ ਪ੍ਰਸੰਨ ਕਰਦੀਆਂ ਹਨ । ਭਾਵ ਉਨ੍ਹਾਂ ਦੀ ਪ੍ਰਾਪਤੀ ਨਾਲ ਸਭ ਪ੍ਰਸੰਨ ਹੋ ਜਾਂਦੇ ਹਨ ।
25. ਗੁਰੂ ਜੀ ਨੇ ਕਿਹਾ, "ਹੁਣ ਮਨ ਇਛਿਤ ਭੋਜਨ ਪ੍ਰਾਪਤ ਕਰੋ । ਉਨ੍ਹਾਂ ਨੇ ਖੀਰ (ਤਸਮਈ) ਖਾਣ ਦੀ ਇੱਛਾ ਪ੍ਰਗਟ ਕੀਤੀ । ਖੀਰ ਦਾ ਭਰਿਆ ਖੂਹ (ਕੂਪ) ਪ੍ਰਗਟ ਹੋ ਗਿਆ । ਸਾਰਿਆਂ ਨੇ ਸੁਆਦ ਲਗਾ ਲਗਾ ਕੇ ਖਾਧਾ ।
26. ਗੁਰੂ ਜੀ ਨੇ ਪੰਗਤ ਵਿਚ ਬਿਠਾ ਕੇ ਸਭ ਨੂੰ ਭੋਜਨ ਖਵਾਇਆ । ਪੰਗਤ ਵਿਚ ਲੰਗਰ ਵਰਤਾਉਣ ਦੀ ਇਹ ਰੀਤੀ ਗੁਰੂ ਜੀ ਦੇ ਵੇਲੇ ਪ੍ਰਚਲਿਤ ਹੋ ਗਈ ਸੀ । ਗੁਰੂ ਜੀ ਨੇ ਜਾਤ ਪਾਤ, ਮਜ਼ਹਬ ਅਤੇ ਰੰਗ ਭੇਦ ਦੀ ਨੀਤੀ ਨੂੰ ਸਭ ਤੋਂ ਪਹਿਲਾਂ ਜੜ੍ਹੋਂ ਉਖਾੜ ਕੇ ਸਰਬ ਸਾਂਝੀਵਾਲਤਾ ਦਾ ਸੰਦੇਸ਼ ਦਿਤਾ ਸੀ। ਇਹ ਸਚ ਮੁਚ ਇਕ ਵਡੀ ਪ੍ਰਾਪਤੀ ਸੀ ।
27. ਅਮ੍ਰਿਤ ਪ੍ਰਸਾਦਿ ਤਸਮਈ ਪਾਕ: ਤਸਮਈ ਰੂਪੀ ਪਕਵਾਨ (ਪਾਨ: ਪਕਵਾਨ, ਪਵਿਤ੍ਰ, ਸ਼ੁਧ/ਅਮ੍ਰਿਤ/ਮ੍ਰਿਤੂ ਰਹਿਤ) ਪ੍ਰਸਾਦਿ (ਬਖ਼ਸ਼ਿਸ਼/ਗੁਰੂ ਦੀ ਦਾਤ) ਸਿੱਧਾਂ ਨੇ ਰਜ ਕੇ ਸੇਵਨ ਕੀਤਾ ।
28. ਸਿਧਾਂ ਵਲੋਂ ਸ਼ਕਤੀ ਵਾਲਾ (ਸਿਧੀ ਪ੍ਰਾਪਤ) ਕਰਮੰਡਲ ਭਰਨ ਲਈ ਗੁਰੂ ਜੀ ਅਗੇ ਧਰਿਆ ਗਿਆ। ਪੂਰੀ ਨਦੀ ਦੇ ਪਾਣੀ ਨਾਲ ਵੀ ਉਹ ਭਰਿਆ ਨਾ ਗਿਆ ।
29. ਗੁਰੂ ਜੀ ਨੇ ਉਨ੍ਹਾਂ ਦੀ ਚਤੁਰਾਈ ਸਮਝ ਲਈ ਕਿ ਕਰਮੰਡਲ ਸਾਧਾਰਣ ਨਹੀਂ । ਇਸ ਦੁਆਰਾ ਸਿਧ ਆਪਣੀਆਂ ਕਰਾਮਾਤਾਂ ਵਿਖਾਉਣਾ ਚਾਹੁੰਦੇ ਹਨ ।
30. ਚਿਪੀ ਮਾਹਿ ਸਿਧ ਠਹਿਗਈ: ਭਾਸ਼ਾ ਵਿਭਾਗ ਵਾਲੇ (ਮੂਲ) ਖਰੜੇ ਵਿਚ ਇਸ ਤੁਕ ਦਾ ਕ੍ਰਮ ਅੰਕ ਨਹੀਂ ਦਿਤਾ ਗਿਆ । ਇਸ ਨਾਲ ਮੂਲ ਤਰਤੀਬ ਵਿਚ ਅੰਤਰ ਪੈਂਦਾ ਹੈ । ਸੋ ਇਹ ਠੀਕ ਕਰ ਦਿਤਾ ਗਿਆ ਹੈ ।
31. ਫਿਰ ਗੁਰੂ ਜੀ ਨੇ ਉਹ ਚਿਪੀ (ਕਰਮੰਡਲ) ਆਪਣੇ ਹਥ (ਨਿਜ ਕਰ) ਵਿਚ ਲਈ ਅਤੇ ਚਿਪੀ ਨਾਲ ਚਿਪੀ ਭਰ ਦਿਤੀ । ਭਾਵ ਉਸ ਚਿਪੀ ਦੀ ਸਮਾਈ (ਸਮਰਥਾ) ਅਨੁਸਾਰ ਉਸਨੂੰ ਭਰ ਦਿੱਤਾ।
32. ਸਿਧਾਂ ਨੇ ਫਿਰ ਕਿਹਾ ਕਿ ਇਥੇ ਗੰਗਾ ਪ੍ਰਗਟ ਹੋ ਜਾਵੇ ਅਤੇ ਉਸਦੇ ਕਿਨਾਰੇ (ਕੰਠੇ) ਬਹਿ ਕੇ ਚੁਲੀ ਭਰੀਏ ।
33. ਗੁਰੂ ਜੀ ਨੇ ਫਉੜੀ ਨੂੰ ਆਦੇਸ਼ ਦਿਤਾ । ਉਹ ਉਸੇ ਵੇਲੇ (ਤਿਹ ਘਰੀ) ਗੰਗਾ ਦਾ ਪ੍ਰਵਾਹ ਉਥੇ ਲੈ ਆਈ ।

34. ਆਚਮਾਨ (ਆਚਵਨ) ਫਿਰ ਸਾਰੇ ਸਿਧਾਂ ਨੇ ਆਚਵਨ ਕੀਤੀ। ਭਜਨ ਬੰਦਗੀ ਤੋਂ ਪਹਿਲਾਂ ਮੂੰਹ ਸਾਫ ਕੀਤਾ ਕੁਰਲੀ ਆਦਿ ਕੀਤੀ ।

35. ਖੁਸ਼ੀ ਵਿਚ ਉਨ੍ਹਾਂ ਨੇ ਨਾਦ (ਜੈਕਾਰੇ ਗਜਾਏ) ਵਜਾਏ ।

36. ਸਿਧਾਂ ਨੇ ਆਪਣੀ ਹਾਰ ਸਵੀਕਾਰ ਕਰ ਲਈ ਅਤੇ ਆਖਿਆ "ਗੁਰੂ ਜੀ (ਬਾਲਾ ਜੀ ਤੁਸੀਂ ਬ੍ਰਹਮ ਗਿਆਨੀ ਹੋ । ਇਸ ਵਿਚ ਤੁਹਾਡਾ ਕੋਈ ਗੁਰੂ ਨਹੀਂ । ਤੁਹਾਡੇ ਗੁਰੂ ਤੁਹਾਡੇ ਤੋਂ ਹੀ ਹੋਵੇਗਾ ।

37. ਜਿਸ ਨੂੰ ਤੁਹਾਡੀ ਬਖਸ਼ਿਸ਼ ਮਈ ਛੋਹ (ਕੁਰਬ) ਹਾਸਿਲ ਹੋਵੇਗੀ ਉਸੇ ਨੂੰ ਹੀ ਗੁਰਿਆਈ ਪ੍ਰਾਪਤ ਹੋਵੇਗੀ ।

38. ਸਾਰੇ ਸਿਧ ਗੁਰੂ ਜੀ ਨੂੰ ਪ੍ਰਣਾਮ ਕਰਕੇ ਅਜਿਹੇ ਲੋਪ ਹੋਏ ਕਿ ਮੁੜਕੇ ਵਿਖਾਈ ਨਹੀਂ ਦਿਤੇ । ਉਹ ਪਵਨ ਵਿਚ ਪਵਨ ਹੋ ਗਏ । ਉਹ ਸੁੰਨ ਵਿਚ ਸੁੰਨ ਹੋ ਗਏ । ਜੋ ਕੁਝ ਵਾਪਰਿਆ ਹੈ । ਇਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ/ਇਸਦਾ ਭੇਦ ਜਾਣਿਆ ਨਹੀਂ ਜਾ ਸਕਦਾ ।

39. ਉਸ ਦੇਸ ਦਾ ਹਾਕਿਮ ਵੀ ਗੁਰੂ ਜੀ ਦੇ ਚਰਨੀਂ ਆ ਲਗਾ । ਉਸਨੇ ਸਤਿਗੁਰੂ ਦੀ ਆਗਿਆ ਪ੍ਰਾਪਤ ਕਰਕੇ ਅਜਿਹੀ ਜੁਗਤ ਬਣਾਈ (ਜੁਗਾਤੁ ਬਣਾਇਆ)

40. ਰਾਜੇ ਨੇ ਸੇਵਕ ਰਖ ਦਿਤੇ । ਸੇਵਕਾਂ ਦੀਆਂ ਸੇਵਾਵਾਂ ਅਰਪਨ ਕੀਤੀਆਂ । ਇਕ ਵੱਡਾ ਭੰਡਾਰਾ (ਲੰਗਰ) ਕੀਤਾ । ਚੌਦਾਂ ਪਿੰਡ ਸਤਿਗੁਰੂ ਜੀ ਦੀ ਭੇਟਾ ਕੀਤੇ । ਡੇਰੇ ਦੇ ਨਾਮ ਲਿਖਾ ਦਿਤੇ ।

## ਸਾਖੀ ਸਤਿਗੁਰ ਪੰਜਾਬ ਕੋ ਚਲਨੇ ਦੀ

ਸਤਗੁਰ ਪਰਮਾਨੰਦ ਚਲੇ ਦੇਸ ਪੰਜਾਬ ਕੋ ।
ਮਰਦਾਨਾ ਲੀਏ ਸੰਗ ਪ੍ਰਗਟੇ ਭੇ ਹਰੇ ਨਿਕਟਿ ਪ੍ਰਭਾ[1] ॥੧॥
ਮਰਦਾਨਾ ਬਾਚ :
ਹੇ ਦਿਆਲ ਪੂਰਨ ਸਕਤ । ਸੁਬਹਾਨ ਤੇਰੀ ਭਗਤ ।
ਮੈਂ ਸੁਰਤ ਘਰ ਕੀ ਧਰੋਂ[2] । ਜੋ ਬਚਨ ਹੋਇ ਸੁ ਕਰੋਂ ॥ ੨॥
ਸੁਨਹੋ ਮਰਦਾਨਾ ਮੀਤ । ਦ੍ਰਿੜ ਰਾਖੀਏ ਮਨ ਚੀਤ[3] ।
ਤ੍ਰੈ ਦਿਸ ਕੀਨਾ ਗਵਨ । ਪਸਚਮ ਦਿਸਾ ਕੋ ਗਵਨ[4] ॥ ੩॥
ਸੁਧ ਲੇਹੁ ਘਰ ਕੀ ਆਇ । ਚਲੋ ਚੀਤ ਰਾਖੋ ਥਾਇ ।
ਤਬ ਕੀਆ ਦਿਆਲ ਪਿਆਨ । ਟਿਲੇ ਪਹੂਚੇ ਆਨ ॥ ੪॥
ਟਿਲੇ ਗਏ ਗੁਰ ਧੀਰ । ਤਹਾ ਬਾਲ ਨਾਥ ਹੈ ਪੀਰ[5] ।
ਤਿਸ ਮਿਲੇ ਸਤਿਗੁਰ ਜਾਇ । ਕੀਆ ਪ੍ਰੀਤ ਲੀਏ ਬੈਠਾਇ ॥ ੫॥

### ਦੋਹਰਾ

ਬਾਲ ਨਾਥ ਪੂਛਾ ਪ੍ਰਭੁ ਤੁਮ ਕਵਨ ਨਾਮ ਕਿਆ ਭੇਖ[6] ।
ਦੀਸੇ ਬਾਲਕ ਗ੍ਰਿਸਤ-ਰੂਪ ਮਾਥੇ ਭਗਤ ਬਿਸੇਖ[7] ॥ ੬॥

### ਚੌਪਈ

ਨਾਨਕ ਨਾਮ ਹਮਾਰਾ ਕਹੀਏ । ਸੰਤ ਸਮਾਰਾਮ ਮਿਲ ਸੁਖ ਲਹੀਏ ।
ਸੁਨ ਪੀਰ ਪੁਰਾਤਨ ਦੇਖਨ ਆਏ । ਦੇਖਾ ਦਰਸਨ ਅਤਿ ਸੁਖ ਪਾਏ ॥ ੭॥
ਨਾਥ ਬਾਚ :
ਸੁਨੋ ਨਾਨਕ ਜੀ ਤੁਮ ਬਡੇ ਭਗਤ ਹੋ । ਸੁਨਾ ਆਗੇ ਤੁਮ ਬਡੀ ਸਕਤ ਹੋ ।
ਭੇਖ ਜੋਗ ਕੋ ਲੀਜੇ ਧਾਰ । ਪਾਵੇ ਸੁਖ ਸਿਧ ਭਰੇ ਭੰਡਾਰ ॥ ੮॥
ਗੁਰ ਨਾਨਕ ਬਾਚ :
ਭੇਖ ਜੋਗ ਕਾ ਮੋਹਿ ਸੁਨਾਵੋ । ਮਾਤਾ ਕਵਨ ਸੁਨ ਮਨ ਸਖ ਪਾਵੇ ।
ਬੂਝ ਸਮਝੇ ਬਿਨ ਗੁਰ ਕਰੇ । ਧਰੇ ਭੇਖ ਕੋਊ ਕਾਜ ਨ ਸਰੇ ॥ ੯॥
ਨਾਥ ਬਾਚ :
ਮੁਦ੍ਰਾ ਨਾਥ ਕੀ ਕਾਨ ਸੁਹਾਇ । ਸੇਲੀ ਸਿੰਙੀ ਨਾਦ ਬਜਾਇ ।
ਡੰਡ ਕਮੰਡਲ ਗੇਰੂ ਬਸਤ੍ਰ । ਸਾਧੇ ਪਵਨ ਪਿੰਡ ਹੋਇ ਅਸਥਿਰ[8] ॥ ੧੦॥

### ਦੋਹਰਾ

ਪਰਵਿਰਤ ਭੇਖ ਏਹੁ ਬਾਲ ਨਾਥ ਬਿਨਾ ਭਗਤ ਨ ਪਾਯਤ ਗਿਆਨ ।
ਛੂਛ ਭੇਖ ਧਾਰੇਂ ਨਹੀਂ ਮਿਟੇ ਨ ਮਨ ਅਭਿਮਾਨ[9] ॥ ੧੧॥
ਬਾਲ ਨਾਥ ਬਾਚ :

## ਚੌਪਈ

ਕਵਨ ਭੇਖ ਜੋ ਤੁਮ ਕੋ ਭਾਵੈ । ਗੁਰੂ ਗੋਰਖ ਸਮ ਕੋਊ ਨਜਰ ਨ ਆਵੈ ।
ਹਮ ਕੋ ਨਿਜ ਮਤ ਦੇਹੁ ਸੁਨਾਇ । ਕਵਨ ਸਰੂਪ ਤੁਮ ਧਾਰੋ ਤਾਹਿ[10] ॥ ੧੨॥

## ਦੋਹਰਾ

ਪ੍ਰਭ ਮਰਦਾਨੇ ਕੋ ਕਹਾ ਲੇਹੁ ਰਬਾਬ ਬਜਾਇ ।
ਮੈਂ ਜੋ ਕਹਤ ਹੌਂ ਸਬਦ ਤੁਹਿ ਗਾਵੋ ਨਾਥ ਸੁਨਾਇ ॥ ੧੩॥
ਬਾਬੇ ਜੀ ਸਬਦ ਕਹਾ ਮਰਦਾਨੇ ਬਾਲ ਨਾਥ ਕੋ ਸੁਨਾਇਆ -
ਮੰਦਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੇ ਖਿਥਾਤਾ[11] ।
ਪੰਚ ਚੇਲੇ ਵਸ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ । ੧
ਜੋਗ ਜੁਗਤਿ ਇਵ ਪਾਵਸਿਤਾ ।
ਏਕੁ ਸਬਦੁ ਦੂਜਾ ਹੋਰ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥ ੧॥ ਰਹਾਉ।

ਤਿਸ ਕਾ ਅਰਥ : ਹੇ ਬਾਲ ਨਾਥ ਜੀ ! ਗੁਰ ਕਾ ਸਬਦ ਮੇਰੇ ਘਟ ਮੁੰਦਰਾ ਹੈ ਅਰੁ ਕਾਇਆ ਰੂਪੀ ਖਿੰਥਾ ਹੈ ਅਰੁ ਪੰਚ ਦੋਖ ਵਸ ਕਰਨਾ ਏਹੁ ਚੇਲੇ ਭਏ । ਇਸ ਮਨ ਕੋ ਡੰਡਾ ਕਰਨਾ ਅਰਥ ਏਹ ਜੋ ਮਨ ਬਸ ਭਇਆ, ਜੋਗ ਕੀ ਜੁਗਤ ਪ੍ਰਾਪਤ ਭਈ ਅਰੁ ਏਕ ਸਬਦ ਬ੍ਰਹਮ ਮੇ ਲੀਨ ਹੋਤਾ ਹੈ ਅਰੁ ਜਬ ਸਰਬ ਪਦਾਰਥ ਭੋਗੋ ਸੇ ਉਦਾਸ ਭਇਆ ਤਬ ਕੰਦ ਮੂਲ ਏਹੀ ਹੈ।?

**ਪਉੜੀ ਦੂਜੀ ਕਹੀ :**

ਮੂੰਡਿ ਮੂੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ।
ਤ੍ਰਿਭਵਣ ਤਾਰਣ ਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ॥ ੨॥

ਅਰਥ : ਹੇ ਨਾਥ ! ਮੂੰਡ ਮੂੰਡਾਏ ਜੋ ਮੂੰਡਨਹਾਰ ਗੁਰ ਭਇਆ ਤੋ ਗੰਗਾ ਹੀ ਬਡਾ ਹੈ ਜਹਾਂ ਸਭ ਮੂੰਡ ਮੁੰਡਾਇ ਜਾਤੇ । ਤ੍ਰਿਭਵਨ ਤਾਰਨਹਾਰ ਸੁਆਮੀ ਹੈ । ਤਿਸ ਕੋ ਅੰਧ ਚੇਤਤੇ ਨਾਹੀ। ਇਹੁ ਅਸਚਰਜ ਦੇਖੀਐ ।

**ਪਉੜੀ ਤੀਜੀ ਕਹੀ :**

ਕਹਿ ਪਟੰਬ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ।
ਏਕਸ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ ॥ ੩॥

ਤਿਸ ਕਾ ਅਰਥ : ਹੇ ਜੋਗੀ ! ਹਛੇ ਸੁੰਦਰ ਬਸਤ੍ਰ ਸਰੂਪ ਬਨਾਇ ਮੀਠੀ ਬਾਤਾ ਸੁਨਾਵਨੀ ਅਰੁ ਲੋਕੋ ਕਾ ਮਨ ਮੋਹਨਾ । ਇਸ ਕਿਰਿਆ ਕਰਮਨ ਕਾ ਸੰਸਾ ਤੋ ਦੂਰ ਨਹੀਂ ਹੋਤਾ। ਤਾਤੇ ਹਰਿ ਚਰਨਨ ਕੋ ਲਗਾਵੈ, ਤਬ ਲਬ ਲੋਭ ਕੀ ਧਾਵਨਾ ਮਿਟ ਜਾਵੈ, ਕਾਹੇ ਕੋ ਉਪਜੈ।

ਜਾਪਸਿ ਨਿਰੰਜਨੁ ਰਚਸਿ ਮਨਾ ।
ਕਾਹੇ ਬਲਹਿ ਜੋਗੀ ਕਪਟੁ ਘਨਾ ॥ ੧॥ ਰਹਾਉ।

ਰਹਾਉ ਕਾ ਅਰਥ : ਹੇ ਜੋਗੀ ! ਮਨ ਕੋ ਨਿਹਚਲ ਕਰਕੇ ਧਿਆਨ ਮੇਂ ਲਗਾਵਨਾ । ਬਿਨਾ ਇਸ ਤੇ ਹੋਰ ਬੋਲਨਾ ਕਪਟ ਹੈ ।

**ਪਉੜੀ ਚਉਥੀ ਕਹੀ :**

ਕਾਇਆ ਕਮਲੀ ਹੰਸ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ।
ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥ ੪॥

ਅਰਥ: ਹੇ ਨਾਥ ਜੀ ! ਕਾਂਇਆ ਜੀਵ ਕਾ ਤੋ ਇਹ ਸੁਭਾਇ ਹੈ । ਕਾਂਇਆ ਜੜ ਜੀਉ ਅਗਿਆਨੀ, ਮੇਰੀ ਮੇਰੀ ਕਰਤੇ ਬਿਤੀਤ ਹੂਆ । ਜਬ ਮੂਆ ਕਾਇਆ ਕੋ ਜਲਾਇਆ ਅਰੁ ਜੀਵ ਕੋ ਜਨਮ ਮਰਨ ਕਾ ਪਛਤਾਵਾ ਰਹਾ । ਤਬ ਕਿਆ ਹੋਇ ਸਕੇ?

**ਦੋਹਰਾ**

ਤੁਮ ਜੋ ਕਹਤੇ ਹੋ 'ਭੇਖ ਲੇਹੁ ਇਹੁ ਮੋਰੇ ਮਤ ਕਾ ਜੋਗ ।'
ਅਵਰ ਜੋਗ ਨਹੀਂ ਕਾਮ ਮਮ ਦੀਸਤ ਮਾਇਆ ਰੋਗ ॥ ੧੪॥

**ਚੌਪਈ**

ਸਤਗੁਰ ਬਚਨ ਨਾਥ ਜਬ ਸੁਨੇ । ਬੂਡੇ ਬਿਚਾਰ ਸੀਸ ਤਬ ਧੁਨੇ[12] ।
ਬਿਚਾਰਤ ਬਚਨ ਮਗਨ ਭਏ ਬਾਲ । ਇਹ ਬਡਾ ਭਗਤ ਹੈ ਗਿਆਨ ਗੁਲਾਲ ॥ ੧੫॥
ਬਾਬੇ ਕੋ ਪਰਸੰਸਤ ਭਇਆ । ਆਦੇਸ ਆਂਦੇਸ ਬਚਨ ਮੁਖ ਕਹਿਆ[13] ।
ਕਲ ਮੋ ਭਗਤ ਤੁਮਾਰੀ ਗਨੀ । ਦੇਖੋ ਬਾਲਕ ਨਾਮ ਕੋ ਧਨੀ ॥ ੧੬॥
ਬਡੇ ਭਾਗ ਤੁਮ ਦਰਸਨ ਭਇਆ । ਅਬਗਤ ਭਗਤ ਅਬਗਤ ਕੀ ਦਇਆ[14] ।
ਕਲਜੁਗ ਮੋ ਤੁਮ ਤਾਰਨ ਹਾਰੇ । ਜਿਸ ਚਾਹੋ ਤਿਸ ਕਰੋ ਉਧਾਰੇ ॥ ੧੭॥
ਬਲ ਨਾਥ ਸੋਂ ਬਿਦਿਆ ਭਏ । ਅਤ ਮਨ ਮਗਨ ਬਾਲ ਜੀ ਭਏ ।
ਚਲੇ ਚਲੇ ਕਿਰਾਣੇ[15] ਆਏ । ਭਰਥਰੀ ਅਸਲ ਤਹਾ ਸੁਹਾਏ ॥ ੧੮॥

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ॥੫੧॥

---

ਟਿੱਪਣੀਆਂ ਅਤੇ ਹਵਾਲੇ

1. ਸਾਖੀਕਾਰ ਅਨੁਸਾਰ ਗੁਰੂ ਨਾਨਕ ਦੇਵ ਜੀ ਹੁਣ ਭਾਈ ਮਰਦਾਨਾ ਜੀ ਦੀ ਬਿਨ ਤੇ ਪੰਜਾਬ ਵਲ ਫੇਰੀ ਪਾਉਣ ਲਈ ਤਿਆਰ ਹੋਏ ।
2. ਮਰਦਾਨਾ ਜੀ ਨੇ ਕਿਹਾ, ਹੇ ਦਇਆਲ ਪੂਰਨ ਸਤਿਗੁਰੂ (ਪੂਰਨ ਸ਼ਕਤੀ) ਮੈਂ ਤੇਰੀ ਭਗਤੀ ਅਤੇ ਭਗਤਾਂ ਦੀ ਅਜ਼ਮਤ ਅਗੇ ਸਿਰ ਝੁਕਾਉਂਦਾ ਹਾਂ ਪਰ ਹੁਣ ਮੈਨੂੰ ਕਰ ਦੀ ਯਾਦ ਸਤਾ ਰਹੀ ਹੈ । ਕ੍ਰਿਪਾਲੂ ਜੀ ਹੁਣ ਕ੍ਰਿਪਾ ਪੂਰਵਕ ਘਰ ਦੀ ਸੁਰਤ ਲਓ।
3. ਗੁਰੂ ਜੀ ਨੇ ਕਿਹਾ, ਪਿਆਰੇ ਮਰਦਾਨਾ ਮਿਤਰ, ਚਿੰਤਾ ਨਾ ਕਰੋ ਅਤੇ ਮਨ ਪੱਕਾ ਰਖੋ। (ਜ਼ਰੂਰ ਹੀ

ਤੁਹਾਡੀ ਇਛਾ ਪੂਰੀ ਹੋਵੇਗੀ)

4. ਹੁਣ ਅਸੀਂ ਤਿੰਨ ਦਿਸ਼ਾਵਾਂ ਵਲ ਜਾ ਚੁਕੇ ਹਾਂ । ਇਸ ਲਈ ਹੁਣ ਪੱਛਮ ਦਿਸ਼ਾ ਵਲ ਚਲਾਂਗੇ ।
5. ਫਿਰ ਗੁਰੂ ਜੀ ਨੇ ਪੱਛਮ ਦਿਸ਼ਾ ਵਲ ਚਾਲੇ ਪਾ ਦਿਤੇ ਅਤੇ ਬਾਲ ਨਾਥ ਦੇ ਟਿੱਲੇ ਵਲ ਪਹੁੰਚ ਗਏ।
6. ਬਾਲ ਨਾਥ ਨੇ ਉਹੀ ਸਵਾਲ ਕੀਤਾ ਤੁਹਾਡਾ ਨਾਮ ਕੀ ਹੈ ਅਤੇ ਪੰਥ ਕਿਹੜਾ ਹੈ ?
7. ਉਸਨੇ ਹੋਰ ਆਖਿਆ,"ਬੇਸ਼ਕ ਤੇਰਾ ਭੇਖ ਗ੍ਰਿਹਸਥੀਆਂ ਵਾਲਾ ਹੈ ਪਰ ਤੇਰੇ ਮਥੇ ਵਿਸ਼ੇਸ਼ ਤੌਰ ਤੇ ਭਗਤੀ ਲਿਖੀ ਹੋਈ ਹੈ ।
8. ਉਸ ਨਾਥ ਦੀ ਤਸਵੀਰ ਇੰਜ ਸੀ-ਕੰਨਾਂ ਵਿਚ ਮੁੰਦਰਾਂ (ਮੁੰਦਰ) ਕਾਲੀ ਉਨ (ਜਾਂ ਕਾਲੇ ਰੇਸ਼ਮ ਦੀ ਇਕ ਗੁੰਦਵੀਂ ਜਿਹੀ ਰੱਸੀ ਜਿਸਨੂੰ ਨਾਥ (ਫਕੀਰ ਸਿਰ ਤੇ ਪਗੜੀ ਜਾਂ ਟੋਪੀ ਉਤੇ ਬੰਨ੍ਹਦੇ ਹਨ ਜਾ ਜਨੇਊ ਵਾਂਗ ਧਾਰਨ ਕਰਦੇ ਹਨ) ਜੀ ਨੇ ਧਾਰਨ ਕੀਤਾ ਹੋਇਆ ਸੀ । ਸਿੰਗ ਦੀ ਬਣੀ ਹੋਈ ਤੁਰੀ (ਸਿੰਗੀ) ਸਾਜ਼ (ਨਾਦ) ਵਜਾਈ ਜਾ ਰਹੀ ਸੀ, ਡੰਡਾ ਅਤੇ ਕਰਮੰਡਲਿ (ਚਿਪੀ) ਵੀ ਉਸ ਕੋਲ ਸਨ; । ਉਸਨੇ ਗੇਰੂਏ ਕਪੜੇ ਧਾਰਨ ਕੀਤੇ ਹੋਏ ਸਨ । ਉਹ ਸਥਿਰਤਾ ਲਈ ਯੋਗ ਸਾਧਨਾ ਕਰਦਾ ਸੀ ।
9. ਗੁਰੂ ਬਾਬੇ ਨੇ ਉਸਦਾ ਇਹ ਭੇਖ ਵੇਖ ਕੇ ਕਿਹਾ, "ਭਗਤੀ ਅਤੇ ਗਿਆਨ ਤੋਂ ਬਗੈਰ ਇਹ ਭੇਖ ਫਜ਼ੂਲ ਹੈ । ਇਸ ਲਈ ਇਹ ਭੇਖ ਚਕਰ ਵਿਚ ਨਾ ਪਵੋ । ਇਸ ਨਾਲ ਮਨ ਦਾ ਅਭਿਮਾਨ ਨਹੀਂ ਮਿਟ ਸਕਦਾ।
10. ਨਾਥ ਨੇ ਉਤਰ ਦਿਤਾ ਕਿ ਅਸੀਂ ਤਾਂ ਗੁਰੂ ਗੋਰਖ ਨਾਥ ਦੇ ਸ਼ਿਸ਼ ਹਾਂ । ਇਸ ਲਈ ਅਸਾਂ ਉਹੀ ਭੇਖ ਧਾਰਨ ਕੀਤਾ ਹੋਇਆ ਅਤੇ ਪੁਛਿਆ ਕਿ ਤੁਹਾਨੂੰ ਕਿਹੜਾ ਭੇਖ ਪਸੰਦ ਹੈ ਜੋ ਤੁਸਾਂ ਧਾਰਨ ਕੀਤਾ ਹੋਇਆ ਹੈ, ਜ਼ਰਾ ਦਸੋ ?
11. ਆਦਿ ਗ੍ਰੰਥ
12. ਗੁਰੂ ਜੀ ਦੇ ਬਚਨ ਸੁਣ ਕੇ ਨਾਥ ਇੰਨਾ ਪ੍ਰਭਾਵਿਤ ਹੋਇਆ ਕਿ ਉਸਨੇ ਸਿਰ ਸੁਟ ਲਿਆ ਅਤੇ ਸੋਚਣ ਲਗਾ ।
13. ਨਾਥ ਨੇ ਆਦੇਸ਼ ਕੀਤਾ (ਯੋਗੀਆਂ/ਨਾਥਾਂ) ਦਾ ਆਦਰ ਸੂਚਕ ਸ਼ਬਦ ਜੋ ਇਕ ਦੂਜੇ ਨੂੰ ਮਿਲਣ ਸਮੇਂ ਪਰਸਪਰ ਇਸਤੇਮਾਲ ਕਰਦੇ ਹਨ ।
14. ਪਾਰ ਬ੍ਰਹਮ ਦੀ ਵਡਿਆਈ ਜਾਣੀ ਨਹੀਂ ਜਾ ਸਕਦੀ ।
15. ਕਿਰਾਣੇ : ਲਹਿੰਦੇ ਪੰਜਾਬ ਦਾ ਇਕ ਨਗਰ ।

## ਸਾਖੀ ਕਿਰਾਣੇ ਅਸਥਾਨ ਕੀ,

### ਦੋਹਰਾ

ਕਿਰਾਣੇ ਕੋ ਸਤਗੁਰ ਗਏ ਮਰਦਾਨਾ ਲੀਏ ਨਾਲ ।
ਜਹਾ ਜੋਗੀ ਬੈਠੇ ਹੁਤੇ ਤਹਾ ਆਸਨ ਕੀਆ ਦਿਆਲ ॥ ੧॥

### ਚੌਪਈ

ਤਹਾ ਮੇਲਾ ਜੋਗੀ ਬਹੁ ਆਏ । ਸਭ ਜਾਤ੍ਰੀ ਆਇ ਅਸਥਾਨ ਪੁਜਾਏ
ਅਸਥਾਨ ਮਹੰਤ ਭੰਡਾਰਾ ਕਰਾ । ਮਾਸ ਮਦਰਾ ਅਉਰ ਪਾਕ ਸਭ ਧਰਾ[1] ॥ ੨॥
ਪਤ੍ਰ ਧਿਆਨ ਕਾ ਸਮਾ ਜਬ ਆਇਆ । ਪੰਕਤ ਬੈਠੀ ਪਤ੍ਰ ਧਰਾਇਆ ।
ਪ੍ਰਥਮ ਮਦਰਾ ਵਰਤਾਰਾ ਕੀਨਾ । ਸਰਬ ਭੇਖ ਕੋ ਮਦਰਾ ਦੀਨਾ ॥ ੩॥
ਲੇ ਮਦਰਾ ਸਤਗੁਰ ਪਹਿ ਆਏ । ਭਰ ਪਿਆਲਾ ਆਗੇ ਰਖਵਾਏ ।
ਕਹਾ ਦਿਆਲ, 'ਜੋਗੀ ਅਭਰਾਮ । ਹੋਛਾ ਮਦ ਹਮਰੇ ਨਹੀਂ ਕਾਮ[2] ।' ॥ ੪॥
ਏਤੇ ਮੇ ਭਰਥਰੀ ਜੀ ਆਏ । ਸਤਗੁਰ ਦੇਖ ਮਨ ਤਨ ਸੁਖ ਪਾਏ ।
ਆਇ ਬਾਬਾ ਕੋ ਕੀਆ ਆਦੇਸ । ਨਿਰਮਲ ਚਿੱਤ ਮਨ ਭਗਤ ਪ੍ਰਵੇਸ ॥ ੫॥

### ਦੋਹਰਾ

ਭਰਥਰੀ ਮਨ ਬੀਚਾਰਿਆ ਆਏ ਬਾਲਾ ਦਿਆਲ ।
ਕਛੁ ਚਰਚਾ ਕਰੇ ਅੰਮ੍ਰਿਤ ਭਰੇ ਸੁਫਲ ਦਰਸਨੁ ਇਹ ਕਾਲ[3] ॥ ੬॥

ਭਰਥਰੀ ਬਾਚ :-

### ਚੌਪਈ

ਹੇ ਸੰਤ ਕੀਜੇ ਮਦਰਾ ਯਹ ਪਾਨ । ਜੋਗੀ ਕੇ ਮਤ ਮੇਂ ਪਰਵਾਨ ।
ਕਹਾ ਦਿਆਲ ਇਹ ਹੋਛਾ ਅਮਲ । ਉਤਰ ਜਾਇ ਮਨ ਹੋਇ ਨ ਬਿਮਲ[4] ॥੭॥
ਅਮ੍ਰਿਤ-ਮਦਰਾ ਪੀਵੈ ਸੰਤ । ਅਸਥਿਰ ਹੋਇ ਉਤਰੇ ਨਹੀ ਤੰਤ ।
ਜਨਮ ਮਰਨ ਦੁਖ ਸਭ ਜਾਇ । ਮਗਨ ਹੋਇ ਰਹੇ ਤ੍ਰਿਪਤਿ ਅਘਾਇ[5] ॥ ੮॥
ਕਰ ਜੋਰ ਭਰਥਰੀ ਬਿਨੇ ਬਖਾਨਾ । ਕਹੋ ਬਿਧ ਮਦਰੇ ਕੀ ਸੰਤ ਪ੍ਰਧਾਨਾ ।
ਵਹ ਅਮ੍ਰਿਤ ਪੀ ਤੁਮ ਰਹੇ ਅਘਾਇ । ਕਹੋ ਜੁਗਤ ਸਭ ਮੋਹਿ ਸਮਝਾਇ ॥ ੯॥
ਮਰਦਾਨੇ ਕੋ ਗੁਰ ਆਗਿਆ ਕਰੀ । ਰਬਾਬ ਸੁਧਾਰੇ ਸਬਦ ਉਚਾਰੀ ॥ ੧੦॥

ਭਰਥਰੀ ਨਾਥ ਕੋ ਸਬਦ ਸੁਨਾਇਆ :-

### ਸ਼ਬਦ

ਗੁੜ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ[6] ।
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥

ਤਿਸ ਕਾ ਅਰਥ : ਹੇ ਭਰਥਰੀ ਨਾਥ ਜੀ ! ਗਿਆਨ ਰੂਪੀ ਧਾਵੇ ਕੇ ਫੂਲ ਕਰੀਏ । ਜੋ ਸੋ ਸੰਤ-ਜੁਗਤ ਹੈ ਏਹੀ ਮਸਾਲੇ ਕਰਣੀ ਰੂਪੀ ਪਾਇਆ ਚਾਹੀਐ । ਭਾਠੀ ਜੋ

ਕਾਇਆ ਹੈ ਪ੍ਰੇਮ ਰੂਪੀ ਪੋਚਾ ਕਰ ਕੇ ਮਹਾ ਅੰਮ੍ਰਿਤ ਰੂਪੀ ਮਦਰਾ ਚੁਆਈਐ ॥੧॥

ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ-ਰੰਗ ਰਚਿ ਰਹਿਆ ।
ਅਹਿ ਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦ ਅਨਾਹਦ ਗਹਿਆ ॥ ੧॥ ਰਹਾਉ॥

ਤਿਸ ਕਾ ਅਰਥ : ਹੇ ਭਰਥਰੀ ਜੀ ! ਐਸਾ ਰਾਮ-ਰਸ ਮਦਰਾ ਪੀਆ ਤਬ ਮਤਵਾਰੇ ਭਏ । ਸਦਾ ਹੀ ਸਹਜ ਮਦਰਾ ਮੋ ਰੰਗ-ਗਤਾ ਲੀਨ ਭਇਆ । ਰਾਤ ਦਿਨ ਏਕ ਲਿਵ ਪ੍ਰੇਮ ਕੀ ਮੋ ਸਹਜਿ ਸਮਾਧ ਦ੍ਰਿੜ ਲਾਗੀ ਅਰੁ ਧੁਨ ਸਬਦੁ ਅਨਾਹਦ ਪ੍ਰਾਪਤ ਹੁਆ ।

**ਪਉੜੀ ਦੂਜੀ ਕਹੀ -**

ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ।
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥ ੨॥

ਤਿਸ ਕਾ ਅਰਥ : ਹੇ ਭਰਥਰੀ ਨਾਥ ਜੀ ! ਭਰਾ ਸਾਚੇ ਰਾਮ-ਰਸ ਕਾ ਸਹਿਜ ਰੂਪੀ ਪਿਆਲਾ ਤਿਸ ਕੋ ਪਿਆਵੈ ਜਿਸ ਕੋ ਕ੍ਰਿਪਾ ਕੀ ਨਜਰ ਹੋਇ । ਹੇ ਨਾਥ ਜੀ ! ਜੋ ਐਸੇ ਅਮ੍ਰਿਤ ਕੇ ਬੇਪਾਰੀ ਹੈ ਸੋ ਐਸੇ ਛੂਛੇ ਮਦ ਸ਼੍ਰੌਤ ਕਦਾਚਿਤ ਨਹੀਂ ਧਰਤੇ ।

**ਪਉੜੀ ਤੀਜੀ ਕਹੀ -**

ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ।
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥ ੩॥

ਤਿਸ ਕਾ ਅਰਥ : ਹੇ ਭਰਥਰੀ ਜੀ ! ਗੁਰੂ ਕਾ ਸਬਦ ਅੰਮ੍ਰਿਤ ਬਾਣੀ ਕੋ ਹੈ, ਜਿਸ ਪੀਆਏ ਸੋਈ ਪਰਵਾਨ ਹੂਆ । ਜੋ ਨਾਰਾਇਨ ਕੇ ਦਰਸਨ ਕੇ ਸੇਵਕ ਹੂਏ ਹੈ ਤਿਨ ਕੌ ਮੁਕਤ ਬੈਕੁੰਠ ਸੌ ਕਉਨ ਕਾਮ ਹੈ ?

**ਪਉੜੀ ਚਉਥੀ ਭਈ -**

ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ।
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥ ੪॥

ਤਿਸ ਕਾ ਅਰਥ : ਹੇ ਸਾਧ ! ਜੋ ਨਾਰਾਇਣ ਕੀ ਸਿਫਤਿ ਮੋ ਰਾਤੇ ਹੈ ਵਹੀ ਸਦਾ ਹੀ ਬੈਰਾਗੀ ਹੈ। ਵਹ ਜੂਏ ਜਨਮ ਨਹੀਂ ਹਾਰਤੇ, ਬਿਸਨ ਕੀ ਮਾਇਆ ਸੇ ਭਿੰਨ ਹੈ । ਹੇ ਜੋਗੀ! ਐਸਾ ਰਾਮ-ਰਸ-ਮਦਰਾ ਪੀਨਾ ਇਨ ਕੋ ਉਚਿਤ ਹੈ । ਜੋ ਪੀਵੈ ਸੋਈ ਜਾਨੇ ।

**ਰਸਾਵਲਛੰਤ**

ਸੁਨੰਤ ਸਬਦ ਭਰਥਰੀ ਅਨੰਦ ਸਿੰਧ ਮੈ ਪਰੇ[7] । ਸੁਜਨ ਬਚਨ ਬਿਚਾਰਤੇ ਗਿਆਨ ਭਾਨ ਉਦੇ ਕਰੇ[8] ।

ਪੀਆ ਰਾਮ-ਰਸ ਮਗਨ ਭਏ ਸੁਕਾਨ ਪਤ੍ਰ ਧਾਰਕੇ[9] । ਛਕੇ ਥਕੇ ਅਨੰਦ ਰਸ ਆਦੇਸ ਗੁਰ ਪੁਕਾਰ ਕੇ ॥ ੧੧॥

### ਦੋਹਰਾ

ਮਗਨ ਦੇਖ ਪ੍ਰਭ ਭਰਥਰੀ ਮਨ ਤਨ ਭਏ ਪ੍ਰਸੰਨ ।
ਕਰ ਅਦੇਸ ਆਗੇ ਚਲੇ ਧਨ ਸੰਤ ਹਰਿ ਧੰਨ ॥ ੧੨॥

### ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ॥ ੪੨॥

---

**ਟਿੱਪਣੀਆਂ ਅਤੇ ਹਵਾਲੇ**

1. ਮਾਸ, ਸ਼ਰਾਬ ਅਤੇ ਪਕਵਾਨ । ਕੁਝ ਧਰਮ ਅਸਥਨਾਨਾਂ ਤੇ ਇਹ ਪਦਾਰਥ ਵਿਵਰਜਿਤ ਨਹੀਂ ਸਮਝੇ ਜਾਂਦੇ ।
2. ਸਤਿਗੁਰੂ ਜੀ ਨੇ ਕਿਹਾ,"ਹੇ ਯੋਗੀ ਰਾਜ ਸੁਣੋ । ਇਹ ਮਦੂਰਾ ਮੇਰੇ ਕਿਸੇ ਕੰਮ ਦੀ ਨਹੀਂ ।"
3. ਕੁਝ ਵਿਚਾਰ ਵਟਾਂਦਰਾ ਕੀਤਾ ਜਾਵੇ, ਗੁਰੂ ਜੀ ਦੇ ਅਮ੍ਰਿਤ ਵਚਨ ਸੁਣੇ ਜਾਣ । ਇਹ ਸਮਾਂ ਉਨ੍ਹਾਂ ਦੇ ਦਰਸ਼ਨ ਕਰਦਿਆਂ ਅਤੇ ਮਧੁਰ ਵਚਨ ਸੁਣਦਿਆਂ ਸਫ਼ਲ ਕੀਤਾ ਜਾਵੇ ।
4. ਸ਼ਰਾਬ ਇਕ ਘਟੀਆ ਨਸ਼ਾ (ਅਮਲ) ਹੈ ।
5. ਹਰਿਨਾਮ ਦੀ ਮਦਰਾ ਪੀ ਕੇ ਜਨਮ ਮਰਨ ਦੇ ਸਾਰੇ ਦੁਖ ਕੱਟੇ ਜਾਂਦੇ ਹਨ ।
6. ਆਦਿ ਗ੍ਰੰਥ ਪੰਨਾ 360 (ਆਸਾ ਮ ੧)
7. ਗੁਰੂ ਜੀ ਕੋਲੋਂ ਸ਼ਬਦ ਸੁਣ ਕੇ ਨਾਥ ਨੇ ਆਪਣੇ ਆਪ ਨੂੰ ਆਨੰਦ ਸਰੋਵਰ/ਸਾਗਰ ਵਿਚ ਇਸ਼ਨਾਨ ਕਰਦਾ ਹੋਇਆ ਅਨੁਭਵ ਕੀਤਾ ।
8. ਭਲੇ ਪੁਰਸ਼ਾਂ ਦੇ ਬਚਨ (ਸੁਜਨ ਬਚਨ) ਸੁਣ ਕੇ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਗਿਆਨ ਰੂਪੀ ਸੂਰਜ ਉਦੇ ਹੋ ਗਿਆ ਹੋਵੇ । ਭਾਵਾਅਰਥਕ ਭਲੇ ਪੁਰਸ਼ਾਂ ਦੇ ਵਚਨ ਅਗਿਆਨ ਰੂਪੀ ਅੰਧੇਰੇ ਨੂੰ ਦੂਰ ਕਰ ਦਿੰਦੇ ਹਨ ।
9. ਜਿਉਂ ਹੀ ਕੰਨਾ ਵਿਚ ਰਾਮ ਰਸ ਦੀ ਮਧੁਰਤਾ ਪਈ ਆਨੰਦ ਛਾ ਗਿਆ ।

## ਚੌਥੀ ਉਦਾਸੀ

## ਸਾਖੀ ਮਕੇ ਦੀ

### ਦੋਹਰਾ

ਭਰਥਰੀ ਜੀ ਸੋ ਬਿਦਾ ਹੋਇ ਆਗੇ ਚਲੇ ਦਿਆਲ ।
ਮਕੇ[1] ਮਦੀਨੇ[2] ਦੇਸ ਕੋ ਮਰਦਾਨਾ ਲੀਏ ਨਾਲ ॥ ੧॥

### ਚੌਪਈ

ਸਿੰਧ ਧਰਤੀ[3] ਕੋ ਸਤਿਗੁਰ ਗਏ । ਮਰਦਾਨਾ ਕੇ ਬਚਨ ਇਮ ਕਹੇ ।
ਤੁਹ[4] ਹੱਜ ਕਰਾਵੋ ਮਕੇ ਮੀਤ । ਹੋਇ ਪ੍ਰਸੰਨ ਤੁਮਾਰਾ ਚੀਤ ॥੨॥
ਹੇ ਮਹਾਰਾਜ ਤੂੰ ਅੰਤਰਿਜਾਮੀ[5] । ਸੁਬਹਾਨ[6] ਭਗਤ ਤੇਰੀ ਜਗ-ਗਾਮੀ[7] ।
ਤੇਰੇ ਪ੍ਰਸਾਦਿ[8] ਮੈ ਸਭ ਜਗ ਦੇਖਾ । ਬਡ ਅਸਥਾਨ ਸਿਧ ਸਾਧ ਬਸੇਖਾ[9] ॥੩॥
ਬਾਬੇ ਸੰਗ ਹਾਜੀਓ[10] ਕਾ ਕੀਨਾ । ਬੂਝ ਹਿੰਦੂ ਤਿਨ ਸੰਗ ਨ ਲੀਨਾ[11] ।
ਮਰਦਾਨਾ ਦੇਖ ਭਇਆ ਦਲਗੀਰ[12] । ਬਾਬਾ ਜੀ ਤਾ ਕੋ ਦੀਆ ਧੀਰ[13] ॥੪॥
ਮੀਚੋ ਆਖ ਮਰਦਾਨਾ ਯਾਰ[14] । ਪੁਨ ਖੋਲ ਆਖ ਦੇਖਾ ਦੀਦਾਰ[15] ।
ਉਸਤਤ ਕਰੀ ਦੇਖੀ ਜਬ ਸਕਤ[16] । ਧਨੁ ਧਨੁ ਧਨੁ ਧਨ ਤੇਰੀ ਭਗਤ ॥੫॥

### ਦੋਹਰਾ

ਪੂਰਬ ਦੁਆਰੇ ਆਸਨ ਕੀਆ ਮਰਦਾਨਾ ਲੀਏ ਸੰਗ ।
ਬਹੁਤ ਕਾਲ ਸੋਂ ਨਿਰ-ਅਹਾਰ ਰਾਖਾ ਬਰਤ ਅਭੰਗ[17] ॥੬॥

### ਚੌਪਈ

ਹਿੰਦ ਕੇ ਹਾਜੀ ਪੂਰਬ ਦੁਆਰੇ । ਰਹੇ ਬਹੇ ਸਭ ਗੋਡ ਪਸਾਰੇ[18] ।
ਬਾਬਾ ਜੀ ਭੀ ਸੈਨ ਤਹਾ ਕੀਆ[19] । ਅਚਰਜ ਚਰਿਤ੍ ਤਹਾ ਤਬ ਥੀਆ[20]॥੭॥
ਦੋ ਘੜੀ ਰਾਤ ਰਹੀ ਭਈ ਸੁਬਹ[21] । ਮੀਆ ਜੀਵਨ ਆਇਆ ਤਬਹ[22] ।
ਝਾੜੂ ਕਰੇ ਵਿਚਾਰੋ ਦੁਆਰੇ । ਹਾਜੀ ਜਗਾਇ ਤਿਨੁ ਸਗਲ ਉਠਾਏ[23] ॥੮॥
ਜਹਾ ਦਿਆਲ ਸੋਏ ਤਹਾ ਆਇ । ਨਹੀਂ ਜਾਗੇ ਵਹੁ ਰਹਾ ਜਗਾਇ ।
ਦੋਊ ਕਦਮ ਕਾਬੇ ਢਿਗ ਦੇਖਾ[24] । ਸੋਰ ਕੀਆ ਕਰ ਕੋਪ ਬਸੇਖਾ[25] ॥੯॥
ਤਬ ਪਕੜ ਚਰਣ ਦੱਖਣ ਦਿਸ ਕਰਾ[26] । ਲਾਗ ਚਰਣ ਮਕਾ ਸੰਗ ਫਿਰਾ[27] ।
ਦੇਖਾ ਚਲਤ ਕੀਆ ਬਹੁ ਸੋਰ । ਦੇਖੋ ਯਾਰੋ ਕਿਆਮਤ ਕਾ ਦੌਰ[28] ॥੧੦॥
ਇਹ ਆਇਆ ਕੋਈ ਹਿੰਦ ਸੋਂ ਬਡਾ ਸਾਹਰੀ ਆਹਿ ।
ਬਡਾ ਜਾਦੂਗਰ ਹੈ ਕੋਈ ਮਕਾ ਦੀਆ ਫਿਰਾਇ[29] ॥ ੧੧॥

### ਦੋਹਰਾ

ਆਏ ਕਾਜੀ ਰੁਕਨ ਦੀਨ[30] ਦੇਖ ਕਿਆਮਤ ਦੌਰ[31] ।

ਸੋਏ ਪੜੇ ਥੇ ਬਾਬਾ ਜਹਾ ਕੀਆ ਬਹੁਤ ਤਿਨ ਸੋਰ ॥ ੧੨॥

**ਚੌਪਈ**

ਚਾਦਰ ਉਤਾਰ ਹਾਲਤ ਯਹ ਦੇਖਾ । ਦੋਨੋ ਦਿਸ ਸੀਸ ਪ੍ਰਭ ਪੇਖਾ ।
ਕਾਜੀ ਦੇਖਤ ਭਏ ਹੈਰਾਨ । ਯਹ ਕੋਈ ਵਲੀ[32] ਯਾ ਖ਼ੁਦ ਸੈਤਾਨ[33] ॥ ੧੩॥
ਕੀਆ ਅਦਬ ਕਰ ਬੋਲੇ ਕਾਜੀ[34] । ਪੂਛਾ ਨਾਮ ਕਹਾ ਕੇ ਹਾਜੀ ।
ਨਾਨਕ ਦਰਵੇਸ ਕਹਾ ਨਾਮ ਸੁਨਾਏ[35] । ਭਇਆ ਹੁਕਮ ਰੱਬ ਕਾ, ਲੇ ਹਮ ਆਹਿ[36]।
ਕਾਜੀ ਜਾਨ ਹਿੰਦੀ ਇਹੁ ਆਹਿ । ਕਲਮਾ ਪਾਕ ਸੁਨਾਵੇ ਤਾਹਿ ॥ ੧੪॥

**ਸਵਾਲ ਕਾਜੀ ਕਹਾ :–**

ਅਵਲ ਨਾਮੁ ਖ਼ੁਦਾਇ ਦਾ ਦੂਜਾ ਨਬੀ ਰਸੂਲ ।
ਹੇ ਨਾਨਕ ਕਲਮਾ ਜੋ ਪੜੇ ਦਰਗਹਿ ਪਵਹਿ ਕਬੂਲ ।

**ਜਬਾਬ :–**

ਅਵਲ ਨਾਮ ਖ਼ੁਦਾਇ ਦਾ ਹੋਰ ਕੇਤੇ[37] ਨਬੀ[38] ਰਸੂਲ[39] ।
ਨਾਨਕ ਨੀਯਤ ਰਾਸ ਕਰ ਤਾ ਦਰਗਹ ਪਵਹਿ ਕਬੂਲ ।

**ਸਵਾਲ ਕਾਜੀ :–**

ਹੇ ਨਾਨਕ ਦਰਵੇਸ ! ਤੂੰ ਹਿੰਦੂ ਹੈ ਕਿ ਮੁਸਲਮਾਨ ਹੈ ? ਜਾਨਿਆ ਨਹੀਂ ਜਾਤਾ !

**ਜਬਾਬ ਨਾਨਕ ਜੀ :–**

ਹਿੰਦੂ ਕਹਾ ਤ ਮਾਰੀਆ ਮੁਸਲਮਾਨ ਭੀ ਨਾਹਿ[40] ।
ਪਾਚ ਤੱਤ ਕਾ ਪੂਤਲਾ ਖੇਲੈ ਗੈਬੀ ਮਾਹਿ[41] ।
ਗੈਬੀ ਆਇਆ ਗੈਬ ਸੋ ਈਹਾ ਲਗਾਇਆ ਗੈਬ ।
ਗੈਬ ਸਮਾਨ ਗੈਬ ਮੈਂ ਛੂਟ ਗਇਆ ਸਭ ਐਬ[42] ।

ਤਿਸ ਕਾ ਅਰਥ : ਹੇ ਕਾਜੀ ਰੁਕਨ ਦੀਨ ਜੀ ! ਜੋ ਮੈਂ ਹਿੰਦੂ ਕਹਾ ਤਾ ਮਾਰੀਆਂ ਅਰੁ ਮੁਸਲਮਾਨ ਭੀ ਨਾਹੀ । ਇਹ ਸਰੀਰ ਪੰਜਾਂ ਤਤਾਂ ਦਾ ਪੁਤਲਾ ਹੈ ਤੇ ਗੈਬੀ ਇਸ ਵਿਚ ਖੇਡ ਰਿਹਾ ਹੈ । ਅਰੁ ਗੈਬੀ ਗੈਬ ਸੋਂ ਮਿਲਾ ਤਬ ਹਿੰਦਗੀ ਅਰੁ ਮੁਸਲਮਾਨੀ ਈਹਾਂ ਹੀ ਰਹਿ ਗਈ। ਐਸ ਦੂਰ ਭਇਆ ।

ਇਹ ਜਬਾਬ ਸੁਣ ਕਰ ਚੁਪ ਕਰ ਰਹੇ ਅਰੁ ਆਪਸ ਮੋ ਸਭਨਾ ਕਹਿਆ 'ਸਾਡਾ ਸਵਾਲ ਜਬਾਬ ਇਸ ਨਾਲ ਚਲਦਾ ਨਾਹੀਂ ।' ਅਗਲੇ ਦਿਨ ਈਦ ਆਈ, ਹਜ ਕਾ ਦਿਨ। ਚਾਰੋ ਦਰਵਾਜੇ ਮੱਕੇ ਕੇ ਖੁਲੇ । ਲੋਕ ਸਭ ਹਜਿ ਜਿਆਰਤ ਕੋ ਮੱਕੇ ਕੇ ਅੰਦਰ ਗਏ । ਤਬ ਬਾਬੇ ਜੀ ਮਰਦਾਨੇ ਕੋ ਕਹਾ :–

'ਚਲਾ ਅਸੀ ਭੀ ਦੀਦਾਰ ਹਜੁ ਮੱਕੇ ਕਾ ਕਰਾ । ਮਰਦਾਨੇ ਕੋ ਸਾਥ ਲੇ ਕਰ ਬਾਬਾ ਜੀ ਅੰਦਰ ਗਏ ।ਅੰਦਰ ਜਾਇ ਕੇ ਏਕ ਅਵਾਜ ਕੀਆ । ਸਭ ਕੋਈ ਸੁਨ ਕਰ

ਮਗਨ ਹੋਇ ਗਏ । ਫੇਰ ਏਹੁ ਸਬਦ ਗਾਵਨ ਲਾਗੇ :

**ਬਸੰਤੁ ਹਿੰਡੋਲ ਮਹਲਾ ੧ ਘਰ ੨**[43]

ਨਉ[44] ਸਤ[45] ਚਉਦਹ[46] ਤੀਨਿ[47] ਚਾਰਿ[48] ਕਰ ਮਹਲਤਿ[49] ਚਾਰਿ ਬਹਾਲੀ[50]
ਚਾਰੇ ਦੀਵੇ[51] ਚਹੁ ਹਥਿ[52] ਦੀਏ ਏਕਾ ਏਕਾ ਵਾਰੀ[53] ॥ ੧॥
ਮਿਹਰਵਾਨਾ[54] ਮਧੁਸੂਦਨ[55] ਮਾਧੌ[56] ਐਸੀ ਸਕਤਿ ਤੁਮਾਰੀ ॥ ੧॥ ਰਹਾਉ ।
ਘਰਿ ਘਰਿ[57] ਲਸਕਰੁ[58] ਪਾਵਕੁ[59] ਤੇਰਾ ਧਰਮ ਕਰੇ ਸਿਕਦਾਰ[60] ।
ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ[61] ॥੨॥
ਨਾਸਾਬੂਰੁ[62] ਹੁਵੈ ਫਿਰਿ ਮੰਗੈ ਨਾਰਦੁ[63] ਕਰੇ ਖੁਆਰੀ[64] ।
ਲਬੁ[65] ਅਧਰਾ[66] ਬੰਦੀਖਾਨਾ ਅਉਗਣ ਪੈਰਿ ਲੁਹਾਰੀ[67] ॥੩॥
ਪੂੰਜੀ[68] ਮਾਰ ਪਵੈ ਨਿਤ ਮੁਦਗਰ[69] ਪਾਪੁ ਕਰੇ ਕੋਟਵਾਰੀ[70] ।
ਭਾਵੈ ਚੰਗਾ ਭਾਵੈ ਮੰਦਾ ਨਦਰਿ ਤੁਮਾਰੀ ॥੪॥
ਆਦਿ ਪੁਰਖ ਕਉ ਅਲਹੁ[71] ਕਹੀਐ ਸੇਖਾ[72] ਆਈ ਵਾਰੀ ।
ਦੇਵਲ ਦੇਵਤਿਆ ਕਰੁ[73] ਲਾਗਾ ਐਸੀ ਕੀਰਤਿ ਚਾਲੀ ॥੫॥
ਕੂਜਾ[74] ਬਾਂਗ[75] ਨਿਵਾਜ[76] ਮੁਸਲਾ[77] ਨੀਲ ਰੂਪ ਬਨਵਾਰੀ[78] ।
ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ[79] ॥੬॥
ਜੇ ਤੂ ਮੀਰ ਮਹੀਪਤਿ[80] ਸਾਹਿਬੁ ਕੁਦਰਤਿ ਕਉਣ ਹਮਾਰੀ ।
ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮਾਰੀ ॥੭॥
ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ।
ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮਾਲੀ[81] ॥੮॥ ।੧। ੮।

ਏਹੁ ਸਬਦੁ ਸੁਣ ਕਰ ਸਭ ਹਾਜੀ ਅਰੁ ਕਾਜੀ ਅਰੁ ਮੀਆ ਜੀਵਣ ਨੇ ਕਹਿਆ: 'ਹੇ ਨਾਨਕ ਦਰਵੇਸ ਜੀ ! ਏਹੁ ਹਿੰਦੀ ਜੁਬਾਨ ਮੋ ਬੈਤ ਤੁਮ ਪੜੇ ਹੈ । ਇਨ ਕੇ ਮਾਇਨੇ ਅਸਾ ਕੂੰ ਸਮਝਾਇ ਦੇਹੁ ।'

ਹੇ ਮੀਆ ਜੀਵਣ ਜੀ ! ਅੱਵਲ ਖੁਦਾਇ ਤਆਲਾ ਨੇ ਆਪਨੇ ਆਪ ਸੋ ਪੈਦਾਇਸ ਕੀਆ । ਨੌ ਖੰਡ ਧਰਤੀ ਅਰੁ ਸਾਤ ਦੀਪ ਅਰੁ ਚੌਦਹ ਤਬਕ ਅਰੁ ਤੀਨ ਲੋਕ ਚਾਰ ਜੁਗ। ਚਾਰੋ ਜੁਗਾ ਕੇ ਹਥ ਮੋ ਚਾਰ ਚਰਾਗ[82] ਦੀਏ । ਐਸੀ ਕੁਦਰਤ ਮਿਹਰਵਾਨ ਮਾਧੋ ਮਧਸੂਦਨ ਜੀ ਕੀ ਹੈ । ਹੇ ਮੀਆ ਜੀਵਨ ਜੀ ! ਇਹੁ ਕੁਲ ਆਲਮ ਸਾਹਿਬ ਕਾ ਲਸਕਰ ਹੈ, ਪਾਇਕ ਹੈ , ਅਰੁ ਆਲਮ ਕੇ ਬੀਚ ਧਰਮੁ ਸਿਰਦਾਰੀ ਕਰਤਾ ਹੈ। ਅਰੁ ਜਮੀਨ ਦੇਗ ਹੈ । ਅਰੁ ਭੰਡਾਰੀ ਕਿਸਮਤ ਆਪੋ ਅਪਨੀ ਹੈ। ਹੇ ਮੀਆਂ ਜੀਵਨ ਜੀ! ਜੋ ਬੰਦਾ ਕਿਸਮਤ ਅਪਨੀ ਪਰ ਸਬੂਰੀ ਨਾਹੀ ਤਿਸ ਕੋ ਸੈਤਾਨ ਕੇ ਹਵਾਲੇ ਖਰਾਬੀ ਮੋ ਪੜਾ ਹੈ । ਅਰੁ ਲਬ ਕੇ ਅੰਧੇਰੇ ਬੰਦੀਖਾਨੇ ਮੋ ਡਾਰ ਦੀਆ ਹੈ ਅਰੁ ਗੁਨਾਹ ਕੀ ਜੰਜੀਰ ਪਾਉ ਮੋ ਪੜੇ ਹੈ । ਅਰੁ ਪੂੰਜੀ ਆਪੋ ਅਪਨੇ ਕਿਰਦਾਰ ਕੀਏ

ਮਗਦਰ ਕੀ ਮਾਰ ਹੋਤੀ ਹੈ, ਅਪਨੇ ਕਿਰਦਾਰ ਦੁਖ ਦੇਤੇ ਹੈ । ਏਹੀ ਕੁਟਵਾਰ ਹੈ । ਕਿਸੀ ਪਰ ਮਿਹਰ, ਕਿਸੀ ਪਰ ਕਹਰੁ, ਜੈਸਾ ਸਾਹਬ ਕਾ ਹੁਕਮ ਹੈ । ਹੇ ਮੀਆ ਜੀ ! ਸਾਹਬ ਜੋ ਆਦ ਪੁਰਖ ਹੈ ਤਿਸ ਕੌ ਅਬ ਅਲਾਹ ਕਹਤੇ ਹੈ । ਜਬ ਸੇਖਾ ਕੀ ਵਾਰੀ ਆਈ ਤਬ ਦੇਵਲ ਅਰੁ ਦੇਵਤਿਆ ਪਰ ਕਰ ਲਗਾਇ ਦੀਆ । ਐਸੀ ਹੀ ਕੀਰਤ ਚਲਾਈ। ਅਰੁ ਕੂਜਾ ਅਰੁ ਬਾਂਗ ਨਿਮਾਜ ਅਰ ਮੁਸੱਲਾ ਅਰੁ ਨੀਲ-ਭੇਖ ਜੋ ਤੁਮ ਧਾਰਾ ਹੈ ਅਰੁ ਘਰੁ ਘਰ ਮੋ ਮੀਆ ਖਿਤਾਬ ਧਾਰਾ ਹੈ, ਇਹ ਮਹਿਮਾ ਤੁਮਾਰੀ ਹੈ । ਤੁਮੁ ਐਸੇ ਮੀਆ ਸਭ ਜੀਆ ਮੋ ਪੂਰਨ ਹੋ । ਅਰੁ ਬੋਲੀ ਤੁਮਾਰੀ ਅਵਰੁ ਭਈ ਹੈ । ਤੁਮ ਆਦ ਪੁਰਖ ਹੋ । ਜੋ ਤੁਮ ਮੀਰ ਮਹੀਪਤਿ ਸਾਹਿਬ ਹੂਏ ਤੋ ਹਮਾਰੀ ਕਿਆ ਕੁਦਰਤ ਹੈ। ਚਾਰੋ ਕੂੰਟ ਮੋ ਤੁਮ ਹੀ ਕੋ ਸਲਾਮ ਹੋਤੀ ਹੈ । ਘਰ ਘਰ ਮੋ ਤੁਮਾਰੀ ਸਿਫਤ ਹੋਤੀ ਹੈ । ਹੇ ਮੀਰ ਮਹੀਪਤ ਸਾਹਬ ! ਤੀਰਥ ਅਰੁ ਸਿੰਮ੍ਰਿਤ ਤੇ ਆਦ ਲੇ ਕਰ ਪੁੰਨ ਦਾਨ ਹੈ ਇਹੁ ਲਾਹਾ ਹਮ ਕੋ ਦੀਜੀਐ । ਹੇ ਆਦਿ ਪੁਰਖ ਜੀ ! ਨਾਨਕ ਕੌ ਆਪਨੇ ਨਾਮ ਕੀ ਵਡਿਆਈ ਮਿਲੇ, ਮੈਂ ਏਹੀ ਦਾਨ ਮਾਂਗਤਾ ਹੌਂ । ਤੇਰਾ ਨਾਮੁ ਘੜੀ ਘੜੀ ਸਾਸ ਸਾਸ ਜਪਤਾ ਰਹਾ । ਜਬ ਸਿਫ਼ਤ ਸਾਂਈ ਦੀ ਬਾਬੇ ਜੀ ਸੇ ਸਭਨਾ ਨੇ ਸੁਨੀ, ਹੈਰਾਨ ਹੋਇ ਰਹੇ। ਆਪਸ ਮੋ ਸਭ ਹਾਜੀ ਕਾਜੀ ਕਹਨੇ ਲਗੇ : 'ਇਸ ਦਰਵੇਸ ਕਾ ਸਿਰਰ ਕਛ ਮਲੂਮ ਨਾਹੀ ਹੋਤਾ ।' ਤਬ ਬਾਬੇ ਨਾਨਕ ਜੀ ਕਹਿਆ : ਹੇ ਮੀਆ ਜੀਵਣ ਜੀ! ਇਸ ਹਮਾਰੇ ਸਿਰਰ ਕਾ ਏਕ ਖੁਦਾਇ ਮਹਰਮ ਹੈ । ਯਾ ਚਾਰ ਕਤੇਬ ਜਾਨਤੀ ਹੈ । ਇਹ ਮੱਕਾ ਆਦ ਕਾ ਤੀਰਥ ਹੈ । ਮਹਾਂ ਦੇਵ ਕਾ ਲਿੰਗ ਹੈ । ਚਹੁੰ ਕੂੰਟਾਂ ਵਿਚ ਮਹਾ ਦੇਵ ਕਾ ਮੱਕਾ, ਆਦ ਕਾ ਤੀਰਥ ਹੈ । ਮਹਾਂ ਦੇਵ ਕਾ ਲਿੰਗ ਹੈ । ਚਹੁੰ ਕੂੰਟਾਂ ਵਿਚ ਮਹਾ ਦੇਵ ਕਾ ਮੱਕਾ, ਹਿੰਦੂ ਅਰੁ ਮੁਸਲਮਾਨ, ਦੋਨਾ ਕਾ ਬੱਡਾ ਹੈ । ਹਿੰਦੂਆਂ ਕੇ ਅਠਸਠਿ ਤੀਰਥ[83] ਜਾਤ੍ਰਾ ਤਬ ਪਵਿਤ੍ਰ ਹੋਇ ਜਬ ਚਾਰੇ ਕੂੰਟ ਕੀ ਪਰਦਖਨਾ ਕਰੇ । ਹਮ ਭੀ ਇਸੀ ਵਾਸਤੇ ਆਏ ਹਾਂ । ਹੇ ਮੁੱਲਾ ਜੀਵਣ ਜੀ । ਹੁਣ ਅਮਲ ਅਥਰਬਣ ਅਰੁ ਫੁਰਕਾਨ[85] ਕਾ ਹੈ । ਸੋ ਵਹੁ ਸੇਖਾ ਕੋ ਮਿਲਿਆ ਸੀ, ਤਿਨੋ ਨੇ ਗੈਰੀਯਤ[86] ਕਰ ਕੇ ਦੇਵਲ[87] ਅਰੁ ਦੇਵਤਿਆ, ਤੀਰਥ ਜੋ ਹਿੰਦੂਆਂ ਕੇ ਹੈਨ, ਤਹ ਖਰਾਬੀ ਕੀਆ ਅਰ ਡੰਡ ਲਗਾਇਆ, ਐਸੀ ਕੀਰਤ ਚਲਾਈ। ਅਪਨੇ ਮਕਾਨ ਜਾਹਰ ਕੀਏ । ਗੋਰਸਤਾਨ ਕੀ ਪ੍ਰਸਤਸ ਕਰਨੇ ਕਰਾਵਨੇ ਲਗੇ, ਅਰੁ ਹਿੰਦੂਆ ਕੇ ਮੜੀ, ਮਟ ਗਿਰਾਇ[89] ਦੀਏ । ਤਿਸ ਕਰਕੇ ਦਨਮ ਜਿਦ ਉਠੀ । ਸਚ ਕਾ ਅਦਲ[90] ਭੂਲ ਗਇਆ । ਤਬ ਦੇਵਤਿਆਂ ਪਰਮੇਸਰ ਕੀ ਦਰਗਾਹ ਮੋ ਫਰੀਯਾਦ ਕੀਆ ਕਿ ਹੇ ਮਹਾਰਾਜ ਹਮਾਰਾ ਕਲਜੁਗ ਮੋ ਪੂਜਾ ਅਰ ਤੇਜੁ ਘਟ ਗਇਆ । ਜਗ ਹੋਮ ਬਲ ਬੈਸ

ਨਾਹੀ ਹੋਨੇ ਦੇਤੇ, ਸੇਖਾ ਤੁਮ ਬਡਆਈ ਦੇ ਜਗ ਮੋ ਭੇਜੇ ਹੈ[91] । ਪੂਜਾ ਪ੍ਰਸਤਸ ਨਾਹੀ ਕਰਨੇ ਦੇਤੇ। ਏਹ ਅਰਜ ਦੇਵਤਿਆਂ ਕੀ ਸੁਨ ਕਰ ਨਰੰਕਾਰ ਕੋਪ ਪਰ ਆਏ ਤਹਾ ਰੱਬ ਕੀ ਦਰਗਾਹ ਆਗੇ ਸਭ ਪੀਰ, ਪੈਕੰਬਰ, ਆਉਲੀਆ, ਸਾਲਕ[92], ਸਾਦਕ ਜੋ ਜੋ ਊਹਾ ਥਾ ਸਭ ਸੇ ਸਭ ਹਾਜਰ ਹੋ ਖੜੇ ਭਏ । ਸਚੇ ਸਾਹਿਬ ਕੀ ਨਿਗਾਹ ਨਾਨਕ ਦਰਵੇ

ਸ ਪਰ ਪੜੀ । ਹੁਕਮ ਰਬ ਕਾ ਭੈਇਆ : 'ਹੇ ਨਾਨਕ ਦਰਵੇਸ !ਆਗੇ ਆਉ । ਤੁਮ ਕੋ ਮੈ ਹੁਕਮ ਦੀਆ, ਤੂੰ ਜਾ ਕਰ ਸੰਸਾਰ ਬਿਖੈ ਸਚ ਕਾ ਰਾਹੁ ਦਰੁਸਤ ਕਰੁ[93] । ਦਰੋਗ ਕੋ ਉਠਾਇ ਦੇਹੁ[94] । ਤਬ ਸਾਹਿਬ ਕਾ ਹੁਕਮ ਸੁਨ ਕੇ ਨਾਨਕ ਦਰਵੇਸ ਨੇ ਅਰਜ ਕੀਆ 'ਹੇ ਸੱਚੇ ਪਾਤਿਸਾਹ ! ਆਗੇ ਤੁਮ ਖਰਮ ਪੈਗੰਬਰ ਭੇਜਾ ਸੀ[95] । ਹੁਣ ਤਕ ਸੇਖ ਲੀਏ ਜਾਤੇ ਹੈ । ਹੋਰੁ ਕਿਸੇ ਕਾ ਅਮਲ ਨਾਹੀ ਹੋਨੇ ਦੇਤੇ । ਅਸਾਡਾ ਹੁਕਮ ਕਿਸ ਤਰਹ ਚਲਨੇ ਦੇਹਗੇ । ਫੇਰ ਹੁਕਮੁ ਖੁਦਾਇ ਕਾ ਹੂਆ : 'ਹੇ ਨਾਨਕ ਦਰਵੇਸ ! ਮੈਂ ਅਥਰਬਣ ਬੇਦ ਕਾ ਹੁਕਮੁ ਮੁਹੰਮਦ ਕੋ ਦੀਆ ਥਾ ਜੋ ਤੂੰ ਇਕੋ ਇਕ ਖੁਦਾਇ ਕਾ ਨਾਮੁ ਜਪੁ ਜਪਾਉ । ਹੋਰਸ ਕਾ ਨਾਮੁ ਕੋਈ ਨ ਜਪੈ ਬਿਨਾ ਰਬ ਕੇ ਅਤੇ ਤੀਸ ਸਿਪਾਰੇ[96] ਫੁਰਕਾਨ ਕੇ ਊਪਰ ਅਮਲ ਕਰ । ਸੋ ਤੋ ਵਹ ਦੁਨੀਆ ਵਿਚ ਜਾਇ ਕੇ ਪਾਤਿਸਾਹੀ ਲਗਾ ਕਰਨੇ । ਜੋਰ ਜੁਲਮ ਗਊ ਬ੍ਰਹਮਨ ਗਰੀਬਾਂ ਕੋ ਲਗੇ ਦੁਖ ਦੇਵਣੇ[97]। ਤਿਸ ਕੀ ਉਮਰ ਕਾ ਨਾਸ ਹੂਆ, ਫਾਨੀ ਹੂਏ[98] । ਅਬ ਨਾਨਕ ਦਰਵੇਸ ਤੁਮ ਕੋ ਹੁਕਮ ਹੈ ਛਤੀ ਸਿਪਾਰੇ[99] ਕੀ ਕਿਤਾਬ ਤੁਮ ਕਰੋ । ਤੀਸ ਸਿਪਾਰੇ ਫੁਰਕਾਨ ਮਤ[100] ਹੈ ਅਰੁ ਛੇ ਸਿਪਾਰੇ ਅਸਾਡੀ ਤਰਫੋ ਛਤੀਸ ਰਾਗ ਕਾ ਗਿਰੰਥ ਬਾਂਧ ਕਰ ਚਾਰੋ ਕੂੰਟ ਮੋ ਵਰਤਾਵੋ ਅਰੁ ਏਕ ਹੀ ਨਾਮ ਕੀ ਮਹਮਾ ਕਰੋ। ਆਗੇ ਤੀਨ ਜੁਗ ਮੋ ਤੀਨ ਨਾਮ ਰਬ ਕੇ ਕਹਤੇ ਥੇ । ਪਹਲੇ ਆਦ ਪੁਰਖ, ਫਿਰ ਰਾਮੁ, ਫੇਰ ਕ੍ਰਿਸਨ ਨੀਲ-ਪੋਸ[101] ਮਗਰਬੀ[102] ਤਿਸ ਕਾ ਨਾਮੁ ਤੁਰਕ ਅਲਾਹ ਭੀ ਕਹਤੇ ਹੈ । ਜੋ ਕੋਈ ਹਕ ਗਸਤੀ[103] ਪਰ ਖੜਾ ਹੋਵੈਗਾ, ਸੋਈ ਪਾਕ ਹੋਵੈਗਾ।

ਗੁਰੂ ਬਾਬੇ ਜੀ ਕਹਿਆ : 'ਮੁਲਾਂ ਜੀਵਨ ਜੀ ! ਇਸ ਹਕੀਕਤ ਕੋ ਕੋਈ ਨਾਹੀ ਪਾਇ ਸਕਤਾ । ਇਹ ਲੋਹ ਕਲਮ[104] ਜਮੀਨ ਜਮਾਨ[105] ਪਰ ਖੜਾ ਹੈ, ਬਾਬੇ ਆਦਮ ਕਾ ਜੁਸਾ ਹੈ । ਖਾਕੀ ਬੁਤ ਰੋਜ ਸਬ ਚਾਰ ਕੂੰਟਾ ਕਉ ਸਿਜਦੇ ਕਰਤੇ ਹੈ[106] । ਆਫਤਾਬ ਅਰੁ ਮਹਿਤਾਬ ਉਸ ਕੀਆ ਚਸਮਾ ਹੈ ਅਰੁ ਚਾਰੋ ਤਰਫ ਖੁਦਾਇ ਬਿਆਪ ਰਹਾ ਹੈ[107]। ਇਸੀ ਆਲਮ ਪਰ ਉਪਜ ਕਰ ਮਰ ਮਰ ਸਭ ਗਏ ਹੈ[108] । ਚਾਰੋ ਕਿਤਾਬ ਚਾਰੋ ਜੁਗ ਮੋ ਏਹਾ ਪੜਤੇ ਤਮਾਮ ਦਿਨ ਅਰੁ ਰਾਤ ਸਿਜਦੇ ਕਰਦੇ ਹਨ । ਚਾਰੋ ਤਰਫ ਮੈਂ ਬਾਬੇ ਆਦਮ ਐਸਾ ਅਮਲ ਕਰਿਆ ਅਰੁ ਉਸ ਕੀ ਉਮਤ ਹਿੰਦੂ ਅਰ ਮੁਸਲਮਾਨ ਏਹੁ ਦੋਨੋ ਰਾਹ ਸੈਤਾਨ ਪਰ ਚਲੇ ਹੈ । ਹਰਾਮ ਹਲਾਲ ਅਪਨੇ ਅਖਤਿਆਰ ਵਿਚ ਰੱਖਿਆ ਹੈ । ਕਿਤਾਬ ਕਛੁ ਅਵਰ ਕਹਤੀ ਹੈ ਅਰੁ ਵਹ ਕਛ ਅਵਰ ਕਹਤੇ ਹੈ । ਅਬ ਉਨ ਕਾ ਅਮਲ ਮਨਸੂਖ ਭਇਆ ਹੈ । ਅਬ ਅਮਲ ਨਾਨਕ ਦਰਵੇਸ ਤੁਮ੍ਹਾਰਾ ਚਲਾ ਹੈ । ਤੂੰ ਆਪ ਕੋ ਸਮਾਲ ਕੇ ਦੁਨੀਆ ਅੰਦਰ ਜਾਵੋ । ਸਭ ਥਾਨ ਮਕਾਨ ਦੁਨੀਆ ਅੰਦਰ ਜੇਤੇ ਹੈਨ, ਨਵ ਖੰਡ ਪ੍ਰਿਥਮਸੀ ਊਪਰਿ ਤਿਨ ਕੀ ਜਿਆਰਤ ਕਰੋ । ਅਰੁ ਮੱਕੇ ਮਦੀਨੇ ਕੀ ਹੱਜ ਕਰੋ ਅਰੁ ਉਮਤ ਜੋ ਹੈਨ ਤਮਾਮ ਆਲਮ ਮਹਿ ਹੇਜਿਦਹ ਹਜਾਰ ਆਲਮ ਕੀ ਤਿਨ ਕੀ ਤੁਮ ਰਖਿਆ ਕਰੋ, ਕਿਆ ਹਿੰਦੂ ਅਰੁ ਕਿਆ ਮੁਸਲਮਾਨ, ਕਿਆ ਦੇਵ ਕਿਆ ਦਾਨਵ । ਹੋਰ ਆਲਮ ਬਹੁਤ ਭਾਂਤ ਕਾ ਹੈ, ਤਿਨ ਕੀ ਤੁਮ ਖਬਰ ਲੇਵਹੁ । ਏਹ

ਕਿਸ ਕੀ ਸਪੁਰਦ ਕਰ ਦੀਏ ਹੈਨ । ਹੇ ਮੁਲਾ ਜੀਵਨ ਜੀ ! ਅਸੀਂ ਇਸ ਆਲਮ ਕਾ ਤਮਾਸਾ ਦੇਖ ਕੇ ਹੈਰਾਨ ਹੋਇ ਰਹੇ ਹਾਂ । ਅਰੁ ਅਜਬ ਹੈਰਾਨਗੀ ਹੈ ਜੋ ਖ਼ੁਦਾਇ ਤਾਲਾ ਕੀ ਦਰਗਾਹ ਮੇਂ ਪੈਕੰਬਰਾ ਕੋ ਅਰ ਅਵਤਾਰ ਕੋ ਜੋ ਹਿੰਦੂਆ ਮੇ ਹੋਏ ਹੈਨ, ਤਾਗੀਦ ਕਰੀ ਥੀ ਜੋ ਸੰਸਾਰ ਮੇ ਜਾਇ ਕਰ ਮੇਰਾ ਨਾਮ ਜਪਾਵੇ, ਸੋ ਭੀ ਆਪੋ ਅਪਨੇ ਹੋਇ ਬੈਠੇ, ਪਰਮ ਪਰਮੇਸਰ ਕੋ ਭੁਲਾਇ ਦੀਆ ਹੈ । ਅਰੁ ਜੋ ਖਲਕ ਉਪਜੀ ਹੈ ਸੋ ਖਾਲਕ ਕੇ ਜੁੱਸੇ ਸੇ ਉਪਜੀ ਹੈ । ਸੋ ਤਿਸ ਕੋ ਭੁਲਾਇ ਦੀਆ ਅਰੁ ਦੁਨੀਆ ਹਰਾਮ ਹਲਾਲ ਮੇ ਲਗੇ ਹਨ । ਵੇ ਕਿਆਮਤ ਕੇ ਵਖਤ ਮੇ ਬਹੁਤ ਸਜਾਇ ਪਾਵੇਂਗੇ ਅਰੁ ਸੈਤਾਨ ਕੇ ਹਵਾਲੇ ਹੋਵੈਗ, ਖਰਾਬ ਹੋਵੈਗਾ, ਚਉਰਾਸੀ ਲਖ ਜੀਆ ਜੋਨ ਮੇ ਭਟਕੇਗੇ । ਕਿਆ ਹਿੰਦੂ ਕਿਆ ਮੁਸਲਮਾਨ ਆਪੋ ਅਪਨੇ ਅਮਲ ਪਰਵਾਨ । ਹੇ ਮੁੱਲਾ ਜੀਵਣ ਜੀ ! ਅਬ ਜੋ ਕੋਈ ਨਾਨਕ ਫਕੀਰ ਸੁਣੀਦਾ ਸਾ ਸੋ ਤਿਸ ਕੋ ਅਬ ਹੁਕਮ ਰਬ ਕਾ ਹੈ ਜੋ ਤੁਮ ਦੁਨੀਆ ਅੰਦਰ ਜਾਵੋ, ਅਪਨਾ ਇਲਮ ਨਸੀਹਤ ਜਾਹਰ ਕਰੋ[109] । ਆਗੇ ਏਕ ਲਾਖ ਅੱਸੀ ਹਜਾਰ ਪੈਗੰਬਰ ਤੇ ਅਵਤਾਰ ਅਰੁ ਭਗਤ ਸਿੱਧ ਅਰੁ ਸਾਦਕ, ਅਉਲੀਏ ਗੌਸ ਕੁਤਬ, ਸਲਾਰ, ਮੁੱਲਾਂ ਅਰੁ ਪੰਡਤ ਜੋ ਕੋਈ ਦੁਨੀਆਂ ਵਿਚ ਭੇਜੇ ਥੇ ਜੋ ਤੁਮ ਜਾਇ ਕਰ ਅਪਨਾ ਹੁਕਮ ਕਰੋ, ਵਹ ਸੰਸਾਰ ਮੇਂ ਜਾਇ ਕਰ ਗਰਕਾਬ ਹੋਇ ਰਹੇ ਹੈਨ[110] । ਰੋਟੀ ਅਰੁ ਕਪੜੇ ਮੇਂ ਸਾਂਈ ਕਾ ਹੁਕਮ ਭੂਲ ਗਇਆ ਤਿਨ ਕੋ, ਸਚ ਕਾ ਰਾਹੁ ਛੁਟ ਗਇਆ ਹੈ[111]। ਚਾਰ ਕਿਤਾਬ ਕੇ ਹੋਤੇ ਸੰਸਾਰ ਮੇ ਅੰਧੇਰ ਵਰਤ ਰਹਾ ਹੈ[112]। ਜੋ ਕੋਈ ਕਲਜੁਗ ਵਿਚ ਬੀੜਾ ਉਠਾਇਆ ਹੈ ਸੋ ਅਪਨੀ ਵਡਿਆਈ ਵਿਚ ਖਰਾਬ ਹੋਇਆ ਹੈ, ਅਪਨਾ ਰੂਹ ਸਿਆਹੁ ਕੀਆ ਹੈ। ਆਗੇ ਦੋਜਕ ਅਰ ਲਾਨਤ ਕਾ ਤਬਕ[113] ਤਿਆਰ ਹੈ । ਅਰੁ ਫੇਰ ਰੱਬ ਕਾ ਹੁਕਮ ਇਸ ਤਰਹ ਹੂਆ ਜੋ ਸਭ ਪੈਗੰਬਰਾਂ ਕਾ ਖਾਤਮ[114] ਮੁਹੰਮਦ ਮੁਸਤਫਾ[115] ਦੁਨੀਆ ਗਇਆ ਥਾ । ਬਹਤਰ ਫਿਰਕੇ[116] ਅਪਨੇ ਮਜਬ ਵਿਚ ਤਿਸ ਨੇ ਥਾਪੇ । ਅਰ ਜੋ ਹੋਰ ਦਸ ਨਾਮ ਸੰਨਿਆਸੀ[117]। ਅਰੁ ਬਾਰਹ ਪੰਥ[118], ਕੰਨ ਫਟੇ[119] ਰਾਵਲ, ਬਾਵਟ ਦੁਆਰੇ, ਰਾਮਾਨੰਦ ਬੈਰਾਗੀ ਕੇ ਸੰਸਾਰ ਵਿਚ ਵਰਤੇ ਹੈਨ ਅਵਰ ਫਿਰਕਿਆ ਕੀ ਗਣਤੀ ਕੋਈ ਨਾਹੀ ਜੋ ਆਪੋ ਧਾਪ ਹੋਇ ਫਿਰੇ ਹੈਨ । ਤਿਸ ਕੀ ਧੂਮ ਸਚੇ ਸਾਹਿਬ ਕੀ ਦਰਗਾਹ ਮੇ ਸੁਣੀ ਹੈ । ਹੇ ਮੁਲਾ ਜੀਵਣ ਜੀ ! ਅਸੀਂ ਸੰਸਾਰ ਮੇ ਝੂਠ ਨ ਚਲਨੇ ਦੇਵੇਂਗੇ । ਕਲਜੁਗ ਵਿਚ ਕਈ ਜਾਮੇ ਧਾਰਨੇ ਹੈਨ । ਜੋ ਕਛੁ ਸਚੇ ਸਾਹਿਬ ਕੀ ਤਰਫ ਤੇ ਕਰਾਮਾਤ ਸਿਫਤ ਕਾ ਤੋਸਾ ਹਮ ਕੋ ਮਿਲਿਆ ਹੈ, ਸੋਈ ਸਭਨਾ ਮਹਲਾ ਮੇਰਿਆ ਵਿਚ ਵਰਤੇਗਾ । ਆਦਿ ਜੁਗਾਦਿ ਅਤੇ ਸਦਾ ਸਰਬਦਾ ਏਕ ਵਰਨ ਖ਼ੁਦਾਇ ਤਆਲਾ ਧਰਤਾ ਆਇਆ ਹੈ । ਅਬ ਤੋ ਕਲੀ ਕਾਲ ਵਿਚ ਨਾ ਏ, ਸਭ ਹਿੰਦੂ ਹੋਇ ਗੁਜਰੇ, ਨਾ ਸਭ ਏ ਮੁਸਲਮਾਨ ਹੋਇ ਗੁਜਰੇ । ਆਪ ਅਪਨੀ ਸੈਤਾਨਗੀ ਮੇ ਰਚੇ ਹੈ । ਜੈਸਾ ਅਮਲ ਕੋਈ ਕਰੇਗਾ, ਤੈਸਾ ਹੀ ਪਾਵੇਗਾ । ਜਬ ਯਹ ਬਾਤਾ ਮੁੱਲਾ ਜੀਵਣ ਜੀ ਸੁਣੀਆ, ਸੁਣਤੇ ਹੀ ਤਮਕ ਮੇ ਆਇ ਕੇ ਦੁੱਰਾ[120] ਹੱਥ ਲੀਆ ਅਰੁ ਜੇਤੇ ਹਾਜੀ ਸੋਏ ਪੜੇ ਥੇ ਤਿਨ ਕੋ ਦੁੱਰਾ ਮਾਰ ਕੇ ਜਗਾਵਨੇ ਲਾਗਾ । ਅਰੁ ਕਹਾ ਕਿ ਹੇ ਯਾਰੋ ਤੁਮ ਸੁਣੋ

ਨਾਨਕ ਦਰਵੇਸ ਹਿੰਦੂ ਕੀ ਨਸੀਹਤ ਅਰ ਨਾਲੇ ਹਮਾਰੇ ਰੁਖ ਵਲੋਂ ਮੱਕਾ ਫਿਰ ਖੜੋਤਾ[121] ਹੈ । ਫਿਰ ਮੀਆ ਜੀਵਨ ਬਾਬੇ ਨਾਨਕ ਜੀ ਸੇ ਕਹਨੇ ਲਾਗਾ : 'ਹੇ ਨਾਨਕ ਦਰਵੇਸ ਜੀ ! ਇਹ ਤੇਰੇ ਹਿਦਾ ਕੇ ਹਾਜੀ ਦਰੋਗ ਗੋਇ[122] ਇਥੇ ਆਵਤੇ ਹੈ, ਮਕੇ ਕੇ ਲੋਕ ਭੀ ਖ਼ਰਾਬ ਕੀਏ ਹੈਨ । ਇਤੇ ਮੇ ਕਾਜੀ ਰੁਕਨਿ ਦੀਨ ਨਿਮਾਜ ਪਰ ਆਇ ਖੜਾ ਭਇਆ। ਬਾਬੇ ਨਾਨਕ ਜੀ ਕੇ ਨਾਲ ਦੁਆਇ ਸਲਾਮ ਕੀਆ[123]। ਤਾ ਬਾਬੇ ਜੀ ਨੇ ਕਹਾ : 'ਏ ਕਾਜੀ ਰੁਕਨ ਦੀਨ ਜੀ !ਅਸੀਂ ਤੁਹਾਡੇ ਦੀਦਾਰ ਵਾਸਤੇ ਆਏ ਹਾਂ ਹਜਾਰਾਂ ਕੋਸਾ ਸੇ। ਅਸਾ ਮੁਕਾਬਲਾ ਸਭਨਾ ਕੌਮਾ ਨਾਲ ਕੀਆ ਹੈ ਅਤੇ ਰਦ ਬਦਲ ਕਰਕੇ ਸਭ ਮਨਸੁਖ ਕੀਤੇ ਹੈਨ[124]। ਬਾਕੀ ਦੋ ਫਿਰਕੇ ਹਿੰਦੂ ਮੁਸਲਮਾਨ ਰਹਤੇ ਹੈਂ ਅਤੇ ਹਿੰਦੂ ਕਹਤੇ ਹੈ ਮੁਸਲਮਾਨ ਮਨਮੁਖ ਹੈਨ ਅਰੁ ਮੁਸਲਮਾਨ ਆਖਦੇ ਹੈਨ ਹਿੰਦੂ ਮਨਮੁਖ ਹੈਨ । ਅਸਾਨੂੰ ਹੁਕਮ ਪਰਵਰਦਿਗਾਰ ਕਾ ਹੋਆ ਹੈ ਜੋ ਚਾਰ ਕਤੇਬਾ ਉਪਰ ਅਮਲ ਕਰੇ । ਪੜੇ ਗੁੜ ਸਬਾਬ ਨਾਹੀ, ਅਮਲ ਕਰਨਾ ਹੀ ਸਬਾਬ ਹੈ[125] ।ਖਾਸ ਮਤਾਲਬ ਅਮਲ ਹੈ । ਖੁਦਾਇ ਕਾ ਹੁਕਮ ਹੈ ਇਸ ਆਖਰੀ ਜਮਾਨੇ ਮੇ ਬਗੈਰ ਸਾਈ ਦੀ ਬੰਦਗੀ ਖਲਾਸੀ ਕਿਸੇ ਬਾਤ ਮੇ ਨਾਹੀ ਹੋਤੀ । ਕਾਜੀ ਜੀ ਇਕ ਦੁਇ ਸੁਖਨ ਹੱਕ ਰਾਸਤੀ ਕੇ ਅਸਾ ਕਰਨੇ ਹੈਨ[126]। ਜੀਵਦਿਆ ਮੇਲ ਅਸਾਡਾ ਤੁਸਾਡਾ ਖੁਦਾਇ ਤਆਲਾ ਨੇ ਕੀਤਾ ਹੈ । ਕਲਜੁਗ ਮੈਂ ਦੋ ਫਿਰਕੇ ਤਹਿਕੀਕ ਕੀਤ ਹੈਨ[127] ।ਅਜੇ ਤਿਨਾ ਵਿਚ ਸੰਕਾ ਹੈ ।ਕਾਫ਼ਰਾ[128] ਮਹਲਦਾ[129] (ਮੁਲਹਦਾ) ਕਾ ਜੋ ਸਚ ਹੈ ਸੋ ਇਸ ਪਾਕਨਾਮੇ ਵਿਚ ਜਾਹਰ ਕੀਚੈ ਅਰੁ ਜੋ ਗੁਮਰਾਹਿ[130] ਹਨ ਤਿਨ ਕੋ ਰੱਦ ਕਰੀਏ । ਤੁਸਾਡੇ ਦੀਨ ਕਾ ਘਰ ਮੱਕਾ ਮਦੀਨਾ ਹੈ । ਜੋ ਇਥੇ ਕਜਾਇ ਹੋਇ ਨਿਬੜੇ ਸੋਈ ਸਹੀ ਹੈ ।ਆਪ ਨੇ ਅਮਲ ਜਾਹਰ ਕੀਚਨਾ । ਸੱਚ ਕੋ ਰਖੀਏ, ਦਰੋਗ ਕੋ ਦੂਰ ਕੀਚੇ[132] ।'

ਆਗੇ ਜਬਾਬ ਹੱਕ ਰਾਸਤੀ ਕਾ ਚਲਾ :-

ਇਕ ਤਰਫ ਮੱਕੇ ਕੇ ਹਾਜੀ ਅਰ ਏਕ ਵੱਲ ਬਾਬਾ ਨਾਨਕ ਜੀ । ਹੱਕ ਰਾਸਤੀ ਕੀ ਗੁਫਤ ਸੁਨੀਦ ਹੋਈ । ਸਬਦ ਉਪਰ ਨਿਬੇੜਾ ਹੋਵੇਗਾ । ਹਿੰਦੂ ਤਰਕ ਕਾ ਬਾਬੇ ਜੀ ਕੀਤਾ। ਜਾ ਇਤਨੀ ਨਸੀਹਤ ਬਾਬੇ ਜੀ ਆਖੀ ਤਾਂ ਮੁਲਾਂ ਜੀਵਣ ਗੁਸਾ ਖਾਇ ਕੇ ਬੋਲਿਆ, ਸੂਰੇ ਕਲਾਮ[133] ਕਹਨੇ ਲਾਗਾ ।

ਸੂਰਾ : ਹਜਰਤ ਕਾ ਫੁਰਮਾਇਆ ਲਿਖਿਆ ਵਿਚ ਕਿਤਾਬ ।
ਤਿਸ ਰੋਜ ਮਹਾਸਰ ਝੀਹੜੇ ਹੋਸਨ ਸੋਈ ਖਰਾਬ ।
ਜੋ ਦਿਤੀ ਬਾਂਗ ਨ ਜਾਗਦੇ ਸੁਤੇ ਪਏ ਨਪਾਕ ।
ਮਰੂੜ[134] ਥੀਏ ਰਬ ਤੇ ਦਰ ਤੇ ਮਿਲੀ ਤਲਾਕ ।
ਬੇ ਨਿਵਾਜਾ ਤੇ ਸਗ ਭਲੇ ਜੋ ਰਹਦੇ ਰਾਤੀ ਜਾਗ ।
ਕਰਨ ਅਲਹੁ ਦੀ ਬੰਦਗੀ ਵਡੇ ਤਿਨਾ ਦੇ ਭਾਗ ।
ਹਡ ਪਲੀਤੀ ਕਾਫਰਾ ਪੜ ਅਉਰਤ ਨਾਲ ਮੁਹਾਤ ।
ਉਹ ਵੇਲਾ ਵਖਤ ਨ ਜਾਣਦੇ ਨਾ ਕਛੂ ਉਮਰ ਕਿਤਾਬ ।

ਦੋਜਕ ਸੜਦੇ ਪਾਈਅਨ ਤਿਨ ਤੇ ਸਹਨ ਅਜਾਬ[135] ।
ਅਜਰਾਈਲ[136] ਫਰਸਤਾ ਫਿਰ ਆਖਰ ਕਰੇ ਖਰਾਬ ।
ਸੂਰ ਸਰਾਬ ਹਰਾਮੁ ਹੈ ਬੋਸਾ ਅਮਲ ਗੁਨਾਹਿ[136] ।
ਜੀਵਣ ਸਾਮਤ ਨਫਸ ਦੀ ਪਾਸਨ ਕੁਲ ਸਜਾਇ[137] ।

**ਜਬਾਬ ਨਾਨਕ ਸਾਹ ਸੂਰਾ :**

ਨਾਨਕ ਆਖੇ ਜੀਵਨਾ ਮੁਖ ਤੇ ਸਚੁ ਅਲਾਇ ।।
ਰੋਜ ਮਹਾਸਰ ਡੀਹਰੇ ਪਉਸੀ ਗੁਲ ਕਹਾਇ ।
ਹੋਇ ਕਿਆਮਤ ਦੁਨੀ ਪਰ ਅੰਤ ਨ ਓੜਕ ਤਾਹਿ ।
ਤਜ ਕਾਜੀ ਮੁਫਤੀ ਕੋ ਨਹੀਂ. ਕਾਜੀ ਆਪ ਖੁਦਾਇ ।
ਗੈਰ ਹਿਸਾਬ ਨ ਹੋਸੀਆ ਰਬਾਨਹੀ ਦਰਗਾਹ[138] ।
ਤਲਬਾ ਪਉਸਨਿ ਆਕੀਆ ਕੀਤੇ ਜਿਨਾ ਗੁਨਾਹਿ[139] ।
ਪੈਸਨ ਦੋਜਕ ਹਾਵੀਏ ਗਲ ਸੰਗਲ ਲੋਹ ਮਿਲਾਇ[140] ।
ਨੇਕਾ ਅਮਲਾ ਵਾਲਿਆ ਦੇਖ ਹੋਸਨ ਪਾਕ ਅਉ ਗਾਹ ।
ਬਦ-ਅਮਲੀ ਬਦ-ਮਾਮਲੀ ਹੋਸਨ ਅੰਤ ਫਨਾਹਿ[141] ।
ਅਮਲੀ ਸੋਫੀ ਉਤ ਦਿਨ ਮਿਲ ਕਰਸਨ ਬੈਠ ਸਲਾਹਿ[142] ।
ਹੋਰ ਨ ਹੋਸੀ ਪਾਸ ਕੋ ਇਕ ਅਲਾ ਆਪ ਗਵਾਹ ।
ਅਮਰ ਹਯਾਤੀ ਭਿਸਤ ਵਿਚ ਪਉਸਨ ਸਚ ਅਲਾਇ[143] ।
ਛੁਟਸਨ ਸੇਈ ਨਾਨਕਾ ਮੁਰਸਦ ਜਿਨਾ ਪਨਾਹ[144] ।

**ਹਦੀਸ ਸਲੋਕ ਮ: ੧**

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ।
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨ ਮਾਲ ਮੁਸਾਵੈ[146] ।
ਹੋਇ ਮੁਸਲਿਮ ਦੀਨ ਮੁਹਾਣੈ ਮਰਨ ਜੀਵਣ ਕਾ ਭਰਮ ਚੁਕਾਵੈ[147] ।
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪ ਗਵਾਵੈ ।
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ।। ੧।।

**ਸੂਰਾ : (ਸਲੋਕ ਮ: ੧)**

ਮਿਹਰ[148] ਮਸੀਤਿ ਸਿਦਕੁ ਮੁਸਲਾ[149] ਹਕੁ ਹਲਾਲੁ ਕੁਰਾਣੁ ।
ਸਰਮ[150] ਸੁਨਤਿ ਸੀਲ[151] ਰੋਜਾ ਹੋਹੁ[152] ਮੁਸਲਮਾਣੁ ।
ਕਰਣੀ ਕਾਬਾ[153] ਸਚ ਪੀਰੁ ਕਲਮਾ ਨਿਵਾਜ[154] ।
ਤਸਬੀ[155] ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ।। ੧।।

**ਸਵਾਲ**

ਬੈਂਤ - ਮੁਸਲਮਾਨ ਮਸਾਵੈ[156] ਆਪ ।

ਸਿਦਕ ਸਬੂਰੀ ਕਲਮਾ ਪਾਕ[157] ।
ਪੜੀ ਨ ਛੋੜੇ ਖੜੀ ਨ ਖਾਇ ।
ਸੋ ਮੁਸਲਮਾਨ ਭਿਸਤ ਕੋ ਜਾਇ[158] ।

**ਜਬਾਬ ਸੂਰਾ :**

(ਮ:੧) ਹਕੁ ਪਰਾਇਆ ਨਾਨਕਾ ਉਸੁ ਸੂਅਰੁ ਉਸ ਗਾਇ[159] ।
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ।
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ।
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ।
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ[160] ।।੨।।

**ਸੂਰਾ:**

ਆਲਤ ਕਟੀ ਤੁਰਕ ਦੀ ਹਿੰਦੂ ਗੋਸ ਛਿਦਾਇ ।
ਜਰਬ ਲਗਾਵਨ ਆਪਨੀ ਨਿਆਰਾ ਰਹਿਆ ਖੁਦਾਇ ।
ਹਿੰਦੂ ਮੁਸਲਮਾਨ ਦੋਇ ਦਰਗਹ ਲਹਨ ਸਜਾਇ ।
ਫੈਲ ਫਕੜ ਜਹਾਨ ਵਿਚ ਹਿੰਦੂ ਤੁਰਕ ਕਹਾਇ ।
ਕਲਜੁਗ ਵਿਚ ਮਨਸੂਖ ਹੈਨ ਦੋਇ ਹਿੰਦੂ ਮੁਸਲਮਾਨ ।
ਤੀਜਾ ਦੀਨ ਚਲਾਇ ਮੁਸਕਲ ਭਇਆ ਅਸਾਨ[161] ।

**ਸਵਾਲ ਕਾਜੀ ਰੁਕਨ ਦੀਨ :**

ਆਖੇ ਕਾਜੀ ਰੁਕਨ ਦੀਨ ਸੁਨ ਨਾਨਕ ਸਾਹ ਦਰਵੇਸ ।
ਇਥੇ ਕਲਮਾ ਪਾਕ ਪੜੇ ਸੋ ਸਾਂਈ ਦੇ ਦਰ ਪੇਸ ।
ਅਵਲ ਨਾਮ ਖੁਦਾਇ ਦਾ ਦੋਇਮ ਨਬੀ ਰਸੂਲ ।
ਨਾਨਕ ! ਕਲਮਾ ਜੋ ਪੜੇ ਦਰਗਹ ਪਵੈ ਕਬੂਲ[162] ।

**ਜਬਾਬ ਨਾਨਕ ਸਾਹ :**

**ਸੂਰਾ** -ਸਨਹੋ ਕਾਜੀ ਰੁਕਨਦੀਨ ਆਖੀ ਨਾਨਕ ਸਾਹਿ ।
ਜਿਨਾ ਇਮਾਨ ਸਲਾਮਤੀ ਸੇ ਦਰਗਹ ਪਾਇਨ ਰਾਹਿ ।
ਅਵਲ ਨਾਮ ਖੁਦਾਇ ਦਾ ਹੋਰ ਕੇਤੇ ਨਬੀ ਰਸੂਲ ।
ਰੁਕਨਲ-ਨੀਯਤ ਰਾਸ ਕਰ ਤਾ ਦਰਗਹ ਪਵਹਿ ਕਬੂਲ[163] ।
**ਸੂਰਾ** -ਲਿਖਿਆ ਦਰਗਾਹਿ ਖੁਦਾਇ ਦੀ ਏਕਸ ਬਾਝ ਨ ਕੋਇ ।
ਦੂਜੀ ਕੁਦਰਤ ਸਾਜ ਕੇ ਰੰਗ ਦਿਖਾਏ ਦੋਇ ।
ਇਕ ਦੂ ਕੁਦਰਤਿ ਲਖ ਕਰ ਲਖੌ ਲਖ-ਅਸੰਖ ।
ਨਾਨਕ ਮਿਤ ਨਾ ਪਾਵਈ ਸਾਹਿਬ ਸੋ ਤੋ ਅਗਮ ਬਿਅੰਤ[164] ।
ਆਦ ਮਹ ਵਾ ਸਿਰਜਿਆ ਕੁਦਰਤਿ ਬੰਦੇ ਦੋਇ ।

ਦੂਹ ਤੇ ਉਪਜੀ ਮੇਦਨੀ ਜੀਆ ਜੰਤ ਕਈ ਲੋਇ[165] ।
ਪੈਕੰਬਰੀ ਲੇ ਕਰ ਆਇਆ ਇਸ ਦੁਨੀਆ ਕੇ ਮਾਹਿ ।
ਨਾਉਂ ਮੁਹੰਮਦ ਮੁਸਤਫਾ ਹੋਇਆ ਬੇ ਪਰਵਾਹ ।
ਤਿਨੀ ਉਸ ਚਾਰ ਕਿਤਾਬ ਸੋਧ ਇਕਸੇ ਬਾਝੁ ਨ ਕੋਇ ।
ਵਾਹਦ ਲਾ ਸਰੀਕ ਹੈ ਦੂਜਾ ਹੋਇਆ ਨ ਹੋਇ[166] ।
ਢੂਢਿਓਸ ਚੌਦਹ ਤਬਕ ਫਿਰ ਸੂਰਤ ਨਾਹਿ ਖੁਦਾਇ[167] ।
ਸੁਨਿਓਸੁ ਅਵਾਜਾ ਅਰਸ ਦਾ ਗੈਬੀ ਪਰਦੇ ਮਾਹਿ[168] ।
ਪੜਦੇ ਅੰਦਰ ਨੂਰ ਹੈ ਬਿਅੰਤ ਅਫਤਾਬ ਮਹਤਾਬ[169] ।
ਨਾਹਿ ਨਮੂਨਾ ਰਬਿ ਦਾ ਨਾਹੀ ਜਾਤ ਸਫਾਤ[170] ।
ਫਿਰਿ ਸੋਧਿਓਸ ਅੰਦਰ ਆਪਣੇ, ਆਪੇ ਆਪ ਖੁਦਾਇ[171] ।
ਪੜ ਉਸ ਕਲਮਾ ਇਸਕ ਦਾ ਮਹੰਮਦ ਸਾਂਥਿ ਮਿਲਾਇ[172] ।
ਭਇਆ ਮਸੂਕ ਖੁਦਾਇ ਦਾ ਹੋਆ ਤੁੱਲ ਅਲਾਹਿ[173] ।
ਅਲਾਹ ਬੇਨਮੂਨ ਹੈ ਬੇਚਗੂਨ ਕਹਾਇ[174] ।
ਅਲਹੁ ਆਸਕ ਸੱਚ ਦਾ ਹੋਰ ਮਾਸੂਕ ਨ ਕੋਈ ।
ਰਹਦਾ ਬੇ-ਪਰਵਾਹੁ ਹੈ ਇਕੋ ਕਰਤਾ ਸੋਇ ।
ਇਕਸ ਦਿਹਾੜੇ ਜਾਦਿਆ ਸਬ-ਮੇਰਾਜੇ ਮਾਹਿ[175] ।
ਮਨ ਵਿਚ ਖੁਦੀ ਵਿਚਾਰਿਆ 'ਮੈ ਤੁੱਲ ਕੋਈ ਨਾਹਿ' ।
ਅੰਦਰ ਸਬ ਮਾਰਾਜਿ ਦੇ ਕੀਤੀ ਉਸ ਖੁਦੀ ਬਿਕਾਰ ।
ਜਿਬਰਾਈਲ ਦਿਖਾਇਅਨ ਕੁਦਰਤ ਸੁਤਰ ਕਤਾਰ ।
ਇਕਸ ਇਕਸ ਸੁਤਰ ਪਰ ਤ੍ਰੈ ਤ੍ਰੈ ਹੈਨ ਸੰਦੂਕ ।
ਇਕੁ ਇਕੁ ਸਰਵਾਨ ਤਿਹ ਸੰਗ ਹੈ ਅਗੋ ਪਵੰਦੀ ਕੂਕ ।
ਅਵਲ ਆਖਰ ਦੇਖਿ ਕਰਿ ਹੋਇ ਰਹਿਆ ਹੈਰਾਨ ।
ਕਬਈ ਰਾਹੁ ਨ ਖੁਲਈ ਚੂਕੇ ਸਾਨ ਔਸਾਨ ।
ਪੁਛਿਓਸ ਜਬਰਾਈਲ ਨੂੰ ਕਦ ਖੁਲੇਗਾ ਰਾਹੁ ।
ਜਿਬਰਾਈਲੁ ਪੁਕ ਰਿਆ ਹੈਨ ਬੇਅੰਤ ਅਥਾਹੁ ।
ਮੈਂ ਭੀ ਪੈਦਾ ਨਾ ਹੋਇਆ ਆਗੇ ਹੀ ਦਾ ਖੇਲ ।
ਆਮਦ ਰਫਤ ਕਦੀਮ ਹੈ, ਕਦੀ ਨ ਰਹਤੇ ਮੇਲ ।
ਆਖਿਆ ਜਿਬਰਾਈਲ ਤਬ : 'ਖੋਲ ਸੰਦੂਕ ਤੂੰ ਦੇਖ ।'
ਇਕ ਲੀਤਾ ਸੁਤਰ ਕਤਾਰ ਤੇ ਨਾਨਕ ਕਹੇ ਬਬੇਕ ।
ਡਿਠਿਓਸ ਖੋਲ ਸੰਦੂਕ ਇਕ ਆਂਡੇ ਭਰੇ ਮਿਆਨ ।
ਗੈਬੀ ਅਗੇ ਤਿਲਸਮਾਤ[176] ਕਰਤੇ ਰਚੀ ਚੌਗਾਨ ।
ਇਕ ਡਿਠੇਸੁ ਅੰਡਾ ਫੋੜ ਕਰ ਹੋਆ ਅੰਧ ਗੁਬਾਰ ।

ਚਾਂਦਨ ਫੇਰ ਦਿਖਾਲਿਉਨ, ਉਸ ਦੇ ਤਬਕ ਹਜਾਰ ।
ਇਕਸੇ ਇਕਸੇ ਤਬਕ ਵਿਚ ਕਈ ਅਸੰਖ ਅਵਿਤਾਰ[177] ।
ਕਈ ਮਹੰਮਦ ਮਸਤਫਾ ਇਥੇ ਪੈਗੰਬਰ ਕੋਇ ।
ਅਗੇ ਕਹਾ ਪੈਗੰਬਰਾ ਕਈ ਅਸੰਖਾ ਲੋਇ ।
ਦੇਖਉਸ ਸਪਤ ਪਤਾਲ ਫਿਰਿ ਡਿਠਿਓਸੁ ਸਪਤ ਅਕਾਸ ।
ਇਕਸੇ ਇਕਸੇ ਤਬਕ ਵਿਚ ਕਈ ਰਸੂਲ ਖਵਾਸ ।
ਫਿਰ ਆਖਿਉਸ ਮੂਹੋਂ ਕਲਾਮ ਤਿਹੁ 'ਵਾਹਦ ਲਾ-ਸਰੀਕ ।
ਕਈ ਅਸੰਖ ਪੈਗੰਬਰਾ ਕਿਸੇ ਨਾ ਲੰਘੀ ਲੀਕ ।
ਕੇਤੇ ਨੂਰ ਮਹੰਮਦੀ ਡਿਠੇ ਨੱਬੀ ਰਸੂਲ ।
ਨਾਨਕ ਕਦਰਤ ਦੇਖ ਕੈ ਗਈ ਖੁਦੀ ਸਭ ਭੂਲ ।
ਮੁਸਲਮਾਨ ਖੁਦਾਇ ਕਹੈ ਹਿੰਦੂ ਆਖੈ ਰਾਮ ।
ਦੁਹਾ ਦਾਵਾ ਪ੍ਰਕੜਿਆ ਗਾਲਬ ਭਇਆ ਸੈਤਾਨ[178] ।
ਹਿੰਦੂ ਮੂਰਤ ਨਿਰਮਲੀ ਮੁਸਲਮਾਨੀ ਪਾਕ ।
ਅਮਲਾ ਉਤੇ ਨਿਬੜੇ ਸਹੇ ਨਿਮਾਣੀ ਖਾਕ ।
ਅਰੁਬਾ ਇਨਾਸਰ ਮੇਲ ਕੇ ਜੁੱਸੇ ਰਚੇ ਖੁਦਾਇ[179] ।
ਆਪੇ ਸਾਜ ਨਿਵਾਜਦਾ ਆਪੇ ਕਰੇ ਫਨਾਹਿ[180] ।
ਕਾਇਮ ਦਾਇਮ ਕੁਦਰਤੀ ਸੱਚਾ ਬੇ-ਪਰਵਾਹ ।
ਨਾਨਕ ਸਾਹਿਬ ਏਕ ਹੈ ਅਉਰ ਸੈਤਾਨੀ ਰਾਹ[181] ।
ਖਾਸਾ ਜੁਸਾ ਆਦਮੀ ਦੁਨੀਆ ਸਭ ਹੀ ਮਾਹਿ ।
ਦੇਵੈ ਖਬਰ ਖੁਦਾਇ ਦੀ ਬੇਦ ਕਤੇਬ ਸੁਨਾਇ[182] ।
'ਦਾਵਾ ਛਡੋ ਮੋਮਨੋ, ਦਰਗਾਹ ਪਵੈ ਕਬੂਲ[183] ।
ਚਾਰ ਕਤੇਬਾ ਸੋਧ ਕੇ,'ਆਖੇ ਪਾਕ ਰਸੂਲ[184] ।
ਇਕੋ ਪਾਕ ਖੁਦਾਇ ਹੈ ਇਕੋ ਆਦਮ ਰੂਹ ।
ਜਾਨ ਬੂਝ ਦਾਵਾ ਕਰੇ ਪਵਹਿ ਕੁਫਰ ਕੇ ਖੂਹ ।
ਇਕੋ ਪਾਕ ਖੁਦਾਇ ਹੈ ਇਕੋ ਤਸਬੀ ਹਾਥ ।
ਮਣਕੇ ਇਕਸੇ ਰੰਗ ਦੇ ਕੁਫਰ ਦਿਖਾਏ ਲਾਖ ।
ਜੀਅ ਤਾਂ ਮਾਰੇ ਜੀਅ ਕੋ ਤਿਸ ਪਰ ਛੁਰੀ ਹਰਾਮ[185] ।
ਮਰਦਿਆ ਪਾਕ ਹਲਾਲ[186] ਹੈ ਕਢੀ ਰਵਾ ਕਲਾਮ[187] ।
ਜਿਸ ਨੋ ਜੋਰੀ ਮਾਰਸੀ ਸੋ ਭੀ ਮਾਰਣ-ਹਾਰ ।
ਕਿਆਮਤ[188] ਲੇਖਾ ਨਿਬੜੇ ਛੁਟੇ ਕਿਵੇ ਯਾਰ ।
ਇਕਸ ਆਦਮ ਬਾਹਰੀ ਸਭੇ ਸਈ[189] ਹਲਾਲ ।
ਰੱਬ ਰਜਾਈ[190] ਮੋਰੇ ਤਿਨ ਪਰ ਛੁਰੀ ਹਰਾਮ ।

ਜਿਤਨੀ ਉਮਤ[191] ਰਬ ਦੀ ਅਰਬ-ਇਨਾਸਰ[192] ਮਾਹਿ ।
ਕਾਨ, ਹੈਵਾਨ, ਨਬਾਤ ਤ੍ਰੈ ਚੌਥਾ ਜਿਨਸ ਕਹਾਇ[193] ।
ਕਾਇਮ ਦਾਇਮ ਕੁਦਰਤੀ ਇਕੋ ਪਾਕ ਅਲਾਹ[194] ।
ਚੌਪੜ ਬਾਜੀ ਖੇਲ ਕਰ ਫਿਰ ਫਿਰ ਆਵੈ ਜਾਇ ।
ਬੇਦ ਅਥਰਬਣ ਬਾਹਰੇ ਜੇ ਕੋ ਅਮਲ ਕਰੇ[195] ।
ਤਿਸ ਪਰ ਦੁਨੀਆਂ ਜਬਰ ਹੈ ਹਬ ਨ ਢੋਈ ਦੇਇ[196]।
ਨਾਹਿ ਸੋ ਗਾਇਤ੍ਰੀ ਤਰਪਣੋ ਰੋਜਾ ਨਾਹਿ ਨਿਮਾਜ[197] ।
ਅਮਲਾ ਬਾਝੋ ਮੋਮਨੋ ਦੋਜੁਖ ਦੁਨੀਆ ਜਾਗ ।
ਦੁਨੀਆ ਕਾਰਨੇ ਅਹਿ ਨਿਸ ਫਿਰੇ ਰੰਜੂਲ[198] ।
ਕਰਮ ਨਿਵਾਜਾ ਬਹੁ ਕਰੇ ਪਵੇ ਨ ਕਾਇ ਕਬੂਲ[199] ।
ਦੁਖੀ ਦੁਨੀ ਸਹੇੜਿਆ ਜਾਇ ਤ ਲੱਗੇ ਦੁਖ ।
ਨਾਨਕ ਸਚੇ ਨਾਮ ਬਿਨ ਕਦੇ ਨ ਲੱਥੀ ਭੁਖ[200] ।

**ਦੋਹਰਾ**

ਮਾਇਆ ਸਤਗੁਰ ਕੀ ਬਲੀ[201] ਕੁਦਰਤ ਸਿੱਧ ਅਪਾਰ ।
ਗਿਆਨ ਬਿਗਆਨ ਪੂਰਨ ਸਦਾ ਮਿਲਤੇ ਹੋਇ ਉਧਾਰ[202] ॥ ੧॥
ਮੁਲਾ ਜੀਵਨ ਅਰੁ ਰੁਕਨ ਦੀਨ ਪੀਰ ਬਹਾਵਲ ਸੈਦਾਤ[203] ।
ਸਵਾਲ ਜਬਾਬ[204] ਚਲੇ ਨਹੀਂ ਦੇਖ ਸਕਤ ਕਰਾਮਾਤ ।

**ਸੋਰਠਾ**

ਸਭਨਾ ਮਾਨੀ ਆਨ, ਕਾਜੀ ਰਾਜੀ ਜੋ ਤਹਾ ।
ਹੋਇ ਰਹੇ ਹੈਰਾਨ, ਸਿਫਤ ਸਨਾਇ ਕਰਨੇ ਲਗੇ[205] ।

**ਛੰਤ**

ਕੀਏ ਸਵਾਲ, ਜਬਾਬ ਦੀਏ ਬਾਬਾ । ਲਗ ਚਰਨਨ ਦਿਆਲ ਫਿਰਾ ਕਾਬਾ।
ਇਹੁ ਦੇਖ ਚਰਿਤ੍ਰ ਯਕੀਨ ਕਰੇ। ਹਿੰਦੂ ਜਾਨਤ ਮਨ ਸੰਕ ਧਰੇ ।
ਜੁਵਾਲ ਰੁਕਨ ਦੀਨ :

**ਦੋਹਰਾ**

ਕਰਾਮਾਤ ਕਾਮਲ ਕਰੋ ਹੂਆ ਹੁਕਮੁ ਖੁਦਾਇ ।
ਚਾਦਰ ਪਾਈ ਮੁਸਤਫਾ ਅਵਰੁ ਕੋ ਚਾਦਰ ਨਾਹਿ ।
ਜਬਾਬ ਬਾਬਾ ਜੀ -
ਚਾਦਰ ਪਾਈ ਦਰਗਾਹ ਤੇ ਨਾਨਕ ਸਾਹ ਫਕੀਰ ।
ਤਲੇ ਚਾਦਰ ਬੰਹਨ ਘਨੇਰਿਆ ਕਦੇ ਨੇ ਹੋਇ ਜਹੀਰ ।
ਜੇ ਕੋ ਆਵੇ ਚੱਲ ਕੇ ਬਹੇ ਜੁ ਚਾਦਰ ਹੇਠ ।

ਕਲੀ-ਕਾਲ ਬੈਤਾਲੰ ਮੋ ਕਦੇ ਨ ਖਾਇ ਚਪੇਟ ।
ਘੀਉ ਮੈਦਾ ਖੰਡ ਸਕਰਾਂ ਮਾਖਿਓ ਮਾਝਾ-ਦੁਧ ।
ਖੀਰ ਖੰਡ ਮਿਠਿਆਈਆਂ, ਰਬ ਸਭ ਕਛੁ ਦਿੱਤਾ ਮੁਝ ।
ਕਰਸਨ ਭੋਗ-ਬਿਲਾਸ ਬਹੁ ਗੁਨਾਗੁਨ ਪ੍ਰਸਾਦਿ ।
ਜੋ ਸਰਨ ਪਰੇ ਗੁਰਦੇਵ ਦੀ, ਭੋਗਨ ਆਦਿ-ਜੁਗਾਦਿ ।

**ਸਵਾਲ ਕਾਜੀ ਰੁਦਨਦੀਨ**

**ਸੂਰਾ**

ਰੁਕਨਲ ਆਖੇ ਨਾਨਕਾ ਸਚ ਸੁਨਾਵੋ ਬਾਤ ।
ਕਿਥੇ ਆਵਨ ਆਦਮੀ, ਕਾਨ, ਹੈਵਾਨ, ਨਬਾਤ ?
ਫਿਰ ਫਿਰ ਮਿਲਦੇ ਖਾਕ ਨਾਲ, ਰੂਹ ਕਿੱਥੇ ਜਾਇ ਸਮਾਇ ?
ਗੈਬੀ ਖਬਰ ਖੁਦਾਇ ਦੀ ਦੇਵਨ ਫਕਰ ਸੁਨਾਇ ।
ਕਰ ਤਤਬੀਰਾ ਲਿਖਿਆ ਬੇਦ ਕਤੇਬ ਬਨਾਇ ।
ਗੈਬੀ-ਖਬਰ ਖੁਦਾਇ ਦੀ ਕੋਇ ਨ ਮੁਖੋਂ ਸੁਨਾਇ ।
ਘੱਤੇ ਜੰਜੀਰੀ ਮਾਰਦੇ ਕਾਜੀ ਤੇ ਅਉਲਿਮਾਇ ।
ਜੇ ਕੋ ਸਚੁ ਅਲਾਇਦਾ ਤਿਸੁ ਆਤਮ ਦੇਨ ਜਲਾਇ ।
ਹਿੰਦੂ ਮੁਸਲਮਾਨ ਦੁਇ ਸੱਕ ਨ ਕੋਇ ਅਲਾਇ ।
ਦੋਵੇਂ ਦੋਜਕ ਜਾਸਨੀ ਲਹਸੂਨ ਬਹੁਤ ਸਜਾਇ ।
ਦੋਜਖ ਭਿਸਤ ਕਿਤਾਬ ਵਿਚ ਪੜਨੇ ਖਲਕ ਸੁਨਾਇ ।
ਮੂਏ ਫੇਰ ਨ ਆਇਆ, ਕੋ ਖਬਰੀ ਦੇਵੈ ਆਇ ।
ਪੀਰ ਪੈਗੰਬਰ ਅਉਲੀਏ ਤਿਨ ਸਿਰ ਕੀ ਅਹਵਾਲ ਵਿਹਾਇ ।
ਦੱਬੇ ਪਏ ਜਮੀਨ ਵਿੱਚ ਲੱਖ ਜੁਗਾ ਬੀਤਾਇ ।
ਫੇਰ ਨ ਸੂਰਤ ਤਿਨਾ ਦੀ ਡਿੱਠੀ ਕਿਸੇ ਨ ਮੂਲ ।
ਈਸਾ[206], ਮੂਸਾ[207], ਇਬਰਾਹੀਮ[208] ਕੇਤੇ ਨਬੀ ਰਸੂਲ ।
ਫੇਰ ਨ ਸੂਰਤ ਡਿਠੀਆ ਰਹੇ ਤਿਨਾ ਦੇ ਨਾਉ ।
ਰਹੇ ਨ ਉਮਰੇ[209] ਪਾਤਸਾਹ[210] ਜਿਨਾ ਵਸਾਏ ਗਾਓ[211] ।
ਖਾਕੂ ਸੇਤੀ ਮਿਲ ਗਏ ਕਈ ਵਜੀਰ ਪਤਿਸਾਹ[212] ।
ਰਈਯਤ ਅੰਤ ਨਾ ਪਾਈਐ, ਅਗਮ ਬਿਅੰਤ ਅਲਾਹਿ[213] ।
ਇਕ ਪਾਉ ਸਿਰ ਪਾਤਸਾਹ ਦੇ, ਇਕ ਵਜੀਰ ਸਿਰ ਹੋਇ ।
ਇਤਨੀਆਂ ਹੋਤੀਆਂ ਉੱਮਤੀ ਪੈਕਬੰਰ ਅੰਤ ਨ ਕੋਇ[214] ।

ਖਤਰਾ ਮਨੋਂ ਨ ਉਤਰੇ ਬਿਨਾ ਫਕੀਰ ਅਲਾਹਿ ।
ਖਬਰ ਸੁਨਾਵਨ ਗੈਬ ਦੀ ਸੰਸਾ ਭਰਮ ਚੁਕਾਇ[215] ।

**ਜਬਾਬ ਨਾਨਕ ਸਾਹ ਸੂਰਾ –**

ਨਾਨਕ ਆਖੇ, 'ਰੁਕਨ ਦੀ ! ਸਚ ਸੁਨਾਵੋ ਬਾਤ ।
ਅਰੁਬਾ-ਇਨਾਸਰ ਆਦਮੀ, ਕਾਨ, ਹੈਵਾਨ, ਨਯਾਤ ।
ਮਰ ਮਰ ਜਮਦੇ ਖਾਕ ਨਾਲ ਫਿਰ ਹੋਇ ਜਮਦੇ ਘਾਹਿ ।
ਫੂਨਾ-ਗੂਨੀ[215] ਬੂਟੀਆਂ ਸੁਰਖ, ਸਬਜ ਸਿਆਹਿ ।
ਨੀਲੀ ਪੀਲੀ ਚਿਟੀਆ, ਹੋਰ ਗੁਲਾਬੀ ਵੰਨ[216] ।
ਭਾਰ ਅਠਾਰਹ ਬਨਾਸਪਤ ਬਹੁ ਮੇਵੇ ਬਹੁ ਅੰਨ ।
ਕਾਨ, ਹੈਵਾਨ, ਆਦਮੀ ਖਾਇ ਪਰਿੰਦੇ ਲੱਖ ।
ਹੋਵਨ ਨੁਤਫੇ[217] ਬੂਟੀਆਂ ਮਰ ਮਰ ਜੰਮਨ ਵਤ ।
ਆਵਨ ਜਾਨਾ ਨਾ ਮਿਟੇ ਜਿਉ ਵਹਦੇ ਦਰਿਆਇ ।
ਏਤੀ ਖਬ਼ਰ ਅਜਗੈਬ ਦੀ ਦੇਨ ਫਕੀਰ ਸੁਨਾਇ ।
ਇਹ ਬੁਨਿਆਦ ਹੈ ਖਲਕ ਦੀ ਬਹੁਤ ਵਧਾਇਨ ਵੈਰ ।
ਦਾਨਾ ਪਾਨੀ ਖਾਇ ਕੇ ਰਖਨ ਡਿੰਗੇ ਪੈਰ ।

ਖਾਕ ਦੇ ਸਭ ਪੁਤਲੇ ਖਸਮੇ ਦੇ ਹੱਥ ਕਾਲ ।
ਮਰਨਾ ਚਿੱਤ ਨ ਆਵਈ ਚੱਸ ਮਰਾਂ ਕਿ ਕਾਲ[218] ।
ਜੀਅ ਜੋ ਖਾਵਨ ਜੀਆ ਨੋ, ਜੀਉ ਜੀਆ ਆਹਾਰ ।
ਸੁਣੀ ਐ ਕਾਜੀ ਰੁਕਨ ਦੀ ! ਨਾਨਕ ਕਹੈ ਫਕੀਰ ।
ਇਕੋ ਰਾਹੁ ਮੁਰੀਦ ਦਾ, ਇਕੋ ਸਿਰ ਪਰ ਪੀਰ ।
ਆਏ ਪੈਕੰਬਰ ਦੁਨੀ ਵਿਚ, ਫਿਰਕਾ ਭੀ ਇਕ ਹੋਇ ।
ਇੱਥੇ ਦੀਨ ਅਗਿਣਤ ਹੈ, ਪਾਰ ਲੰਘਾਏ ਕੋਇ ।
ਰਾਜ ਜਿਨਾ ਦਾ ਦੁਨੀ ਵਿਚ, ਸਿੱਕ ਤਿਨਾ ਦਾ ਹੋਇ[219] ।,
ਜਰਬਾ[220] ਲਗਨ ਅਨੇਕ ਬਿਧ, ਹੁਕਮ ਨ ਮੰਨੇ ਕੋਇ ।
ਇਕੋ ਰਾਜ ਦਰਗਾਹ ਦਾ, ਇਕੋ ਛਤ੍ਰ ਅਟੱਲ[221] ।
ਇੱਕਾ ਜਰਬ ਜਹਾਨ ਪਰ, ਨਾਨਕ ਰਾਜ ਅਚੱਲ[222] ।
ਮਸਰਕੀਆ, ਮਗਰਬੀਆ ਅਉਰ ਜਨੂਬ, ਸਮਾਲ[223] ।
ਦਰਸਨ ਦੇਖਨ ਆਵਨੀ ਉਮਤ ਅੰਤ ਨ ਭਾਲ ।
ਸਤ੍ਰ ਜੁੱਸੇ ਦੁਨੀ ਵਿਚ ਰਖੇ ਬਕਾਈ ਫੇਰ ।
ਮਜਬ ਨ ਜਾਨੇ ਦੇਸ ਨੀ ਰਖਸਨ ਉੱਮਤ ਘੇਰ ।
ਨਾਨਕ ਦਰਸਨ ਕਲੀ ਵਿਚ ਹੋਰ ਨ ਦਰਸਨ ਭਾਲ ।
ਜੁਗ ਜੁਗ ਦਰਸਨ ਨਵਤਨਾ ਨਾਨਕ ਸਾਹ ਇਕਤਾਲ ।
ਰੁਕਨਲ ਆਖੇ ਨਾਨਕਾ ਦਰਗਾਹ ਦੀ ਖਬਰ ਸੁਨਾਇ ।
ਕੇਹਾ ਰੰਗ ਮਹਲ ਦਾ ਜਿੱਥੇ ਰਹੇ ਖੁਦਾਇ ?

ਕੇਹੇ ਬੁਰਜ ਮਹਲ ਦੇ ਛਜੇ ਤੇ ਚੌਕਾਠ ?
ਕੇਹੀਆ ਡਿੱਠੀਆ ਬੈਠਕਾ, ਕਿਸ ਸੰਗ ਕੀਤੇ ਰਾਸ ?
ਕੇਹਾ ਗਾਰਾ ਚੂਨੜਾ, ਕੌਨ ਬਨਾਵਰ-ਹਾਰ ?
ਸੂਰਤ ਕੌਨ ਮਹਲ ਦੀ, ਕਿਉਕਰ ਹੋਇ ਦੀਦਾਰ ?
ਦਰ ਊਪਰ ਕਿਆ ਲਿਖਿਆ, ਸੋ ਭੀ ਦੇਹੁ ਬਤਾਇ ?
ਕੇਹੜਾ ਯਾਰ ਖ਼ੁਦਾਇ ਦਾ ਜਿਸ ਨੂੰ ਠਾਕ ਨਾ ਪਾਇ ?
ਪਹੁਚੇ ਕੇਹੜੀ ਬੰਦਗੀ ਕਰਕੇ ਕੌਨ ਨਿਮਾਜ ?
ਜਿਹੜੀ ਸੁੰਨਤ ਪਾਈਐ ਅਲਾ ਗਰੀਬ ਨਵਾਜ ?
ਜਿਹੜੀ ਸੁੰਨਤ ਪਾਈਐ, ਜਾਇ ਰਸੂਲ ਖ਼ੁਦਾਇ ?
ਕੌਨ ਰਸੂਲ ਖ਼ੁਦਾਇ ਦਾ ਦਰਗਹ ਸੱਚੀ ਜਾਇ ?
ਸਭ ਨਿਸਾਨੀਆ ਦੇਹੁ ਮੁਹਿ ਤਾ ਤੂੰ ਅਵਲ ਫਕੀਰ[224] ।
ਮੀਰਾ ਅੰਦਰ ਮੀਰ ਤੂੰ, ਪੀਰਾ ਅੰਦਰ ਪੀਰ[225] ।
ਜਬਾਬ ਨਾਨਕ ਸਾਹ –

**ਸੂਰਾ**

ਨਾਨਕ ਆਖੇ, ਰੁਕਨ ਦੀਨ ! ਦਰਗਹ ਦੀ ਸੁਧ ਲੇਹੁਾਂ
ਰੰਗ ਅਜਾਇਬ ਮਹਲ ਦਾ, ਹੀਰੇ ਲਾਲ ਜੜੇ ।
ਮੋਤੀ ਤੇ ਯਾਕੂਤੀਆਂ ਮਣੀ ਜਿ ਮੰਦਰ ਨਾਲ ।
ਲੱਖ ਅਫਤਾਬ ਮਹਤਾਬ ਲੱਖ ਰੋਸਨ ਬਲਨ ਮਸਾਲ[226] ।
ਰੰਗ ਮਹਲ ਹੈ ਕੁਦਰਤੀ ਤਿਸ ਵਿਚ ਤਖਤ ਸੁਬਹਾਨ[227] ।
ਬੈਠਾ ਸੱਚਾ ਪਾਤਸਾਹ ਸੁਲਤਾਨਾ ਸਿਰਤਾਨਾ[228] ।
ਬਾਰਾ ਬੁਰਜ ਮਹਲ ਦੇ ਨੌ ਦਰਵਾਜੇ ਨਾਲ[229] ।
ਪੰਜ ਖਵਾਸ ਹੈ ਪਹਰੂ ਚੌਕੀ ਦੇਨ ਸਮਾਲ ।
ਬੁਰਜ ਸਵਾਰੇ ਜਰੀ ਦੇ ਮੀਨਾਕਾਰੀ[230] ਸਾਰ ।
ਬਨੇ ਚੌਕਾਠ ਛਜੜੇ ਬਾਵਨ ਚੰਚਨ ਕਾਠ ।
ਪਥਰ ਪਾਰਸ ਲਾਈਐ ਪਾਰਜਾਤ ਸੰਗ ਬਾਗ[230] ।
ਕਾਮਧੇਨ ਲਖ ਲਛਮੀ ਹੋਇ ਗੋਲੀ ਕਰਨ ਅਰਦਾਸ[231] ।
ਲੇਪਨ ਮੇਦ, ਕਸਤੂਰੀਆ, ਚੋਏ ਬਹੁ ਪਰਕਾਰ[232] ।
ਰੰਗ ਅਜਾਇਬ ਬੈਠਕਾ ਗਾਰੇ ਮੁਸਕ ਅਪਾਰ ।
ਨੌ ਦਰਵਾਜੇ ਕੋਟ ਦੇ ਦਸਵਾਂ ਨੂਰ ਮਹਲ[233] ।
ਹਉਜ ਹਯਾਤੀ ਪੁਰ ਭਰੇ ਤਿਸ ਵਿਚ ਕਵਲ ਅਚਲ[234] ।
ਗਿਰਦ ਮਹਲ ਦੇ ਕੋਟ ਹੈ ਬਾਵਨ ਕਿੰਗਰੇ ਤਿਸ ।

ਕਿੰਗਰੇ ਕਿੰਗਰੇ ਤੋਪਚੀ ਵੜਨ ਨ ਦੇਈ ਕਿਸ ।
ਸਾਤ ਸਮੁੰਦਰ ਖਾਈਆ ਨਦੀਆ ਅੰਤ ਨਾ ਪਾਰ ।
ਕਈ ਰਖਵਾਲੇ ਸੂਰਮੇ ਪਿਆਦੇ ਤੈ ਅਸਵਾਰ ।
ਇਕ ਮਹਲ ਦੋ ਬਾਰੀਆਂ ਸਿਵ ਸਕਤੀ ਸੁਲਤਾਨ ।
ਖਿੜਕੀ ਖੋਲ ਦੀਦਾਰ ਦੇਨਿ ਬਹੁਤ ਵਧਾਏ ਮਾਨੁ ।
ਗੈਬੀ ਵਜਨ ਨੌਬਤਾ, ਸੰਖ, ਨਗਾਰੇ, ਭੇਰ[236] ।
ਸੁਰਨਾਈ ਅਰੁ ਮੁਰਲੀਆ ਨਾਦ ਅਨਾਹਦ ਫੇਰ ।
ਬਾਗਾਂ ਬੁਰਕਾਂ ਸਿੰਙੀਆਂ, ਸਾਰੰਗੀਆ, ਰਬਾਬ[237] ।
ਵਜਨ ਜਰਬਾ ਕੈਸੀਆ ਜੇਤੇ ਰਾਗਾ ਸਾਜ ।
ਗਾਵੇ ਛਤੀ ਸੋ ਰਾਗਨੀ ਖਸਰ ਅਲਾਪੈ ਰਾਗ ।
ਸੰਗ ਅਲਾਪੈ ਨਾਇਕਾ ਵਾਰੇ ਵਾਰੀ ਜਾਗਿ ।
ਉਪਰ ਖਾਸੇ-ਮਹਲ ਦੇ ਦੇਵੈ ਬਾਂਗ ਖੁਦਾਇ ।
ਸੁਤੇ ਬਾਂਗ ਨ ਸੁਣ ਸਕੇ ਰਹਿ ਸਕੇ ਰਹਿਆ ਖੁਦਾਇ, ਜਗਾਇ ।
ਸੁਤੀ ਪਈ ਨਭਾਗ ਸਭ ਸੁਨੇ ਨ ਬਾਂਗਾ ਕੋਇ ।
ਜੋ ਜਾਗੇ ਸੋਈ ਸੁਨੇ ਸਾਈ ਸੰਦੀ ਸੋਇ ।
ਰਾਹਿ ਖੁਦਾਇ ਭਿਹਾਵਲੀ ਵਾਲਹੁ ਦਸਵੇ ਭਾਇ ।
ਹਾਥੀ ਜਾਇ ਨ ਸਕਈ ਹਉਮੈ ਰਖੇ ਅੜਾਇ ।
ਸੂਰਤ ਰੰਗ-ਮਹਲ ਦੀ ਦਿਲ ਪਰ ਰਖੋ ਜਾਇ ।
ਦਰ ਕੇ ਊਪਰਿ ਲਿਖਿਆ ਹਿਕੋ ਪਾਕ ਖੁਦਾਇ ।
ਲਉਵਾਲੀ[238] ਦਰਗਾਹ ਦਾ ਜਾਨੇ ਅੰਤ ਨ ਕੋਇ ।
ਜਿਸ ਦੀ ਯਾਰੀ ਧੁਰ ਚੜੇ ਪਹੁਤਾ ਜਾਨੈ ਸੋਇ[239] ।
ਆਵਨ ਜਾਨ ਫੁਰਮਾਨ ਲੇ ਕੇਈ ਰਬ ਰਜਾਇ ।
ਕੇਤੇ ਲਖ ਮਹੰਮਦਾ ਕਰ ਹਉਮੈ ਅੰਦਰ ਪਾਇ ।
ਰਹੀਆ ਸੁ ਇਥੇ ਊਮਤੀ ਨਾਲੇ ਨਬੀ ਰਸੂਲ ।
ਨਿਗਰੇ ਰਾਹ ਨਾ ਪਾਵਨੀ ਮਨੀ ਗਈ ਨਿ ਭੂਲ ।
ਸਚ ਸਰੀਅਤ ਬੰਦਗੀ ਸਚੀ ਸੁੰਨਤ ਏਹੁ ।
ਸਚੁ ਦੀਦਾਰੁ ਖੁਦਾਇ ਦਾ ਸਚੁ ਨਿਮਾਜ ਕਰੇ ।
ਸਚ ਬਰਾਬਰ ਨ ਸਾਰੁ ਕੋ ਦੇਇ ਖੁਦਾਇ ਮਿਲਾਇ ।
ਹਿੰਦੂ ਮੁਸਲਮਾਨ ਦਾ ਦਾਵਾ ਦੋਇ ਉਠਾਇ ।
ਨਾਨਕ ਲੇਖੇ ਇਕ ਗੱਲ ਹੋਰ ਗਲਾ ਸੈਤਾਨ ।
ਅਮਲਾ ਉਪਰ ਨਿਬੜੇ ਸਾਬਤੁ ਰਖੁ ਈਮਾਨ ।
ਕਲਮੇ ਏਕ ਪਕਾ ਰਿਆ ਦੂਜਾ ਨਾਹੀ ਕੋਇ ।

ਦੂਜੀ ਕੁਦਰਤ ਦੇਖ ਕੇ ਉਮਤ ਦਿਤਾ ਰੋਇ ।
ਕਹਾਂ ਸੁ ਰਾਜਾ ਰਾਮ ਹੈ ਕਹਾ ਸੁ ਕਾਨ ਗੁਪਾਲ ।
ਕਹਾ ਮਹੰਮਦ ਮੁਸਤਫਾ ਕਹਾ ਚਾਰੋ ਯਾਰ[240] ।
ਚਦਾ ਕਹਾ ਖਨਵਾਦੜੇ[241], ਇਮਾਮ[242], ਸਹਾਬ[243], ਸਲਾਰ[244] ।
ਕਹਾ ਸੁ ਸੇਖ ਮਸਾਇਕਾ ਕੁਤਬ ਵਡੇ ਪੀਰ ।
ਰਹਿਆ ਨ ਜੁੱਸਾ ਤਿਨਾ ਦਾ ਮੂਏ ਹੋਨਿ ਜ਼ਹੀਰ ।
ਨਾਉ ਨਿਸਾਨੀ ਰਹਿ ਗਈ ਆਖਿਰ ਏ ਬੀ ਬਾਦ ।
ਆਖਰ ਰਲਸਨ ਖਾਕ ਵਿਚ ਜਲ ਬਲ ਹੋਸਨ ਸੁਆਹ ।
ਨਾਨਕ ਬਾਜੀ ਕੂੜ ਦੀ ਹੋਸਨ ਅੰਤ ਫਨਾਹ ।
ਵਾਰੀ ਆਪੋ ਆਪਨੀ ਮੀਰ, ਮਲਕ, ਸੁਲਤਾਨ ।
ਪੀਰ, ਪੈਗੰਬਰ, ਅਉ ਲੀਏ ਗਏ ਬਜਾਇ ਨੀਸਾਨ ।

**ਸਵਾਲ ਕਰੀਮ ਦੀਨ –**

**ਸੂਰਾ**

ਕਹੇ ਇਮਾਮ ਕਰੀਮ ਦੀਨ ਸੁਨਹੋ ਨਾਨਕ ਸਾਹ ।
ਕਿਥੋ ਆਲਮ ਉਪਜਦਾ ਫਿਰ ਸੋ ਕਿਥੇ ਜਾਇ ।
ਇਹ ਹਕੀਕਤ ਜੋ ਕਹੇ ਸੋਈ ਰਸੂਲ ਖੁਦਾਇ ।
ਏਕੀ ਏਕੀ ਹੋਇ ਰਹੇ ਦੂਜੀ ਰਹੇ ਨ ਜਾਇ ।

**ਜਬਾਬ ਨਾਨਕ ਸਾਹ –**

**ਸੂਰਾ**

ਨਾਨਕ ਆਖੇ ਹਿੰਦਗੀ ਸੁਨਹੋ ਕਰੀਮ ਸਦਾਤ ।
ਉਪਜੇ ਆਲਮ ਖਾਕ ਥੇ ਮਰ ਖਾਕੋ ਹੋਨ ਨਬਾਤ ।
ਹੋਨਿ ਨਿਬਾਤੇ ਨਿਆਮਤਾ ਮੇਵੇ ਗੂਨਾ ਗੂਨ ।
ਕਾਨ, ਹੈਵਾਨ, ਆਦਮੀ ਖਾਕੋ ਨੁਤਫੇ ਹੋਨ ਮਜਮੂਨ ।
ਨੁਤਫਿਓ ਮਾਸ ਉਪਜਈ ਮਾਸੋ ਜੁੱਸੇ ਪਾਕ ।
ਨਿਆਮਤ ਤੇ ਬਿਸਟਾ ਭਇਆ ਮਿਲਿਆ ਆਦਮ ਸੰਗ ।
ਖਾਧਾ ਕਾਂਵਾ ਕੁਤਿਆ ਅਉਰ ਅਗਿਣਤੀ ਰੰਗ ।
ਵਿਸਟੇ ਤੇ ਕੇਈ ਉਪਜਈ ਜੀਵ ਜੰਤ – ਅਪਾਰ ।
ਮਿਟੀ ਮੁਸਲਮਾਨ ਦੀ ਫਿਰ ਫਿਰ ਧਰੇ ਅਵਤਾਰ ।

ਲਿਖਿਆ ਵਿਚ ਕਿਤਾਬੇ ਦੇ ਖੋਲੇ ਨਾਨਕ ਸਾਹ ।
ਜਿਨਾ ਪਛਾਤਾ ਰੱਬ ਨੂੰ ਫਿਰ ਰਬ ਹੀ ਮਾਹਿ ਸਮਾਇ ।
ਜੋ ਜਾਹਰ ਕਰੇ ਜਹਾਨ ਵਿਚ ਭਿਸਤ ਨ ਦੋਜਕ ਤਾਹਿ ।

ਰੂਹਾ ਨੂੰ ਰੂਹ ਨ ਖਾਵਨੀ ਰੂਹਾ ਤੇ ਰੂਹ ਹੋਇ ।
ਆਵਾ-ਗਉਨ[246] ਜਹਾਨ ਵਿਚ ਵਰਜ ਨ ਸਕੇ ਕੋਇ[247] ।
ਦੁਨੀਆ ਪੈਦਾਇਸ਼ ਰਬ ਦੀ ਵੱਧ ਘੱਟ ਕਿਸੇ ਨ ਆਖ ।
ਦੂਜਾ ਹੋਇ ਨਾ ਹੋਇਗਾ ਵਰਤੇ ਤਾਕੇ ਤਾਕ ।
ਲਖ ਮਹੰਮਦ ਮੁਸਤਫਾ ਰਾਮ ਕ੍ਰਿਸਨ ਲਖ ਹੋਇ ।
ਆਵਨ ਏਕੀ ਜਾਨ ਉਠ ਗਣਤੀ ਗਣੇ ਨਾ ਕੋਇ ।
ਲਖ ਅਉਤਾਰ ਪੈਕੰਬਰਾ ਉਮਤ ਅੰਤ ਨ ਪਾਰ[248] ।
ਮਰ ਮਰ ਮਿਲਦੇ ਖਾਕ ਸੋ ਫਿਰ ਫਿਰ ਹੋਇ ਅਵਤਾਰ।
ਲਖ ਕਿਤਾਬਾ ਲਿਖ ਗਏ ਭਏ ਖਾਕੂ ਢੇਰ ।
ਲਖ ਲਿਖਾਰੀ ਉਪਜਣੀ ਉਹ ਲਿਖ ਰਖਨ ਫੇਰ ।
ਕਾਜੀ, ਮੁਲਾ, ਹਾਜੀਆ, ਮਿਸਰ, ਖਾਂਡੇ, ਲੱਖ ।
ਬ੍ਰਹਮੇ, ਬਿਸਨ, ਮਹੇਸ ਲਖ ਮਰ ਜੀ ਲਿਖਨ ਵਤ[249] ।
ਲਿਵਨ ਵੇਦ ਵਿਚਾਰ ਕਰ ਉਕਤ ਸਿਆਣਪ ਨਾਲ ।
ਮਰ ਫਿਰ ਜੀਵਨ ਬਪੜੇ[250] ਲੈਂਦੇ ਬੇਦ ਸਮਾਲ ।
ਬੇਦਹੁ ਫੇਰ ਕਤੇਬ ਕਰ ਵੈਰ ਵਿਰੋਧ ਕਰਾਇ ।
ਲਖ ਲਖ ਦਾਨਵ ਦੇਵਤੇ ਕਾਤਲ ਹੋਇ ਮਰਾਹ ।
ਸਿਵ ਸਕਤੀ ਦੁਇ ਸਾਜੀਆ ਉਤਮ ਮਧਮ ਲੋਇ ।
ਮਰਦੇ ਵੈਰ ਵਿਰੋਧ ਕਰ ਮਰ ਫਿਰ ਮਾਟੀ ਹੋਇ ।

**ਸਵਾਲ ਕਰਮ ਦੀ**

**ਸੂਰਾ**

ਸੁਨਹੋ ਨਾਨਕ ਹਿੰਦਗੀ[251] ਕਹੇ ਕਰੀਮਾ ਹੇਵ ।
ਹਿੰਦੂ ਤੀਨ ਫਰੇਸਤੇ ਬ੍ਰਹਮਾ, ਬਿਸਨ, ਮਹੇਸ ।
ਚੌਥੀ ਸਕਤ ਫਰੇਸਤਾ ਕਹੇ ਭਾਵਨੀ ਜਾਨ ।
ਚਾਰੋ ਖਾਲਕ ਖਲਕ ਦੇ ਹਿੰਦੂ ਕਹਨ ਸੁਹਾਨ ।
ਤੁਧੇ ਹੀ ਕਛੁ ਬੁਝਿਆ ਦੁਹਾ ਫਿਰਕਿਆ ਦਾ ਰਾਹੁ ।
ਏਹ ਹਕੀਕਤ ਸਚ ਦੀ ਸਭੋ ਦੇਹ ਬੁਝਾਇ ।
ਲਿਖਿਆ ਵਿਚ ਕੁਰਾਨ ਦੇ ਇਕੋ ਪਾਕ ਖੁਦਾਇ ।
ਦੂਜਾ ਨੂਰ ਮਹੰਮਦੀ ਭਇਆ ਰਸੂਲ ਖੁਦਾਇ ।
ਬਿਨਾ ਰਸੂਲ ਖੁਦਾਇ ਦੇ ਦੂਜਾ ਹੋਆ ਨ ਹੋਗ ।
ਹੋਇ ਜੁ ਮੁਸਲਮਾਨ ਕੋ ਕਹੇ ਨਸੀਹਤ ਸੋਇ ।

**ਜਬਾਬ ਨਾਨਕ ਸਾਹ –**

## ਸੂਰਾ

ਸੁਨਹੋਂ ਸੈਦ ਕਰੀਮ ਦੀ ਜਾਨੋ ਸਚ ਸਨਾਹ ।
ਨੂਰੀ ਚਾਰ ਫਰੇਸਤੇ ਚਾਰ ਕਿਤਾਬ ਗਵਾਹ ।
ਅਵਲ ਨੂਰ ਖੁਦਾਇ ਦਾ ਜਾ ਕਾ ਅੰਤ ਨ ਪਾਰਾਵਾਰ ।
ਨੂਰੋ ਹੂਆ ਚਰਾਗ ਇਕ ਸਕਤੀ ਕਾ ਅਵਤਾਰ ।
ਸਕਤੀ ਹੈਂ ਤੀਨ ਫਰੇਸਤੇ ਬ੍ਰਹਮਾ ਬਿਸਨ ਮਹਾਦੇਵ[252] ।
ਬਾਦੀ ਆਬੀ ਆਤਸੀ ਸਚੁ ਹਕੀਕਤ ਏਹੁ ।
ਆਪੋ ਆਪ ਖੁਦਾਇ ਕਹਿ ਭਰਮ ਭੁਲਾਨੇ ਸੋਇ ।
ਤੀਨੋ ਆਪ ਪਛਾਨਿਆ ਹਮ-ਸਰ ਅਵਰ ਨ ਕੋਇ ।
ਤੀਨੋ ਕੀਆ ਗੁਮਾਨ ਬਹੁ ਹਮਰੀ ਕਹੋਂ ਖੁਦਾਇ ।
ਆਤਸ ਮਿਸਲ ਚਰਾਗ ਦੀ ਇਕ ਸੇ ਲਖ ਜਗਾਇ ।
ਆਤਸ ਹੀ ਤੇ ਉਪਜਿਆ ਇਹੁ ਤੀਨੋ ਹੀ ਦੇਵ ।
ਲਿਖਆ ਤੀਨ ਕਤੇਬ ਵਿਚ ਬ੍ਰਹਮਾ, ਬਿਸਨ, ਮਹਾਦੇਵ ।
ਹੋਇਆ ਅਵਾਜਾ ਗੈਬ ਦਾ ਸੁਨਿਆ ਤੀਨੋ ਦੇਵ ।
ਹਮ ਤੋ ਖਾਲਕ ਖਲਕ ਦੇ ਅਵਰੁ ਅਵਾਜਾ ਕੇਵ ।
ਤੀਨੋ ਇਕਠੇ ਹੋਇ ਕੇ ਗਏ ਸਕਤ ਕੇ ਦੁਆਰ ।
ਜਾਇ ਖੜੋਤੇ ਦਰ ਸਚੇ ਲਗੇ ਕਰਨ ਜੁਹਾਰ ।
ਪੂਛਨ ਤੀਨ ਫਰੇਸਤੇ ਹਮ ਊਪਰ ਹੈ ਕੋਈ ਹੋਰ ?
ਹੂਆ ਅਵਾਜਾ ਗੈਬ ਦਾ ਕੇਤੇ ਅੰਤ ਨ ਓਰ ।
ਕਉਨ ਪੁਰੀ ਕੇ ਦੇਵਤੇ ਤੁਮ ਕਹਾ ਬਸੋ ਕਿਹ ਲਇ ।
ਸੁਨ ਕਰ ਇਹ ਅਵਾਜ ਨੂੰ ਰਹੇ ਸਮਾਧੀ ਹੋਇ ।
ਹੋਆ ਹੁਕਮ ਖੁਦਾਇ ਦਾ ਕੁਦਰਤ ਭਈ ਹਜੂਰ ।
ਨੂਰ ਮਿਲਿਆ ਜਾਇ ਨੂਰ ਨੋ ਹੋਇ ਰਹੇ ਭਰਪੂਰ ।
ਦੇਖਨ ਰੰਗ-ਮਹਲ ਨੂੰ ਪੁਰ ਹੈ ਅੰਡਿਆ ਨਾਲ ।
ਆਗਿਆ ਹੋਈ ਸਕਤ ਨੂ ਇਕ ਅੰਡਾ ਤ੍ਰਿਹਾ ਦਿਖਾਲ ।
ਦੇਖਨ ਅੰਡਾ ਫੋੜ ਕੇ ਤਬਕ ਬਸੇ ਕਈ ਲੋਇ ।
ਬ੍ਰਹਮੇ, ਬਿਸਨ, ਮਹੇਸ ਲਖ ਗਣਤਿਆ ਅੰਤ ਨ ਹੋਇ ।
ਪਰਸਰਾਮ, ਰਾਮ, ਕ੍ਰਿਸਨ ਲਖ ਕਈ ਮੱਛ ਕੱਛ ਅਵਤਾਰ ।
ਨਰਸਿੰਘ[254], ਬਾਵਨ[255], ਬੋਧ[256] ਲਖ, ਨਿਹਕਲੰਕ[257]; ਬੈਰਾਹ[258] ਅਪਾਰ ।
ਕੇਤੇ ਲਖ ਮੁਹੰਮਦਾ ਅੰਤ ਨ ਲੈਆ ਲੋਇ ।
ਇਕਤ ਹੀ ਬ੍ਰਹਮੰਡ ਕਾ ਅੰਤ ਨ ਪਾਏ ਕੋਇ ।
ਬਲਨ ਚਰਾਗ ਬਿਅੰਤ ਲਖ ਬਿਸਮੇ ਹੋਇ ਬਿਅੰਤ ।

ਵਡਾ ਨੂਰ ਸਲਾਹੀਐ ਜਿਸ ਤੇ ਭਏ ਅਨੰਤ ।
ਨੂਰੋ ਬਲਿਆ ਚਰਾਗ ਇਕ ਇਕ ਚਰਾਗੋ ਲਖ ।
ਅਫਤਾਬ ਮਹਤਾਬ ਲਖ ਉਪਜਤ ਖਪਤ ਅਪਾਰ ।
ਲਉਵਾਲੀ ਦਰਗਾਹ ਦਾ ਕੇਤਾ ਕਹੇ ਸੁਮਾਰ ।
ਕਹੇ ਮਹੰਮਦੁ ਇਕ ਤੂੰ, ਦਰਗਹ ਕਈ ਹਜਾਰ ।
ਉਪਜੇ ਨੂਰ ਖੁਦਾਇ ਤੇ ਖਪਤ ਨ ਲਾਗੇ ਵਾਰ ।
ਸਭ ਖਾਕੂ ਤੇ ਉਪਜਿਆ, ਕਾਨ ਹੈਵਾਨ ਨਬਾਤ ।
ਨਾਨਕ ਆਖੇ ਰਾਹ ਸਚੁ ਸੁਨੀ ਕਰੀਮ ਸਦਾਤ ।

**ਸਵਾਲ ਪੀਰ ਬਹਾਵ ਦੀਂ -**

**ਸੂਰਾ**

ਆਖੇ ਪੀਰ ਬਹਾਵ ਦੀਂ ਸੁਨ ਨਾਨਕ ਸਰਦਾਰ ।
ਕਿਉਕਰਿ ਮਿਲੀਐ ਰਬ ਨੂੰ ਕਿਉਕਰਿ ਹੋਇ ਦੀਦਾਰ ।
ਕੇਹੜੀ ਸੂਰਤ ਰੱਬ ਦੀ ਰਹਿੰਦਾ ਕੇਹੜੀ ਜਾਇ ?
ਖਾਂਦਾ ਕਵਨ ਨਿਆਮਤੀ ਪਹਰੇ ਕਵਨ ਕਵਾਇ ?
ਕਰਕੇ ਕੇਹੜੀ ਬੰਦਗੀ ਮਿਲੇ ਗਰੀਬ ਨਿਵਾਜ ?
ਜਾ ਰਬ ਮਿਲੇ ਤਾਂ ਕਰਮ ਹੋਇ ਪੂਰਨ ਹੋਵੈ ਕਾਜ ।

**ਜਬਾਬ ਨਾਨਕ ਸਾਹ -**

**ਸੂਰਾ**

ਸਚੁ ਸੁਨੋ ਬਹਾਵ ਦੀ[259] ਪੀਰ ਜੀ, ਆਖੇ ਨਾਨਕ ਸਾਹ ।
ਕਰ ਮਿਸਕੀਨੀ ਬੰਦਗੀ ਤਾ ਮਿਲੀਐ ਬੇ-ਪਰਵਾਹੀ ।
ਨੂਰੀ ਸੂਰਤ ਰੱਬ ਦੀ ਰਹੰਦਾ ਸਭਨੀ ਜਾਇ ।
ਖਾਂਦਾ ਰਾਗ ਨਿਆਮਤੀ ਪੀਦਾ ਸਬਦੁ ਅਘਾਇ ।
ਕਰਕੇ ਮਿਹਨਤ ਬੰਦਗੀ ਮਿਲੇ ਗਰੀਬ ਨਿਵਾਜ[260] ।
ਜਾ ਰਬ ਮਿਲੇ ਤਾਂ ਕਰਮ ਹੋਇ ਸਭ ਪੂਰਨ ਹੋਵੈ ਕਾਜ ।

**ਸਵਾਲ ਪੀਰ ਜਲਾਲ ਦੀਂ -**

ਹਿੰਦੂ ਮੁਸਲਮਾਨ ਦੁਇ ਕੀਤੇ ਨੀ ਮਨਸੂਖ ।
ਦੁਇ ਤੇ ਬਾਹਰ ਜੋ ਥੀਵੇ ਸੋ ਸਖਨ ਅਲਾਇਨ ਚੂਖ ।
ਕਲਪਿਆ ਬਹੁਤ ਜਲਾਲ ਦੀਂ, ਕਲਪੇ ਮੁਲਾਂ ਸੇਖ ।
ਹਾਜੀ, ਪੀਰ, ਮਸਾਇਕ, ਤੁੰਗ, ਮਲੰਗ, ਦਰਵੇਸ ।
ਸਾਲਕ, ਸਾਦਕ, ਕਾਜੀਆ[261], ਗੌਸ, ਕੁਤਬ, ਵਡ ਪੀਰ ।
ਸਭੇ ਇਕਠੇ ਹੋਇਕੇ ਕਰਦੇ ਬਹੁ ਤਤਬੀਰ ।

ਹਿੰਦੂ ਸੂਰਤ ਹੋਇ ਕੇ ਆਵੇ ਮਕੇ ਮਾਹਿ ।
ਇਕੋ ਦਿਖਾਵੇ ਅਜ਼ਮਤਾ ਨਹੀਂ ਦੇਵੇ ਤਿਸੇ ਸਜਾਇ ।

**ਜਬਾਬ ਪੀਰ ਬਹਾਵ ਦੀਂ –**

**ਸੂਰਾ**

ਆਖੇ ਪੀਰ ਬਹਾਵ ਦੀਂ ਸੁਨੋ ਜਲਾਲ ਦੀਂ ਪੀਰ ।
ਨਾਨਕ ਪਾਸੋ ਪੁਛਨਾ ਬਹੁਤੀ ਹੈ ਤਕਸੀਰ ।
ਜਾਹਰ ਅਜਮਤ ਇਸ ਦੀ ਮੱਕਾ ਦਿੱਤਸੁ ਫੇਰ ।
ਕੀਤੇ ਸਰਾ ਮਨਸੂਖ ਸਭ ਕੀਤੀ ਸਭਾ ਜੇਰ ।
ਮੰਨਿਆ ਹੁਕਮ ਖੁਦਾਇ ਦਾ ਇਸ ਬਿਨ ਹੋਰ ਨ ਕੋਇ ।
ਦੂਜਾ ਮੁਰਸਦ ਪੀਰ ਹੈ ਸਚੁ ਸੁਨਾਏ ਸੋਇ ।
ਹਿੰਦੂ ਦੇਖ ਨ ਭੁੱਲ ਤੂੰ ਮੁਸਲਮਾਨ ਭੀ ਨਾਹਿ ।
ਦੋਵੈ ਰਦੇਸ ਪੀਰ ਜੀ ਘਤੇਸੁ ਦੋਜਕ ਮਾਹਿ ।
ਵਡਾ ਫਕੀਰ, ਮਰਾਤਬਾ ਮਾਰਫਤੀ ਸਚੁ ਰਾਹਿ ।
ਮਾਰਫਤੇ ਤੇ ਜੋ ਬਾਹਰੇ ਸਭੇ ਹੈ ਗੁਮਰਾਹਿ ।
ਦਨੀਆ ਕਾਰਨ ਮਜਬ ਸਭ ਥੀਏ ਬਿਅੰਤ ਅਪਾਰ ।
ਸਚਾ ਫਿਰਕਾ ਰੱਬ ਦਾ ਜੋ ਨਾਉ ਲੰਘਾਏ ਪਾਰ ।
ਤੁਹੀ ਮਹਿਰਮ ਨਾਹੀ ਪੀਰ ਜੀ ਨਾਨਕ ਬਡਾ ਫਕੀਰ ।
ਰਬ ਜਿਨਾ ਦੇ ਹੁਕਮ ਵਿਚ ਸੋ ਸਭਨਾਂ ਦੇ ਸਿਰ ਪੀਰ ।

**ਜਬਾਬ ਨਾਨਕ ਸਾਹ –**

**ਸੂਰਾ**

ਆਖੇ ਨਾਨਕ ਸਾਹੁ ਸਚੁ ਸੁਨੌ ਜਲਾਲ ਸੈਦਾਤ[262] ।
ਬਡਾ ਬੋਲ ਨ ਬੋਲੀਐ ਸਾਹਬ ਹੱਥ ਕਰਾਮਾਤ ।
ਸਾਹਿਬ ਤਾਣ ਨਿਤਾਣਿਆ ਨਿਮਾਣਿਆ ਦਾ ਮਾਣੂ ।
ਅਕਾਸਾ ਅਕਾਸ ਲਖ ਪਾਤਾਲਾ ਪਾਤਾਲ ।
ਸਭਨਾ ਦੇ ਸਿਰ ਏਕ ਰਬ ਸਭਨਾ ਕਰ ਸੰਭਾਲ ।

**ਸਵਾਲ ਪੀਰ ਜਲਾਲ ਦੀਂ –**

**ਸੂਰਾ**

ਆਖੇ ਪੀਰ ਜਲਾਲ ਦੀਂ ਸੁਣ ਨਾਨਕ ਸਾਹ ਕੱਤਾਲ[263] ।
ਚੌਦਹ ਤਬਕ ਕਿਤਾਬ ਵਿਚ ਇਸ ਤੋਂ ਪਰੇ ਜਵਾਲ ।
ਡਿਠਿਆ ਬਾਝੋ ਨਾਨਕਾ ਖਾਤਰ-ਜਮਾ ਨ ਹੋਇ ।
ਕਹਨਾ ਸੁਨਨਾ ਬਾਦ ਜੋ ਦੇਖੇ ਸਚੁ ਸੋਇ ।

ਜਬਾਬ ਨਾਨਕ ਸਾਹ –

ਸੂਰਾ

ਆਖੇ ਨਾਨਕ ਸਾਹ ਸਚੁ ਸੁਨੋ ਜਲਾਲ ਸਦਾਤ ।
ਹਿਕੇ ਤਾਂ ਅਸਾ ਨਾਲ ਦੇਹ ਕੋਇ (ਹਿ) ਕੇ ਤਾ ਚਲੋ ਆਪ ।
ਦਿਤਾ ਬੇਟਾ ਪੀਰ ਨਾਲ 'ਜਿਲ ਜਲਾਲ ਦੀ' ਨਾਉ ।
ਜਾਇ ਚੜੇ ਅਸਮਾਨ ਤੇ ਡਿਠੇ ਅਗਿਣਤ ਅਸਮਾਨ ।
ਕਈ ਅਉਤਾਰ ਪੈਕੰਬਰਾਂ ਦੇਖ ਹੋਇਆ ਰਹਿਆ ਹੈਰਾਨ ।
ਫੇਰ ਗਏ ਪਤਾਲ ਨੂੰ ਡਿੱਠੇ ਕਈ ਪਤਾਲ ।
ਕਈ ਅਵਤਾਰ ਪੈਕੰਬਰਾ ਅਸੰਖ ਅਗਿਣਤ ਅਪਾਰ ।
ਜਿਥੇ ਬਾਬਾ ਜਾਵਈ ਤਿਥੇ ਹੀ ਗਲ ਹੋਇ ।
ਦਰਸਨ ਕਾਰਨ ਦੇਖਣੇ ਆਵੇ ਸਗਲੀ ਲੋਇ ।
ਕਾਰਾ-ਭੇਟ, ਸਰੀਨੀਆ, ਨਜਰ, ਨਿਆਜਾ ਹੋਇ[264] ।
ਇਕ ਜਮੀਨ ਦੇ ਅੰਦਰੇ ਬਾਬਾ ਜਿਥੇ ਜਾਇ ।
ਆਗੇ ਕੜਾਹੁ ਤਯਾਰ ਸੀ ਗਾਵਦੇ ਸਬਦ ਅਲਾਇ ।
ਬਾਬਾ ਸੁਣਿਆ ਸੰਗਤੀ ਸਭ ਲਗੇ ਦਰਸਨ ਆਇ ।
ਰਖ ਆਗੇ ਕੜਾਹ ਨੂੰ ਸਭ ਪੈਰੀ ਸੀਸ ਨਿਵਾਇ ।
ਬਾਬੇ ਲੀਆ ਕੜਾਹੁ ਨੂੰ ਪਾਇਆ ਵਿਚ ਕਚਕੋਲ ।
ਫੇਰਿ ਦਿਤੀ ਕੜਾਹੀ ਪੀਰ ਨੂੰ ਬੈਠਾ ਥਾ ਜੋ ਕੋਲ ।
ਇਕ ਪਲਕ ਦੇ ਅੰਤਰੇ ਫਿਰ ਮਕੇ ਪਹੁਤੇ ਆਇ ।
ਬੇਟਾ ਪੀਰ ਜਲਾਲ ਦਾ ਮੁਖੋ ਇਹ ਬਚਨ ਅਲਾਇ ।
ਇਸ ਆਖ਼ਰੀ ਜਮਾਨ ਵਿਚ ਨਾਨਕ ਵਡਾ ਫਕੀਰ ।
ਮੀਰਾ ਦੇ ਸਿਰ ਮੀਰ ਹੈ, ਪੀਰਾ ਦੇ ਸਿਰ ਪੀਰ ।
ਆਖੀਉਸ ਮੁਖੋ ਕਲਾਮ ਜੋ ਸੋਈ ਦਿਤੀ ਦਿਖਾਇ ।
ਤੁਸੋ ਜਾਨੋ ਹੋਰ ਕਛੁ ਅਸਾ ਬੁਝਿਆ ਖ਼ੁਦ ਖ਼ੁਦਾਇ ।
ਆਕਾਸ਼ਾ ਆਕਾਸ ਲਖ ਪਾਤਾਲਾ ਪਾਤਾਲ ।
ਡਿਠੇ ਇਕਸੇ ਪਲਕ ਵਿਚ ਮੈ ਭੀ ਚਲਕੇ ਨਾਲ ।
ਹੇਠੋ ਕਈ ਪਤਾਲ ਦੇ ਮਿਲੀ ਕੜਾਹੀ ਆਇ ।
ਸਾਰੀ ਮਜਲਸ ਅੰਤਰੇ ਦਿਤਾ ਸੁ ਕੜਾਹੁ ਦਿਖਾਇ ।
ਸੱਭ ਰਹੇ ਹੈਰਾਨ ਹੋਇ ਨਾਨਕ ਵਡਾ ਫਕੀਰ ।
ਇਕੋ ਤਾ ਖ਼ੁਦ ਖ਼ੁਦਾਇ ਹੈ ਕੋ ਕਹੈ ਨ ਸਕੇ ਤਤਬੀਰ ।

ਸਭੇ ਪੈਰੀ ਢਹ ਪਏ ਮਨ ਵਿਚ ਬਹੁ ਡਰ ਪਾਇ ।
ਅਜੀ ਕਾਈ ਨਿਸਾਨੀ ਰਖੀਐ ਮਕਾ ਭਿਸਤ ਕਰਾਇ ।
ਬਾਬੇ ਕੌਸ ਉਤਾਰੀ ਪਾਵ ਤੇ ਰਖ ਨਿਸਾਨੀ ਏਹੁ[265] ।
ਜੋ ਕਰੇ ਜਿਆਰਤ ਕੌਸ ਕੀ ਸੋ ਫੇਰ ਨ ਜਨਮ ਧਰੇਹੁ ।

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੇ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੪੪।।

---

## ਟਿੱਪਣੀਆਂ ਅਤੇ ਹਵਾਲੇ

1. ਮਕਾ : ਮੱਕਾ ਮੱਕਹ (Mecca) ਅਰਬ ਦਾ ਪ੍ਰਸਿੱਧ ਸ਼ਹਿਰ ਜੋ ਇਸਲਾਮ ਦੇ ਬਾਨੀ ਹਜਰਤ ਮੁਹੰਮਦ ਸਾਹਿਬ ਦਾ ਜਨਮ ਸਥਾਨ ਹੈ । ਇਥੇ ਹੀ ਇਸਲਾਮ ਦਾ ਧਰਮ ਮੰਦਰ ਕਾਬਾ ਹੈ । ਇਸਲਾਮ ਦੇ ਅਨੁਯਾਈ ਇਸ ਨੂੰ ਰਬੀ ਸ਼ਹਿਰ ਦਾ ਧਰਮ ਮੰਦਿਰ ਕਾਬਾ ਹੈ । ਇਸਲਾਮ ਦੇ ਅਨੁਯਾਈ ਇਸ ਨੂੰ ਰਬੀ ਸ਼ਹਿਰ ਸਮਝਦੇ ਹਨ ।
2. ਮਦੀਨਾ : ਅਰਬ ਦਾ ਦੂਜਾ ਪ੍ਰਸਿਧ ਨਗਰ । ਇਥੇ ਹੀ ਹਜ਼ਰਤ ਮੁਹੰਮਦ ਸਾਹਿਬ ਦਾ ਦੇਹਾਂਤ ਹੋਇਆ ਅਤੇ ਉਨ੍ਹਾਂ ਦੀ ਪਵਿਤਰ ਕਬਰ ਹੈ । ਹਜ਼ਰਤ ਮੁਹੰਮਦ ਸਾਹਿਬ ਨੇ ਕਿਹਾ ਕਿ ਮਦੀਨੇ ਦੀ ਰਖਿਆ ਫਰਿਸ਼ਤੇ ਕਰਦੇ ਹਨ ।
3. ਸਿੰਧ ਧਰਤੀ : ਸਿੰਧ ਪ੍ਰਦੇਸ਼ : ਗੁਰੂ ਨਾਨਕ ਦੇ ਸਮੇਂ ਭਾਰਤ ਦਾ ਇਕ ਪ੍ਰਦੇਸ਼ (ਹੁਣ ਪੱਛਮੀ ਪਾਕਿਸਤਾਨ ਦਾ ਪੱਛਮ ਦੱਖਣੀ ਭਾਗ) ਜਿਥੇ ਹੁਣ ਵੀ ਸਿਖ ਧਰਮ ਦੇ ਅਨੁਯਾਈ ਵਸਦੇ ਹਨ।
4. ਹਜ : ਕਾਅਬੇ ਦੀ ਯਾਤਰਾ । ਇਹ ਮੁਸਲਮਾਨ ਲਈ ਧਰਮ ਦਾ ਇਕ ਜ਼ਰੂਰੀ ਨਿਯਮ ਸਮਝ ਕੇ ਕਰਨੀ ਜ਼ਰੂਰੀ ਹੈ । ਇਹ ਹਿਜਰੀ ਸਾਲ ਦੇ ਬਾਰ੍ਹਵੇਂ ਮਹੀਨੇ ਵਿਚ ਹੁੰਦੀ ਹੈ । ਇਸ ਵਿਚ ਮਕੇ ਅਤੇ ਮਦੀਨੇ, ਦੋਹਾਂ, ਦੀ ਯਾਤਰਾ ਸ਼ਾਮਲ ਹੈ ।
5. ਅੰਤਰਜਾਮੀ : ਮਨ ਅੰਤਰ ਦੀ ਬੁਝ ਲੈਣ ਵਾਲਾ, ਮਨਅੰਤਰ ਦੀ ਵਿਅਥਾ ਜਾਣਨ ਵਾਲਾ ।
6. ਸੁਬਹਾਨ : ਕੁਰਬਾਨ/ਬਲਿਹਾਰ ਜਾਣਾ, ਧੰਨ ਧੰਨ ਆਖਣਾ, ਸਿਫ਼ਤ ਸਾਲਾਹ ਕਰਨੀ।
7. ਜਗਗਾਮੀ : ਜਗ ਘੁੰਮਣ ਵਾਲਾ ਜਗਤ ਦੀ ਸੈਰ ਕਰਨ ਵਾਲਾ, ਘੁਮਕੜ, ਦੁਨੀਆਂ ਦੀ ਸੈਰ ਕਰਨ ਵਾਲਾ ।
8. ਤੇਰੇ ਪ੍ਰਸਾਦਿ : ਤੇਰੀ ਸੰਗਤ ਵਿਚ, ਤੇਰੀ ਬਖਸ਼ਿਸ਼ ਨਾਲ, ਤੇਰੀ ਕਿਰਪਾ ਦੁਆਰਾ।
9. ਇਹ ਇਲਾਕਾ ਉਸ ਵੇਲੇ ਸਿਧਾਂ ਦਾ ਇਕ ਵੱਡਾ/ਵਿਸ਼ੇਸ਼ ਸਥਾਨ ਸੀ ।
10. ਗੁਰੂ ਬਾਬਾ ਜੀ ਅਤੇ ਮਰਦਾਨਾ ਜੀ ਹਾਜੀਆਂ ਦੇ ਇਕ ਜਥੇ ਨਾਲ ਰਲ ਗਏ । ਹਾਜੀ : ਜੋ ਹਜ ਕਰਨ ਜਾਂਦਾ ਹੈ । ਇਸਲਾਮ ਦੇ ਮੁਤਾਬਿਕ ਹਰ ਮੁਸਲਮਾਨ ਨੂੰ ਆਪਣੇ ਜੀਵਨ ਵਿਚ ਇਕ ਵਾਰੀ ਜ਼ਰੂਰ ਹਜ ਕਰਨਾ ਚਾਹੀਦਾ ਹੈ ।
11. ਪਰ ਉਨ੍ਹਾਂ ਨੇ ਗੁਰੂ ਬਾਬੇ ਨੂੰ ਹਿੰਦੂ ਸਮਝ ਕੇ ਨਾਲ ਰਲਾਉਣ ਤੋਂ ਇਨਕਾਰ ਕੀਤਾ। ਪ੍ਰਥਾ ਅਨੁਸਾਰ ਕੋਈ ਵੀ ਗੈਰ ਮੁਸਲਿਮ ਹਜ ਲਈ ਨਹੀਂ ਜਾ ਸਕਦਾ । ਇਸੇ ਲਈ ਭਾਈ ਗੁਰਦਾਸ ਭਲਾ ਲਿਖਦਾ ਹੈ ਕਿ ਗੁਰੂਬਾਬੇ ਨੇ ਹਾਜੀਆਂ ਵਾਲੇ ਨੀਲ ਵਸਤਰ ਧਾਰਨ ਕੀਤੇ ।
"ਫਿਰ ਬਾਬਾ ਮੱਕੇ ਗਿਆ । ਨੀਲੀ ਵਸਤਰ ਧਾਰੇ ਬਨਵਾਰੀ ।"
12. ਮਰਦਾਨਾ ਇਹ ਵਸਤੂ ਸਥਿਤੀ ਵੇਖ ਕੇ ਚਿੰਤਿਤ (ਦਿਲਗੀਰ) ਹੋਇਆ ।
13. ਗੁਰੂ ਬਾਬਾ ਜੀ ਨੇ ਉਸਨੂੰ ਦਿਲਾਸਾ/ਧੀਰਜ (ਧੀਰ) ਦਿੱਤਾ ।
14. ਉਨ੍ਹਾਂ ਨੇ ਕਿਹਾ,"ਮੇਰਾ ਪਰਮ ਮਿਤਰ ਮਰਦਾਨਾ ਜੀ ਜਗ ਅਖਾਂ ਮੀਟ ।

15. ਜਦੋਂ ਉਸਨੇ ਅੱਖਾਂ ਖੋਲ੍ਹੀਆਂ, ਦੀਦਾਰ ਕੀਤਾ, ਹੈਰਾਨ ਰਹਿ ਗਿਆ।
16. ਗੁਰੂ ਬਾਬਾ ਜੀ ਦੀ ਸ਼ਕਤੀ ਵੇਖ ਕੇ ਉਨ੍ਹਾਂ ਦੀ/ਈਸ਼ਵਰ ਦੀ ਉਸਤਤ ਕਰਨ ਲਗਾ। ਉਹ ਮੰਤਰ ਮੁਗਧ ਹੋਇਆ ਕਹਿ ਰਿਹਾ ਸੀ ਗੁਰੂ ਬਾਬਾ ਤੂੰ ਧੰਨ ਹੈ, ਤੇਰੀ ਬੰਦਗੀ/ਭਗਤੀ ਵੀ ਧੰਨ ਹੈ।
17. ਉਹ ਪੂਰਬ ਵਾਲੇ ਦੁਆਰਾ ਤੇ ਮਰਦਾਨਾ ਜੀ ਦੇ ਨਾਲ ਆਸਨ ਲਾ ਕੇ ਬੈਠ ਗਏ। ਉਹ ਕਾਫੀ ਚਿਰ ਤੋਂ ਭੁਖੇ ਸਨ ਉਨ੍ਹਾਂ ਵਰਤ ਰਖਿਆ ਹੋਇਆ ਸੀ।
18. ਭਾਰਤ ਤੋਂ ਆਏ ਹਾਜੀ ਧਰਮਮੰਦਿਰ ਦੇ ਪੂਰਬ ਵਲ ਲਤਾਂ ਪਸਾਰ ਕੇ ਸੁੱਤੇ ਪਏ ਸਨ।
19. ਗੁਰੂ ਬਾਬਾ ਅਤੇ ਭਾਈ ਮਰਦਾਨਾ ਵੀ ਉਥੇ ਸੌਂ ਗਏ।
20. ਉਥੇ ਫਿਰ ਇਕ ਅਜੀਬ ਘਟਨਾ (ਅਚਰਜ ਚਰਿਤਰੀ ਵਾਪਰੀ)।
21. ਜਦੋਂ ਦੋ ਘੜੀਆਂ ਰਾਤ ਰਹਿੰਦੀ ਸੀ, ਸੁਬਹ ਹੋਈ।
22. ਤਾਂ ਮੀਆਂ ਜੀਵਨ ਉਥੇ ਪੁੱਜਾ। ਉਸ ਦਾ ਕੰਮ ਝਾੜੂ ਦੇਣਾ ਜਾਂ ਸਫਾਈ ਕਰਨਾ ਸੀ।
23. ਉਸਨੇ ਆਪਣਾ ਕੰਮ ਕਰਦਿਆਂ ਕਰਦਿਆਂ ਸਾਰੇ ਹਾਜੀਆਂ ਨੂੰ ਜਗਾਉਣਾ ਵੀ ਆਰੰਭਿਆ ਹੋਇਆ ਸੀ।
24. ਉਸਨੇ ਕਾਅਬੇ ਵਲ ਦੋ ਕਦਮ ਪੁਟੇ ਅਤੇ ਵੇਖਿਆ।
25. ਉਸਨੇ ਬਹੁਤ ਗੁੱਸਾ ਖਾਧਾ ਅਤੇ ਸ਼ੋਰ ਮਚਾਉਣਾ ਸ਼ੁਰੂ ਕਰ ਦਿੱਤਾ।
26. ਉਸਨੇ ਗੁਰੂ ਜੀ ਦੇ ਪੈਰ ਫੜ ਕੇ ਦੱਖਣ ਦਿਸ਼ਾ ਵਲ ਕਰ ਦਿਤੇ।
27. ਉਸਨੇ ਵੇਖਿਆ ਮਕਾ ਵੀ ਉਧਰ ਹੀ ਫਿਰ ਗਿਆ। ਮਕਾ ਫਿਰਨਾ ਵੀ ਉਸੇ ਤਰ੍ਹਾਂ ਦੀ ਇਕ ਅਲੰਕਾਰ ਘਟਨਾ ਹੈ ਜਿਸ ਤਰ੍ਹਾਂ ਦੀਆਂ ਪ੍ਰਾਚੀਨ ਮਹਾਪੁਰਖਾਂ ਦੀ ਜ਼ਿੰਦਗੀ ਨਾਲ ਜੁੜੀਆਂ ਹੋਈਆਂ ਹਨ।
28. ਉਸਨੇ ਇਹ ਘਟਨਾ ਵੇਖਦਿਆਂ ਰੌਲਾ ਮਚਾਉਂਦਿਆਂ ਆਖਿਆ "ਵੇਖੋ ਯਾਰੋ ਕਿਆਮਤ (ਪਰਲੋ ਦਾ ਸਮਾਂ) ਦਾ ਸਮਾਂ ਆ ਗਿਆ ਹੈ।
29. ਇਹ ਭਾਰਤ ਤੋਂ ਆਇਆ ਕੋਈ ਵੱਡਾ ਜਾਦੂਗਰ (ਸਾਹਰੀ) ਪ੍ਰਤੀਤ ਹੁੰਦਾ ਹੈ। (ਭਾਰਤ ਤੋਂ ਬਾਹਰ ਭਾਰਤੀਆਂ ਨੂੰ ਜਾਦੂਗਰ ਹੀ ਸਮਝਿਆ ਜਾਂਦਾ ਰਿਹਾ ਹੈ। ਹੁਣ ਤਕ ਵੀ ਇਹ ਵਰਤਾਰਾ ਕਾਇਮ ਹੈ), ਇਸ ਜਾਦੂਗਰ ਨੇ ਮਕਾ ਹੀ ਫੇਰ ਦਿਤਾ ਹੈ।
30. ਰੁਕਨਦੀਨ : ਰੁਕਨ-ਉਦ-ਦੀਨ: ਜਨਮ ਸਾਖੀਆਂ ਵਿਚ ਉਥੋਂ ਦੇ ਕਾਜੀ ਦਾ ਨਾਂ ਰੁਕਨ-ਉਦ-ਦੀਨ ਲਿਖਿਆ ਮਿਲਦਾ ਹੈ। ਉਸਨੇ ਆ ਕੇ ਆਪਣੀ ਅਖੀਂ ਇਹ ਕਿਆਮਤ ਦਾ ਦੌਰ ਵੇਖਿਆ।
31. ਕਿਆਮਤ ਦੌਰ : ਉਸ ਲਈ ਇਹ ਅਜੀਬ ਘਟਨਾ ਸੀ। ਉਸਦੇ ਖਿਆਲ ਵਿਚ ਦੁਨੀਆ ਦੀ ਤਬਾਹੀ ਨੇੜੇ ਆ ਗਈ ਸੀ।
32. ਵਾਲੀ : ਪੈਗੰਬਰ, ਅਵਤਾਰ, ਮਹਾਪੁਰਖ।
33. ਸ਼ੈਤਾਨ: ਮਨੁਖ ਨੂੰ ਬੁਰੇ ਪਾਸੇ ਲਿਜਾਉਣ ਵਾਲਾ ਇਕ ਫ਼ਰਿਸ਼ਤਾ।
34. (ਫਿਰ ਵੀ) ਕਾਜੀ ਨੇ ਸਤਿਕਾਰ ਨਾਲ ਗੁਰੂ ਜੀ ਪਾਸੋਂ ਉਨ੍ਹਾਂ ਦੀ ਰਸਮੀ ਜਾਣ ਪਛਾਣ ਸਬੰਧੀ ਪ੍ਰਸ਼ਨ ਪੁਛੇ।
35. ਉਸ ਨੇ ਪੁਛਿਆ ਤੁਸੀਂ ਕਿਥੋਂ ਦੇ ਹਾਜੀ ਹੋ। ਗੁਰੂ ਜੀ ਦਾ ਉਤਰ ਸੀ ਇਸ ਦਰਵੇਸ਼/ਫ਼ਕੀਰ ਦਾ ਨਾਮ ਨਾਨਕ ਹੈ।
36. ਕਾਜੀ ਸਮਝ ਗਿਆ ਕਿ ਹਿੰਦੋਸਤਾਨ ਤੋਂ ਆਏ ਹਨ। ਉਸਨੇ ਉਨ੍ਹਾਂ ਨੂੰ ਕਲਮਾ ਪੜ੍ਹਨ ਲਈ ਕਿਆ।
37. ਕੇਤੇ : ਕਈ, ਅਣਗਿਣਤ, ਬਹੁਤ ਸਾਰੇ।

38. ਨਬੀ : ਪੈਗੰਬਰ, ਹਜ਼ਰਤ ਮੁਹੰਮਦ ਸਾਹਿਬ ਦਾ ਤਾਲਬ ।
39. ਰਸੂਲ : ਸੁਨੇਹਾ ਲੈ ਕੇ ਆਉਣ ਵਾਲਾ, ਹਜ਼ਰਤ ਮੁਹੰਮਦ ਸਾਹਿਬ ਦਾ ਤਾਲਬ, ਉਹ ਖ਼ੁਦਾ ਦਾ ਸੁਨੇਹਾ ਲੈ ਕੇ ਆਏ ।
40. ਆਦਿ ਗ੍ਰੰਥ
41. ਗੁਰੂਜੀ ਨੇ ਕਿਹਾ, "ਬੰਦਾ ਪੰਜ ਤੱਤਾਂ (ਹਵਾ, ਪਾਣੀ, ਅਗ, ਮਿੱਟੀ ਅਤੇ ਆਕਾਸ਼) ਦਾ ਪੁਤਲਾ ਹੈ ਅਤੇ ਰਬ (ਗ਼ੈਬੀ/ਈਸ਼ਵਰ) ਵਿਚ ਖੇਡਦਾ ਹੈ ।
42. ਇਨਸਾਨ ਈਸ਼ਵਰ ਦਾ ਹੀ ਅੰਸ਼ ਹੈ ਅਤੇ ਉਸੇ ਵਿਚ ਹੀ ਵਿਲੀਨ ਹੋ ਜਾਵੇਗਾ ।
43. ਆਦਿ ਗ੍ਰੰਥ
44. ਨਉ : ਨਵ, ਨੌ (Nine) ਨਉਂ ਖੰਡ, ਪ੍ਰਿਥਵੀ ਦੀ ਸਮੁਚਤਾ ।
45. ਸਤ : ਸਪਤ : ਸਪਤ ਦੀਪ
46. ਚੌਦਹ: ਚੌਦ੍ਹਾਂ: ਚੌਦਾਂ ਭਵਨ
47. ਤੀਨ : ਤੀਨ ਲੋਕ, ਪਾਤਾਲ ਲੋਕ, ਮਾਤ ਲੋਕ ਅਤੇ ਆਕਾਸ਼ ਲੋਕ ।
48. ਚਾਰ : ਚਾਰ ਜੁਗ : ਚਾਰ ਯੁਗ
49. ਮਹਲਤ : ਮਹਲ ਦਾ ਬਹੁ ਵਚਨ
50. ਚਾਰਿ : ਚਾਰ : ਚਾਰ ਵੇਦ
51. ਚਾਰ : ਚਾਰ: ਚਾਰ ਵੇਦ
52. ਚਹੁ ਹਥ : ਚਾਰ ਹਥ
53. ਆਪੋ ਆਪਣੀ ਵਾਰੀ; ਇਕ ਇਕ ਕਰਕੇ ।
54. ਬਖਸ਼ਿਸ਼ ਕਰਨ ਵਾਲਾ, ਈਸ਼ਵਰ ਦਾ ਵਿਸ਼ੇਸ਼ਣ ।
55. ਮਧੁਸੂਦਨ : ਮਧੁ ਰਾਕਸ਼ਸ਼ ਦਾ ਬਧ ਕਰਨ ਵਾਲਾ ਹਰਿ ।
56. ਮਾਇਆ ਦਾ ਸਵਾਮੀ/ਹਰਿ, ਈਸ਼ਵਰ
57. ਘਰ ਘਰ : ਹਰੇਕ ਘਟ ਵਿਚ; ਹਰੇਕ ਸ਼ਰੀਰ ਵਿਚ
58. ਲਸ਼ਕਰ : ਸੈਨਾ, ਫੌਜ, ਸੁਰਖਿਆ ਦਸਤਾ
59. ਪਾਵਕ: ਜੋਤੀ, ਜੋਤ, ਲੌ
60. ਸਿਕਦਾਰੀ : ਸਰਦਾਰੀ, ਚੌਧਰ
61. ਭੰਡਾਰਾ ਵੰਡਣ ਵਾਲਾ, ਸਟੋਰ ਕੀਪਰ, ਦਾਤਾ
62. ਨਾਸਾਬੁਰੁ : ਨਾ ਸਬਰਾ, ਨਾ ਸੁਕਰਾ, ਬੇਸਬਰਾ
63. ਨਾਰਦੁ : ਚਲਾਇਮਾਨ, ਚਲਣਵਾਲਾ, ਅਸਥਿਰ
64. ਖੁਆਰੀ : ਖ਼ਵਾਰੀ, ਸ਼ਰਮਿੰਦਗੀ ।
65. ਲਬ : ਲੋਭ, ਲਾਲਚ, ਝਾਕ
66. ਅਧਰਾ : ਅੰਧੇਰਾ, ਹਨੇਰਾ, ਅਗਿਆਨ ।
67. ਲੁਹਾਰੀ : ਜ਼ੰਜੀਰ, ਬੇੜੀ, ਬੰਦਨ, ਜਕੜ
68. ਪੂੰਜੀ, ਰਾਸ, ਕਮਾਈ, ਖਟੀ, ਅਮਲ, ਕਰਮ
69. ਮੁਦਗਰ : ਮੁਗਦਰ, ਮੋਹਲਾ ਜਿਸ ਨਾਲ ਕਸਰਤ ਕਰਦੇ ਹਨ ।
70. ਕੋਟਵਾਰੀ : ਕੋਤਵਾਲੀ
71. ਆਦਿ ਪੁਰਖ : ਈਸਵਰ ਅਲਾ/ਪਰਮਾਤਮਾ

72. ਸੇਖ : ਸ਼ੇਖ਼, ਸੇਖ : ਬੁੱਢਾ ; ਬਜ਼ੁਰਗ, ਵਿਦਵਾਨ, ਮੁਸਲਮਾਨ ਦੀ ਇਕ ਵਿਸ਼ੇਸ਼ ਜਾਤੀ।
73. ਕਰ : ਟੈਕਸ; ਚੱਟੀ
74. ਕੂਜਾ : ਕੁੱਜਾ, ਲੋਟਾ
75. ਬਾਗ, ਬਾਂਗ, ਅਜ਼ਾਨ
76. ਨਿਵਾਜ਼: ਨਿਵਾਜ਼; ਨਿਮਾਜ, ਇਬਾਦਤ
77. ਮੁਸਲਾ : ਚਪਈ, ਜਿਸ ਤੇ ਨਿਮਾਜ਼ ਪੜਦੇ ਹਨ।
78. ਨੀਲ ਰੂਪ ਬਨਵਾਰੀ : ਹਾਜੀਆਂ ਵਾਲਾ ਨੀਲਾ ਬਾਣਾ।
79. ਅਤੇ ਤੁਹਾਡੀ ਬੋਲੀ ਹੋਰ ਹੋ ਗਈ ਹੈ।
80. ਜੇ ਤੂੰ ਮਾਲਿਕ (ਮੀਰ) ਅਤੇ ਧਰਤੀ ਦਾ ਸਵਾਮੀ (ਮਹੀ ਪਤਿ) ਸਾਹਿਬ ਹੈਂ।
81. ਮੈਨੂੰ ਅਜਿਹੀ ਬਖਸ਼ਿਸ਼ ਪ੍ਰਦਾਨ ਕਰ ਕਿ ਮੈਂ ਹਰ ਵੇਲੇ ਤੇਰਾ ਨਾਮ ਹੀ ਜਪਦਾ ਰਹਾਂ।
82. ਚਾਰ ਚਰਾਗ: ਚਾਰ ਧਰਮ: ਚਾਰ ਯੁਗਾਂ ਦੇ ਪ੍ਰਕਾਸ਼ਕ, ਚਾਰ ਧਰਮ: ਚਾਰੋ ਜੁਗਾਂ ਦੇ ਜੁਦੇ ਜੁਦੇ ਧਰਮ ਪੁਰਾਣਾ ਅਨੁਸਾਰ ਸਤਿਯੁਗ ਵਿਚ ਧਿਆਨ, ਤੇਤਾ ਵਿਚ ਯਗਯ, ਦਵਾਪਰ ਵਿਚ ਪੂਜਨ ਅਤੇ ਕਲਿਯੁਗ ਵਿਚ ਹਰਿਨਾਮ ਕੀਰਤਨ। ਮਨੁ ਸਮ੍ਰਿਤੀ ਅਨੁਸਾਰ ਚਾਰੇ ਯੁਗਾਂ ਦੇ ਯਥਾਕ੍ਰਮ ਤਪ, ਗਯਾਨ, ਯਗਯ ਅਤੇ ਦਾਨ। ਸਤਿਯੁਗਿ ਸਤੁ, ਤੇਤਾ ਜਗੀ, ਦੁਆਪਰ ਪੂਜਾ ਚਾਰ। ਤੀਨੋ ਜੁਗਿ ਤੀਨੋ ਦਿੜੇ, ਕਲਿ ਕੇਵਲ ਨਾਮ ਆਧਾਰ।'
83. ਅਠ ਸਠ ਤਰੀਥ : ਅਠ+ਸਠ (ਗੁਰੂ ਰਵਿਦਾਸ)
- ਅਠਾਹਠਤੀਰਥ : ਔਂਓਕਾਰ, ਅਯੋਧਯਾ, ਅਵੰਤਿਕਾ, ਏਰਾਵਤੀ, ਸ਼ਤਦ, ਸਰਸਵਤੀ, ਸਰਯੁ, ਸਿੰਧੁ, ਸ਼ਿਲਾ, ਸ਼ੋਣ, ਸ਼੍ਰੀਸ਼ੈਲ, ਸ਼੍ਰੀ ਰੰਗ, ਹਰਿਦਵਾਰ, ਕਪਾਲਮੋਚਨ, ਕਮਿਲੋਦਕ, ਕਾਸ਼ੀ, ਕਾਂਚੀ, ਕਾਲੰਜਰ, ਕਾਵੇਰੀ, ਕੁਰੁਕਸ਼ੇਤਰ, ਕੇਦਾਰਨਾਥ, ਕੌਸ਼ਿਕੀ, ਗਯਾ, ਗੋਕਰਣ, ਗੋਦਾਵਰੀ, ਗੋਮਤੀ, ਵੋਗਰਧਨ, ਗੰਗਾ ਸਾਗਰ ਮੰਡਕਾ, ਘਰ ਘਰ, ਚਰਮਨਵਤੀ, ਚਿਤ੍ਰਕੂਟ, ਚੰਦ੍ਰਭਾਗਾ, ਜਗਨ ਨਾਥ, ਜਵਾਲਾਮੁਖੀ, ਤਪਤੀ ਤਾਮ੍ਰਪਰਣੀ, ਤੁੰਗ ਭਦਰਾ, ਦਸ਼ਾਸਵਮੇਧ, ਜਿਸ਼ਦਵਤੀ, ਦਵਾਰਿਕਾ ਧਾਮ, ਨਰਮਦਾ, ਨਾਗ ਤੀ ਰਥ, ਨਮਿਸ਼ਾ, ਪੁਸ਼ਕਰ, ਪ੍ਰਯਾਗ, ਤ੍ਰਿਵੇਣੀ ਸੰਗਮ, ਪ੍ਰਿਯਯੁਦਕ, ਬਦਰੀ ਨਾਰਾਇਣ, ਭਦੇਸ਼ਵਰ, ਭੀਮੇਸ਼ਵਰ, ਭ੍ਰਿਗਡੰਗ, ਮਹਾਕਾਲ, ਮਹਾ ਬੋਧਿ, ਮਥੁਰਾ, ਮਾਨ ਸਰੋਵਰ, ਮਾਯਗੁਰੀ, ਮੰਦਾਕਨੀ, ਯਮੁਨਾ, ਰਾਮੇਸ਼ਵਰ, ਵਿਤਸਤਾ, ਵਿਧਯ, ਵਿਪਾਸ਼, ਵਿਮਲੇਸ਼ਵਰ, ਵੇਣਾ, ਵੇਤ੍ਰਵਤੀ, ਵੈਸ਼ਨਵੀ, ਵੈਦਯ ਨਾਥ।
84. ਅਮਲ ਅਥਰਵਤੁ : ਚੌਥਾ ਵੇਦ ਅਥਰਵਵ ਹੈ। ਇਸ ਦੇ ਅਰਥ ਹਨ ਹਵਨ ਕਰਨ ਵਾਲਾ। ਇਸ ਵੇਦ ਵਿਚ ਜਾਦੂ, ਟੂਣੇ, ਮੰਤਰ ਆਦਿ ਹਨ। ਇਸ ਵਿਚ 760 ਮੰਤਰ ਹਨ।
85. ਭੁਰਕਾਨ : ਭੂਟਾਨ
86. ਗ਼ੈਰੀਅਤ : ਓਪਰਾਪਣ, ਬਿਗਾਨਾਪਣ, ਅਜਨਬੀਪਣ
87. ਦਵੇਲ, ਦੇਹੁਰਾ, ਮੰਦਰ, ਠਾਕੁਰਦਵਾਰਾ, ਧਰਮਸ਼ਾਲਾ।
88. ਗੋਰਸਤਾਨ ਦੀ ਪ੍ਰਸਤਸ਼ : ਕਬਰਸਤਾਨ ਦੀ ਪੂਜਾ।
89. ਬੁਤ ਸ਼ਿਕਨ ਇਸਲਾਮੀ ਪ੍ਰਚਾਰਕਾਂ ਨੇ ਹਿੰਦੂ ਦੀਆਂ ਮੜੀਆਂ (ਸਮਾਧਾਂ) ਅਤੇ ਸਾਧਾਂ ਦੇ ਸਥਾਨ ਮਿਧ ਦਿਤੇ ਅਤੇ ਇਹ ਸਮਝਿਆ ਕਿ ਇਹ ਇਸਲਾਮ ਦੀ ਸੇਵਾ ਹੈ। ਇਜ ਦੋਹਾਂ ਮਜਹਬੀ ਫਿਰਕਿਆਂ ਵਿਚ ਪਾੜਾ ਪਿਆ ਪਰ, "ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਬੈਰ ਰਖਣਾ," (ਡਾ. ਇਕਬਾਲ)
90. ਅਕਲ : ਇਨਸਾਫ, ਨਿਆਇ; ਨਿਆਂ।

91. ਜਮ ਹੋਮ ਬਲ ਦੇ ਸਹਾਰੇ ਨਹੀਂ ਹੋਣ ਦਿੰਦੇ, "ਜਿਸ ਦੀ ਲਾਠੀ ਉਸੇ ਦੀ ਭੈਂਸ ਹੋ ਗਈ ਹੈ।"
92. ਸਾਲਿਕ, ਸਾਧਿਕ : ਸਾਧਨਾ ਕਰਨ ਵਾਲੇ, ਤਪੀ ਤਪੀਸਰ, ਮਹਾਪੁਰਖ।
93. ਸਚ ਦਾ ਮਾਰਗਬਲਾਓ, ਸਚ ਦਾ ਮਾਰਗ ਦਰਸ਼ਨ ਕਰੋ।
94. ਝੂਠ/ਕੂੜ/ਕਰੋਮ ਨੂੰ ਖ਼ਤਮ ਕਰੋ।
95. ਇਸ ਤੋਂ ਪਹਿਲਾਂ ਇਕ ਅਜਿਹਾ ਪੈਗੰਬਰ ਭੇਜਿਆ ਸੀ ਜਿਸ ਤੇ ਪੈਗੰਬਰੀ ਖ਼ਤਮ ਹੋ ਗਈ ਸੀ। ਹਜ਼ਰਤ ਮੁਹੰਮਦ ਸਾਹਿਬ ਨੂੰ ਲਾਨਬੀ ਇਸੇ ਲਈ ਆਖਿਆ ਜਾਂਦਾ ਹੈ। ਕਿ ਇਸ ਤੋਂ ਬਾਅਦ ਹੋਰ ਕੋਈ ਨਬੀ ਨਹੀਂ ਹੋਵੇਗਾ।
96. ਤੀਸ ਸਿਪਾਰੇ : ਪਵਿਤਰ ਕੁਰਾਨ ਦਾ ਹਰ ਤੀਹਵਾਂ ਹਿੱਸਾ।
97. ਜ਼ੋਰ ਜ਼ੁਲਮ ਦੇ ਰਾਜ ਵਿਚ ਗਊ, ਗ਼ਰੀਬ ਦੀ ਹਾਨੀ ਹੋਣ ਲਗੀ।
98. ਫ਼ਾਨੀ ਹੂਏ: ਮਰ ਗਏ, ਖ਼ਤਮ ਹੋ ਗਏ। ਇਨਸਾਨ ਫ਼ਾਨੀ ਹੈ। ਇਸੇ ਲਈ ਇਸ ਨੂੰ ਚੰਦ ਰੋਜ਼ਾ ਦਾ ਮਹਿਮਾਨ ਆਖਿਆ ਗਿਆ ਹੈ।
99. ਛੱਤੀ ਸਿਪਾਰੋਂ ਦੀ ਕਿਤਾਬ : ਸੀ+ਪਾਰਾ =ਤੀਹ ਭਾਗਾਂ ਦੀਕਤਾਬ, ਕੁਰਾਨ ਸਰੀਫ਼ ਦੇ ਤੀਹ ਕਾਂਡ। ਸੀਪਾਰਾ : ਕੁਰਾਨ ਸ਼ਰੀਫ਼ ਦੇ ਤੀਹ ਭਾਗਾਂ ਵਿਚੋ ਇਕ ਭਾਗ।
100. ਫੁਰਕਾਨ ਮਤ : ਅ. ਫੁਰਕਾਨ : ਕੁਰਾਨ : ਮੁਸਲਮਾਨਾਂ ਦੀ ਧਰਮ ਪੁਸਤਕ ! ਕੁਰਾਨ ਦੀ ਪੰਝੀਵੀਂ ਸੂਰਤ। ਵਿਭਾਗ, ਖੰਡ/ਹਿੱਸਾ। ਫ਼ਤਿਹ/ਜਿਤ/ਵਿਜੈ।
101. ਨੀਲੀ ਪੋਸ਼: ਨੀਲੇ ਵਸਤਰ ਧਾਰਨ ਕਰਨ ਵਾਲਾ: ਨੀਲ ਵਸਤਰ ਧਾਰੀ ਹਾਜੀ/ਇਸਲਾਮੀ ਲੋਕ।
102. ਮਗਰਬੀ : ਪੱਛਮੀ, ਇਥੇ ਭਾਵ ਸਾਮੀ ਸੰਸਕ੍ਰਿਤੀ ਅਰਥਾਤ ਇਸਲਮੀ ਲੋਕਾਂ ਤੋਂ ਹੈ।
103. ਹਕ ਰਸਤੀ : ਹਕ ਪ੍ਰਿਯਤਾ, ਸਚ ਪਰਾਇਣਤਾ ; ਹਕ ਪ੍ਰਸਤੀ।
104. ਲੋਹ ਕਲਮ : ਲੋਹ ਦੀ ਕਲਮ ਨਾ ਘਸਣ ਵਾਲੀ ਕਲਮ, ਈਸ਼ਵਰ ਦੀ ਕਲਮ, ਜਿਸ ਨਾਲ ਲੋਹ ਤੇ ਲਿਖੀਦਾ ਹੈ। ਸਦਾ ਇਕੋ ਜਿਹੀ ਰਹਿਣ ਵਾਲੀ ਕਲਮ।
105. ਜਮਾਨ : ਅ. ਜ਼ਮਾਨ : ਵੇਲਾ, ਸਮਾਂ, ਕਾਲ, ਅਸਮਾਨ ਆਕਾਸ਼।
106. ਖ਼ਾਕ ਦੇ ਪੁਤਲੇ/ਇਨਸਾਨ/ਮਨੁਖ ਦਿਨ (ਰੋਜ਼) ਰਾਤ (ਸ਼ਬ) ਚਾਰੇ ਦਿਸ਼ਾਵਾਂ (ਕੂੰਟਾਂ) ਵਲ ਨਮਸਕਾਰ ਕਰਦੇ ਹਨ।
107. ਸੂਰਜ (ਆਫ਼ਤਾਬ) ਅਤੇ ਚੰਦ੍ਰਮਾ (ਮਹਤਾਬ) ਵਡੀ ਰੌਸ਼ਨੀ ਈਸ਼ਵਰ ਦੀਆਂ ਅੱਖਾਂ ਹਨ ਅਤੇ ਈਸ਼ਵਰ ਚਾਰੇ ਪਾਸੇ ਵਿਆਪਕ ਹੈ।
108. ਲੋਕ ਇਸ ਸੰਸਾਰ ਤੇ ਆਉਂਦੇ ਹਨ, ਕੁਝ ਚਿਰ ਰਹਿੰਦੇ ਹਨ ਅਤੇ ਫਿਰ ਮਰ ਖਪ ਜਾਂਦੇ ਹਨ।
109. ਗੁਰੂ ਨਾਨਕ ਦੇਵ ਜੀ ਨੂੰ ਈਸ਼ਵਰ ਦਾ ਹੁਕਮ ਹੋਇਆ ਕਿ ਆਪਣੀ ਵਿਦਵਤਾ (ਇਲਮ) ਅਤੇ ਸਿਖਿਆ (ਨਸੀਹਤ) ਦੁਆਰਾ ਮਾਤ ਲੋਕ ਦੇ ਭੁਲੇ ਭਟਕੇ ਲੋਕਾਂ ਨੂੰ ਸਿਧੇ ਰਸਤੇ ਪਾਓ।
110. ਪਹਿਲਾਂ ਹੋ ਚੁਕੇ ਉਨ੍ਹਾਂ ਲੋਕਾਂ ਵਲ ਸੰਕੇਤ ਹੈ ਜੋ ਇਸ ਦੁਨੀਆਂ ਨੂੰ ਸਿੱਧਾ ਰਸਤਾ ਦੱਸਣ ਲਈ ਆਏ ਸਨ। ਉਨ੍ਹਾਂ ਵਿਚ ਇਕ ਲੱਖ ਅੱਸੀ ਹਜ਼ਾਰ ਪੈਗੰਬਰ (ਅਵਤਾਰ) ਭਗਤ ਸਿੱਧ ਅਤੇ ਸਤਿ ਪੁਰਖ, ਰਬ ਨੂੰ ਪਹੁੰਚੇ ਹੋਏ ਇਸਲਾਮੀ ਫ਼ਕੀਰ (ਅਉਲਿਏ; ਇਕ ਖਾਸ ਸੀਰਸ਼ ਸਥਾਨ ਵਾਲੇ ਫ਼ਕੀਰ (ਗੌਂਸ) ਮਹਾਤਮਾ (ਕੁਤਬ), ਆਗੂ (ਸਾਲਾਰ) ਮੌਲਵੀ ਅਤੇ ਪੰਡਤ ਸ਼ਾਮਲ ਸਨ (ਇਹ ਗਿਣਤੀ ਕਵੀ ਕਲਪਨਾ ਜਾਂ ਅਤਿਕਥਨੀ ਹੀ ਹੈ। ਪਰ ਉਹ ਸੰਸਾਰ ਵਿਚ ਜਾ ਕੇ ਡੁਬ ਗਏ (ਸੰਸਾਰੀਆਂ ਨਾਲ ਹੀ ਰਲ ਗਏ। ਗੁਰਕਾਬ ਹੋਏ)
111. ਉਹ ਲੋਕ ਰੋਟੀ ਰੋਜ਼ੀ ਦੇ ਚਕਰ ਵਿਚ ਪੈ ਗਏ। ਉਹ ਸਤਿ ਮਾਰਗ ਤੋਂ ਉਖੜ ਗਏ।
112. ਚਾਰ ਕਿਤਾਬਾਂ ਦੇ ਹੁੰਦਿਆਂ ਹੋਇਆਂ ਵੀ ਅੰਧੇਰਾ ਹੈ। (ਚਾਰ ਸਾਮੀ ਕਿਤਾਬਾਂ, ਤੌਰੇਤ, ਜ਼ਬੂਰ,

ਅੰਜੀਲ ਅਤੇ ਕੁਰਾਨ)
113. ਤਬਕ: ਤੌਕ, ਅਪਰਾਧੀ ਦੇ ਗਲ ਵਿਚ ਪਾਇਆ ਜਾਣ ਵਾਲਾ ਪਟਾ।
114. ਪੈਗੰਬਰਾਂ ਕਾ ਖ਼ਾਤਮਾ : ਜਿਸ ਤੇ ਪੈਗੰਬਰੀ ਖ਼ਤਮ ਹੁੰਦੀ ਹੈ।
115. ਮੁਸਤਫ਼ਾ : ਚੁਣਿਆ ਹੋਇਆ। ਜਿਸ ਦੀ ਚੋਣ ਈਸ਼ਵਰ ਨੇ ਕੀਤੀ ਸੀ।
116. ਬਹਤਰ ਫਿਰਕੇ : ਇਸਲਾਮ ਦੇ ਬਹਤਰ ਫ਼ਿਰਕੇ ਜਿਨ੍ਹਾਂ ਨੂੰ ਹਜ਼ਰਤ ਮੁਹੰਮਦ ਸਾਹਿਬ ਨੇ ਇਕ ਮੁਠ ਕੀਤਾ। ਇਹ ਫ਼ਿਰਕੇ ਇਜ ਹਨ ਮੁਅਤਜ਼ਿਲਾ ਬਸਿਲੀਯਹ, ਅਮਰੀਯਹ, ਹੁਜੇਲੀਯਹ, ਅਸ ਬੀਯਹ, ਇਸਕਾਫ਼ੀਯਹ, ਜ਼ਅਫ਼ ਰੀਯਰ, ਬਿਸਰੀਯਹ, ਮਿਜ਼ਵਾਰੀਯਹ, ਹਿਸ਼ਮੀਯਹ, ਹਾਬਿੱਤਯਹ, ਹੁਦਸਿਯਹ, ਸ਼ਾਲਿਹੀਯਹ, ਮਅਮਰੀਯਹ, ਸਮਾਮੀਯਹ, ਖ਼ੱਯਾਤੀਯਹ, ਜਾਹਿਜ਼ੀਯਹ, ਕਅਬੀਯਹ, ਜਬਾ ਈਯਹ, ਬੁਹੱਸ਼ਮੀਯਹ, ਸ਼ੀਆਰ, ਕਾਮਲੀਯਹ, ਮੁਗ਼ੀਰੀਯਹ, ਬਨਾਨੀਯਹ, ਜਨਾਹਯਹ, ਮਨਸੂਰੀਯਹ, ਖ਼ਤਾ ਬੀਯਹ, ਕੈਸਾਨੀਯਹ, ਮੁਖ਼ਤਾਰਿਯਹ, ਕੁਰੈਬੀਯਹ, ਇਸਹਾਕੀਯਹ, ਹਰਬੀਯਹ, ਜ਼ੈਦੀਯਹ, ਇਸਨਾਅਸ਼ਨੀਯਹ, ਹਸਨੀਯਹ, ਨੁਅਮਾਨੀਯਰ, ਬਦਾਈਯਹ, ਹਕ ਮੀਯਹ, ਮੁਫੱਜ਼ਲੀਯਹ, ਨਸੀਰੀਯਹ, ਖ਼ਵਾਹਿਜ਼, ਮੁਹਕਿਮਹ, ਬੈਹਸੀਯਹ, ਅਜਾਰ ਕਹ, ਨਜਦਾਤ, ਅਸਫ਼ਰੀਯਹ, ਅਮਜ਼ੀਬਹ, ਪੂਰੀਯਹ, ਯੂਨੀਯਨ, ਉਬੈਦੀਯਹ, ਗਸਾਨੀਯਹ, ਸੋਬਨੀਯਹ, ਸੌਮਨੀਯ, ਜਬਰੀਯਹ, ਜਹਮੀਯਹ, ਬਕਰੀਯਹ, ਜਿੰਦਰੀਯਹ, ਕਦੀਰੀਯਹ, ਮੁਸਬੀਹ।
117. ਸੰਨਿਆਸੀਆਂ ਦੇ ਦਸ ਫ਼ਿਰਕੇ ਨਿਮਨ ਅਨੁਸਾਰ ਹਨ-ਤੀਰਥ, ਆਸ਼ਨ, ਵਨ ਅਰਣਯ, ਗਿਰਿ, ਪਰਵਤ, ਸਾਗਰ, ਸਰਸਵਤਹ, ਭਾਰਤੀ ਅਤੇ ਪੁਰੀ।
118. ਯੋਗੀਆਂ ਦੇ ਬਾਰਾਂ ਪੰਥ ਇਜ ਹਨ ਹੇਤੁ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਧਨ, ਧਵਜ, ਚੋਲੀ, ਗਮਲ ਅਤੇ ਦਾਸ।
119. ਕੰਨ ਪਾਟੇ : ਗੋਰਖ ਪੰਥੀ ਯੋਗੀਆਂ ਦਾ ਇਕ ਵਰਗ ;
120. ਮੌਲਵੀ ਜੀਵਨ ਗੁਸੇ (ਤਮਕ) ਵਿਚ ਆਇਆ ਕੋਰੜਾ (ਦੁੱਗਾ) ਹਥ ਵਿਚ ਲੈ ਕੇ ਅਤੇ/ਸੁੱਤੇ ਪਏ ਹਾਜੀਆਂ ਨੂੰ ਜਗਾਉਣ ਲਗਾ।
121. ਗੁਰੂ ਨਾਨਕ ਦੇਵ ਜੀ ਦੁਆਰਾ ਮਕਾ ਫੇਰਨ ਵਲ ਸੰਕੇਤ ਹੈ।
122. ਹਿੰਦ ਤੋਂ ਆਏ ਹਾਜੀਆਂ ਨੂੰ ਝੂਠ ਬੋਲਣ ਵਾਲੇ (ਦਰੋਗ਼ ਮੋਇ) ਆਖਿਆ ਗਿਆ ਹੈ।
123. ਰਸਮੀ ਆਓ ਭਗਤ ਕੀਤੀ, ਇਸਲਾਮੀ ਰੀਤੀ ਅਨੁਸਾਰ ਜੀ ਆਇਆਂ ਆਖਣਾ।
124. ਅਸਾਂ ਸਾਰੀਆਂ ਕੌਮਾਂ ਵਿਚ ਪ੍ਰਚਲਿਤ ਰੀਤੀ ਰਿਵਾਜਾਂ ਅਤੇ ਵਿਸ਼ਵਾਸ਼ਾਂ ਦਾ ਮੁਕਾਬਲਾ ਕੀਤਾ ਹੈ ਅਤੇ ਸਾਨੂੰ ਉਨ੍ਹਾਂ ਵਿਚ ਬਹੁਤ ਸਾਰੀਆਂ ਅਜਿਹੀਆਂ ਗਲਾਂ ਮਿਲੀਆਂ ਹਨ ਜੋ (ਰੱਦ ਕਰਨ ਯੋਗ ਸਨ) ਰੱਦ ਕੀਤੀਆਂ ਗਈਆਂ ਹਨ।
125. ਪੜ੍ਹਨਾ ਅਤੇ ਗੁੜ੍ਹਨਾ ਦੋਵੇਂ ਠੀਕ ਹਨ ਪਰ ਅਮਲ ਕਰਨਾ ਸਭ ਤੋਂ ਉਪਰ ਹੈ। ਇਥੇ ਮਨ, ਵਚਨ ਅਤੇ ਕਰਮ ਦੀ ਸਮਾਨਤਾ ਵਲ ਸੰਕੇਤ ਹੈ।
126. ਅਸਾਂ ਹਕ ਅਤੇ ਸਤਿਯਤਾ ਸਬੰਧੀ ਕੁਝ ਗੱਲਾਂ (ਸੁਖ਼ਨ) ਕਰਨੀਆਂ ਹਨ।
127. ਤਹਿਕੀਕ ਕੀਤੇ ਹਨ : ਸਵੀਕਾਰ ਕੀਤੇ ਹਨ। ਮੰਨੇ ਹਨ।
128. ਕਾਫ਼ਰ : ਜਿਨ੍ਹਾਂ ਦਾ ਆਧਾਰ ਕੂੜ/ਝੂਠ ਹੈ। ਗੁਰਮਤਿ ਵਿਚ ਇਹ ਲੋਕ ਮਨੁਮਖ ਆਖੇ ਗਏ ਹਨ।
129. ਮਹਲਦਾ। ਬੇਦੀਨ, ਬੇ-ਈਮਾਨ, ਜਿਨ੍ਹਾਂ ਦੀ ਜ਼ਿੰਦਗੀ ਬਿਨਾ ਕਿਸੇ ਨਿਯਮ ਦੇ ਜੀਵੀ ਜਾ ਰਹੀ ਹੈ।
130. ਗੁਮਰਾਹ : ਰਾਹ ਤੋਂ ਭੁਲੇ ਹੋਏ, ਰਾਹੋਂ ਘੁੱਥੇ, ਸਤਿਯਤਾ ਨੂੰ ਛਡਕੇ ਝੂਠ ਵਿਚ ਫਸੇ ਹੋਏ।
131. ਕੀਨੇ, ਕੀਜੇ, ਕਰਨ, ਵਰਤਣ, ਵਰਤਾਰਾ ਕਰਨ।
132. ਸਤਿ/ਸੱਚ ਨੂੰ ਅਪਣਾਉਣ ਦੀ ਲੋੜ ਹੈ ਅਤੇ ਝੂਠ ਨੂੰ ਤਜਣ/ਤਿਆਗਣ ਦੀ ਆਵਸ਼ਕਤਾ ਹੈ।

133. ਕੁਰਾਨ ਦੀਆਂ ਆਇਤਾਂ, ਪੰਗਤੀਆਂ, ਪਾਲਾਂ ।
134. ਮਤਰਿਦੁ : ਖੁਦਾ ਨੂੰ ਭੁਲੇ ਹਏ, ਮੁਨਕਿਰ, ਰੱਬ ਤੋਂ ਬੇਮੁਖ ਹਏ ।
135. ਅਜਬ : ਅਜ਼ਾਬ, ਦੁੱਖ, ਡੰਡ, ਸਜ਼ਾ ।
136. ਅਜਰਾਈਲ : ਇਸਲਾਮੀ ਵਿਚਾਰਧਾਰਾ ਅਨੁਸਾਰ ਇਹ ਚਾਰ ਪ੍ਰਮੁਖ ਫਰਿਸ਼ਤਿਆਂ : ਜਿਬਰਾਈਲ : ਜੋ ਖੁਦਾ ਦਾ ਪੈਗ਼ਾਮ ਪੈਗ਼ੰਬਰਾਂ ਕੋਲ ਪਹੁੰਚਾਉਂਦਾ ਹੈ ।ਇਸੇ ਮੁਲਕ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਬਹੁਤ ਸਾਰੀਆਂ ਆਇਤਾਂ ਸਮੇਂ ਸਮੇਂ ਪੁਰ ਲਿਆ ਕੇ ਦਿਤੀਆਂ ।ਇਸਨੂੰ ਰੂਹਲ ਕੁਦਸ ਵੀ ਲਿਖਿਆ ਗਿਆ ਹੈ ।ਮੀਕਾਈਲ : ਜੋ ਜੀਵਾਂ ਨੂੰ ਰੋਟੀ ਰੋਜ਼ੀ ਪਹੁੰਚਾਉਂਦਾ ਹੈ ਅਤੇ ਵਰਖਾ ਕਰਦਾ ਹੈ ।ਇਸਰਾਫ਼ੀਲ ਇਹ ਪ੍ਰਲਯ ਦੇ ਵੇਲੇ ਤੁਰੀ ਵਜਾਉਂਦਾ ਹੈ ।ਇਸਦੇ ਰਣ ਸਿੰਘ ਦੀ ਧੁਨੀ ਨਾਲ ਦੁਨੀਆਂ ਵਿਚ ਪ੍ਰਲਯ ਆਵੇਗੀ ਅਤੇ ਕਬਰਾਂ ਵਿਚੋਂ ਮੁਰਦੇ ਉਠ ਪੈਣਗੇ । ਇਜ਼ਰਾਈਲ ਜਾਂ ਅਜਰਾਈਲ : ਇਹ ਮੌਤ ਦਾ ਫ਼ਰਿਸ਼ਤਾ ਹੈ । "ਅਜਰਾਈਲ ਫਰੇਸਤਾ ਤਿਲ ਪੀੜੇ ਘਾਣੀ । "(ਗਉ. ਵਾਰ ੧ ਮ. ੫) ਇਸ ਦਾ ਨਾਮਮਲਕੁਲ ਮੌਤ ਵੀ ਹੈ ਮਲਕਲਮਉਤ ਜਾਂ ਆਵਧੀ ਸਭ ਦਰਵਾਜੇ ਭੰਨਿ !" (ਸ.ਫਰੀਦ) ਵਿਚੋਂ ਗਿਣਿਆ ਜਾਂਦਾ ਹੈ।
136. ਸੁਰ (ਸੰਗੀਤ) ਅਤੇ ਸ਼ਰਾਬ ਦੋਵੇਂ ਵਰਜਿਤ ਹਨ, ਚੁੰਮਣ ਲੈਣਾ/ਦੇਣਾ ਦੋਵੇਂ ਗੁਨਾਹ ਆਖੇ ਗਏ ਹਨ।
137. ਜੋ ਨਫ਼ਸ ਦੀ ਜ਼ਿੰਦਗੀ ਜੀ ਰਹੇ/ਕਾਮ ਆਧਾਰਿਤ ਜੀਵਨ ਜੀਓ ਰਹੇ ਹਨ ਉਹ ਵੀ ਸਜ਼ਾ ਦੇ ਭਾਗੀ ਹੋਣਗੇ ।
138. ਰਬ/ਈਸ਼ਵਰ ਦੀ ਦਰਗਾਹ ਵਿਚ ਗ਼ਲਤ ਹਿਸਾਬ ਨਹੀਂ ਹੋਵੇਗਾ । ਭਾਵ ਉਥੇ ਮਨੁਖ ਦੇ ਕੀਤੇ ਕਰਮਾ ਦਾ ਹਿਸਾਬ ਬਿਨਾਂ ਕਿਸੇ ਲਿਹਾਜ਼/ਰਿਆਇਤ ਦੇ ਹੋਵੇਗਾ।
139. ਰਬ ਤੋਂ ਮੁਨਕਿਰ (ਆਕੀਆਂ/ਬਾਗ਼ੀਆਂ) ਲੋਕਾਂ ਨੂੰ ਆਵਾਜ਼ਾ (ਤਲਬਾਂ) ਦੇ ਕੇ ਬੁਲਾਇਆ ਜਾਵੇਗਾ ।
140. ਉਨ੍ਹਾਂ ਨੂੰ ਨਰਕ (ਦੋਜਖ) ਵਿਚ ਸਖਤੀ ਦਾ (ਹਾਸੀਏ) ਸਾਮ੍ਹਣਾ ਕਰਨਾ ਪਵੇਗਾ ।
141. ਬਦਅਮਲੀ (ਬੁਰੇ ਕਰਮ ਕਰਨ ਵਾਲੇ) ਅਤੇ ਬੁਰੇ ਮਾਮਲਿਆਂ (ਜ਼ਿਮੇਦਾਰੀਆਂ) ਵਿਚ ਫਸੇ ਹੋਏ ਲੋਕ ਸਜ਼ਾ ਦੇ ਭਾਗੀ ਹੋਣਗੇ/ਮਾਰੇ ਜਾਣਗੇ ।
142. ਉਥੇ ਈਸ਼ਵਰ ਦੀ ਰੂਬਰੂ ਅਮਲਾਂ ਵਾਲੇ ਬੰਦੇ (ਨੇਕ ਚਲਣ ਵਾਲੇ) ਅਤੇ ਸਧਿਕ (ਸੂਫੀ) ਮਿਲਕੇ ਸਲਾਹ ਕਰਨਗੇ/ਮਿਲਕੇ ਬੈਠਣਗੇ/ਆਦਰ ਦੇ ਭਾਗੀ ਹੋਣਗੇ/ਸਤਿਕਾਰੇ ਜਾਣਗੇ ।
143. ਈਸ਼ਵਰੀ ਹੁਕਮ (ਅਮਰ) ਅਨੁਸਾਰ ਜੀਵਨ ਬਤੀਤ ਕਰਨ ਵਾਲੇ ਈਸ਼ਵਰ ਦੁਆਰਾ ਸਤਿਕਾਰੇ ਜਾਣਗੇ ।
144. ਉਹ ਹੀ ਸਤਿਕਾਰੇ ਜਾਣਗੇ ਜੋ ਜੀਵਨ ਵਿਚ ਮੁਰਸ਼ਦ (ਗੁਰੂ) ਦੀ (ਪੰਨਾ) ਸ਼ਰਨ ਵਿਚ ਆ ਗਏ ਸਨ ।
145. ਆਦਿ ਗ੍ਰੰਥ ।
146. ਸਰਬਪ੍ਰਥਮ (ਅਵੱਲਿ) ਮੁਰਸ਼ਦ/ਗੁਰੂ (ਅਉਲੀਆ/ਸੰਤ/ਫ਼ਕੀਰੀ ਦਾ ਮਾਰਗ/ਸਿਖਿਆ ਨੂੰ (ਦੀਨ) ਮਿਠਾ ਕਰਕੇ ਸਵੀਕਾਰ ਕਰ ਜਿਸ ਦੇ ਨਾਲ ਸਾਰੀ ਮੈਲ ਲੈਹ ਜਾਵੇਗੀ ਜਿਵੇਂ ਸਿਕਲ ਕਰਨ ਨਾਲ ਚਮਕ ਆ ਜਾਂਦੀ ਹੈ) ਅਤੇ ਫਿਰ ਆਰਥਿਕ ਪ੍ਰਾਪਤੀਆਂ ਨੂੰ (ਮਾਲ) ਪਰਿਤਿਆਗ ਲੁਟਾ ਕੇ ਕਰਦੇ ਮੁਸਾਵੇ ।
147. ਆਗੂ (ਮੁਹਾਣੇ) ਦਾ ਪੱਕਾ ਮੁਰੀਦ ਬਣ ਜਾ ਤਾਂ ਜੋ ਸਾਰਾ ਭਰਮ ਦੂਰ ਹੋ ਜਾਵੇ ।
148. ਮਿਹਰ : ਬਖਸ਼ਿਸ਼, ਤਰਸ, ਗੁਰੂ ਕ੍ਰਿਪਾ ।

149. ਮੁਸਲਾ : ਚਟਾਈ, ਸਫ਼, ਜਿਸ ਤੇ ਨਿਮਾਜ਼ ਪੜ੍ਹੀ ਜਾਂਦੀ ਹੈ ।
150. ਸ਼ਰਮ, ਇਜ਼ਤ, ਪਤ, ਲਾਜ, ਸਤਿਕਾਰ ।
151. ਸੀਲ : ਸਹਿਣਸ਼ੀਲਤਾ; ਆਦਰਸ਼ ਜੀਵਨ ਜਾਚ, ਚੰਗਾ ਸੁਭਾਓ ।
152. ਹੋਹੋ ਮੁਸਲਮਾਨ : ਇੰਜ ਆਦਰਸ਼ ਮੋਮਿਨ ਬਣਿਆ ਜਾਂਦਾ ਹੈ ।
153. ਕਾਬਾ : ਮਕਾ ਵਿਖੇ ਮੁਸਲਮਾਨਾਂ ਦਾ ਜਗਤ ਪ੍ਰਸਿੱਧ ਧਰਮ ਮੰਦਰ ।
154. ਨਿਵਾਜ਼ : ਨਿਮਾਜ਼, ਇਸਲਾਮੀ ਢੰਗ ਨਾਲ ਕੀਤੀ ਗਈ ਇਬਾਦਤ ।
155. ਤਸਬੀ : ਜਪ ਮਾਲਾ (ਸਿਮਰਨਾ) ਦਾ ਇਸਲਾਮੀ ਨਾਂ ।
156. ਸਚਾ ਮੁਸਲਮਾਨ ਉਹੀ ਹੈ ਜੋ ਆਪਣੀ ਹਉਮੈ ਤੋ ਮੁਕਤੀ ਪ੍ਰਾਪਤ ਕਰ ਲਵੇ ।
157. ਸਿਦਕ : ਸਬਰ ਦੀ ਜ਼ਿੰਦਗੀ ਜੀਵੇ । ਅਜਿਹਾ ਮੁਸਲਮਾਨ ਪਵਿੱਤਰ ਕਲਮਾ ਪੜ੍ਹਨ ਦੇ ਫਲ ਦਾ ਭਾਗੀ ਹੈ ।
158. ਸਚਾ ਮੁਸਲਮਾਨ ਕਿਸੇ ਦੀ ਪਈ ਹੋਈ ਚੀਜ਼ ਨਾ ਚੁਕੇ ਅਤੇ ਖੜੀ ਫਸਲ ਦੀ ਚੋਰੀ ਵੀ ਨਾ ਕਰੇ।
159. ਆਦਿ ਗ੍ਰੰਥ ਪੰਨਾ 141 (ਮਾਝ ਮ. ੧)
160. ਗੁਰੂ ਨਾਨਕ ਦੇਵ ਜੀ ਨੇ ਪਰਾਇਆ ਹਕ ਹਿੰਦੂ ਲਈ ਗਊ ਅਤੇ ਮੁਸਲਮਾਨ ਲਈ ਸੂਰ ਦੇ ਤੁਲ ਦਸਿਆ ਹੈ । ਕਿਉਂਕਿ ਦੋਹਾਂ ਲਈ ਇਹ ਚੀਜ਼ਾਂ ਵਿਵਰਜਿਤ ਅਤੇ ਦੀਨ ਵਿਰੋਧੀ ਹਨ । ਉਨ੍ਹਾਂ ਦਾ ਕਥਨ ਹੈ ਕਿ ਧਰਮ ਦੇ ਰਾਹ ਤੇ ਗਲਾਂ ਨਾਲ ਨਹੀਂ ਤੁਰਿਆ ਜਾ ਸਕਦਾ । ਕਿਉਂਕਿ ਗਲਾਂ ਨਾਲ ਸਵਰਗ/ਭਿਸਤ/ਬਹਿਸ਼ਤ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੇ ਹਰਾਮ ਦੀ ਕਮਾਈ ਵਿਚ ਮਸਾਲੇ (ਮਾਰਣ) ਵੀ ਪਾ ਲੈਣ ਜਾਣ ਅਰਥਾਤ ਉਸ ਵਿਚੋਂ ਧਰਮਾਰਥ ਹਿੱਸਾ ਕੱਢ ਲਿਆ ਜਾਵੇ ਤਾਂ ਵੀ ਉਹ ਹਲਾਲ ਨਹੀਂ ਹੋ ਸਕਦੀ ਕਿਉਂਕਿ ਝੂਠ ਦੀ ਕਮਾਈ ਵਿਚੋਂ ਝੂਠ ਹੀ ਹਾਸਿਲ ਹੋਵੇਗਾ।
161. ਮੁਸਲਮਾਨਾਂ ਵਿਚ ਸੁੰਨਤ (ਲਿੰਗ ਦਾ ਅਗਲਾ ਮਾਸ ਕਢਣ ਦੀ ਪਰੰਪਰਾ ਹੈ) ਅਤੇ ਹਿੰਦੂਆਂ ਵਿਚ ਕੰਨ ਵਿੰਨਣ (ਛਿਦਾਇ) ਦਾ । ਇਸ ਕਟਣ ਜਾਂ ਵਿੰਨਣ ਵਿਚ ਉਨ੍ਹਾਂ ਦੀ ਆਪਣੀ ਹੀ ਦਖਲ ਅੰਦਾਜ਼ੀ ਹੈ, ਰਬ ਦਾ ਕੋਈ ਵਾਸਤਾ ਨਹੀਂ ਹੈ ।
162. ਇਸਲਾਮੀ ਜ਼ਾਬਤੇ ਅਨੁਸਾਰ ਪਹਿਲਾਂ ਈਸ਼ਵਰ, ਫਿਰ ਹਜਰਤ ਮੁਹੰਮਦ ਸਾਹਿਬ ਅਤੇ ਫਿਰ ਕਲਮਾ ਪੜ੍ਹਨ ਦਾ ਮਹੱਤਵ ਦ੍ਰਿੜ ਕਰਵਾਇਆ ਗਿਆ ਹੈ । ਇਸੇ ਲਈ ਕਾਜ਼ੀ ਗੁਰੂ ਸਾਹਿਬ ਨੂੰ ਸੰਬੋਧਿਤ ਕਰਦਾ ਕਹਿੰਦਾ ਹੈ ਕਿ ਉਹੀ ਰਬ ਦੀ ਦਰਗਾਹ ਵਿਚ ਪ੍ਰਵਾਨ ਚੜ੍ਹੇਗਾ ਜੋ ਕਲਮਾ ਪੜ੍ਹੇਗਾ । (ਇਸਲਾਮ ਵਿਚ ਪ੍ਰਵਿਰਤਿਤ ਕਰਨ ਸਮੇ ਸਭ ਤੋਂ ਪਹਿਲਾਂ ਕਲਮਾ ਪੜ੍ਹਾਇਆ ਜਾਂਦਾ ਹੈ ।
163. ਗੁਰੂ ਸਾਹਿਬ ਕਾਜ਼ੀ ਰੁਕਨ-ਉਦ-ਦੀਨ ਨੂੰ ਸਮਝਾਉਂਦਿਆਂ ਦਸਦੇ ਹਨ ਕਿ ਧਰਮ ਦੀ ਦੁਨੀਆ ਵਿਚ ਸਭ ਨਾਲੋਂ ਉਚੇਰੀ ਗੱਲ ਨੀਤ ਸਾਫ਼ ਰਖਣੀ ਹੀ ਹੈ। ਫਿਰ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ ।
164. ਈਸ਼ਵਰ ਦੀ ਸਤਾ ਸਭ ਤੋਂ ਉਪਰ ਹੈ । ਫਿਰ ਉਸਨੇ ਕੁਦਰਤ ਦੀ ਸਿਰਜਣਾ ਕੀਤੀ ਹੈ । ਕੁਦਰਤ ਦਾ ਪਸਾਰਾ ਇਨਾ ਵਡਾ ਹੈ ਕਿ ਇਸਦੀ ਗਤੀ ਵਿਧੀ ਦਾ ਅਨੁਮਾਨ ਲਗਾਉਣਾ ਕਠਿਨ ਹੈ ।
165. ਮੁਢ ਵਿਚ ਈਸ਼ਵਰ ਨੇ ਕੁਦਰਤ ਅਤੇ ਮਨੁਖ ਦੀ ਸਿਰਜਣਾ ਕੀਤੀ । ਫਿਰ ਧਰਤੀ (ਮੇਦਨੀ) ਪੈਦਾ ਹੋਈ, ਜੀਵ ਜੰਤੂ ਅਤੇ ਕਈ ਦੇਸ (ਲੋਇ) ਪੈਦਾ ਹੋਏ।
166. ਹਜਰਤ ਮੁਹੰਮਦਕ ਸਾਹਿਬ ਨੂੰ ਦਸਿਆ ਕਿ ਈਸ਼ਵਰ ਹੀ ਅਹਿਮ (ਵਾਹਦ) ਸਚ ਹੈ । ਉਸ ਤੋਂ ਬਗੈਰ ਹੋਰ ਕੁਝ ਵੀ ਸਚ ਨਹੀਂ ਹੈ । ਉਹ ਲਾ ਸ਼ਰੀਕ ਹੈ ।
167. ਉਸਨੇ ਸਤ ਜ਼ਮੀਨਾਂ ਅਤੇ ਸਤ ਆਕਾਸ਼ (ਚੌਦਾਂ ਤਬਕ) ਢੂੰਡੇ।

168. ਉਸਨੇ ਗੁਪਤ (ਦਰੇ ਪਰਦਾ) ਅਰਸ਼ ਦੀ ਆਵਾਜ਼ ਸੁਣੀ ।
169. ਇਸ ਗੁਪਤ ਪਰਦੇ ਵਿਚ (ਅਰਥਾਤ ਈਸ਼ਵਰ ਦੀ ਅਸੀਸ ਵਿੱਚ ਕਈ ਚੰਦ੍ਰਮਾ ਅਤੇ ਕਈ ਸੂਰਜ ਹਨ ।
170. ਇਹ ਈਸ਼ਵਰ ਜਾਂ ਉਸ ਵਰਗੇ ਨਹੀਂ । ਅਰਥਾਤ ਇਹ ਤਾਂ ਈਸ਼ਵਰ ਦੇ ਸੇਵਕ ਹਨ ਅਤੇ ਸੇਵਕ ਕਦੀ ਵੀ ਮਾਲਿਕ ਦੀ ਬਰਾਬਰੀ ਨਹੀਂ ਕਰ ਸਕਦਾ ।
171. ਫਿਰ ਉਸਨੇ ਆਪਣੇ ਮਨ ਅੰਤਰ ਵਿਚ ਹਰਿ/ਈਸ਼ਵਰ ਦੀ ਜੋਤਿ ਨੂੰ ਸਾਕਸ਼ਾਤਕਾਰ ਕੀਤਾ ।
172. ਫਿਰ ਉਸਨੇ ਇਸ਼ਕ ਦਾ ਕਲਮਾ ਪੜਿਆ ਅਤੇ ਉਹੀ ਇਕ ਮਿਕ (ਇਕ ਰੂਪ) ਹੋ ਗਏ ।
173. ਫਿਰ ਉਹ ਰਬ ਦਾ ਆਸ਼ਕ ਰਬ ਦੇ ਤੁਲ ਹੋ ਗਿਆ । ਪਹਿਲਾਂ ਆਪ ਹੈ ਰਬ ਨੇ ਇਸ਼ਕ ਕੀਤਾ ਤੇ ਮਾਸ਼ੂਕ ਹੈ ਨਬੀ ਰਸੂਲ ਮੀਆਂ (ਵਾਰਿਸ਼ ਸ਼ਾਹ; ਹੀਰ ਰਾਂਝਾ)
174. ਅਲਾ/ਈਸ਼ਵਰ ਬੇਮਿਸਾਲ (ਬੇਨਮੂਨ) ਅਤੇ ਸ਼ੰਕਾ ਰਹਿਤ (ਬੇਚਗੂਨ) ਹੈ ।
175. ਮੇਰਾਗੇ ਮਾਹਿ : ਮਅਰਾਜ: ਪੌੜੀ, ਸੀੜ੍ਹੀ, ਜੀਨਾ, ਹਜ਼ਰਤ ਮੁਹੰਮਦ ਸਾਹਿਬ ਦਾ ਅਸਮਾਨੀ ਸਫ਼ਰ। ਜਬਰਾਈਲ ਫ਼ਰਿਸ਼ਤਾ ਹਜ਼ਰਤ ਮੁਹੰਮਦ ਸਾਹਿਬ ਨੂੰ ਸਤਵੇ ਅਸਮਾਨ ਤੇ ਲੈ ਗਿਆ ਸੀ । ਉਸੇ ਘਟਨਾ ਵਲ ਇਥੇ ਸੰਕੇਤ ਹੈ।
176. ਤਿਲਸਮਾਤ : ਜਾਦੂ, ਹੈਰਾਨ ਪ੍ਰੇਸ਼ਾਨ ਕਰਨ ਵਾਲੀ ਘਟਨਾ ।
177. ਖਵਾਸ : ਅਰਜ਼ੋਈ ਕਰਨ ਵਾਲਾ, ਪ੍ਰਾਰਥਨਾ ਕਰਨ ਵਾਲਾ, ਬਿਨੈਕਾਰ, ਬਿਨੈਵੰਤ ।
178. ਦੋਹਾਂ, ਹਿੰਦੂਆਂ ਅਤੇ ਮੁਸਲਮਾਨਾਂ ਦੀ ਇਸ ਦੌੜ ਵਿਚ ਸ਼ੈਤਾਨ ਹਾਵੀ ਹੋ ਗਿਆ । ਲਾਭ ਉਠਾ ਗਿਆ ।
179. ਖੁਦਾ ਨੇ ਚਾਰ ਤਤਾਂ (ਅਰੁਬਾ ਇਨਾਸਰ) ਅਗ, ਹਵਾ, ਪਾਣੀ ਅਤੇ ਪ੍ਰਿਥਵੀ ਨੂੰ ਰਲਾ ਕੇ ਮਨੁਖੀ ਸਰੀਰ ਦੀ ਰਚਨਾ ਕੀਤੀ ।
180. ਸਾਜਣ, ਬਖਸ਼ਿਸ਼ ਕਰਨ (ਪ੍ਰਤਿਪਾਲਨਾ ਕਰਨ) ਅਤੇ ਫਨਾਹ ਕਰਨਾ ਸਾਰਾ ਕੁਝ ਈਸ਼ਵਰ ਦੇ ਵਸ ਹੈ । ਬੰਦੇ ਦੀ ਇਸ ਵਿਚ ਕੋਈ ਪੇਸ਼ ਨਹੀਂ ਜਾਂਦੀ ।
181. ਈਸ਼ਵਰ ਖੁਦ ਹੀ ਸਥਿਰ ਤੌਰ ਤੇ ਕਾਇਮ ਹੈ । ਉਹੀ ਇਕੋ ਇਕ ਸਚਾ ਅਤੇ ਖੁਦ ਮੁਖਤਾਰ ਹੈ। ਉਸ ਤੋਂ ਇਲਾਵਾ ਬਾਕੀ ਸਾਰਾ ਕੁਝ ਸ਼ੈਤਾਨੀ ਹੈ ਅਰਥਾਤ ਈਸ਼ਵਰ ਤੋਂ ਹਟਣਾ ਹਟਾਉਣਾ ਸ਼ੈਤਾਨੀ ਕਾਰਗੁਜ਼ਾਰੀਆਂ ਹੀ ਹਨ ।
182. ਆਦਮੀ ਦੇਜਾਮੇ ਵਿਚ ਆ ਕੇ ਚਾਰ ਵੇਦਾਂ ਅਤੇ ਚਾਰ ਕਤੇਬਾਂ ਵਿਚ ਨਿਹਿਤ ਗਿਆਨ ਦੇ ਆਧਾਰ ਤੇ ਈਸ਼ਵਰ ਦੀ ਪਹਿਚਾਨ (ਖ਼ਬਰ ਦੇਵੇ) ਕਰਾਏ ।
183. ਇਸਲਾਮ ਤੇ ਈਮਾਨ ਲਿਆਉਣ ਵਾਲੀਆਂ ਫਾਨੀ ਚੀਜ਼ਾਂ ਤੇ ਅਧਿਕਾਰ ਦੀ ਲਾਲਸਾ ਦਾ ਤਿਆਗ ਕਰ ਦਿਓ ।
184. ਚਾਰ ਸਾਮੀਂ ਪੁਸਤਕਾਂ ਦੇ ਆਧਾਰ ਤੇ ਆਪਣਾ ਸੰਦੇਸ਼ ਦਿੰਦਿਆਂ ਖੁਦਾ ਦੇ ਰਸੂਲ ਨੇ ਆਖਿਆ।
185. ਜੀਆਂ ਦਾ ਜੀਆਂ ਨੂੰ ਕਤਲ ਕਰਨਾ ਵਰਜਿਤ ਹੈ । ਭਾਵ ਇਨਸਾਨ ਲਈ ਇਨਸਾਨ ਦਾ ਕਤਲ ਹਰਾਮ ਹੈ ਕਿਉਂਕਿ ਸਾਰੇ ਇਨਸਾਨ ਖੁਦਾ ਦੇ ਪੁੱਤਰ ਹਨ ।
186. ਹਲਾਲ : ਜਾਇਜ਼, ਧਰਮ ਅਨੁਸਾਰ, ਜਿਸ ਦਾ ਪ੍ਰਯੋਗ ਧਰਮਅਨੁਸਾਰ ਹੈ । ਰਵਾ ਹੈ ।
187. ਪਵਿਤੱਰ ਕੁਰਾਨ ਦੀ ਲਿਖਿਤ (ਕਲਾਮ/ਬਾਣੀ) ਅਨੁਸਾਰ ਹੈ।
188. ਕਿਆਮਤ : ਹਸ਼ਰ ਦੇ ਰੋਜ਼, ਜਦੋਂ ਪਰਲੋ ਆਵੇਗੀ ।
189. ਸਈ : ਯਤਨ ਕੋਸ਼ਿਸ਼
190. ਰਬ ਰਜ਼ਾਈ : ਰਬ ਦੀ ਮਰਜ਼ੀ ਅਨੁਸਾਰ, ਰਬ ਦੇ ਹੁਕਮ ਅਨੁਸਾਰ/ਕੁਦਰਤੀ ਤੌਰ ਤੇ ।

191. ਉਮਤ : ਨਾਮ ਲੈਣ ਵਾਲੇ, ਜਾਤੀ, ਸੰਪ੍ਰਦਾਇ।
192. ਇਨਾਸਰ : ਚਾਰ ਤਤ (ਅਗਨੀ, ਮਿਟੀ, ਪਾਣੀ ਅਤੇ ਹਵਾ) ਇਥੇ ਭਾਵ ਜਮਾਦਾਤ, ਹੈਵਾਨਾਤ, ਨਬਾਤਾਤ ਅਤੇ ਅਜਾਨਾਸ ਤੋਂ ਪ੍ਰਤੀਤ ਹੁੰਦਾ ਹੈ।
193. ਜਮਾਦਾਤ : ਪਥਰ ਆਦਿ; ਹੈਵਾਨਾਤ : ਪਸ਼ੂ ਆਦਿ, ਨਬਾਤਾਤ: ਬਨਸਪਤੀ ਅਤੇ ਜਿਨਸਜਾਤ।
194. ਇਕੋ ਈਸ਼ਵਰ ਹੀ ਥਿਰ ਕਾਇਮ ਹੈ।
195. ਜੇ ਕੋਈ ਵੈਦਿਕ ਰੀਤੀ ਤੋਂ ਇਲਾਵਾ ਹੋਰ ਪ੍ਰਕਾਰ ਦੇ ਕੰਮ ਕਰਦਾ ਹੈ।
196. ਉਹ ਜਾਬਰ/ਜਿਆਦਤੀ/ਵਾਧਾ ਕਰਨ ਵਾਲਾ ਹੈ ਅਤੇ ਉਸਨੂੰ ਰਬ ਵੀ ਨਹੀਂ ਬਖਸ਼ਦਾ।
197. ਹਿਦੂ ਮਤ ਅਨੁਸਾਰ ਦੇਵਤੇ ਅਤੇ ਪਿੱਤਰਾਂ ਨੂੰ ਤ੍ਰਿਪਤ ਕਰਨ ਲਈ ਹਥ ਅਥਵਾ ਅਰਘੇ ਮਾਲ ਮੰਤ੍ਰ ਪੜ੍ਹ ਕੇ ਜਲ/ਪਾਣੀ ਦੇਣ ਦਾ ਕਾਰਜ/ਇਸੇ ਤਰ੍ਹਾਂ ਦਾ ਕਰਮ ਹੈ ਮੁਸਲਮਾਨਾਂ ਦਾ ਜਿਸਦੇ ਅਨੁਸਾਰ ਉਹ ਸਾਰਾ ਮਹੀਨਾ ਰੋਜ਼ੇ/ਵਰਤ ਰਖਦੇ ਹਨ।
198. ਮਨੁੱਖ ਦੁਨੀਆਂ ਦਾ ਪ੍ਰਧਾਨ ਬਣਨ ਲਈ ਮਾਰਿਆ ਮਾਰਿਆ (ਰੰਜੂਲ: ਗ਼ਮਜ਼ਦਾ) ਫਿਰਦਾ ਹੈ।
199. ਬਹੁਤ ਸਾਰੇ ਕਰਮ ਕਾਂਡ ਕਰਦਾ ਹੈ ਪਰ ਉਹ ਕਿਸੇ ਕੰਮ ਨਹੀਂ ਹਨ।
200. ਦੁਨਿਆਵੀ ਕਾਰ ਵਿਹਾਰ ਵਿਚ ਰੁਝਾ ਹੋਇਆ ਮਨੁੱਖ ਦੁਖੀ ਹੋ ਰਿਹਾ ਹੈ। ਈਸ਼ਵਰ ਦੇ ਨਾਮ ਤੋਂ ਬਗੈਰ ਉਸ ਦੀ ਭੁਖ ਕਦੀ ਵੀ ਨਹੀਂ ਲਹਿ ਸਕਦੀ ਭਾਵ ਕਦੀ ਵੀ ਉਸਦੀ ਮਾਨਸਿਕ ਤ੍ਰਿਪਤੀ ਨਹੀਂ ਹੋ ਸਕਦੀ।
201. ਸਤਿਗੁਰੂ ਦੀ ਮਾਇਆ/ਖੇਡ ਸ਼ਕਤੀਸ਼ਾਲੀ ਹੈ।
202. ਗਿਆਨ ਵਿਗਿਆਨ/ਪੂਰਾ ਗਿਆਨ ਹਮੇਸ਼ਾ ਹੀ ਸਾਡਾ ਮਾਰਗ ਦਰਸ਼ਨ ਕਰਨ ਦੇ ਸਮਰਥ ਹੈ।
203. ਹਜ਼ਰਤ ਅਲੀ ਅਤੇ ਬੀਬੀ ਫਾਤਿਮਾ ਦੀ ਸਾਂਝੀ ਔਲਾਦ/ਇਸਲਾਮ ਦੇ ਪੈਰੋਕਾਰ।
204. ਸਵਾਲ ਜਵਾਬ। ਬਹਿਸ, ਹਰਿਚਰਹ, ਵਾਧੂ ਗੱਲਾਂ।
205. ਸਾਰਿਆਂ ਨੇ ਹਾਰ ਮੰਨ ਲਈ ਅਤੇ ਗੁਰੂ ਬਾਬੇ ਦੀ ਉਸਤਤ ਕਰਨ ਲਗ ਪਏ।
206. ਈਸ਼ਾ : ਜਸੂ (ਮਸੀਹ) ਫਲਸਤੀਨ ਦੇ ਵਾਸੀ ਯੂਸਫ਼ ਨਾਂ ਦੇ ਤਰਖਾਣ ਦਾ ਪੁੱਤਰ ਸੀ। ਇਸਦੀ ਮਾਂ ਦਾ ਨਾਂ ਮਰੀਅਮ ਸੀ। ਈਸਾਈਆਂ ਵਿਚ ਇਸ ਨੂੰ ਖ਼ੁਦਾ ਦਾ ਪੁੱਤਰ ਕਿਹਾ ਜਾਂਦਾ ਹੈ।
207. ਮੂਸਾ : ਯਹੂਦੀਆਂ ਦਾ ਧਰਮ-ਗੁਰੂ ਅਤੇ ਤੌਰੇਤ ਨੂੰ ਪ੍ਰਗਟ ਕਰਨ ਵਾਲਾ ਮਹਾਪੁਰਖ। ਸਾਮੀ ਧਰਮਾਂ ਵਿਚ ਇਸਨੂੰ ਬਹੁਤ ਸਤਿਕਾਰ ਦਿਤਾ ਜਾਂਦਾ ਹੈ।
208. ਇਬਰਾਹੀਮ : ਬਾਈਬਲ ਅਤੇ ਕੁਰਾਨ ਅਨੁਸਾਰ ਖ਼ੁਦਾ ਵਲੋਂ ਭੇਜਿਆ ਗਿਆ ਪੈਗੰਬਰ ਜੋ ਹਜ਼ਰਤ ਨੂਹ ਦੀ ਗਿਆਰਵੀਂ ਪੀੜ੍ਹੀ ਵਿਚੋਂ ਆਜ਼ੂਰ ਦਾ ਪੁੱਤਰ। ਇਸ ਦੀਆਂ ਦੋ ਇਸਤਰੀਆਂ ਸਨ ਸਾਰਜ ਅਤੇ ਹਾਗਿਜ। ਸਾਰਜ ਤੋਂ ਇਸਹਾਕ ਪੈਦਾ ਹੋਇਆ ਅਤੇ ਹਾਜਿਰ ਤੋਂ ਇਸਮਾਈਲ। ਇਸਹਾਕ ਦੀ ਔਲਾਦ ਇਸਰਾਈਲ ਵੰਸ਼ ਹੈ ਜਿਸ ਤੋਂ ਯਹੂਦੀ ਅਤੇ ਈਸਾਈ ਹੋਏ ਅਤੇ ਇਸਮਾਈਲ ਦੀ ਔਲਾਦ ਕੁਰੈਸ਼ ਵੰਸ਼ ਹੈ ਜਿਸ ਵਿਚੋਂ. ਹਜ਼ਰਤ ਮੁਹੰਮਦ ਸਾਹਿਬ ਹੋਏ।
209. ਉਮਰੇ : ਅ. ਅਮੀਰ ਦਾ ਬਹੁ ਵਚਨ, ਉਮਰਾਓ ਜਾਂ ਉਮਰੇ ਬਣਦੀ ਹੈ। ਉਸ ਵੇਲੇ ਦੇ ਕਟੜਪੰਥੀਆਂ ਨੇ ਉਸਨੂੰ ਮੌਤ ਦੀ ਸਜ਼ਾ ਦਿਵਾਈ। ਉਸਦੀ ਸਾਰੀ ਉਮਰ 33 ਵਰ੍ਹੇ ਸੀ। ਉਸਦੀ ਕਬਰ ਜੇਰੂਸ਼ਲਮ ਵਿਖੇ ਹੈ।
210. ਪਾਤਸਾਹ : ਬਾਦਸ਼ਾਹ : ਦੁਨਿਆਵੀ ਰਾਜਿਆਂ ਲਈ ਬਾਦਸ਼ਾਹ ਅਤੇ ਈਸ਼ਵਰੀ ਲੋਕਾਂ ਲਈ ਪਾਤਸ਼ਾਹ ਜਾਂ ਸੱਚੇ ਪਾਤਸ਼ਾਹ ਸ਼ਬਦ ਦੀ ਵਰਤੋਂ ਹੁੰਦੀ ਰਹੀ ਹੈ।
211. ਜਿਨ੍ਹਾਂ ਵਸਾਏ ਗਾਉਂ : ਜਿਨ੍ਹਾਂ ਨੇ ਪਿੰਡ ਵਸਾਏ। ਪਿੰਡ ਵਸਾਉਣੇ, ਖੂਹ ਖੁਦਵਾਣੇ ਜਾਂ ਬਾਉਲੀਆਂ ਬਣਵਾਉਣੀਆਂ ਵਡੀ ਵਡਿਆਈ ਦੇ ਸੂਚਕ ਕੰਮ ਹਨ।

212. ਕਈ ਪਾਤਸ਼ਾਹ ਅਤੇ ਵਜੀਰ ਇਸੇ ਖ਼ਾਕ ਵਿਚ ਖ਼ਾਕ ਹੋ ਗਏ ਹਨ ।

213. ਲੋਕਾਂ ਨੂੰ ਈਸ਼ਵਰ ਦੀ ਵਡਤਣ ਦਾ ਅਨੁਮਾਨ ਨਹੀਂ ਹੋ ਸਕਦਾ । ਉਹ ਅਪਹੁੰਚ (ਅਗਮ) ਅਤੇ ਬੇਅੰਤ ਹੈ । ਉਹ ਇਨਾ ਵੱਡਾ ਹੈ ਕਿ ਕੋਈ ਹੋਰ ਇਨਾ ਵੱਡਾ ਨਹੀਂ ਜੋ ਉਸਦਾ ਅਨੁਮਾਨ ਲਗਾ ਸਕੇ।

214. ਉਸ ਦੀ ਇਨੀ ਉਪਤ (ਮੰਨਣ ਵਾਲੇ/ਪੈਰੋਕਾਰ) ਹੁੰਦਿਆਂ ਹੋਇਆ ਵੀ ਪੈਗ਼ੰਬਰ ਦਾ ਕੋਈ ਅੰਤ ਨਹੀਂ ਜਾਣ ਸਕਦਾ ।

215. ਈਸ਼ਵਰ ਦੇ ਭਗਤਾਂ/ਅਲਾ ਦੇ ਫ਼ਕੀਰਾਂ ਦੀ ਬਖ਼ਸ਼ਿਸ਼ ਤੋਂ ਬਿਨਾਂ (ਮੌਤ ਦਾ ਡਰ) ਨਹੀਂ ਜਾਂਦਾ। ਉਹ ਹੀ ਈਸ਼ਵਰੀ ਦੇਸ (ਗ਼ੈਬ) ਦੀ ਖ਼ਬਰ ਸੁਣਾਉਂਦੇ ਹਨ ਅਤੇ ਸਾਰੇ ਸੰਸੇ ਦੂਰ ਹੋ ਜਾਂਦੇ ਹਨ।

216. ਭਾਂਤ ਭਾਂਤ ਦੀਆਂ (ਗੂੰਨਾਗੂੰ) ਵੰਨ ਸੁਵੰਨੀਆਂ ਬੂਟੀਆਂ, ਸੁਰਖ, ਸੁਬਜ਼ ਅਤੇ ਸਿਆਹ ਸਭ ਈਸ਼ਵਰ ਦੀ ਕਾਰੀਗਰੀ ਦਾ ਹੀ ਕਮਾਲ ਹਨ । ਇਨ੍ਹਾਂ ਵਿਚ ਹੋਰ ਸੁੰਦਰ ਰੰਗਾਂ ਨੀਲਾ, ਪੀਲਾ, ਚਿੱਟਾ ਅਤੇ ਗੁਲਾਬੀ ਵੀ ਸ਼ਾਮਲ ਹੈ ।

ਸਾਰੀ ਬਨਸਪਤੀ, ਅਨੁਮਾਨ ਹੈ ਕਿ ਜੇ ਸਾਰੇ ਬਿਰਛਾਂ, ਬੂਟਿਆਂ ਅਤੇ ਵੇਲਾਂ ਦਾ ਇਕ-ਇਕ ਪੱਤਾ ਜਾਂ ਫੁਲ ਲਿਆ ਜਾਵੇ ਤਾਂ ਅਠਾਰਾਂ ਭਾਰ ਭਾਵ ਨੱਬੇ ਮਣ ਕਚੇ ਹੋ ਜਾਂਦੇ ਹਨ । ਪੰਜ ਮਣ ਕਚੇ ਦਾ ਇਕ ਭਾਰ ਹੁੰਦਾ ਹੈ ।

217. ਨੁਤਫ਼ੇ : ਅ. ਨੁਤਫ਼ਾ : ਨਾਮ ਵੀਰਜ, ਔਲਾਦ, ਸੰਤਾਨ ।

218. ਹੁਣੇ (ਚਹ) ਮਰਨਾ ਹੈ ਕਿ ਕਲ (ਨਾਲ) ਮਰਨਾ ਹੈ ।

219. ਜਿਨ੍ਹਾਂ ਦਾ ਦੁਨੀਆਂ ਵਿਚ ਰਾਜ ਹੁੰਦਾ ਹੈ ਉਨ੍ਹਾਂ ਦਾ ਹੀ ਸਿੱਕਾ ਚਲਦਾ ਹੈ।

220. ਜੇ ਹੁਕਮ ਅਦੂਲੀ ਕਰੀਦਾ ਹੈ ਤਾਂ ਕਈ ਪ੍ਰਕਾਰ ਦੀਆਂ ਚੋਟਾਂ (ਜ਼ਰਬਾਂ) ਲਗਦੀਆਂ ਹਨ ।

221. ਦੁਨੀਆਂ ਦੇ ਸਾਰੇ ਰਾਜ ਅਸਥਾਈ ਹਨ ਪਰ ਈਸ਼ਵਰੀ ਰਾਜ ਹੀ ਸਥਾਈ ਹੈ।

222. ਗੁਰੂ ਜੀ ਅਨੁਸਾਰ ਜਹਾਨ ਵਿਚ ਇਕੋ ਹੀ ਪੱਕੀ ਗੱਲ ਹੈ ਕਿ ਈਸ਼ਵਰ ਦਾ ਰਾਜ ਹੀ ਪੱਕਾ/ਸਥਿਰ ਹੈ ।

223. ਪੂਰਬ (ਮਸ਼ਰਿਕ) ਦੇ ਲੋਕ, ਪੱਛਮ (ਮਗਰਿਬ) ਦੇ ਲੋਕ ਦੱਖਣ (ਜਨੂਬ) ਦੇ ਲੋਕ ਅਤੇ ਉੱਤਰ (ਸ਼ਮਾਲ) ਦੇ ਲੋਕ ਗੁਰੂ ਬਾਬੇ ਦੇ ਮੁਰੀਦ (ਉਮਤ) ਹਨ ਅਤੇ ਉਨ੍ਹਾਂ ਦੇ ਦਰਸ਼ਨ ਕਰਨ ਲਈ ਆਉਂਦੇ ਹਨ ।

224. ਜੇ ਤੂੰ ਮੇਰੀਆਂ ਸਾਰੀਆਂ ਪੁਛਾਂ ਦਾ ਉਤਰ ਦੇਵੇਂ ਤਾਂ ਮੈਂ ਤੈਨੂੰ ਪਰਿਪੂਰਣ ਸੰਤ (ਅਵਲ ਫ਼ਕੀਰ) ਮੰਨਣ ਲਈ ਤਿਆਰ ਹਾਂ ।

225. ਤੂੰ ਰਾਜਿਆਂ 348 (ਮੀਰਾਂ) ਵਿਚ ਰਾਜਾ ਹੈਂ ਅਤੇ ਫ਼ਕੀਰਾਂ (ਪੀਰਾਂ) ਵਿਚ ਫ਼ਕੀਰ ਹੈਂ।

226. ਈਸ਼ਵਰ ਦੇ ਹੁਕਮ ਵਿਚ ਲੱਖਾਂ ਸੂਰਜ ਲੱਖਾਂ ਚੰਦ੍ਰਮਾ ਅਤੇ ਦੀਪਕ ਰੋਸ਼ਨੀ ਦੇ ਸੋਮੇ ਜਲ ਰਹੇ ਹਨ ।

227. ਕੁਦਰਤ ਦੇ ਇਸ ਰੰਗ ਮੰਚ (ਰੰਗ ਮਹਿਲ) ਵਿਚ ਈਸ਼ਵਰੀ ਤਖ਼ਤ ਸ਼ਸੋਭਤ ਹੈ । ਕਾਇਰ ਕੁਦਰਤ ਨੂੰ ਜਾਲ ਕੇ ਉਸਦੇ ਵਿਚ ਵਸਦਾ ਹੈ ।

228. ਇਜ ਸੁਲਤਾਨਾਂ ਦਾ ਸੁਲਤਾਨ ਸਚਾ ਪਾਤਸ਼ਾਹ ਨਿਵਾਸ ਰਖਦਾ ਹੈ ।

229. ਪੰਜ ਗਿਆਨ ਇੰਦਰੀਆਂ (ਪੰਜ ਖਵਾਸ) ਸੁੰਘਣ, ਸੁਣਨ ਅਤੇ ਚਖਣ ਦੀਆਂ ਸ਼ਕਤੀਆਂ ਪਹਿਰੇ ਦਾਰ (ਪਾਹਰੂ) ਹਨ ।

230. ਚਿਟੇ ਚੰਦਨ (ਬਾਵਨ ਚੰਦਨ) ਦੀਆਂ ਚੌਗਾਨ੍ਹਾਂ ਅਤੇ ਛਜੇ ਬਣੇ ਹੋਏ ਹਨ । ਬਾਗ਼ ਵਿਚ ਪਾਰਸ ਪਥਰ ਦੀਆਂ ਦੀਵਾਰਾਂ ਆਦਿ ਬਣੀਆਂ ਹੋਈਆਂ ਹਨ ਅਤੇ ਵਿਚ ਪਾਰਿਜਾਤ (ਇਕ ਵਚਿਤਰ ਦਰਖ਼ਤ) ਲਗੇ ਹੋਏ ਹਨ ।

231. ਕਾਮਧੇਨ : ਇਕ ਵਚਿਤਰ ਸਰਬ ਫਲ ਦਾਤੀ ਗਊ, ਲੱਖ ਪ੍ਰਕਾਰ ਦੀ ਲਛਮੀ ਦਾਤੀਆਂ ਗੋਲੀਆਂ ਬਣ ਕੇ ਅਰਦਾਸ ਕਰ ਰਹੀਆਂ ਹਨ ।

232. ਮੁਸਕਬਿਲਾਈ ਤੋਂ ਪੈਦਾ ਹੋਈ ਸੁਗੰਧ ਭਰੀ ਚਿਕਨਾਈ, ਹੋਰ ਖੁਸ਼ਬੂਦਾਰ ਪਦਾਰਥ ਕਸਤੂਰੀ, ਖੁਸ਼ਬੂਦਾਰ ਪਦਾਰਥ ਜਿਹੜਾ ਕਸਤੂਰੇ ਹਿਰਨ ਦੀ ਨਾਭੀ ਵਿਚੋਂ ਪ੍ਰਾਪਤ ਹੁੰਦਾ ਹੈ, ਅਮਰ ਦੀ ਲਕੜੀ ਤੋਂ ਟਪਕਾਇਆ ਹੋਇਆ ਅਮਰਸਾਰ, ਦੇ ਲੇਪਣ ਕੀਤਾ ਹੋਇਆ ਉਹ ਘਰ ਅਜੀਬ ਰੰਗ ਨਾਲ ਸ਼ੋਭਾ ਇਮਾਨ ਹੋ ਰਿਹਾ ਹੈ, ਉਸਦੀਆਂ ਬੈਠਕਾਂ ਵੀ ਬਹੁਤ ਸੁੰਦਰ ਹਨ ।

233. ਉਸ ਮਹਿਲ ਦੇ ਨੌ ਦਰਵਾਜੇ - ਧਰਤੀ, ਆਕਾਸ਼, ਪਾਣੀ, ਸੂਰਜ, ਚੰਦ੍ਮਾ, ਸਿਤਾਰੇ, ਹਵਾ, ਅਗਨੀ, ਜੀਵ ਤਾਂ ਪ੍ਰਾਪਤ ਹਨ ਪਰ ਦਸਵਾਂ ਰੌਸ਼ਨੀ ਵਾਲਾ ਮਹਿਲ ਹੈ ਜੋ ਗੁਰੂ ਦੀ ਬਖਸ਼ਿਸ਼ ਨਾਲ ਪ੍ਰਗਟ ਹੁੰਦਾ ਹੈ ।

234. ਪ੍ਰੀਤਮ ਦੇ ਦੇਸ ਦੀ ਇਸ ਅਲੌਕਿਕ ਝਾਕੀ ਦਾ ਹੀ ਵਿਸਤਾਰ ਹੈ ? ਜੀਵਨ ਨਾਲ ਭਰਪੂਰ ਹੌਜ, ਠਹਿਰੇ ਹੋਏ ਕਵਲ, ਮਹਿਲ ਦੇ ਦੁਆਲੇ 52 ਕਿੰਗਰੇ, ਹਰ ਕਿੰਗਰੇ ਤੇ ਹਥਿਆਰ ਬੰਦ ਰਖ-ਵਾਲੇ । ਇਸ ਦੇ ਵਿਚ ਨਦੀਆਂ ਸਮੁੰਦਰ ਆਦਿ ।

235. ਪਿਆਦੇ, ਪੈਦਲ ਤੁਰਨ ਵਾਲੇ; ਅਸਵਾਰ: ਕਿਸੇ ਵਾਹਨ ਤੇ ਅਸਵਾਰੀ ਕਰਨ ਵਾਲੇ (ਆਮ ਤੌਰ ਤੇ ਸੈਨਾ ਅਤੇ ਪੁਲਿਸ ਦੇ ਸਿਪਾਹੀਆਂ/ਅਧਿਕਾਰੀਆਂ ਲਈ ਪ੍ਰਯੋਗ ਕੀਤੇ ਜਾਂਦੇ ਹਨ) ।

236. ਗੈਬੀ/ਈਸ਼ਵਰੀ ਨਗਾਰਾ (ਨੌਬਤ), ਸੰਖ ਅਤੇ ਸ਼ਹਿਨਾਈ ਆਦਿ ਸਾਜ਼ ਵਜ ਰਹੇ ਸਨ ।

237. ਸਾਰੇ ਸੰਗੀਤ ਸਾਜ਼ਾਂ ਦੀ ਤਫ਼ਸੀਲ ਹੈ ।

238. ਲਉਵਾਲੀ ਦਰਗਾਹ : ਰਬ ਦਾ ਘਰ, ਈਸ਼ਵਰ ਦੀ ਦਰਗਾਹ/ਨਿਵਾਸ ਸਥਾਨ ।

239. ਇਸ ਦਾ ਸਾਰਾ ਪਤਾ ਤਾਂ ਉਸੇ ਨੂੰ ਲਗਦਾ ਹੈ ਜਿਸ ਦਾ ਪਿਆਰ ਪੁਗ ਜਾਵੇ (ਧਰ ਚੜੇ) ।

240. ਚਾਰੇ ਯਾਰ : ਹਜ਼ਰਤ ਮੁਹੰਮਦ ਸਾਹਿਬ ਦੇ ਪ੍ਰਿਯ ਸਜਣ : ਹਜ਼ਰਤ ਅਬੂ ਬਕਰ, ਉਮਰ, ਉਸਮਾਨ ਅਤੇ ਅਲੀ ।

241. ਖਨਵਾਦੜੇ : ਖੰਡਨ ਵਾਲੇ; ਅਜਿਹੀ ਪਰਿਚਰਚਾ ਕਰਨ ਵਾਲੇ ਜੋ ਦੂਜੇ ਦੇ ਸਿਧਾਂਤਾਂ ਨੂੰ ਖੰਡਨਵਾਲੇ ਹੋਣ ।"ਚਉਦਹਿ ਖਾਨਵਾਦੇ ।" (ਭਾਗੁ) ਚੌਦਾਂ ਵਿਦਿਆ ਦਾ ਖੰਡਨਵਾਦ ।

242. ਇਮਾਮ : ਅ. ਇਮਾਮ : ਗੁਰੂ ਧਰਮ ਦਾ ਰਾਖਾ । ਇਸਲਾਮ ਵਿਚ ਹਜ਼ਰਤ ਇਮਾਮ ਹੁਸ਼ਨ ਲਈ ਪ੍ਰਯੋਗ ਆਦਰ ਸੂਚਕ ਸ਼ਬਦ ।

243. ਸਹਾਬ : ਸਾਹਿਬਦਾ ਬਹੁਵਚਨ : ਆਦਰ ਸੂਚਕ ਸ਼ਬਦ ਸਾਲਾਰ ;

244. ਸਲਾਰ : ਫਾ. ਨਮ: ਸਰਦਾਰ, ,ਪ੍ਰਧਾਨ । "ਸੇਖ ਮੀਰ ਸਲਾਰ ।" (ਸ੍ਰੀ ਮ.੧)

245. ਆਪੋ ਆਪਣੀ ਡਫਲੀ ਵਜਾ ਕੇ ਚਲੇ ਗਏ ।

246. ਚੌਰਾਸੀ ਲੱਖ ਜੂਨਾਂ (ਯੋਨੀਆਂ) ਵਿਚ ਆਵਾਗਮਨ ਦਾ ਚੱਕਰ ਜੋ ਕਰਮਾ ਦੇ ਆਧਾਰ ਤੇ ਚਲਦਾ ਰਹਿੰਦਾ ਹੈ ।

247. ਕੋਈ ਜਾਂਦਿਆਂ ਨੂੰ ਰੋਕ ਨਾ ਸਕਿਆ ।

248. ਅਵਤਾਰਾਂ ਅਤੇ ਪੈਗੰਬਰਾਂ ਦੇ ਪੈਰੋਕਾਰਾਂ ਦਾ ਕੋਈ ਅਨੁਮਾਨ ਨਹੀਂ ਲਗਾ ਸਕਦਾ ।

249. ਕਾਜ਼ੀ, ਮੌਲਵੀ, ਮਿਸਰ ਅਤੇ ਪਾਂਡੇ ਕੋਈ ਵੀ ਜਗਤ ਦੀਆਂ ਸਮੱਸਿਆਵਾਂ ਬਾਰੇ ਅੰਤਿਮ ਗੱਲ ਨਹੀਂ ਕਰ ਸਕਿਆ ।

250. ਬਪੜੇ : ਵਿਚਾਰੇ, ਗਰੀਬ, ਲਾਚਾਰ, ਨਾਚੀਜ਼।

251. ਹਿਦਗੀ : ਹਿਦ/ਭਾਰਤਦੇ ਰਹਿਣ ਵਾਲੇ ।

252. ਚਾਰ ਫਰਿਸ਼ਤਿਆਂ ਜਿਬਰਾਈਲ, ਮੀਕਾਈਲ, ਇਸਰਾਫ਼ੀਲ ਅਤੇ ਇਜ਼ਰਾਈਲ ਅਤੇ ਤਿੰਨ ਫਰਿਸ਼ਤੇ

ਬ੍ਰਹਮਾ, ਵਿਸ਼ਨੂ, ਮਹੇਸ਼ ।

253. ਅਵਤਾਰਾਂ ਦੀ ਵਿਆਖਿਆ ਹੈ ਪਰਸ਼ਰਾਮ, ਸ਼੍ਰੀ ਰਾਮ ਚੰਦਰ, ਸ਼੍ਰੀ ਕ੍ਰਿਸ਼ਨ ਚੰਦਰ ਮਛ ਦੀ ਸ਼ਕਲ ਦਾ ਵਿਸ਼ਨੂੰ ਦਾ ਅਵਤਾਰ । ਵਿਸ਼ਨੂੰ ਦਾ ਕਛੂ ਰੂਪੀ ਅਵਤਾਰ ।

254. ਨਰ ਸਿੰਘ : ਵਿਸ਼ਨੂੰ ਦਾ ਚੌਥਾ ਅਵਤਾਰ ਜਿਸ ਦਾ ਅਧਾ ਸਰੀਰ ਆਦਮੀ ਦਾ ਅਤੇ ਅਧਾ ਸ਼ੇਰ ਦਾ ਲਿਖਿਆ ਗਿਆ ਹੈ । ਸਤਿਯੁਗ ਵਿਚ ਪ੍ਰਹਿਲਾਦ ਭਗਤ ਦੇ ਪਿਤਾ ਹਰਨਾਕਸ਼ ਨੇ ਦੇਵ ਲੋਕ ਖੋਹ ਕੇ ਦੇਵਾਂ ਨੂੰ ਬਹੁਤ ਦੁਖੀ ਕੀਤਾ । ਉਸਨੇ ਆਪਣੇ ਪੁੱਤਰ ਨੂੰ ਵੀ ਬਹੁਤ ਸਤਾਇਆ । ਵਿਸ਼ਨੂੰ ਨੇ ਨਰ ਸਿੰਘ ਰੂਪ ਧਾਰਕੇ ਉਸਦੀ ਗਤੀ ਕੀਤੀ ।

255. ਬਾਵਨ : ਵਾਮਨ : ਬੌਣ ; ਇਸਨੇ ਰਾਜੇ ਬਲਿ ਤੋ ਢਾਈ ਕਦਮ ਪ੍ਰਿਥਵੀ ਮੰਗੀ ਸੀ।

256. ਬੋਧ : ਬੁਧ : ਗੌਤਮ, ਮਹਾਤਮਾ ਬੁਧ ਜਿਸਨੇ ਬੁਧ ਧਰਮ ਦੀ ਨੀਂਹ ਰਖੀ ਸੀ।

257. ਨਿਹਕਲੰਕ : ਕੱਲਕੀ ਅਵਤਾਰ: ਵਿਸ਼ਨੂੰ ਪੁਰਾਣ ਅਨੁਸਾਰ ਇਹ ਕਲਯੁਗ ਵਿਚ ਪ੍ਰਗਟ ਹੋਵੇਗਾ, ਸਫ਼ੇਦ ਘੋੜੇ ਤੇ ਚੜ ਕੇ ਦਿਗ ਵਿਜੈ ਕਰਦਾ ਹੋਇਆ ਕੁਕਰਮੀਆਂ ਦਾ ਵਿਨਾਸ਼ ਕਰੇਗਾ ।

258. ਬੈਰਾਹ: ਸੂਰ ਦੀ ਸ਼ਕਲ ਦਾ ਵਿਸ਼ਨੂੰ ਦਾ ਅਵਤਾਰ ; ਪੁਰਾਣ ਕਥਾ ਅਨੁਸਾਰ ਹਰਨਾਕਸ ਅਸੁਰ ਪ੍ਰਿਥਵੀ ਨੂੰ ਛੇਥਕੇ ਪਾਤਾਲ ਲੋਕ ਲੈ ਗਿਆ । ਵਰਮਾ ਨੇ ਇਕ ਹਜ਼ਾਰ ਲੜਾਈ ਕਰਕੇ ਉਸਨੂੰ ਸੰਘਾਰਿਆ ਅਤੇ ਪ੍ਰਿਥਵੀ ਨੂੰ ਉਸਦੇ ਟਿਕਾਣੇ ਸਥਾਪਤ ਕੀਤਾ ।

259. ਮਿਸਕੀਨੀ : ਹਲੀਮੀ : ਗਰੀਬੀ, ਨਿਉਂ ਚਲਣਾ ।

260. ਗਰੀਬ ਨਿਵਾਜ਼ : ਗਰੀਬਾਂ ਤੇ ਨਿਵਾਜਿਸ਼ ਕਰਨ ਵਾਲਾ, ਦਇਆਲੂ । ਈਸ਼ਵਰ ਦਾ ਵਿਸ਼ੇਸ਼ਣ ਹੈ ।

261. ਮਲੰਗ : ਮੁਸਲਮਾਨਾਂ ਦਾ ਇਕ ਫ਼ਿਰਕਾ ਜੋ ਜਿੰਦਾਸ਼ਾਹ ਮਦਾਰ ਤੋਂ ਚਲਿਆ ਹੈ । ਇਹ ਸਿਰ ਤੇ ਕੇਸ ਰਖਦੇ ਹਨ ਅਤੇ ਗਿਚੀ ਵਿਚ ਜੂੜਾ ਕਰਦੇ ਹਨ ।

262. ਹਜ਼ਰਤ ਅਲੀ ਅਤੇ ਬੀਬੀ ਫ਼ਾਤਮਾ ਦੀ ਸਾਂਝੀ ਔਲਾਦ ।

263. ਕਤਾਲ : ਕਿਸੇ ਦੀ ਗੱਲ ਨੂੰ ਦਲੀਲ ਨਾਲ ਕੱਟਣ ਵਾਲਾ ।

264. ਪ੍ਰਸਾਦ ਦੇ ਰੂਪ ਵਿਚ ਭੇਟਾ ਹੋਣ ਵਾਲੀਆਂ ਵਸਤੂਆਂ ।

265. ਗੁਰੂ ਨਾਨਕ ਦੇਵ ਜੀ ਨੇ ਆਪਣੇ ਪੈਰ ਦੀ ਖੜਾਵ ਉਤਾਰ ਕੇ ਨਿਸ਼ਾਨੀ ਵਜੋਂ ਰਖ ਦਿਤੀ ।

## ਸਾਖੀ ਰੂਮ ਅਰੁ ਮਦੀਨੇ[1] ਕੀ

### ਦੋਹਰਾ

ਮੱਕੇ ਮੋ ਕਰ ਬਿਜੈ[2] ਪ੍ਰਭ ਚਲੇ ਮਦੀਨੇ ਦਇਆਲ
ਮਰਦਾਨਾ ਯਹ ਬਚਨ ਸੁਨ ਮਨ ਤਨ ਭਇਆ ਖੁਲਾਸ[3] ।

### ਦੋਹਰਾ

ਸੁਭਹਾਨ ਭਗਤ ਤੇਰੀ ਸਦਾ ਸਕਤ ਅਗਮ ਅਪਾਰ।
ਹਜ ਮਕੇ ਦਾ ਮੋਹ ਭਇਆ ਮਦੀਨੇ ਕਰੋ ਦੀਦਾਰ ।

### ਬੈਤ

ਮਕੇ ਕਰੀ ਜੋ ਮਦੀਨੇ ਚਲੇ । ਸੁਨਾ ਹਾਜੀਆ ਆਇ ਕਾਜੀ ਖਲੇ ।
ਬਰਾਏ ਖੁਦਾ ਕਾਮ ਕੀਜੈ ਸਵਾਬ[4] । ਬਡਾ ਰੂਮ ਕੀ ਖਲਕ ਪਰ ਹੈ ਅਜਾਬ[5] ।
ਕੀਆ ਜੁਲਮ ਬਿਸੀਆਰ ਕਾਰੂ ਹਮੀਦ । ਲੀਆ ਮੁਲਕ ਕੋ ਲੂਟ, ਮੌਲਾ ਨਦੀਦ[6] ॥੪॥
ਜਮਾ ਕਰ ਖਜਾਨਾ ਚਿਹਲ ਪੰਜ ਗੰਜ । ਲੀਆ ਲੂਟ ਸਭ ਕੋ ਕਹਾ ਖਲਕ ਰੰਜ।
ਅਗਰ ਹੁਕਮ ਮੌਲਾ ਕਾ ਤੁਮ ਕੋ ਭਇਆ । ਕੁਫਰ ਦੂਰ ਕਰਨਾ ਤੁਮੇ ਜੋ ਕਹਾ॥੬॥
ਨਸੀਹਤ ਕਰੋ ਜਾਇ ਕਾਰੂ ਹਮੀਦ[7] । ਕਰੇ ਜੁਲਮ ਜਾਲਮ ਕੁਫਰ ਕੀ ਖਰੀਦ ।੭॥
ਮਿਟਾਵੇ ਕੁਫਰ[8] ਰਾਹੁ ਮੌਲਾ ਬਤਾਵੇ । ਰਹੇ-ਰਾਸਤੀ[9] ਦੀਨ ਤਾਕੋ ਚਲਾਵੇ ॥੮॥

### ਦੋਹਰਾ

ਸੁਨਾ ਜੁਲਮ ਕਾਰੂ ਹਮੀਦ ਮਨ ਉਪਜੀ ਦਇਆ ਦਿਆਲ ।
ਰੂਮ ਦੇਸ ਪਿਆਨਾ ਕੀਆ ਮਰਦਾਨਾ ਲੀਏ ਨਾਲ ॥੯॥

### ਚੌਪਈ

ਰੂਮ ਨਗਰ ਮੇ ਸਤਿਗੁਰ ਗਏ । ਕਾਰੂ ਦੁਆਰੇ ਠਾਢੇ ਭਏ[10] ।
ਦਰਬਾਨਾ ਸੋ ਬਾਤ ਜਬ ਪੂਛੀ । ਤਿਨ ਕਹੀ ਹਕੀਕਤ ਸਾਹ ਕੀ ਛੂਛੀ[11] ॥ ੧੦॥
ਸੁਨੀਐ ਸਾਹਬ ਫਕਰ ਜਲੀਲ । ਇਹ ਕਾਰੂ ਹੈ ਬਡਾ ਬਖੀਲ[12] ।
ਇਨ ਸਭ ਕੀ ਦੌਲਤ ਖੈਂਚ ਕਰ ਲੀਨੀ । ਪੈਤਾਲੀ ਗੰਜ ਜਮਾ ਤਿਨ ਕੀਨੀ ॥ ੧੧॥
ਕਾਹੂ ਕੇ ਪੈਸਾ ਨਹੀਂ ਰਹਾ । ਤਬ ਏਕ ਸਹੇਲੀ ਕੋ ਤਿਨ ਕਹਾ ।

ਜਾਹੁ ਬਜਾਰਿ ਮਾਹ ਤੁਮ ਬਿਕੋ । ਏਕ ਰੁਪਯਾ ਕੀਮਤ ਬਕੇ ।
ਜੇ ਕੋਈ ਤੁਮ ਕੋ ਲੇਵੈ ਮੋਲ । ਉਸ ਲਿਆਵੋ ਤੁਮ ਮੇਰੇ ਕੋਲ ॥ ੧੨॥
ਗਈ ਸਹੇਲੀ ਕਰ ਸੀਂਗਾਰ । ਠਾਢੀ ਭਈ[13] ਥੀ ਬੀਚ ਬਜਾਰ ।
ਤਿਸ ਦੇਖ ਰੀਝ ਸੌਦਾਗਰ ਬਚਾ । ਬਿਨਾ ਰੁਪਯੇ ਲੇ ਨਹੀਂ ਸਕਾ ॥ ੧੩॥
ਪੂਛੀ ਕੀਮਤ ਤਿਨ ਸੌ ਸੌਦਾਗਰ । ਕਹਾ 'ਏਕ ਰੁਪਯਾ' ਸੁੰਦਰ ਨਾਗਰ[14] ।
ਰੁਪਯਾ ਕਾਹੂ ਪਾਸ ਨ ਰਹਾ । ਤਬ ਤਿਨ ਜਾਇ ਮਾਤਾ ਸੌ ਕਹਾ ॥ ੧੪॥

### ਦੋਹਰਾ

ਰੁਪਯਾ ਏਕ ਕੀਮਤ ਕਹੇ ਬਿਕੇ ਸੁੰਦਰ ਇਕ ਨਾਰ ।
ਰੁਪਿਯਾ ਕਾਹੂ ਪੈ ਨਹੀਂ ਵੈ ਠਢੀ ਬਿਕੇ ਬਜਾਰ ॥ ੧੫॥

### ਚੌਪਈ

ਮੇਰਾ ਮਨ ਤਾਹੂ ਪੈ ਲਾਗਾ । ਮਿਲੇ ਰੁਪਯਾ ਮਿਟੇ ਅਨਰਾਗਾ[15] ।
ਜੇ ਏਕ ਰੁਪਯਾ ਮੁਹ ਦੇਵੈ ਨਾਹੀ । ਪੀ ਜਹਰ ਪਿਆਲਾ ਅਬ ਮਰ ਜਾਹੀ॥ ੧੬॥
ਕਰ ਚਿਤਵਨ ਮਾਤਰ ਜਤਨ ਬਤਾਇਆ । ਅਰੁ ਬਿਰਤੰਤ ਕਹ ਤਾਹਿ ਸੁਨਾਇਆ ।
ਤੁਮਰੇ ਬਾਪ ਵਫਾਤ ਜਬ ਕੀਆ । ਤਬ ਏਕ ਰੁਪਯਾ ਮੁਹ ਮੈਂ ਦੀਆ ॥ ੧੭॥
ਅਵਰ ਸਭ ਦੌਲਤ ਕਾਰੂ ਨੇ ਲੀਆ । ਹਮ ਕੋ ਕਛੁ ਨ ਲੇਨੇ ਦੀਆ ।
ਤੁਮ ਖੋਦੋ ਕਬਰ ਰੁਪਯਾ ਲੀਜੈ । ਮੁਖ ਸੇ ਨਿਕਾਰ ਕੀਮਤ ਤਿਸੁ ਦੀਜੈ ॥ ੧੮॥
ਤਬ ਜਾਇ ਕਬਰ ਦਿਨ ਖੋਦਨ ਕੀਨਾ । ਮੁਖ ਹਾਡ ਤੋੜ ਰੁਪਯਾ ਲੀਨਾ ।
ਤਿਸ ਕੀਮਤ ਦੀਆ ਸਹੇਲੀ ਲਿਆਇਆ । ਕਿਸੂ ਬਾਦਸਾਹ ਕੋ ਖਬਰ ਸੁਨਾਇਆ ॥ ੧੯॥

### ਦੋਹਰਾ

ਤਬ ਸੌਦਾਗਰ ਬਚੇ ਕੋ ਕਾਰੂ ਪਕੜ ਮਗਾਇ ।
ਤੁਮ ਰੁਪਯਾ ਕਿਹ ਸੋ ਲੀਆ ਦੀਜੈ ਜਲਦ ਬਤਾਇ ॥੨੦॥
ਤਿਹ ਕਹੀ ਹਕੀਕਤ ਕਬਰ ਕੀ ਸੁਨੀ ਏ ਕਾਰੂ ਸਾਹ ।
ਭੇਜ ਲੋਕ ਸਾਬਤ ਕੀਆ ਪੁਨ ਤਾ ਕੋ ਦੀਆ ਛਡਾਇ ॥੨੧॥

### ਚੌਪਈ

ਸੁਨੀਸੇ ਫਕਰ ਹਬੀਬ ਖੁਦਾਇ[16] । ਐਸ ਜਾਲਮ ਹੈ ਬਾਦਸਾਹ ।
ਦੇਸ ਦੇਸ ਕਾ ਧਨ ਸਭ ਲੀਨਾ । ਪੈਤਾਲੀਸ ਗੰਜ ਤਿਨ ਕੀਨਾ ॥੨੨॥
ਫਕਰ ਨ ਮਾਨੇ ਰਬ ਸੋ ਨਹੀਂ ਡਰੈ । ਦਾਨ ਸਖਾਵਤ ਕਛੂ ਨ ਕਰੇ ।

ਸੁਨਿ ਬਾਬਾ ਜੀ ਅਤ ਮਗਨਾਨਾ[17] । ਮਰਦਾਨੇ ਕੋ ਬਚਨ ਬਖਾਨਾ ।।੨੩।।
ਈਹ ਹਮਾਰਾ ਆਸਨ ਕਰੋ । ਠੀਕਰੀਆਂ ਬਟੋਰ ਜਮਾ ਕਰ ਧਰੋ ।
ਆਸਨ ਪਰ ਬੈਠ ਦਰਵਾਰ ਸੋ ਕਹਾ । ਇਹੁ ਕਰੋ ਸੁਖਨ ਕਾਰੂ ਹੈ ਜਹਾ ।।੨੪।।
ਏਕ ਫਕੀਰ ਦੁਆਰੇ ਕੀਆ ਧਰਨਾ । ਬਾਦਸਾਹ ਸੋਂ ਅਰਜ ਇਹ ਕਰਨਾ ।
ਤਬ ਜਾਇ ਦਰਬਾਨ ਅਰਜ ਇਹੁ ਕਹੀ । ਸੁਨ ਕਾਰੂ ਸਾਹ ਕਛੁ ਬੋਲਾ ਨਾਹੀ ।।੨੫।।

## ਸੋਰਠਾ

ਰੋਜ਼ ਤੀਸਰੇ ਆਇ, ਡੇਵਢੀ ਪਰ ਠਾਢਾ ਭਇਆ ।
ਸਤਿਗੁਰ ਲੀਆ ਬੁਲਾਇ, ਮਿਹਰ ਨਜਰ ਤਾ ਪਰ ਕਰੀ ।।੨੬।।
ਦੇਖ ਠੀਕਰੀ ਤਾਹ, ਗੁਰੂ ਬਾਬੇ ਸੋਂ ਪੂਛਨ ਕੀਆ ।
ਕਵਨ ਕਾਮ ਯਹ ਆਹ, ਜਮਾ ਕਰੀ ਹੈ ਠੀਕਰੀ ।।੨੭।।
ਹਮ ਸੁਨਾ ਪੈਂਤਾਲੀ ਗੰਜ, ਤੁਮ ਸੰਗ ਲੇ ਜਾਨੇ ਕੋ ਕੀਏ ।
ਯਹ ਰਾਖ ਲੇਹ ਤਿਹ ਸੰਗ, ਹਮਰੇ ਦੌਲਤ ਯਹੀ ਹੈ[18] ।।੨੮।।

## ਤੋਮਰ ਛੰਦ

ਤੁਮ ਸੁਨੋ ਕਾਰ ਸਾਹ । ਤੁਮ ਬਡੇ ਬਪਰਵਾਹ ।
ਕੀਨਾ ਖਜਾਨਾ ਜਮਾ । ਮਨ ਮੇ ਕਰੀ ਹੈ ਤਮਾ ।।੨੯।।
ਹਮਰੇ ਖਜਾਨਾ ਆਹਿ[19] । ਇਸ ਰਾਖੀਏ ਤਿਸ ਮਾਹਿ ।
ਜਬ ਲੇ ਚਲੋਗੇ ਸੰਗ । ਤਹਾ ਲੇਹਿਗੇ ਇਹ ਮੰਗ ।।੩੦।।
ਕਹੀ ਸਮਝਕਾਰੀ ਬਾਤ । ਕੋਊ ਲੇ ਗਇਆ ਨਹੀਂ ਸਾਥ ।
ਕਹਾ ਸੰਗ ਹਮਰੇ ਚਲੇ । ਭਈ ਸਮਝ ਸਨਮੁਖ ਖਲੋ ।।੩੧।।
ਸੁਨ ਭਏ ਬਾਬਾ ਦਿਆਲ । ਜੋ ਨਾ ਚਲੇ ਯਹ ਨਾਲ ।
ਕਾਹੇ ਜਮਾ ਕੀਏ ਗੰਜ । ਸਭ ਖਲਕ ਮੌਲਾ ਰੰਜ ।।੩੨।।

## ਦੋਹਰਾ

ਗੰਜ ਪੈਂਤਾਲੀ ਜਮਾ ਕੀਏ ਦੀਨਾ ਖਲਕ ਅਜਾਬ ।
ਜਬ ਮੌਲਾ ਲਹੇ ਹਿਸਾਬ ਯਹ ਕਿਆ ਦੇਵੋ ਤਾਹ ਜਬਾਬ ।।੩੩।।
ਸੁਨ ਬਚਨ ਕਾਰੂ ਕਾਂਪ । ਦੋਊ ਹਾਥ ਆਪਨੇ ਚਾਪ[20] ।
ਹੇ ਸਾਹ ਨਾਨਕ ਵਲੀ । ਕੀਜੈ ਨਸੀਹਤ ਭਲੀ ।।੩੪।।
ਮੋ ਸੋ ਜੁ ਭਏ ਗੁਨਾਹ । ਬਖਸੰਦ ਕੋਊ ਨਾਹ ।
ਤੁਮ ਕਰੋ ਮੋਰ ਸਫਾਤ । ਕਰ ਲੇਹੁ ਮੋਹਿ ਨਿਜਾਤ ।।੩੫।।

**ਨਸੀਹਤ ਨਾਨਕ ਸਾਹ –**

ਸੁਨੋ ਸਾਹ ਕਾਰੂ ਮੀਤ । ਰਾਖੋ ਨਸੀਹਤ ਚੀਤ ।

ਆਗੇ ਜੋ ਕਾਰੂ ਭਇਆ । ਜਿਨ ਗੰਜ ਚਾਲੀ ਕੀਆ ॥੩੬॥
ਮੂਸਾ ਨਸੀਹਤ ਕੀਆ । ਮਾਨੀ ਨਹੀਂ ਦਿਲ ਦੀਆ ।
ਭਇਆ ਗਰਕ ਤਹਤੁਸਰਾਇ[21] । ਅਬ ਲਗ ਚਲਾ ਵੇ ਜਾਇ ॥੩੭॥

**ਤਬ ਨਸੀਹਤ-ਨਾਮਾ ਬਾਬੇ ਨਾਨਕ ਜੀ ਕਾਰੂ ਬਾਦਸਾਹ[22] ਕੋ ਸੁਨਾਇਆ :-**

ਕੀਜੇ ਨੇਕਨਾਮੀ ਜੋ ਦੇਵੈ ਖੁਦਾਇ । ਜੋ ਦੀਸੈ ਜਮੀ ਪਰ ਸੁ ਹੋਸੀ ਫਨਾਇ ।
ਦਾਇਮਾ ਵ ਦੌਲਤ ਕਿਸੇ ਬੇਸੁਮਾਰ । ਨ ਰਹਮਨ ਕਰੋੜੀ ਨ ਰਹਸਨ ਹਜ਼ਾਰ।
ਦਮੜਾ ਤਿਸੀ ਕਾ ਜੁ ਖਰਚੇ ਅਰੁ ਖਾਇ । ਹੋਤਾ ਨ ਰਾਖੇ ਇਕੇਲਾ ਨ ਖਾਇ
ਤਹਕੀਕ ਦਿਲ ਦਾਨੀ ਵਹੀ ਭਿਸਤ ਜਾਇ । ਕੀਜੇ ਤਵਜੇ ਨ ਕੀਜੇ ਗੁਮਾਨ।
ਨ ਰਹੇਗੀ ਦੁਨੀਆ ਨ ਰਹੇਗਾ ਦਿਵਾਨ । ਹਾਥੀ ਵ ਘੋੜੇ ਲਸਕਰ ਹਜਾਰ
ਹੋਵੈਗੇ ਗਾਇਬ ਨ ਲਾਗੇਗੀ ਬਾਰ । ਦੁਨੀਆ ਕਾ ਦਿਵਾਨਾ ਕਹੇ ਮੁਲਕ ਮੇਰਾ।
ਆਈ ਮੌਤ ਸਿਰ ਪਰ ਨ ਮੇਰਾ ਨ ਤੇਰਾ । ਕੋਤੀ ਚਲੀ ਦੇਖ ਵਾਜਾ ਵਜਾਇ।
ਵਹੀ ਏਕ ਰਹਸੀ ਜੁ ਸਾਚਾ ਖੁਦਾਇ । ਆਇਆ ਇਕੇਲਾ, ਇਕੇਲਾ ਚਲਾਇਆ।
ਚਲਤੇ ਵਖਤ ਕੋਊ ਕਾਮ ਨ ਆਇਆ । ਲੇਖਾ ਮੰਗੀਜੇ ਕਿਆ ਦੀਜੇ ਜਬਾਬ।
ਤੋਬਾ ਪੁਕਾਰੇ ਤੇ ਪਾਵੈ ਅਜਾਬ । ਖਲਕ ਪਰ ਕੀਆ ਜੋਰ ਦਮੜਾ ਕਮਾਇਆ
ਖਾਇਆ ਹੰਢਾਇਆ ਅਜਾਈ ਗਵਾਇਆ।
ਆਖਰ ਪਛੁਤਾਨਾ ਕਰੇ ਹਾਇ ਹਾਇ। ਦਰਗਹ ਗਇਆ ਬਹੁਤ ਪਾਵੇ ਸਜਾਇ।
ਲਾਨਤ ਵ ਤੋ ਕੋ ਵਾ ਤੇਰੀ ਕਮਾਈ । ਦਗੇਬਾਜ਼ੀ ਕਰਕੇ ਦੁਨੀ ਲੂਟ ਖਾਈ ।
ਪੀਵੇਂ ਪਿਆਲੇ ਵ ਖਾਏ ਕਬਾਬ । ਦੇਖੋ ਰੇ ਲੋਕਾ ਜੁ ਹੋਤਾ ਖਰਾਬ ।
ਜਿਸ ਕਾ ਹੈ ਬੰਦਾ ਵ ਤਿਸ ਕ ਸਵਾਰਿਆ। ਦੁਨੀਆ ਕੇ ਲਾਲਚ ਤੈ ਸਾਹਿਬ ਵਿਸਾਰਿਆ।
ਨ ਕੀਤੀ ਇਬਾਦਤ ਨ ਰਖਿਓ ਇਮਾਨ। ਅਦਾਲਤ ਨ ਕੀਤੀ ਪੁਕਾਰੇ ਜਹਾਨ।
ਅੰਦਰ ਮਹਲਾ ਕੌ ਬੈਠਾ ਤੂੰ ਜਾਇ । ਹਰਮਾ ਸੌ ਖੇਲੇ ਖਸਬੋਈ ਲਗਾਇ ।
ਨ ਪੂਛੇ ਨ ਸੂਝੇ ਬਾਹਰ ਕਿਆ ਹੋਇ। ਹਰਾਮੀ ਗਰੀਬਾ ਕੌ ਮਾਰੇ ਬਿਗੋਇ ।
ਬਸਤੀ ਉਜਾੜੇ ਬਹੁੜ ਨ ਬਸਾਵੇ । ਕੂਕੇ ਪੁਕਾਰੇ ਵੇ ਦਾਦ ਨ ਪਾਵੈ ।
ਕਰੋੜੀ ਲਚੋੜੀ ਕਰੇ ਬੇਸੁਮਾਰ । ਕਈ ਕਿਰਸਾਨ ਬਪੜੇ ਮਰੀਵੇ ਹਜਾਰ ।
ਦੁਨੀ ਕਾ ਦੀਵਾਨਾ ਫਿਰੇ ਮਸਤ ਲੋਇ। ਹਰਾਮੀ ਗਰੀਬਾ ਕੋ ਮਾਰੇ ਬਿਗੋਇ ।
ਲੂਟੇ ਮੁਲਕ, ਆਪ ਪਹਰੇ ਵ ਖਾਇ । ਦੋਜਕ ਕੀ ਆਤਸ ਨੇ ਮਾਰਾ ਜਲਾਇ ।
ਨ ਕੀਜੈ ਬਹੁਤ ਹਿਰਸ ਦੁਨੀਆ ਕੇ ਯਾਰ । ਉਠਾਵਤ ਸਫਾ ਤਿਸ ਨ ਲਾਗੇ ਗੀ ਬਾਰ।
ਚੰਦ ਰੋਜ ਚਲਨਾ ਕਿਆ ਪਕੜੇ ਕਰਾਰ। ਸ਼ਰਮਿੰਦਾ ਨ ਹੋਵੇ ਕੁਛ ਨੇਕੀ ਕਮਾਇ।
ਲਾਨਤ ਕਾ ਜਾਮਾ ਤੂੰ ਪਹਿਰੇ ਨ ਜਾਇ। ਗਫਲਤ ਕਰੇਗਾ ਤਾ ਖਾਵੇਗਾ ਨ ਮਾਰ।

ਤੋਬਾ ਕਰੋ ਬਹੁਤ ਕੀਜੇ ਨ ਜੋਰ । ਦੋਜਕ ਕੀ ਆਤਸ ਜਲਾਵੇਗੀ ਗੋਰ ।
ਮਸਾਇਕ ਪੈਕੰਬਰ ਕੇਤੇ ਸਾਹ ਖਾਨ । ਨ ਦੀਸੇ ਜਿਮੀ ਪਰ ਤਿਨੋ ਕੇ ਨਿਸਾਨ ।
ਚਲਤੇ ਜਨਾਵਰ ਕਬੂਤਰ ਕੀ ਛਾਉ ।ਕੇਤੇ ਖਾਕ ਹੂਏ ਨ ਪੂਛੇ ਕੋ ਨਾਉ ।
ਚਾਲੀ ਗੰਜ ਜੋਰੇ ਨ ਰਾਖਾ ਈਮਾਨ । ਦੇਖੋ ਰੇ ਲੋਕਾ ਕਾਰੂ ਹੋਤਾ ਪਰਸਾਨ ।
ਦੁਨੀਆ ਦਿਵਾਨੀ ਹੈ ਫਾਨੀ ਮਕਾਮ । ਤੂੰ ਖ਼ੁਦ ਚਸਮ ਬੀਨੀ ਇਹੁ ਚਲਤਾ ਜਹਾਨ।
ਹਰ ਵਕਤ ਬੰਦੇ ਤੂੰ ਖਿਜਮਤ ਨ ਹਾਰ । ਮਸਤੀ ਵ ਗਫਲਤ ਮੇ ਬਾਜੀ ਨ ਹਾਰ।
ਤੋਬਾ ਨ ਕੀਤੀ ਕਰੇਂਦਿਆ ਗੁਨਾਹ । ਕਹੇ ਨਾਨਕ ਆਲਮ ਸੋਂ ਤੇਰੀ ਪਨਾਹ ।

**ਦੋਹਰਾ**

ਸੁਨ ਨਸੀਹਤ ਬਾਦਸਾਹ ਸਾਬਤ ਭਇਆ ਗੁਨਾਹ ।
ਕਿਆ ਜਬਾਬ ਹਮ ਦੇਹਗੇ ਮੌਲਾ ਕੀ ਦਰਗਾਹ ।।੩੮।।

**ਚੌਪਈ**

ਤੁਮ ਵਲੀ ਕਮਾਲ ਹੋ ਨਾਨਕ ਸਾਹ । ਹਮ ਸੋ ਹੂਏ ਬਡੇ ਗੁਨਾਹ ।
ਕਿਆ ਹੋਗਾ ਹਮਰਾ ਇਹ ਹਾਲ । ਤੁਮਰੀ ਉਮੈਦ ਹੈ ਵਲੀ ਕਮਾਲ ।।੩੯।।
ਜੋ ਫੁਰਮਾਵੋ ਸੋ ਹਮ ਕਰੇ । ਜਾਤੇ ਦੋਜਕ ਮੇ ਨ ਪਰੇ ।
ਹਾਥ ਬਾਂਧ ਸਨਮੁਖ ਭਯਾ ਖੜਾ । ਕਰ ਚਸਮ ਪੁਰ-ਆਬ ਚਰਨਨ ਪਰ ਪੜਾ[23] ।।੪੦।।
ਤਬ ਮਰਦਾਨੇ ਸ ਸਤਗੁਰ ਭਾਖਾ । ਕਾਰੂ ਹਮੀਦ ਕਾ ਭਾਗ ਹੈ ਜਾਗਾ ।
ਕਹਾ ਮਰਦਾਨੇ ਸੋ ਸਤਗੁਰ ਦਿਆਲ । ਕਵਨ ਕਵਨ ਤੁਮ ਕੀਏ ਨਿਹਾਲ ।।੪੧।।
ਤਬ ਹੋਇ ਦਿਆਲ ਪ੍ਰਭ ਬਚਨ ਬਖਾਨਾ । ਤੁਮ ਜੋ ਕੀਨਾ ਜਮਾ ਖਜਾਨਾ ।
ਕਰੋ ਖਰਚੁ ਮੌਲਾ ਕੇ ਰਾਹ । ਦੀਜੇ ਲੁਟਾਇ ਸਭ ਮਿਟੇ ਗੁਨਾਹ ।।੪੨।।
ਦੀਜੇ ਅਰਾਮ ਜੋ ਰੱਯਤ ਤੁਮਾਰੀ । ਯਹ ਪਾਕ ਨਸੀਹਤ ਜਾਨੋ ਹਮਾਰੀ ।
ਜਬ ਰਾਜ਼ੀ ਹੋਵੇ ਖਲਕ ਖ਼ੁਦਾਇ । ਭਏ ਪਾਕ ਸਭ ਮਿਟੇ ਗੁਨਾਹ ।।੪੩।।
ਸਭ ਖੋਲ ਖਜਾਨੇ ਕਾਰੂ ਦੀਏ । ਬਾਂਟ ਲੁਟਾਏ ਖਲਕ ਨਿ ਲੀਏ ।
ਮਿਹਰਵਾਨ ਭਏ ਸਤਗੁਰ ਦਿਆਲ । ਮੌਲਾ ਕਾਰੂ ਕੀਏ ਨਿਹਾਲ ।।੪੪।।
ਹੇ ਪੀਰ ਮੁਹਿ ਦੀਜੈ ਦੁਆਇ । ਦੇਹੁ ਬਤਾਇ ਰਬ ਕੇ ਰਾਹੁ ।
ਪਾਵੋ ਮੌਲਾ ਕਰੇ ਇਬਾਦਤ । ਹੋਇ ਇਬਾਦਤ ਹਮਰੀ ਆਦਿਤ ।।੪੫।।
ਮਿਹਰ ਨਜਰ ਕਾਰੂ ਵਲ ਕੀਨਾ । ਭਇਆ ਪਾਕ ਤਿੰਨ ਮੌਲਾ ਚੀਨਾ ।
ਸਭ ਸੂਰਤ ਕੋ ਰਾਜੀ ਕਰੋ । ਦਿਲ ਮੇ ਖਿਆਲ ਰਬ ਕਾ ਧਰੋ ।।੪੬।।

**ਦੋਹਰਾ**

ਕਾਰੂ ਹਮੀਦ ਸੋਂ ਬਿਦਾ ਹੋਇ ਲੀਆ ਮਦੀਨੇ ਰਾਹੁ ।

ਏਕ ਨਿਮਖ ਮਹਿ ਪਹੁਚੇ ਤਹਾਂ ਸਤਿਗੁਰ ਬੇਪਰਵਾਹ ।।੪੭।।

**ਦੋਹਰਾ**

ਕਾਰੂ ਕੀ ਯਹ ਖਬਰ ਸਭ ਮਕੇ ਪਹੁਚੀ ਜਾਇ ।
ਦੇਸ ਦੇਸ ਮੇਂ ਗੁਲ ਭਇਆ ਗੁਰ ਨਾਨਕ ਫਕਰ ਅਲਾਹ ।।੪੮।।

**ਸੋਰਠਾ**

ਸੁਨੀ ਖਹਾਵਲ ਹੱਕ, ਰੁਕਨ ਦੀਨ ਸੈਦਾਤ ਸਭ ।
ਮਿਟਿਆ ਸਭ ਕਾ ਸੱਕ, ਨਾਨਕ ਫਰਜੰਦ ਖੁਦਾਇ ਦਾ ।।੪੯।।

**ਸੋਰਠਾ**

ਚਲੇ ਮਦੀਨੇ ਰਾਜੀ, ਜਾਹੀਂ ਕਾਜੀ ਮਿਲ ਸਕਲ ।
ਮਿਟਿ ਗਇਆ ਸਕਲ ਦਰੋਗ ਦਿਨ ਦਿਨ ਰੋਸਨੀ ਸਚੁ ਕੀ ।।੫੦।।

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੪੫।।

---

**ਟਿੱਪਣੀਆਂ ਅਤੇ ਹਵਾਲੇ**

1. ਰੂਮ : ਪ੍ਰਾਚੀਨ ਰੂਮ ਦੀ ਸਲਤਨਤ ਰੂਮ ਸਾਗਰ ਦੇ ਆਲੇ ਦੁਆਲੇ ਦੂਰ ਦੂਰ ਤਕ ਫ਼ੈਲੀ ਹੋਈ ਸੀ। ਬਾਅਦ ਵਿਚ ਰਾਜ ਪ੍ਰਬੰਧ ਵਿਚ ਕਮਜ਼ੋਰੀ ਆ ਜਾਣ ਕਰਕੇ ਇਹ ਦੋ ਹਿੱਸਿਆਂ ਵਿਚ ਵਿਭਾਜਿਤ ਹੋ ਗਈ । ਇਕ ਪੂਰਬੀ ਸਲਤਨਤ ਅਤੇ ਦੂਜੀ ਪੱਛਮੀ ਸਲਤਨਤ । ਪੂਰਬੀ ਨੂੰ ਮੁਸਲਮਾਨਾਂ ਨੇ ਸੰਭਾਲ ਕੇ ਇਸ ਦੀ ਰਾਜਧਾਨੀ ਕੁਸਤੁਨਤੁਨੀਆਂ ਬਣਾਈ । ਇਹ ਪੁਰਾਣੇ ਰੋਮ ਦਾ ਹੀ ਇਕ ਅੰਗ ਸੀ । ਇਸ ਲਈ ਇਸ ਦਾ ਨਾਮ ਵੀ ਰੂਮ ਹੀ ਪ੍ਰਸਿਧ ਹੋਇਆ ।
2. ਮੱਕਾ ਵਿਖੇ ਵਿਜੇ ਪ੍ਰਾਪਤ ਕਰਕੇ ਅਰਥਾਤ ਉਥੇ ਆਪਣਾ ਸੰਦੇਸ਼ ਦੇਣ ਉਪਰੰਤ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦਾ ਚਿਰ ਸੰਗੀ ਮਰਦਾਨਾ ਜੀ ਮਦੀਨਾ ਵਲ ਰਵਾਨਾ ਹੋਏ ।
3. ਮਰਦਾਨਾ ਵੀ ਪ੍ਰਸੰਨ (ਖੁਲਾਸ) ਸੀ ਕਿਉਂਕਿ ਉਸ ਦੀ ਇਸਲਾਮੀ ਇਤਿਹਾਸਿਕ ਸਥਾਨਾਂ ਦੀ ਯਾਤਰਾ ਕਰਨ ਦੀ ਪੁਰਾਣੀ ਸੱਧਰ, ਹੁਣ ਪੂਰੀ ਹੋ ਰਹੀ ਸੀ ।
4. ਈਸ਼ਵਰ ਦੇ ਵਾਸਤੇ (ਬਰਾਏ) ਪੁੰਨ (ਸਵਾਬ) ਦੇ ਕੰਮ ਕਰੋ ।
5. ਰੂਮ ਦੇ ਲੋਕਾਂ (ਖ਼ਲਕ) ਤੇ ਬੜਾ ਜੁਲਮ (ਆਜ਼ਾਬ) ਹੋ ਰਿਹਾ ਹੈ ।
6. ਕਾਰੂ ਹਮੀਦ ਬਾਦਸ਼ਾਹ ਨੇ ਰੂਮ ਤੇ ਬਹੁਤ (ਬਿਸ਼ੀਅਰ) ਜ਼ੁਲਮ ਕੀਤਾ ਹੈ । ਉਸਨੇ ਈਸ਼ਵਰ ਨੂੰ ਭੁਲ ਕੇ (ਨਦੀਦ : ਰਬ ਨੂੰ ਨਹੀਂ ਪਛਾਣਿਆ । ਦੇਸ (ਮੁਲਕ) ਨੂੰ ਖੂਬ ਲੁਟਿਆ ਦਰਅਸਲ ਕਾਰੂੰ ਇਸਰਾਈਲ ਵੰਸ਼ੀ ਯਸਰ ਦਾ ਪੁੱਤਰ ਅਤੇ ਮਿਸਰ ਦਾ ਗੱਲਾ ਧਨੀ ਅਤੇ ਕੰਜੂਸਾਂ ਦਾ ਸਿਰਤਾਜ ਸੀ। ਇਸਦਾ ਜ਼ਿਕਰ ਕੁਰਾਨ ਵਿਚ ਵੀ ਆਇਆ ਹੈ ਇਹ ਹਜ਼ਰਤ ਦੇ ਚਾਚੇ ਦਾ ਪੁੱਤਰ ਸੀ । ਭਾਈ ਸੰਤੋਖ ਸਿੰਘ ਅਤੇ ਬਾਬਾ ਸਰੂਪ ਦਾਸ ਭੱਲਾ ਨੇ ਕਾਰੂੰ ਨੂੰ ਰੂਮ ਦਾ ਬਾਦਸ਼ਾਹ ਲਿਖ ਕੇ ਵਡੀ ਭੁਲ ਕੀਤੀ ਹੈ ਜਦੋਂ ਗੁਰੂ ਨਾਨਕ ਦੇਵ ਜੀ ਰੂਮ ਗਏ ਸਨ ਤਾਂ ਉਸ ਵੇਲੇ ਰੂਮ ਦਾ ਬਾਦਸ਼ਾਹ ਸੁਲਤਾਨ ਸਲੀਮ ਖ਼ਾਂਅਵਲ ਸੀ ।
7. ਉਸਨੇ ਪੰਜਤਾਲੀ ਖਜ਼ਾਨੇ । ਚਿਹਲ=ਚਾਲੀ+ਪੰਜ ਗੰਜ=45 ਖਜ਼ਾਨੇ । ਜੜੇ । ਇਸ ਲੁਟ ਨਾਲ ਉਸਨੇ

ਖਲਕਤ ਨੂੰ ਦੁਖੀ (ਰੰਜ) ਕਰ ਦਿੱਤਾ ।

8. ਕੁਫਰ : ਝੂਠ, ਕੂੜ, ਕਸਤ, ਅਗਿਆਨ (ਦਾਹਨਰਾ) ਸ਼ਰਹ ਵਿਰੋਧੀ ਸਰਗਰਮੀਆਂ/ਕੰਮ ਕਾਰ।
9. ਸਚਾਈ ਦਾ ਰਾਹ ਚਲਾਵੇ ।ਸੱਚ ਦੇ ਮਾਰਗ ਤੇ ਲੋਕਾਂ ਨੂੰ ਚਲਣ ਦੀ ਪ੍ਰੇਰਣਾ ਦਿਓ।
10. ਬਾਦਸ਼ਾਹ ਦੇ ਮਹਿਲ ਦੇ ਨਜ਼ਦੀਕ (ਠਾਢੇ ਭਏ) ਠਹਿਰੇ ।
11. ਦਰਬਾਨਾਂ ਨੇ ਬਾਦਸ਼ਾਹ ਦੀ ਕੰਜੂਸੀ ਦੀ ਕਹਾਣੀ ਦਸੀ ।
12. ਹੇ ਮਹਾਨ ਸੰਤ (ਫ਼ਕਰ ਜਲਾਲ) ਜੀ ਸੁਣੋ : ਇਹ ਕਾਰੂ ਬਹੁਤ ਵਡਾ ਕੰਜੂਸ (ਬਖੀਲ) ਹੈ ।
13. ਠਾਢੀ ਭਈ : (ਬਾਜ਼ਾਰ ਵਿਚ, ਮੰਡੀ ਵਿਚ) ਜਾ ਖਲੋਤੀ ।
14. ਸੁੰਦਰ ਇਸਤਰੀ (ਸੁੰਦਰ ਨਾਗਰ) ਨੇ ਆਪਣਾ ਮੁਲ ਇਕ ਰੁਪਿਆ ਦਸਿਆ।
15. ਮੇਰੀ ਇੱਛਾ (ਅਨੁਰਾਗ) ਹੈ ਉਹ ਤਾਂ ਹੀ ਪੂਰੀ ਹੋ ਸਕਦੀ ਹੈ ਜੇ ਇਕ ਰੁਪਿਆ ਪ੍ਰਾਪਤ ਹੋ ਜਾਵੇ ।
16. ਫ਼ਕਰ ਹਬੀਬ ਖ਼ੁਦਾਇ : ਖੁਦਾ ਦੇ ਪਿਆਰੇ ਫ਼ਕੀਰ ।
17. ਉਹ (ਬਾਦਸ਼ਾਹ) ਨਾ ਤਾਂ ਰੁ ਨੂੰ ਮੰਨਦਾ ਹੈ, ਨਾ ਹੀ ਫ਼ਕੀਰਾਂ ਦਾ ਆਦਰ ਕਰਦਾ ਹੈ ਅਤੇ ਨਾ ਹੀ ਦਾਨ ਦਛਨਾ ਕਢਦਾ ਹੈ ।
18. ਗੁਰੂ ਬਾਬੇ ਨੇ ਉਸਨੂੰ ਇਕ ਠੀਕਰੀ ਦਿਤੀ ਅਤੇ ਕਿਹਾ ਕਿ ਇਸ ਨੂੰ ਆਪਣੇ ਖ਼ਜ਼ਾਨਿਆਂ ਨਾਲ ਸੰਭਾਲ ਲੈ ਅਸੀਂ ਤੇਰੇ ਕੋਲੋਂ ਈਸ਼ਵਰ ਦੀ ਦਰਗਾਹ ਵਿਚ ਇਹ ਪ੍ਰਾਪਤ ਕਰ ਲਵਾਂਗੇ ।
19. ਮਨ ਵਿਚ ਲਾਲਚ (ਤਮਾ) ਕੀਤੀ ਹੈ । ਲਾਲਚ ਨੂੰ ਹਦੋਂ ਵਧ ਵਧਾਇਆ ਹੋਇਆ ਹੈ ।
20. ਦੋਉ ਮਥ ਅਪਨੇ ਚਾਪ : ਆਪਣੇ ਦੋਵੇਂ ਹਥ ਜੋੜਕੇ ।
21. ਉਹ ਵੰਸ਼ ਗਰਕ ਹੋ ਗਿਆ ।
22. ਨਸੀਅਤ ਨਾਮਾ ਗੁਰੂ ਨਾਨਕ ਦੇਵ ਜੀ ਦੀ ਰਚਨਾ ਵਜੋਂ ਪ੍ਰਸਿੱਧ ਹੈ ਪਰ ਇਹ ਆਦਿ ਗ੍ਰੰਥ ਵਿਚ ਦਰਜ ਨਹੀਂ । ਇਸ ਲਈ ਇਸਨੂੰ ਪੱਕੀ (ਪ੍ਰਮਾਣਿਕ) ਬਾਣੀ ਨਹੀਂ ਸਮਝਿਆ ਜਾਂਦਾ ।
23. ਉਸ ਦੀਆਂ ਅੱਖਾਂ ਵਿਚ ਹੰਝੂ ਸਨ ਅਤੇ ਗੁਰੂ ਸਾਹਿਬ ਦੇ ਪੈਰੀਂ ਢੱਠਾ ਪਿਆ ਸੀ ।

## ਸਾਖੀ ਮਦੀਨੇ ਕੀ

### ਸੋਰਠਾ

ਗਏ ਮਦੀਨੇ ਦਇਆਲ ਮਹਜਿਦ ਮਹੰਮਦ ਦੀ ਥੀ ਜਹਾਂ[1] ।
ਮਰਦਾਨਾ ਲੀਏ ਨਾਲ ਦੁਆਰ ਬਾਹਰ ਆਸਨ ਕੀਆ ।।੧।।

### ਚੌਪਈ

ਤਬ ਪੌਨ-ਅਹਾਰੀ ਸਤਗੁਰ ਰਹੇ । ਆਨੰਦ ਰੂਪ ਇਕ ਆਸਨ ਬਹੇ ।
ਸਨਮੁਖ ਭਜਨ ਮਰਦਾਨਾ ਕਰੇ । ਕਾਹੂ ਕੀ ਵਲ ਦ੍ਰਿਸਟ ਨ ਧਰੇ ।।੨।।
ਮਕੇ ਕੇ ਲੋਕ ਮਦੀਨੇ ਆਏ। ਮਦੀਨੇ ਮੋ ਤਿਨ ਬਾਤ ਚਲਾਏ ।
ਇਸੀ ਦਰਵੇਸ ਮਕੇ ਕੋ ਫੇਰਾ । ਸਭ ਕੋ ਜੀਤਾ ਕਰ ਸਚ ਨਿਬੇਰਾ[2] ।।੩।।
ਪੁਨ ਕਾਰੂ ਬਾਦਸਾਹ ਪੈ ਆਏ । ਤਿਸ ਕਰ ਤਲਕੀਨ ਸਭ ਗੰਜ ਲੁਟਾਏ ।
ਕਰ ਮੁਰੀਦ ਸਚੁ ਰਾਹ ਬਤਾਇਆ[3] । ਖਲਕ ਕੁਲ ਅਰਾਮ ਕੋ ਪਾਇਆ ।।੪।।
ਬਡਾ ਦਰਵੇਸ਼ ਕਰਾਮਾਤੀ ਬਡਾ । ਸਭ ਕੋ ਜੀਤਾ ਕਿਸੂ ਨ ਛਡਾ ।
ਸੁਨੇ ਤੁਰਕ ਸਭ ਕਹੇ ਸਾਹਰੀ । ਮਰਮ ਨ ਬੂਝੇਂ ਕਹੈਂ ਬਾਹਰੀ ।।੫।।

### ਦੋਹਰਾ

ਕਾਜੀ ਰੁਕਨ ਦੀ, ਸਭ ਹਾਜੀ ਅਰੁ ਪੀਰ ਬਹਾਵਲ ਹਕ ।
ਮਦੀਨੇ ਆਏ ਦੀਦਾਰ ਕੋ ਪਹੁਚੀ ਖਬਰ ਬੇਸਕ ।।੬।।

### ਚੌਪਈ

ਸਭ ਮੋਮਨ ਇਸਤਕਬਾਲ ਕੋ ਚਲੇ। ਚੌਦਹ ਖਾਨਵਾਦੇ ਚਾਰ ਮੁਸਲੇ ।
ਕਰ ਮੁਲਾਕਾਤ ਅਸ਼ਜਿਤ ਕੋ ਆਏ । ਦੇਖਾ ਬਾਬਾ ਬਾਤ ਚਲਾਏ ।।੭।।
ਇਹ ਹਿੰਦੂ ਫਕੀਰ ਅਰਬ ਮੋ ਆਇਆ । ਹਮ ਪੀਛੇ ਛੋੜਾ, ਕਿਸ ਰਾਹ ਬਤਾਇਆ ।
ਹਿੰਦੂ ਕੀ ਆਮਦ ਈਹ ਨਾਹੀ । ਬਡਾ ਤਅਜਬ ਹੈ ਇਸ ਮਾਹੀ ।।੮।।
ਤਬ ਕਾਜ ਹਾਜੀਅਨ ਸੋ ਕਹਾ । ਇਹ ਫਕੀਰ ਬਰਸ ਮਕੇ ਮੋ ਰਹਾ ।
ਕਾਬਤੁਲ ਇਨ ਹੀ ਨੇ ਫੇਰਾ । ਅਰੁ ਸਭ ਕੋ ਜੀਤਾ ਕੀਨਾ ਜੇਰਾ ।।੯।।
ਪੁਨ ਗਏ ਰੂਮ ਕਾਰੂ ਕੋ ਕੀਆ ਤਨਕੀਨ[1] । ਬਾਦਸਾਹ ਮੁਰੀਦ ਖੁਦ ਕੀਨ ।
ਗੰਜ ਪੋਤਾਨੀ ਦੀਏ ਲੁਟਾਇ । ਬੰਦੀ ਖਾਨੇ ਸਭ ਦੀਏ ਛਡਾਇ ।।੧੦।।
ਬਡਾ ਵਲੀ ਬਡੀ ਕਰਾਮਾਤ । ਇਨ ਕੀ ਕੁਦਰਤ ਕਹੀ ਨ ਜਾਤ ।
ਸਭ ਲੋਗਨ ਯਹ ਬਾਤ ਜਬ ਸੁਨਾ । ਬਡਾ ਸਾਹਰੀ ਕਰ ਕਰ ਗਨਾ ।।੧੧।।

### ਦੋਹਰਾ

ਮਰਮ ਨ ਜਾਨ ਵਲੀ ਕਾ ਸਾਹਰੀ ਕਰੇ ਬਖਾਨ ।

ਬਾਦ ਬਿਬਾਦ ਬਕੇ ਬਹੁਤ ਹੋਇ ਖਲਾਫੁ ਨਿਦਾਨ ॥੧੨॥

**ਚੌਪਈ**

ਬਹੁਤ ਮੋਮਨ ਬਾਬਾ ਪਹ ਆਵੈ । ਕਰੇ ਸਵਾਲ ਜਬਾਬ ਕੋ ਪਾਵੈ ।
ਗੁਰੁ ਸਾਹ ਸੋ ਚਲ ਨ ਬਾਤ । ਬਾਦ ਕਰੇ ਬਹੁ ਆਵਤ ਜ਼ਾਤ ॥੧੩॥
ਪੀਰ ਬਹਾਵਲ ਹਕ ਸਭ ਸੁਨੇ । ਸੋਖੀ ਦੇਖੇ ਕਛੂ ਨ ਭਨੇ ।
ਸਭ ਲੋਕ ਆਮ ਕੋ ਕਹ ਸਮਝਾਵੇ । ਯਹ ਵਲੀ ਕਾਮਲ ਮੌਲਾ ਕੋ ਭਾਵੇ ॥੧੪॥
ਮਕੇ ਮਾਹ ਬਰਸ ਇਕ ਰਹੇ । ਸਭ ਕੋਊ ਇਨ ਸਾਹਰੀ ਕਹੇ[5] ।
ਕਾਬਤੁਲਾ ਕੋ ਇਨ ਹੀ ਫੇਰਾ । ਕੀਆ ਕਾਰੂ ਬਾਦਸਾਹ ਚੇਰਾ ॥੧੫॥
ਜੋ ਆਲਮ ਫਾਜਲ ਕਰੇ ਸਵਾਲ । ਕਾਮਲ ਜਬਾਬ ਪਾਵੈ ਫਿਲਹਾਲ ।
ਕਾਮਲ ਵਲੀ ਸਬ ਨੇ ਜਬ ਜਾਨਾ । ਨਾਨਕ ਸਾਹ ਕਹੇ ਸਬਨ ਬਖਾਨਾ ॥੧੬॥

**ਦੋਹਰਾ**

ਬਹੁਤ ਬਾਤ ਮੈਂ ਕਿਆ ਕਹੋ ਇਹ ਕਾਮਲਾ ਵਲੀ ਅਲਾਹ ।
ਇਨ ਸੋ ਸੋਖੀ ਮਤ ਕਰੋ, ਇਹ ਫ਼ਕਰ ਜਾਤ ਮੌਲਾਹ ॥੧੭॥

**ਚੌਪਈ**

ਚਾਰ ਮੁਸਲੇ ਕੇ ਚਾਰ ਇਮਾਮ । ਅਵਰ ਲੀਏ ਸੰਗ ਬਹੁਤੀ ਆਮ ।
ਚਾਰ ਸਵਾਲ ਇਨ ਸੋਂ ਹਮ ਕਰੇ । ਦੇਹ ਜਬਾਬ, ਦਿਲ ਹਮਰਾ ਭਰੇ ॥੧੮॥
ਨਹੀਂ ਤੋਂ ਇਨ ਕੋਂ ਕਰੇ ਤਜੀਰ । ਹਿੰਦੂ ਸਾਹਰੀ ਨਹੀਂ ਫਕੀਰ ।
ਸੈਦ ਜਲਾਲ ਬਹਾਵਲੀ ਪੀਰ । ਬੂਝੀ ਸਭਹਨ ਕੀ ਤਤਬੀਰ ॥੧੯॥
ਜਬ ਲਗ ਯਹ ਕਰਾਮਾਤ ਨ ਦੇਖੇ । ਤਬ ਲਗ ਫ਼ਕਰ ਕਾ ਕਦਰ ਨ ਲੇਖੇ ।
ਸਮਝ ਬਾਤ ਖਾਮੋਸ ਹੋਇ ਰਹੇ । ਜੋ ਕਹੇ ਸੋ ਨਾਨਕ ਸਾਹ ਸੋਂ ਲਹੇ ॥੨੦॥
ਜੋ ਹਾਜੀ ਸੈਦਾਤ ਕਾਬੇ ਸੇ ਆਏ । ਤਿਨ ਚਾਰ ਇਮਾਮ ਸੋਂ ਕਹੇ ਸਮਝਾਏ ।
ਲੇ ਹੁਕਮ ਖ਼ੁਦਾਇ ਨਾਨਕ ਵਲੀ ਜਗਾਇਆ । ਫੇਰਾ ਮਕਾ ਸਚੁ ਖਬਰ ਸੁਨਾ-
ਇਆ ॥੨੧॥
ਸਭ ਆਲਮ ਜੀਤ ਰੂਮ ਮੇ ਜਾਇ । ਕਾਰੂ ਸਾਹ ਕੋ ਸਚੁ ਲਗਾਇ ।
ਕਰ ਮੁਰੀਦ ਸਭ ਗੰਜ ਲੁਟਾਏ । ਬੰਦੀਖਾਨੇ ਸਭ ਛਡਾਏ ॥੨੨॥

**ਦੋਹਰਾ**

ਇਸ ਸੋਂ ਤਕਰਾਰ ਗੁਨਾਹੁ ਹੈ ਇਹ ਕਾਮਲ ਵਡੀ ਕਰਾਮਾਤ ।
ਕਰੇ ਮਨਸੂਖ ਸਭ ਝੂਠ ਕੋ ਸਚ ਕਹੇ ਰਬ ਕੀ ਜਾਤ ॥੨੩॥

**ਖਾਨਵਾਦੇ ਸਭ ਅਰੁ ਚਾਰ ਇਮਾਮ**

ਅਰੁ ਹਾਜੀ ਮਕੇ ਵਾਲੇ ਅਰ ਸਭ ਆਮ ਲੋਕ ਮਿਲ ਕਰਿ ਮਸਲਤ ਕੀਆ । ਜੋ ਐਸੀ ਕੁਦਰਤ ਵਾਲਾ ਦੀਨ ਕੇ ਘਰ ਮੇ ਆਵੈ ਤੋ ਬਡੀ ਬਾਤ ਹੈ[1] । ਨਾਹੀ ਸਾਹਰੀ

ਠਹਰੇ ਤੋ ਤਾਜੀਰ ਕਰੇਂ[7] । ਇਕ ਵਾਰੀ ਇਸ ਸੋ ਮੁਕਾਬਲਾ ਕਰਨਾ ਸਲਾਹ ਦੀਨ ਕੀ ਹੈ। ਚਾਰ ਸਵਾਲ ਲਾ-ਹਲ ਇਸ ਕੋ ਪੂਛੈਂ[8] ਬਾਦ ਸਵਾਲ ਜਬਾਬ ਕੇ ਜੋ ਹੋਇ ਸੋ ਹੋਇ। ਕੁੱਲ ਮਿਲ ਮਸਲਤ ਕੀਆ । ਚਾਰ ਇਮਾਮੋ ਨੇ ਚਾਰ ਸਵਾਲ ਕੀਆ ।

**ਸਵਾਲ ਚਾਰ ਇਮਾਮ –**

**ਸੂਰਾ**

ਆਖੇ ਇਮਾਮ ਕਮਾਲ ਦੀਨ ਨਾਲੇ ਸੈਦ ਜਲਾਲ ।
ਗੌਸਲ-ਆਲਮ ਕੁਤਬ ਦੀਨ ਚਾਰੇ ਰੁਕਨ ਕਮਾਲ ।
ਅਸੀਂ ਪੁਛੇਦੇ ਹਾਂ ਚਾਰ ਨਸੀਹਤਾ ਦਿਸ ਦਾ ਦੇਹੁ ਬਿਆਨ ।
ਬੇਟੇ ਆਦਮ ਸਫੀ ਦੇ ਹਿੰਦੂ ਮੁਸਲਮਾਨ ।
ਦੁਹਾਂ ਅੰਦਰ ਸਕ ਹੈ ਦੁਹ ਵਿਚ ਸੱਚਾ ਕੌਨ ।
ਏਹੁ ਹਕੀਕਤ ਜੋ ਜਾਹਰ ਕਰੇ, ਹਮ ਖਾਦਮ ਹੋਵਾਂ ਤੌਨ ।।੧।।
ਦੂਜਾ ਪੁਛੇ ਜਮਾਨ ਦੀ, 'ਕਹੋ, ਹੇ ਨਾਨਕ ਸ਼ਾਹ !'
ਹਿੰਦੂ ਮੁਸਲਮਾਨ ਦੁਇ ਕੁਫਰ ਤੈ ਇਸਲਾਮੁ ।
ਦੋਵੇ ਹੁਕਮ ਜਹਾਨ ਵਿਚ ਦੋਵੇਂ ਜਾਨ ਇਲਾਮ ।
ਅਗੇ ਪੈਗੰਬਰ ਵਿਚ ਹੈ ਅਗੇ ਹੈਂ ਅਵਤਾਰ ।
ਤੀਜਾ ਕੇਹੜਾ ਮਜਬ ਹੈ ਤਿਸ ਦਾ ਕਰੋ ਬੀਚਾਰ ।
ਜੋ ਆਖੇ ਤੀਜਾ ਪਾਕ ਹੈ ਆਪੇ ਪਰਵਰਦਗਾਰ ।
ਆਦਮ ਸੂਰਤ ਹੋਰਿ ਕੈ ਕਰੈ ਨ ਹੋਰ ਕਰਾਰ ।
ਪਿਛਲੇ ਜਮਾਨੇ ਜੋ ਹੋਏ ਹਿੰਦੂਆਂ ਕੇ ਅਵਤਾਰ ।
ਕੀਤੇ ਹੈਨ ਮਨਸੂਖ ਸਭ, ਹੁਣ ਅਮਲ ਮਹੰਮਦ ਯਾਰ ।
ਜਿਤੇ ਹੈਂ ਸਭੇ ਖਿਆਨ ਤੋਹ ਅਸਾ ਤੇ ਆਗੇ ਆਇ ।
ਜਾਦੂ ਕਰਕੇ ਹਿੰਦੂਆ ਮਕਾ ਦਿਤਾ ਫਿਰਾਇ ।
ਸਰਤਾਂ ਹਿੰਦੂ ਤੁਰਕ ਦੀ ਫਿਰ ਨਉਸਿਰ ਕਰੇ ਬਿਆਨ[9] ।
ਤੇ ਕੀਤੇ ਨੀ ਮਨਸੂਖ ਸਭ ਹਿੰਦੂ ਮੁਸਲਮਾਨ ।
ਹਿੰਦੂ ਰਹਨ ਨ ਪਾਸਨੀ ਜੋ ਰੱਦੇ ਰਸੂਲ ਖੁਦਾਇ ।
ਹੁਣ ਨੌਬਤ ਮੁਸਲਮਾਨ ਦੀ ਤੈ ਕਿਉ ਰੱਦੀ ਆਇ[10] ।
ਅਸੀਂ ਪੁਛਦੇ ਹਾਂ ਤਕਰਾਰ ਕਰ ਕਰੋ ਤਸੱਲੀ ਏਹੁ ।
ਅਸੀਂ ਭੀ ਛਡਦੇ ਨਾਹਿ ਤੋਹਿ ਬਿਨ ਸੱਚੇ ਸੁਨੇ ਸਨੇਹੁ

**ਸਵਾਲ ਗੌਸ ਦੀਨ –**

ਤੀਜਾ ਪੁੱਤੇ ਗੌਸ ਦੀਨ ਕਰਕੇ ਬਹੁਤ ਕਰਾਰ।
ਅਗੇ ਰਸੂਲ ਖੁਦਾਇ ਦਾ ਅਗੇ ਚਾਰੇ ਯਾਰ ।

ਤੁਧ ਜਾਤਾ ਹੈ ਔਰ ਕਛੁ ਸੋ ਭੀ ਆਖ ਬੀਚਾਰ ।
ਆਗੇ ਹਿੰਦੂ ਜਹਾਨ ਵਿਚ ਹੁਣ ਆਏ ਮੁਸਲਮਾਨ ।
ਦੁਹਾਂ ਵਿਚੋਂ ਰੱਦ ਤੂੰ ਤਿਸ ਕੋ ਕਹੈ ਸੈਤਾਨ ।
ਦਿਤਾ ਬਹਿਸਤੋਂ ਡਾਰ ਕੇ ਥੀਆ ਨਾਉ ਇਬਲੀਸ ।
ਲਿਖਿਆ ਵਿਚ ਕੁਰਾਨ ਦੇ ਆਖੀ ਨਬੀ ਹਦੀਸ[11] ।

**ਸਵਾਲ ਕੁਤਬ ਦੀਨ –**

ਚੌਥਾ ਬੋਲੇ ਕੁਤਬ ਦੀਨ ਦੇਵੇ ਸਚੁ ਬੀਚਾਰੁ ।
ਸਬ ਤੇ ਕਲਮਾ ਰਬ ਦੀ ਸਭ ਮੁਲਾਂ ਕਹੇ ਪੁਕਾਰ ।
ਕੰਨੀ ਪਵੇ ਬਲੇਲ ਜਿਸ ਹੋਵੈ ਗੁਨਾਹਾ ਪਾਕ ।
ਕਾਇਮ ਥੀਏ ਕਿਆਮਤੀ ਫੇਰ ਨੇ ਮਿਲੇ ਤਲਾਕ[12] ।
ਪੰਜ ਨਿਮਾਜਾ ਵਖਤ ਪੰਜ ਰੋਜੇ ਤੀਹ ਪਛਾਨ ।
ਚਾਰ ਇਮਾਮ ਮਜਬ ਹੈ ਚਾਰ ਮੁਸਲੇ ਮਾਨ[13] ।
ਤੇ ਕਿਉਂ ਸਭੇ ਰਦਿਆ ਕਿਆ ਕਰਕੇ ਤਤਬੀਰ ।
ਜੋਇ ਨ ਕਰੇ ਤਸਲੜੀ ਨਹੀਂ ਦੇਵੇਂ ਤੁਧ ਤਾਜੀਰ ।
ਬਿਨ ਇਨ ਕੀ ਕੀਏ ਤਸਲੜੀ ਛੋਡੇ ਨ ਕਿਤੇ ਜਾਇ ।
ਪੰਜਵੀ ਕੌਨ ਕਿਤਾਬ ਹੈ ਅਸਾਨੂੰ ਦੇਹ ਸੁਨਾਇ ।
ਚਾਰ ਕਿਤਾਬ ਚਾਰ ਮਜਬ ਚਾਰੇ ਦੇਖ ਇਮਾਮ ।
ਅਵਲ ਕਰੋ ਤਸਲੜੀ ਪਿਛੋ ਕਰੋ ਕਲਾਮ ।

**ਜਬਾਬ ਨਾਨਕ ਸਾਹ –**

**ਸੂਰਾ**

ਆਖੇ ਨਾਨਕ ਸਾਹੁ ਸਚੁ ਸੁਨਹੋ ਚਾਰ ਇਮਾਮ ।
ਸੈਦ ਕਮਾਲ ਜਲਾਲ ਦੀ ਕੁਤਬ ਗੌਸਲ ਜਾਨ ।
ਅਵਲ ਇਕ ਖੁਦਾਇ ਦੀ ਦੂਜੀ ਕੁਦਰਤ ਕੀਨ ।
ਤੀਜੇ ਫਕਰ ਖੁਦਾਇ ਸੀ, ਸਚੁ ਪਰ ਜਿਨਾ ਯਕੀਨ[14] ।
ਹਿੰਦੂ ਮੁਸਲਮਾਨ ਦੁਇ ਕੇਹੜੀ ਵਿਚ ਕਿਤਾਬ ।
ਦੁਹਾ ਦਾਵਾ ਪਕੜਿਆ ਮਰਦੇ ਝਗੜ ਅਜਬ ।
ਠਹਕਨ ਚੀਲਹੁ ਬਾਂਸ ਜਿਉ ਆਤਸ ਪੈਦਾ ਹੋਇ[15] ।
ਆਤਸ ਗੁਸਾ ਸੈਤਾਨ ਹੈ, ਜਲ ਬਲ ਮਰਦੇ ਦੋਇ ।
ਲਿਖਿਆ ਵਿਚ ਕਿਤਾਬ ਕਿਸ, ਦਾਵਾ ਰਾਮ ਰਸੂਲ ।
ਸੋਧੋ ਚਾਰ ਕਿਤਾਬ ਨੂੰ, ਸੋਧੋ ਹਦੀਸ ਰਸੂਲ ।
ਇਕ ਖੁਦਾਇ ਇਕ ਕੁਦਰਤ ਹੈ ਮਿਲੇ ਜ ਦੋਵੇ ਆਇ ।

ਪੈਦਾ ਦੂਹ ਤੇ ਕਿਆ ਹੋਇਆ, ਦੇਹੁ ਸੱਚੁ ਬਤਾਇ ।
ਦੂਹ ਤੇ ਉਪਜਿਆ ਦਾਨ ਸੀ ਹੋਈ ਚਾਰ ਕਤੇਬ ।
ਚਾਰ ਕੌਲ ਖੁਦਾਇ ਦੇ ਚੌਹਾਂ ਇਕਾ ਭੇਦ ।
ਹੁਜਤ ਰਾਹੁ ਸੈਤਾਨ ਦਾ ਕੀਤਾ ਜਿਨਾ ਕਬੂਲ ।
ਸੋ ਦਰਗਹ ਢੋਈ ਨਾ ਲਹਨ ਭਰੇ ਨ ਸਫਾਤ ਰਸੂਲ[17] ।
ਗੁਸਾ ਕਰਕੇ ਲੜ ਮਰਨ ਦੁਨੀ ਵਲੇਵੇ ਕਾਮ ।
ਦੁਹਾਂ ਮਜਬਾ ਤੇ ਗਏ ਭਰੇ ਨ ਮੁਰਸਦ ਹਾਮ[18] ।

**ਜਬਾਬ ਨਾਨਕ ਸਾਹ –**

**ਚਾਰੋ ਇਮਾਮ ਕੋ ਕਹਾ :**

ਹਿੰਦੂ ਮੁਸਲਮਾਨ ਦੁਇ ਕੀਤੇ ਹੈ ਮਨਸੂਖ ।
ਲੇ ਫੁਰਮਾਨ ਖੁਦਾਇ ਦਾ ਨਾਨਕ ਕੀਆ ਖਰੂਜ[19] ।
ਨਾਨਕ ਪੁਤਰ ਖੁਦਾਇ ਦਾ ਆਇਆ ਵਿਚ ਜਹਾਨ ।
ਕਾਨ ਉਠਾਵਨ ਮਜਬ ਦੇ ਹਿੰਦੂ ਮੁਸਲਮਾਨ[20] ।
ਨਾਨਕ ਮੇਲ ਸਮਾਲ ਤੂੰ ਦੁਹਾ ਨੂੰ ਕਰ ਮਨਸੂਖ ।
ਮਸਰਕ, ਮਗਰਬ, ਜਨੂਬ ਹਦ ਤੀਨੋ ਰਹੇ ਖਰੂਜ ।
ਕਰਾਂ ਚਾਰੇ ਜੁਗ ਵਿਚ ਕਲੇਜੁਗ ਅੰਦਰ ਰਾਜ ।
ਪੰਥ ਚਲਾਇਆ ਧਰਮ ਦਾ, ਸਭ ਲੇਕਰ ਸਾਜ ਸਮਾਜ ।
ਇਕੋ ਰੂਪ ਬਨਾਇਆ ਸਭਨਾ ਮਹਿਲਾ ਮਾਹਿ ।
ਉਮਤ ਸਭ ਕੌਮ ਦੀ ਮਿਲਸੀ ਆਇ ਅਸਾਹਿ ।
ਜਿਸ ਦੀ ਦੇਗ ਚਲੇ ਜਗਤ ਵਿਚ ਤੇਗ ਭੀ ਤਿਸ ਦੀ ਹੋਇ[21] ।
ਕਰੇ ਅਦਾਲਤ ਸੱਚ ਦੀ ਜੀਤੇ ਸਗਲੇ ਲੋਇ[22] ।
ਆਖੇ ਨਾਨਕ ਸਾਹੁ ਸਚੁ ਸੁਨਹੋ ਚਾਰ ਇਮਾਮ
ਦੇਖੋ ਹੁਣ ਕਰਾਮਾਤ ਹੋਰ ਸਨਤੇ ਹੋ ਜੋ ਕਾਨ ।
ਕੰਨੀ ਅੰਗਲੀ ਪਾਇਕੇ ਤਬ ਨਾਨਕ ਦਿੱਤੀ ਬਾਂਗ ।
ਜੇਤੀ ਉਮਤ ਜਮਾ ਥੀ ਹੁਣਿ ਹੋਈ ਸੁਣ ਕੇ ਜਾਗ ।
ਬੱਧੇ ਜੁੱਸੇ ਸਭ ਦੇ ਹਲੇ ਚਲੇ ਨਹੀਂ ਕੋਇ[23] ।
ਕਾਰਖਾਨੇ ਛੱਡੀ ਜੁਗੋ ਕੇ ਹੋਇ ਗਏ ਬੰਦ ਸੋਇ[24] ।
ਕਾਜੀ, ਹਾਜੀ, ਮੌਲਵੀ, ਮੁੱਲਾ, ਸੇਖ, ਉਲਮਾਇ ।
ਅਖੀ ਦੇਖਨ ਤੁਰਤ ਰਾਮੁ ਕੋ ਨ ਸਕੇ ਅਲਾਇ ।
ਤਬ ਬਾਬੇ ਜੀ ਕਹਿਆ –
ਬਾਬੇ ਕਹਿਆ ਇਮਾਮ ਜੀ ਕਰੋ ਸੰਗਸਾਰੀ ਮੋਹ[25] ।
ਬਹੁਤੀ ਉਮਤ ਦੇਖ ਕੇ ਗਰਬ ਕੀਆ ਜ ਤੋਹ।

ਕਰਕੇ ਕੁਦਰਤ ਰੱਬ ਦੀ ਛਡੇ ਬੰਦੀਵਾਨ ।
ਗਲ ਵਿਚ ਪਲੂ ਪਾਇ ਕੇ ਸਭ ਕਦਮੀ ਢੱਠੇ ਆਨ[26] ।
ਸਭੇ ਕਰਦੇ ਬੇਨਤੀ ਸੁਨੀਏ ਨਾਨਕ ਸਾਹ ।
ਜਿਉ ਕਰ ਅਸਾ ਛਡਾਇਆ ਤਿਓ ਉਮਤ ਦੇਹ ਛਡਾਇ[27] ।
ਤਬ ਬਾਬੇ ਡਿਠੀ ਨਜਰ ਮਿਹਰ ਕਰ ਸਭ ਹੋਈ ਬੰਦਖਲਾਸ ।
ਬੰਦ ਛਡਾਈ ਸਤਗੁਰੂ ਰਬ ਆਗੇ ਕਰ ਅਰਦਾਸ ।
ਹਾਰਿਆ ਸਭਨਾ ਉਮਤੀ ਜੇਤੀ ਮਦੀਨੇ ਮਾਹਿ ।
ਹਾਰੇ ਚਾਰ ਇਮਾਮ ਸਭ ਜੀਤੇ ਨਾਨਕ ਸਾਹ ।

**ਤਬ ਕਾਜੀ ਰੁਕਨ ਦੀਨ ਕਹਿਆ –**

ਆਖੇ ਕਾਜੀ ਰੁਕਨ ਦੀਂ ਸੁਨਹੋ ਚਾਰ ਇਮਾਮ ।
ਨਾਨਕ ਆਇਆ ਜਹਾਨ ਵਿਚ ਸਚਾ ਲੇ ਫੁਰਮਾਨ ।
ਆਖੇ ਸਭੇ ਹਾਜੀਆਂ ਨਾਲ ਬਹਾਵ ਦੀਂ ਪੀਰ ।
ਨਾਨਕ ਤਾਂਈ ਛੋੜਨਾ ਬਹੁਤੀ ਹੈ ਤਕਸੀਰ ।
ਬੱਧੀ ਉਸ ਸੋਭਾ ਉਮਤੀ ਮੁਖ ਤ ਬਾਂਗ ਅਲਾਇ ।
ਆਖੇ ਸੈਦ ਜਲਾਲ ਦੀ ਆਖੇ ਸਭ ਸੈਦਾਤ[28]।
ਹਾਜਰ ਨਾਜਰ ਸਭ ਥਾਇ ਨਾਨਕ ਵਲੀ ਖੁਦਾਇ।
ਆਖਰ ਇਸ ਜਹਾਨ ਵਿਚ ਖਾਤਮ ਨਬੀ ਰਸੂਲ ਖਾਤਮ ਦੇ ਸਿਰ ਖਾਤਮ ਹੈ ਨਾਨਕ ਰੱਬ ਕਬੂਲ।
ਅਸਾ ਜਾਤਾ ਨਬੀ ਪਰ ਹੋਰ ਨ ਹੋਸੀ ਕੋਇ ।
ਦੁਇ ਫਿਰਕਿਆ ਤੇ ਬਾਹਰਾ ਨਾਨਕ ਜਾਹਰ ਹੋਇ ।
ਹਿਦੂ ਮੁਸਲਮਾਨ ਦੋਇ ਕੀਤੇ ਹੈ ਮਨਸੂਖ ।
ਅਬ ਲੇ ਫੁਰਮਾਨ ਖੁਦਾਇ ਦਾ ਨਾਨਕ ਕੀਆ ਖਰੂਜ ।
ਜੀਤ ਕਰ ਤੀਨੋ ਕੁੰਟ[29] ਕੌ ਫੇਰ ਚਉਥੀ ਪਹੁਤਾ ਆਇ ।
ਚੌਥੀ ਕੁੰਟ ਭੀਜਿਣ ਲਈ ਰੱਖੀ ਸਚੁ ਪਨਾਹ ।
ਸੱਚਾ ਬਾਬਾ ਦਸਤ ਹੈ ਜੇ ਕਾਇਮ ਸਚ ਪਰ ਹੋਇ ।
ਕੂੜ ਨ ਪਹੁਚੇ ਸਚ ਨਾਲ ਜੇ ਸਉ ਦਉੜੇ ਕੋਇ ।

**ਆਗੇ ਬਾਬਾ ਉਦਾਸ ਹੋਇ ਕਰ ਮਰਦਾਨੇ ਕੋ ਪੂਛਾ :–**

ਹੇ ਮਰਦਾਨਿਆ ਅਬ ਤੂੰ ਰਾਜੀ ਹੂਆ । ਮਕੇ ਮਦੀਨੇ ਕਾ ਹਜ ਬਡੇ ਨਸੀਬੋ ਸੇ ਹੋਤਾ ਹੈ । ਤੁਝ ਕੋ ਹੂਆ ਅਰ ਬਡੇ ਬਜੁਰਗ ਕਾ ਦੀਦਾਰ ਕੀਆ । ਅਬ ਪੰਜਾਬ ਕੀ ਧਰਤੀ ਕੋ ਚਲੀਐ । ਬਹੁਤ ਮੁਦਤ ਗੁਜਰੀ ਹੈ । ਤਬ ਮਰਦਾਨਾ ਬਾਬਾ ਜੀ ਕੇ ਚਰਨੋ ਪਰ ਗਿਰ ਪੜਾ ਅਰ ਆਖਿਉ ਸੁ ਸੁਬਹਾਨ ਭਗਤ ਤੇਰੀ । ਤੇਰੇ ਪ੍ਰਤਾਪ ਸੇ ਸਭ ਕਛ

ਨਸੀਬ ਹੋਇਆ ਹੈ । ਤੂੰ ਧੰਨ ਹੈ । ਇਹ ਬਾਤ ਸਨ ਕਰ ਕਾਰੂ ਬਾਦਸਾਹ ਬਾਬੇ ਜੀ ਕੇ ਕਦਮ ਪਕੜ ਲੀਏ । ਅਰ ਮੁਨਾਜਾਤ[30] ਕਰ ਕਰ ਕਹਾ : 'ਮੇਰੀ ਦਸਤਗੀਰੀ ਈਹਾ ਊਹਾ ਕੀਜੀਏ ਜੋ ਖਾਤਰ ਜਮਾ ਹੋਇ । ਕਾਰੂ ਰੂਮੀ ਕੋ ਤਬ ਬਚਨ ਕੀਆ ।

## ਬੈਤ

ਭਈ ਰਬ ਕੀ ਮਿਹਰ ਤੁਮ ਪਰ ਬਡੀ । ਨਸੀਹਤ ਫਕਰ ਕੀ ਦਿਲੋ ਮੇ ਗਡੀ ।
ਨ ਖਤਰਾ ਕਿਸੀ ਬਾਤ ਕਾ ਦਿਲ ਕਰੋ । ਮਹਬਤ ਖਦਾਇ ਕੀ ਸਦਾ ਦਿਲ ਧਰੋ।
ਖਲਕ ਮਾਹ ਖਾਲਕ ਕੀਆ ਖੁਦ ਹਜੂਰ । ਕਰੋ ਖੁਲਕ ਸਭ ਮਾਹ ਹਾਜਰ ਹਜੂਰ।
ਪਕੜ ਦਸਤ ਬਾਬਾ ਲੀਆ ਸਾਹ ਗੋ । ਕਰੇਂ ਹਮ ਸਫਾਇਤ[31] ਬਦਰਗਾਹ[32] ਮੋ।

## ਦੋਹਰਾ

ਕਰੋ ਅਦਾਲਤ ਸਚ ਕੀ ਕਛੂ ਲਾਗੇ ਲੇਪ ।
ਦੋਜਕ ਬਿਹਿਸਤ ਚਿਡਵੋ ਨਹੀਂ ਮਨ ਮੋ ਸਚੁ ਬਬੇਕ[33] ।
ਕਾਰੂ ਸੋ ਗੁਰ ਬਿਦਾ ਹੋਇ ਲੇ ਮਰਦਾਨਾ ਸੰਗ ।
ਦੇਸ ਪੰਜਾਬ ਚਿਤਵਨ ਕੀਆ ਪਹੁੰਚ ਆਇ ਅਭੰਗ ।

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੇ ਉਚਾਰ । ਹੋਇ ਦਿਆਲ ਕਰ ਲਏ ਉਧਾਰ ।੪੯।।

---

**ਟਿੱਪਣੀਆਂ ਅਤੇ ਹਵਾਲੇ**

1. ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਮਦੀਨਾ ਸ਼ਹਿਰ ਵਿਚ ਪਹੁੰਚੇ ਜਿਥੇ ਹਜ਼ਰਤ ਮੁਹੰਮਦ ਸ਼ਾਹਿਬ ਦੀ ਮਸਜਿਦ ਹੈ ।
2. ਮਕਾ ਤੋਂ ਮਦੀਨਾ ਆਏ ਲੋਕ ਉਨ੍ਹਾਂ ਨੂੰ ਪਛਾਣ ਕੇ ਕਹਿ ਰਹੇ ਸਨ ਕਿ ਇਹੀ ਉਹ ਫ਼ਕੀਰ ਹੈ ਜਿਸਨੇ ਮੱਕਾ ਫੇਰਿਆ ਸੀ ।
3. ਉਹ ਇਹ ਵੀ ਦਸ ਰਹੇ ਸਨ ਕਿ ਗਫਰਇਨ੍ਹਾਂ ਨੇ ਕਾਰੂ ਬਾਦਸ਼ਾਹ ਦਾ ਸੁਧਾਰ ਕੀਤਾ ਅਤੇ ਉਸਨੂੰ ਆਪਣਾ ਸ਼ਿਸ਼ ਬਣਾਇਆ ।
4. ਤਲਕੀਨ : ਸਿਖਿਆ, ਗੁਰੂ ਦੀਖਿਆ ।
5. ਕੁਝ ਲੋਕ ਇਸ ਨੂੰ ਜਾਦੂਗਰ ਕਹਿੰਦੇ ਹਨ ਕਿਉਂਕਿ ਇਸ ਨੇ ਮਕਾ ਫੇਰਿਆ ਹੈ ।
6. ਇਸਲਾਮੀ ਵਿਦਵਾਨਾ ਨੇ ਸਲਾਹ ਕੀਤੀ ਅਤੇ ਨਤੀਜਾ ਕਢਿਆ ਕਿ ਜੇ ਇਹੋ ਜਿਹਾ ਮਹਾਨ ਵਿਅਕਤੀ ਇਸਲਾਮ ਵਿਚ ਪ੍ਰਵਿਸ਼ਟ ਹੋ ਜਾਵੇ ਤਾਂ ਕਿੰਨੀ ਵਡੀ ਗੱਲ ਹੋਵੇਗੀ ।
7. ਜੇ ਇਹ ਜਾਦੂਗਰ ਸਾਬਿਤ ਨਾ ਹੋਵੇ ਆਓ ਨਿਰਣੈ ਕਰੀਏ । ਜੇ ਜਾਦੂਗਰ ਨਿਕਲੇ ਤਾਂ ਸਜ਼ਾ (ਤਾਜੀਰ : ਤਜੀਰ : ਅ. ਤਅਜੀਰ : ਸਜ਼ਾ ਦੇਣਾ, ਤਾੜਨਾ, ਦੇਵੀਏ।
8. ਇਸ ਲੂੰ ਚਾਰ ਮੁਸ਼ਕਿਲ (ਲਾਹਲ : ਹਲ ਨਾ ਹੋਣ ਵਾਲੇ) ਸੁਆਲ ਪੁੱਛੇ ਜਾਣ ।
9. ਹਿੰਦੂ ਅਤੇ ਮੁਸਲਮਾਨੀ ਪਹਿਰਾ ਹੈ । ਤੁਸੀਂ ਇਸ ਨੂੰ ਕਿਉਂ ਰੱਦ ਕੀਤਾ ਹੈ ?
10. ਹੁਣ ਤਾਂ ਮੁਸਲਮਾਨੀ ਪਹਿਰਾ ਹੈ । ਤੁਸੀਂ ਇਸ ਨੂੰ ਕਿਉਂ ਰੱਦ ਕੀਤਾ ਹੈ ?
11. ਇਹ ਕਹਾਣੀ ਪਵਿੱਤਰ ਕੁਰਾਨ ਵਿਚ ਇੰਜ ਬਿਆਨ ਕੀਤੀ ਗਈ ਹੈ ਕਿ ਸ਼ੈਤਾਨ (ਇਬਲੀਸ) ਨੇ

ਆਦਮ ਨੂੰ ਬਹਿਸ਼ਤ ਵਿਚੋਂ ਕਢਵਾਇਆ ।

12. ਜਿਸ ਕਿਸੇ ਦੇ ਕੰਨਾਂ ਵਿਚ ਵੀ ਕਲਮਾ (ਮੂਲ ਮੰਤਰ) ਪਿਆ ਉਹ ਪਵਿੱਤਰ ਹੋ ਗਿਆ । ਉਸਨੂੰ ਗੁਨਾਂਹਾਂ ਤੋਂ ਮਾਫੀ ਮਿਲ ਗਈ ।
13. ਇਸਲਾਮ ਵਿਚ ਪੰਜ ਵਕਤ ਨਿਮਾਜ਼ ਪੜਨੀ, ਤੀਹ ਰੋਜ਼ੇ, ਚਾਰ ਇਮਾਮ ਅਤੇ ਚਾਰ ਨਿਮਾਜ ਪੜਨ ਦੇ ਆਸਨ (ਮੁਸੱਲੇ) ਮੰਨੇ ਗਏ ਹਨ ।
14. ਗੁਰੂ ਬਾਬੇ ਨੇ ਸਚ ਅਤੇ ਸਚੀਆਂ ਗਲਾਂ ਦੀ ਵਿਆਖਿਆ ਕਰਦਿਆਂ ਇੰਜ ਆਖਿਆ ਪਹਿਲਾਂ ਤਾਂ ਈਸ਼ਵਰ ਸਰਬਕਾਲੀਨ ਸਤਿ ਹੈ। ਫਿਰ ਉਸਦੀ ਕੁਦਰਤ, ਤੀਜੇ ਈਸ਼ਵਰ ਦੇ ਸੰਤ (ਫ਼ਕੀਰ) ਸਚੇ ਹਨ ।ਉਨ੍ਹਾਂ ਦਾ ਸਚ ਤੇ ਪਕਾ ਨਿਸ਼ਚਾ ਹੈ ।
15. ਬੇਸ਼ਕ ਹਿੰਦੂ ਅਤੇ ਮੁਸਲਮਾਨ ਇਕੋ ਖ਼ੁਦਾ ਦੇ ਅੰਸ਼ ਹਨ ਪਰ ਦੋਹਾਂ ਨੇ ਲੜਨਾ ਝਗੜਨਾ ਸ਼ੁਰੂ ਕੀਤਾ ਹੋਇਆ ਹੈ । ਉਨ੍ਹਾਂ ਦੀ ਲੜਾਈ ਇੰਜ ਹੈ ਜਿਵੇਂ ਚੀਲ ਅਤੇ ਬਾਂਸ ਦੇ ਦਰਖਤ ਇਕ ਦੂਜੇ ਨਾਲ ਖਹਿੰਦੇ ਹਨ ਅਤੇ ਰਗੜ ਵਿਚੋਂ ਅਗਨੀ ਪੈਦਾ ਹੁੰਦੀ ਹੈ । ਦੋਹਾਂ ਵਿਚ ਆਤਸ਼ ਰੂਪੀ ਸ਼ੈਤਾਨ ਦੀ ਭੂਮਿਕਾ ਨਿਭਾ ਰਿਹਾ ਹੈ ।
16. ਹਦੀਸ ਰਸੂਲ : ਅਜਿਹੀ ਪੁਸਤਕ ਜਿਸ ਵਿਚ ਬਾਨੀ-ਇ-ਇਸਲਾਮ ਹਜ਼ਰਤ ਮੁਹੰਮਦ ਸਾਹਿਬ ਦੇ ਕਥਨ ਅਤੇ ਆਦਰਵ ਸਬੰਧੀ ਵਿਆਖਿਆ ਪ੍ਰਸਤੁਤ ਕੀਤੀ ਗਈ ਹੈ ।
17. ਸਫ਼ਾਤ ਰਸੂਲ : ਰਸੂਲ ਦੀ ਸਿਫ਼ਾਰਿਸ਼
18. ਤਬੇ ਨ ਮੁਰਸ਼ਦ ਹਾਮ : ਗੁਰੂ/ਪੀਰ/ਮੁਰਸ਼ਦ ਉਨ੍ਹਾਂ ਦੀ ਹਾਮੀ ਨਹੀਂ ਭਰਦੇ/ਉਨ੍ਹਾਂ ਦਾ ਜ਼ਿਮਾ ਨਹੀਂ ਲੈਂਦੇ ।
19. ਇਹ ਈਸ਼ਵਰ ਦਾ ਫਰਮਾਨ ਨਾਨਕ ਨੇ ਸੁਣਾਇਆ ਹੈ । ਖਾਰਜ ਕੀਤਾ ਹੈ । (ਬਾਹਿਰ ਕਢਿਆ ਹੈ ) ।
20. ਹਿੰਦੂਆਂ ਅਤੇ ਮੁਸਲਮਾਨਾਂ ਵਿਚ ਜੋ ਕਮਜ਼ੋਰੀਆਂ (ਕਾਨ) ਆ ਗਈਆਂ ਹਨ ਉਨ੍ਹਾਂ ਨੂੰ ਦੂਰ ਕਰਨ ਹਿਤ ਈਸ਼ਵਰ ਦਾ ਪੁੱਤਰ ਗੁਰੂ ਨਾਨਕ ਅਵਤਰਿਤ ਹੋਇਆ ਹੈ ।
21. ਕਵੀ ਦਾ ਸੰਕੇਤ ਗੁਰੂ ਨਾਨਕ ਦੇਵ ਜੀ ਦੇ ਅਨੁਯਾਈ ਸਤਿਗੁਰੂ ਵਲੋ ਦੇਗ (ਲੰਗਰ) ਅਤੇ ਤੇਗ (ਤਲਵਾਰ) ਦੇ ਪ੍ਰਯੋਗ ਦੇ ਪ੍ਰਥਾਇ ਹੈ । ਸਿੱਖ ਲਹਿਰ ਵਿਚ ਗੁਰੂ ਹਰਿ ਗੋਬਿੰਦ ਸਾਹਿਬ ਜੀ ਤਕ ਪਹੁੰਚਦਿਆਂ ਮੀਰੀ ਅਤੇ ਪੀਰੀ ਇਕਠੀਆਂ ਹੋ ਗਈਆਂ ਸਨ ।
22. ਗੁਰੂ ਬਾਬਾ ਸਚ ਦੀ ਅਦਾਲਤ ਕਰਨ ਆਇਆ ਹੈ ਅਰਥਾਤ ਸਤਿ/ਸਚ ਦਾ ਨਿਆਇ ਕਰਨ ਆਇਆ ਹੈ । ਇਸ ਸਚੜ ਨਿਆਇ ਕਾਰਨ ਉਸਨੇ ਸਾਰੇ ਲੋਕ ਜਿਤਣੇ ਹਨ ।
23. ਸਗਲੀ ਜਲਦੀ ਬਲਦੀ ਦੁਨੀਆਂ ਨੂੰ ਸੰਦੇਸ਼ ਪਹੁੰਚਾਉਣ ਲਈ ਗੁਰੂ ਬਾਬੇ ਨੇ ਆਵਾਜ਼ ਦਿਤੀ, ਸੁਤਿਆਂ (ਜਿਨ੍ਹਾਂ ਦੇ ਸਰੀਰ ਬਧੇ/ਜਕੜੇ/ਹਿਲ ਜੁਲ ਤੋਂ ਰਹਿਤ ਹੋ ਗਏ ਸਨ) (ਅਗਿਆਨ ਦੀ ਨੀਂਦ ਵਿਚ) ਹੋਇਆਂ ਨੂੰ ਜਗਾਇਆ ।
24. ਛਤੀ ਯੁਗਾਂ ਦੇ ਕਾਲ (ਸਮੇਂ) ਦਾ ਪ੍ਰਮਾਣ ਅਰਥਾਤ ਚਾਰ ਯੁਗਾਂ ਦੀਆਂ ਨੌ ਨੌ ਚੌਕੀਆਂ ।
25. ਸੰਗਸਾਰੀ : ਪਥਰ ਮਾਰ ਮਾਰ ਕੇ ਜਾਨ ਕਢਣੀ । ਮਿਸ਼ਕਾਤ (ਅਰਬੀ ਭਾਸ਼ਾ ਵਿਚ ਲਿਖੀ ਹੋਈ ਸੁੰਨੀ ਮੁਸਲਮਾਨਾਂ ਦੀ ਪ੍ਰਮਾਣਿਕ ਪੁਸਤਕ ਜਿਵੇਂ ਸਨਾਤਨੀ ਹਿੰਦੂਆਂ ਵਿਚ 'ਮਨੁ ਸਮ੍ਰਿਤੀ' ਅਤੇ ਸਿੱਖਾਂ ਵਿਚ ਭਾਈ ਗੁਰਦਾਸ ਦੀ ਕ੍ਰਿਤੀਆਂ) ਵਿਚ ਲਿਖਿਆ ਹੈ ਕਿ ਇਹ ਸਜ਼ਾ ਵਿਭਚਾਰੀਆਂ ਲਈ ਹੈ ਪਰ ਮੁਸਲਮਾਨ ਹਾਕਿਮਾਂ ਨੇ ਇਸ ਦਾ ਪ੍ਰਯੋਗ ਆਪਣੀ ਇੱਛਾ ਅਨੁਸਾਰ ਕਈ ਪ੍ਰਕਾਰ ਦੇ ਅਪਰਾਧਾਂ ਲਈ ਕੀਤਾ ਹੈ ।
26. ਗੁਰੂ ਬਾਬੇ ਦੀਆਂ ਸਿਖਿਆਵਾਂ ਦਾ ਇਨਾਂ ਅਸਰ ਹੋਇਆ ਕਿ ਹਾਕਿਮਾਂ ਨੇ ਸਾਰੇ ਬਾਕੀਦਾਨ/ਕੈਦੀ

ਛੱਡ ਦਿਤੇ ਅਤੇ ਉਹ ਗਲ ਵਿਚ ਪਲੂ ਪਾਕੇ ਗੁਰੂ ਬਾਬੇ ਦੀ ਚਰਨੀਂ ਲਗ ਗਏ ।

27. ਸਾਰਿਆਂ ਨੇ ਬੇਨਤੀ ਕੀਤੀ ਜਿਵੇਂ ਸਾਨੂੰ ਮੁਕਤ ਕਰਵਾਇਆ ਹੈ ਉਸੇ ਤਰ੍ਹਾਂ ਸਾਰੀ ਉਮਤ/ਮੁਹੰਮਦ ਸਾਹਿਬ ਤੇ ਯਕੀਨ ਲਿਆਉਣ ਵਾਲੇ ਨੂੰ ਵੀ ਮੁਕਤ ਕਰਵਾ ਦੇ।

28. ਸੈਦ : ਸਯਦ : ਇਸਲਾਮੀ ਧਰਮ ਇਤਿਹਾਸ ਅਤੇ ਸਭਿਆਚਾਰ ਦੀਆਂ ਪੁਸਤਕਾਂ ਵਿਚ ਬੀਬੀ ਫਾਤਿਮਾ ਅਤੇ ਹਜ਼ਰਤ ਅਲੀ ਦੀ ਵੰਸ਼ ਲਈ ਪ੍ਰਯੋਗ ਹੁੰਦਾ ਸਨਮਾਨਯੋਗ ਸ਼ਬਦ । ਸੈਦਾਤ ਸੈਦ ਦਾ ਹੀ ਬਹੁਵਚਨ ਹੈ ।

29. ਗੁਰੂ ਬਾਬੇ ਨੇ ਚਾਰੇ ਕੂੰਟਾਂ/ਦਿਸ਼ਾਵਾਂ ਦੇ ਲੋਕਾਂ ਨੂੰ ਮੁਕਤੀ ਦਾ ਸੰਦੇਸ਼ ਦਿੱਤਾ ਅਰਥਾਤ ਉਨ੍ਹਾਂ ਦੇ ਵਿਸ਼ਵਾਸ ਨੂੰ ਜਿੱਤਿਆ ।(ਭੀਜਨਿ: ਜਿਤਣਾ )

30. ਮੁਨਾਜਾਤ : ਅ. ਮੁਨਾਜਾਤ : ਨਾਉਂ-ਨਜੀ (ਭਤੀ ਰਹਸ/ਰਮਜ਼) ਤੋਂ ਭਾਵ। ਕਰਤਾਰ/ਈਸ਼ਵਰ ਅੱਗੇ ਮਨੋਰਥ ਪ੍ਰਗਟ ਕਰਨ ਦੀ ਕ੍ਰਿਆ, ਅਰਦਾਸ/ਬੇਨਤੀ/ਪ੍ਰਾਰਥਨਾ/ਯਾਚਨਾ ਕਾਵਿ; ਸਤੋਤਰ।

31. ਸਫਾਇਤ : ਸਹਾਇਤਾ, ਮਦਦ, ਸਹਿਯੋਗ ।

32. ਬਦਰਗਾਹ: ਰਬ ਦੀ ਦਰਗਾਹ ਵਿਚ, ਈਸ਼ਵਰ ਦੀ ਹਜ਼ੂਰੀ ਵਿਚ ।

33. ਅਭੰਗਾਂ ਫੌਰਨ, ਤੁਰਤ : ਗੁਰੂ ਬਾਬਾ ਜੀ ਦਾ ਫਟਾ ਫਟ ਕਿਸੇ ਸਥਾਨ ਤੇ ਪੁਜ ਜਾਣਾ ਵੀ ਅਜੀਤ ਕਵੀ ਕਲਪਨਾ ਹੈ ਜੋ ਵਿਵੇਕ ਅਨੁਸਾਰ ਸਵੀਕਾਰ ਕਰਨਾ ਔਖਾ ਹੈ ।

## ਸਾਖੀ ਦੁਨੀ ਚੰਦ ਖਤਰੀ ਕੇ ਪਿਤਾ ਕੀ

### ਦੋਹਰਾ

ਮਰਦਾਨੇ ਕੋ ਆਖਿਆ ਕਰੀ, ਆਖ ਮੀਟੋ ਤੁਮ ਮੀਤ ।
ਸਿੰਧ ਦੇਸ ਪ੍ਰਾਪਤ ਭਏ ਜਹਾ ਰਾਖਿਓ ਸਤਿਗੁਰੁ ਚੀਤ ॥੧॥
ਬਸਤ੍ਰ ਉਤਾਰੇ ਰੂਮ ਕੇ ਲਿਟੀ ਮਹਿ ਰਖੇ ਦਿਆਲ ।
ਬਸਤ੍ਰ ਸੁਏਤ ਤਹਾ ਪਹਰ ਕੇ ਆਏ ਦੇਸ ਪੰਜਾਬ ॥੨॥

### ਚੌਪਈ

ਇਛਿਆਚਾਰੀ ਦੀਨ ਦਿਆਲੰ[1] । ਪਹੁਚੇ ਸਿਆਲਕੋਟ ਕਿਰਪਾਲੰ ।
ਮਰਦਾਨਾ ਦੇਖ ਭਇਆ ਪ੍ਰਸੰਨ । ਧਨ ਧਨ ਸਾਹਿਬ ਤੂੰ ਧੰਨ ॥੩॥
ਤਹਾ ਦੁਨੀ ਚੰਦ ਧਰਮਸਾਂਤ ਪਿਤ ਕੀਨਾ । ਬ੍ਰਹਮਨ ਅਥਿਤ ਨਿਵੰਤਨ ਦੀਨਾ[2] ।
ਦੇਖੇ ਬਾਬਾ ਭਇਆ ਪ੍ਰਸੰਨ । ਚਰਨਨ ਲਾਗ ਭਾਗ ਮਮ ਧੰਨ ॥੪॥
ਸਗਲ ਸਮਗੀ ਤਯਾਰ ਤਿਨ ਕਰਾ । ਬਿਧ ਬਿਧਾਤ ਪੂਜਨ ਕਰੋ ਧਰਾ[3] ।
ਬ੍ਰਹਮਨ ਅਥਿਤ ਕਰ ਪ੍ਰੀਤ ਬੁਲਾਏ । ਜਾਇ ਚਰਨਨ ਲਾਗ ਸਤਗੁਰ ਕੋ ਲਿਆਏ ॥੫॥
ਛਤੀ ਪਰਕਾਰ ਪਰੋਸਨ ਕੀਨਾ[4] । ਪੁਨਿ ਆਇ ਸਤਗੁਰ ਪਹਿ ਭਇਆ ਅਧੀਨਾ ।
ਹੇ ਪ੍ਰਭ ਮਮ ਸਰਧਾ ਰਖ ਲੀਜੇ । ਮੇਰੇ ਪਿਤ੍ਰ ਕ੍ਰਿਤਾਰਥ ਕੀਜੇ[5] ॥੬॥

### ਦੋਹਰਾ

ਬਾਬਾ ਜੀ ਤਾ ਕੋ ਕਹਾ ਸੁਨ ਦੁਨੀ ਚੰਦ ਮਤ ਗਿਆਨ ।
ਤੋਰ ਪਿਤਾ ਬਨ ਮੋ ਫਿਰੈ ਅਤ ਭੂਖ ਪਿਆਸਾ ਮਾਨ ॥੭॥
ਤਬ ਦੁਨੀ ਚੰਦ ਬਿਨਤੀ ਕਰੀ 'ਹੇ ਪ੍ਰਭ ਭੇਦ ਬਤਾਉ ।'
ਮਮ ਪਿਤਾ ਬਨ ਮੋ ਕੈਸੇ ਫਿਰੈ ਮੋਹਿ ਦੀਸੈ ਨੈਨ ਦਿਖਾਇ ॥੮॥

### ਤੋਮਰ ਛੰਦ

ਪ੍ਰਭ ਹਸੇ ਮੰਦ । ਕਹਾ ਦੁਨੀ ਚੰਦ । ਤੇਰਾ ਪਿਤਾ ਬਿਘਾੜ । ਫਿਰੇ ਝਾੜ ਝਾੜ॥੯॥
ਅਤਿ ਪਿਆਸ ਭੂਖ । ਝਰ ਗਇਆ ਸੂਕ । ਚਲ ਦੇਖ ਨੈਣ । ਪੂਛੈ ਸੁ ਬੈਨ॥੧੦॥
ਲੈਹ ਤਾਕੀ ਸਾਰ । ਤਿਸ ਕਰੇ ਉਧਾਰ। ਅਤ ਪ੍ਰੇਮ ਰੰਗ । ਲੇ ਭੋਜਨ ਸੰਗ ॥੧੧॥
ਚਲੇ ਬਨ ਮੋ ਜਾਇ । ਤੁਹ ਦੇਹੁ ਦਿਖਾਇ । ਭਈ ਤੋਹ ਜਾਗ । ਤੁਮ ਬਡੇ ਭਾਗ[6] ॥੧੨॥

### ਦੋਹਰਾ

ਸਤਿਗੁਰ ਤਾ ਕੋ ਲੇ ਗਏ ਬਨ ਮੋ ਆਪ ਹੋਇ ਸੰਗ[7] ।
ਜਾਇ ਦਿਖਾਇਆ ਪਿਤਾ ਤਿਸ ਬਿਘਾੜ ਰੂਪ ਦੁਖ ਭੰਗ ॥੧੩॥

## ਚੌਪਈ

ਸਤਗੁਰ ਤਾ ਕੋ ਲੀਆ ਬੁਲਾਇ । ਕਰ ਕ੍ਰਿਪਾ, ਦ੍ਰਿਸਟਿ ਤਿਸ ਦੀਆ ਜਗਾਇ।
ਨਿਜ ਸੁਤ ਸੌ ਤਿਨ ਬਿਰਥਾ ਕਹੀ । ਇਸ ਬਿਧ ਮਮ ਦੇਹੀ ਬਿਘਾੜ ਕੀ ਲਈ ।।੧੪।।
ਮੇਰੇ ਪੁਤ੍ਰ ਸਭਨ ਕੀਆ ਸਰੋਤੀ । ਤਿਸ ਕੀ ਬਾਸ ਨਾਕ ਮੁਹਿ ਪਹੁਤੀ[8] ।
ਬਾਸਨਾ ਲੇਤ ਮਿਰਤ ਮਮ ਭਈ । ਇਤ ਬਿਧ ਦੇਹ ਬਿਘਾੜ ਕੀ ਲਈ ।।੧੫।।
ਅਬ ਮੈਂ ਸੰਤ ਕਾ ਦਰਸਨ ਕੀਨਾ । ਤੂੰ ਮਮ ਸਪੂਤ ਮਯਾ ਸੰਤ ਅਧੀਨਾ ।
ਅਬ ਮੇਰੀ ਗਤਿ ਸਹਜੇ ਭਈ । ਸੰਤ-ਪ੍ਰਤਾਪ ਮੇਰੀ ਅਪਦਾ ਗਈ[9] ।।੧੬।।
ਤਬ ਦੁਨੀ ਚੰਦ ਕੋ ਬਚਨ ਪ੍ਰਭ ਕੀਨਾ। ਭੋਜਨ ਆਗੇ ਧਰ ਦੀਨਾ
ਤਿਨ ਖਾਇਆ ਭੋਜਨ ਪ੍ਰਾਨ ਤਿਆਗੇ। ਪਰਮ ਗਤਿ ਭਈ ਚਰਨਨ ਪ੍ਰਭ ਪਾਗੇ[10] ।੧੭।।

## ਦੋਹਰਾ

ਸੰਤ ਪ੍ਰਸਾਦਿ ਤਿਹ ਗਤ ਭਈ ਮਹਮਾ ਸੰਤ ਅਪਾਰ ।
ਕ੍ਰਿਪਾ ਦ੍ਰਿਸਟ ਜਾ ਪਰ ਕਰੇ ਤਾ ਕ੍ਰਾ ਹੋਤ ਉਧਾਰ[11] ।।੧੮।।

## ਚੌਪਈ

ਤਬ ਪ੍ਰਭ ਦੁਨੀ ਚੰਦ ਘਰ ਆਏ । ਦਿਖਾਇ ਚਲਿਤ੍ਰ ਭੋਜਨ ਗੁਰ ਪਾਏ ।
ਦੁਨੀ ਚੰਦ ਕੋ ਕੀਆ ਕ੍ਰਿਤਾਰਥ । ਭਈ ਗਤਿ ਪਿਤਾ ਸਤਗੁਰ ਪ੍ਰਮਾਰਥ ।।੧੯।।
ਪੁਨ ਮਰਦਾਨਾ ਤਿਲਵੰਡੀ ਗਇਆ । ਗ੍ਰਿਹ ਕੀ ਖਬਰ ਲਿਆਵਤ ਭਇਆ।
ਬਾਬਾ ਕਾਲੂ ਹਰਿ ਲੋਕ ਸਿਧਾਏ । ਪ੍ਰਭ ਅੰਤਰਜਾਮੀ ਕੋ ਖਬਰ ਸੁਨਾਏ ।।੨੦।।
ਸੁਣ ਕਰ ਦਿਆਲ ਖਿਮਾ ਕਰ ਰਹਾ । ਪੁਨ ਮਰਦਾਨੇ ਸੌ ਪ੍ਰਭ ਕਹਾ ।
ਜੋ ਕਰਨ ਰਹਾ ਸੁ ਕਰ ਹਮ ਆਵੈ । ਮਾਤਾ ਜੀ ਕਾ ਬਿਓਗ ਮਿਟਾਵੈ[12] ।।੨੧।।
ਦੁਨੀ ਚੰਦ ਸੌ ਬਿਦਾ ਪ੍ਰਭ ਭਏ । ਕਾਬਲ ਕੇ ਮਾਰਗ ਧਰ ਲਏ ।
ਬਾਬਰ ਪਾਤਸਾਹ ਪੈ ਜਾਵੈ । ਤਾ ਕੇ ਮਨ ਕੀ ਆਸ ਪੁਜਾਵੈ[13] ।੨੨।।

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ। ਹੋਇ ਦਿਆਲ ਕਰ ਲਏ ਉਧਾਰ ।।੪੭।।

---

ਟਿੱਪਣੀਆਂ ਅਤੇ ਹਵਾਲੇ

1. ਗੁਰੂ ਜੀ ਅਤੇ ਉਨ੍ਹਾਂ ਦਾ ਸਾਥੀ ਮਰਦਾਨਾ ਅੱਖ ਦੇ ਪਲਕਾਰੇ ਵਿਚ ਸਿਆਲਕੋਟ (ਪੰਜਾਬ) ਵਿਖੇ ਪਹੁੰਚ ਗਏ । ਇਸ ਤਰ੍ਹਾਂ ਦੀਆਂ ਵਿਚਿਤਰ ਘਟਨਾਵਾਂ ਜਨਮ ਸਾਖੀਕਾਰਾਂ ਨੇ ਬਿਆਨ ਕੀਤੀਆਂ ਹਨ । ਅਜਿਹਾ ਕਰਨਾ ਉਸ ਵੇਲੇ ਦੀਆਂ ਕਥਾ ਜੁਗਤਾਂ ਵਿਚੋ ਇਕ ਹੈ ਪਰ ਅੱਜ ਦੇ ਵਿਗਿਆਨਿਕ ਯੁਗ ਦੇ ਪਾਠਕ ਇਨ੍ਹਾਂ ਕਥਾ ਜੁਗਤਾਂ ਨੂੰ ਕਿਵੇਂ ਸਵੀਕਾਰ ਕਰਨਗੇ ।
2. ਉਥੇ ਦੁਨੀ ਚੰਦ ਨਾਂ ਦੇ ਵਿਅਕਤੀ ਨੇ ਆਪਣੇ ਪਿਤਾ ਦੀ ਯਾਦ ਵਿਚ (ਧਰਮ ਦੇ ਨਿਯਮਾਂ ਅਨੁਸਾਰ ਪ੍ਰਾਣੀ ਦੇ ਮਰਨ ਪਿਛੋਂ ਪਾਤਕ ਦੀ ਸ਼ਾਂਤੀ/ਸਰਾਧ ਕੀਤਾ । ਇਸੇ ਪਰਿਪੇਖ ਵਿਚ ਬ੍ਰਾਹਮਣਾਂ ਨੂੰ ਭੋਜਨ

ਪਾਉਣ ਲਈ ਪ੍ਰਾਹੁਣਿਆਂ ਵਜੋ (ਅਤਿਥੀਆਂ ਵਜੋਂ ਸੱਦਿਆ ।
3. ਵਿਧੀ ਵਿਧਾਨ (ਵਿਧੀਵਤ) ਸਾਰੀ ਪੂਜਾ ਆਦਿ ਕੀਤੀ ।
4. ਛਤੀ ਪ੍ਰਕਾਰ ਦੇ ਭੋਜਨ ਪਰੋਸਨ ਦੀ ਗੱਲ ਕੇਵਲ ਕਾਵਿ ਕਲਪਨਾ ਹੀ ਪ੍ਰਤੀਤ ਹੁੰਦੀ ਹੈ । ਦਰਅਸਲ ਛੱਤੀ (36) ਦਾ ਹਿੰਦਸਾ ਵਿਸ਼ੇਸ਼ ਮੰਨਿਆ ਜਾਂਦਾ ਹੈ ।
5. ਉਸਨੇ ਗੁਰੂ ਜੀ ਨੂੰ ਸਨਿਮਰ ਬੇਨਤੀ ਕੀਤੀ ਕਿ ਉਹ ਵੀ ਉਸ ਦੁਆਰਾ ਰਚਾਇਆ ਗਿਆ ਯਗ ਪਵਿੱਤਰ ਹਨ ਅਰਥਾਤ ਉਸ ਯਗ ਵਿਚ ਸ਼ਾਮਲ ਹੋਣ ।
6. ਗੁਰੂ ਜੀ ਨੇ ਦੱਸਿਆ ਕਿ ਉਸ ਦਾ ਪਿਤਾ ਤਾਂ ਬਘਿਆੜ ਬਣ ਗਿਆ ਹੈ ।
7. ਗੁਰੂ ਜੀ ਨੇ ਉਸ ਦੇ ਬਘਿਆੜ ਬਣੇ, ਮੁਸੀਬਤ ਵਿਚ ਫਸੇ ਪਿਤਾ ਨਾਲ ਮੁਲਾਕਾਤ ਕਰਵਾ ਦਿੱਤੀ।
8. ਦੁਨੀ ਚੰਦ ਨੇ ਦਸਿਆ ਕਿ ਮਰਨ ਸਮੇਂ ਉਸ ਦਾ ਧਿਆਨ ਮਾਸ ਵਲ ਚਲਾ ਗਿਆ ਸੀ । ਇਸ ਲਈ ਉਸ ਨੂੰ ਬਘਿਆੜ ਦਾ ਸਰੀਰ ਧਾਰਨ ਕਰਨਾ ਪਿਆ ।
9. ਉਸਨੇ ਕਿਹਾ, "ਹੁਣੇ ਮੈਂ ਸੰਤਾਂ ਦੇ ਦਰਸ਼ਨ ਕਰ ਲਏ ਹਨ । ਇਸ ਲਈ ਮੇਰੀ ਸਾਰੀ ਮੁਸੀਬਤ (ਅਪਦਾ) ਹਲ ਹੋ ਗਈ ਹੈ ।
10. ਫਿਰ ਗੁਰੂ ਜੀ ਨੇ ਉਸਨੂੰ ਭੋਜਨ ਸੇਵਣ ਕਰਾਇਆ ਉਸਦੀ ਗਤੀ ਹੋਈ । ਉਸਨੇ ਪ੍ਰਾਣ ਤਿਆਗ ਦਿਤੇ । ਉਸਦੀ ਜੂਨ ਕਟੀ ਗਈ ।
11. ਕਵੀ ਬਿਆਨ ਕਰਦਾ ਹੈ ਕਿ ਸੰਤਾਂ ਦੀ ਕ੍ਰਿਪਾ ਦੁਆਰਾ ਇਹ ਗਤੀ ਹੋਈ ਹੈ। ਜਿਸ ਤੇ ਵੀ ਸੰਤਾਂ ਦੀ ਕ੍ਰਿਪਾ ਦ੍ਰਿਸ਼ਟੀ ਪੈਂਦੀ ਹੈ । ਉਸਦਾ ਨਿਸਤਾਰਾ ਹੋ ਜਾਂਦਾ ਹੈ ।
12. ਗੁਰੂ ਜੀ ਤਲਵੰਡੀ ਦੇ ਬਾਹਿਰ ਹੀ ਬੈਠ ਗਏ ਅਤੇ ਮਰਦਾਨਾ ਜੀ ਨੂੰ ਮਾਤਾ ਜੀ ਨੂੰ ਮਿਲਣ ਭੇਜਿਆ ।
13. ਫਿਰ ਉਹ ਬਾਬਰ ਬਾਦਸ਼ਾਹ ਨੂੰ ਮਿਲਣ ਲਈ ਪ੍ਰਸਥਾਨ ਕਰਨ ਲਗੇ ।

## ਆਗੇ ਸਾਖੀ ਬਾਬਰ ਬਾਦਸਾਹ ਕੀ ਨਿਰੂਪਨ ਹੋਇਗੀ

### ਦੋਹਰਾ

ਤਿਮਰਲੰਗ ਭਯਾ ਬਾਦਸਾਹ ਸਗਲ ਵਲਾਇਤ ਜੀਤ[1] ।
ਪੁਨ ਜੀਤਾ ਹਿੰਦਸਤਾਨ ਕੋ ਅਮਲ ਆਪਨੋ ਕੀਤ ।।੧।।

### ਚੌਪਈ

ਕਾਬਲ ਮੇ ਰਾਖੇ ਨਿਜ ਸਤਰ । ਤਹਾ ਧਨ ਮਾਲ ਸਭ ਕੀਆ ਇਕਤ੍ਰ ।
ਬਾਬਰ[2] ਤਾ ਕੇ ਬੇਟਾ ਭਇਆ । ਬਡਾ ਪਰਤਾਪ ਰਬ ਕੀ ਦਇਆ ।।੨।।
ਪੁਨ ਤੈਮੂਰ ਹਿੰਦੂ ਮੈ ਮੂਆ । ਰਾਜ ਪਠਾਨੋ ਕਾ ਤਹਾ ਹੂਆ ।
ਸਭ ਦੇਸ ਛੁਟੇ ਬਾਬਰ ਭਈ ਭੀਰ । ਤਬ ਤਿਨ ਕਰੀ ਮਨ ਮੇ ਤਤਬੀਰ ।।੩।।
ਅਬ ਮੈਂ ਕਰੋ ਇਬਾਦਤ ਮੌਲਾ । ਮੌਲਾ ਕੇ ਫਜਲ ਕਾ ਮੈਂ ਹੋਇਆ ਓਲਾ[3] ।
ਦਿਨ ਕੋ ਤਖਤ ਤਾਜ ਸਿਰ ਧਰੇ । ਰਾਤ ਕੋ ਸਖਤ ਇਬਾਦਤ ਕਰੇ ।।੪।।
ਕਰੇ ਬੇਨਤੀ ਮੌਲਾ ਪਾਸ । ਮਿਲੇ ਕਾਮਲ ਵਲੀ ਹੋਏ ਪੂਰੀ ਆਸ ।
ਨਿਸ ਦਿਨ ਫਕੀਰ ਕਾ ਖੋਜ ਖੁਜਾਵੈ[4] । ਮਿਲਬੋ ਕਰੈ ਫਕਰ ਜੋ ਆਵੈ ।।੫।।

### ਦੋਹਰਾ

ਅੰਤਰਜਾਮੀ ਦਿਆਲ ਪ੍ਰਭ ਬਾਬਰ ਕੀ ਖਿਰ ਜਾਨ ।
ਦਿਲੀ ਮਹਬਤ ਬੂਝ ਕਰ ਕੀਨਾ ਕਾਬਲ ਪਿਆਨ ।।੬।।

### ਚੌਪਈ

ਜਬ ਪੋਠੋਵਾਰ ਕੀ ਧਰਤੀ ਗਏ । ਜਾਇ ਬਡੀ ਉਜਾੜ ਮੇ ਪ੍ਰਾਪਤ ਭਏ ।
ਤਹ ਬਡੀ ਪਿਆਸ ਮਰਦਾਨੇ ਭਈ । ਕਰ ਬਿਨੰਤੀ ਬਾਬਾ ਸੋ ਕਹੀ ।।੭।।
ਮੋਹ ਬਡੀ ਪਿਆਸ ਲਗੀ ਪ੍ਰਭ ਦਿਆਲ । ਤੁਮ ਜਾਨਤ ਹੋ ਸਭ ਘਟ ਕਾ ਹਾਲ।
ਦੇਖ ਬਿਹਾਲ ਦਇਆ ਪ੍ਰਭ ਆਇਆ । ਤਹਾ ਧਰਤੀ ਖੋਦ ਪ੍ਰਭ ਜਲ ਪ੍ਰਗਟਾਇਆ ।।੮।।
ਜਲ ਦੀਆ ਮਰਦਾਨੇ ਭਇਆ ਪ੍ਰਸੰਨ । ਕਰ ਉਸਤਤਿ ਕਹਾ ਧੰਨ ਪ੍ਰਭ ਧੰਨ ।
ਤਹਾ ਚਲਾ ਚਸਮਾ ਬਹੁ ਜਲ ਪਰਗਾਸਾ । ਮਰਦਾਨੇ ਨਮਿਤ ਕੀਆ ਪਰਮ ਬਿਲਾਸ ।।੯।।
ਚਸਮੇ ਕਾ ਨਾਮ ਦੁਖ ਨਾਸਨ ਧਰਾ । ਜੋ ਪੀਵੇ ਜਲ ਤਾ ਕਾ ਦੁਖ ਹਰਾ ।
ਸੇਰ ਸਾਹ[5] ਪਠਾਨ ਕਿਲਾ ਤਹਾ ਕੀਨਾ । ਰਵਿਤਾਸ[6] ਗੜ੍ਹ ਨਾਮ ਤਾ ਕਾ ਧਰ ਦੀਨਾ ।।੧੦।।
ਗੜ੍ਹ ਮੰਦਰ ਚਸਮੇ ਕੋ ਲਿਆਇਆ ਚਾਹੇ । ਦਿਵਾਰ ਬਨਾਵੇ ਗਿਰ ਗਿਰ ਜਾਏ।

ਪੁਨ ਦਰਵਾਜਾ ਤਹਾ ਤਿਨ ਕੀਨਾ । ਕਰ ਬੰਦ ਦੁਆਰ ਤਲਾਕ ਤਹਾ ਦੀਨਾ।।੧੧।।

**ਦੋਹਰਾ**

ਜੋ ਚਸਮਾ ਅੰਤਰ ਲਿਆਵਈ ਖੋਲੇ ਦੁਆਰਾ ਸੋਇ ।
ਮਿਟੇ ਤਲਾਕ ਸੇਰ ਸਾਹ ਕੀ ਬਡ ਪਰਤਾਪੀ ਹੋਇ ।।੧੨।।

**ਚੌਪਈ**

ਤਹਾ ਤੇ ਆਗੇ ਸਤਿਗੁਰ ਚਲੇ । ਪਰਬਤ ਕਛਾਰ[7] ਠੌਰ ਦੇਖਾ ਭਲੇ ।
ਤਹਾ ਸੀਤਲ ਛਾਇਆ ਦੇਖ ਪ੍ਰਭ ਬੈਠੇ । ਮਰਦਾਨੇ ਭੂਖ ਲਗੀ ਅਤਿ ਐਠੇ[8] ।।੧੩।।
ਕਰ ਜੋਰ ਸਤਗੁਰ ਕੌ ਬਿਨੇ ਸੁਨਾਈ । ਪ੍ਰਭ ਮੋ ਕੋ ਭੂਖ ਲਗੀ ਅਧਕਾਈ ।
ਤਬ ਕਹਾ ਦਿਆਲ ਬਸਤੀ ਕਹੂ ਜਾਵੋ । ਜੋ ਮਿਲੇ ਖਾਇ ਤੁਰੰਤ ਹਿ ਆਵੋ।।੧੪।।
ਹੇ ਦਿਆਲ ਨਿਕਟ ਬਸਤੀ ਨਹੀਂ ਕੋਈ ਆਹੀ । ਸਭ ਰਿਧ ਸਿਧ ਤੁਮ ਚਰਨਨ ਮਾਹੀ ।
ਤਬ ਬਿਗਸ ਦਿਆਲ ਮਰਦਾਨੇ ਕਹਾ । ਦੁੰਬੀ ਚਰਤੀ ਨਿਕਟ ਤਹਾ ਰਹਾ।।੧੫।।
ਜੋ ਦੁੰਬੀ ਚਰਾਵੇ ਤਾ ਪਹਿ ਜਾਵੋ । ਤਾ ਕੋ ਮੇਰਾ ਬਚਨ ਸੁਨਾਵੋ ।
ਮਾਂਗੇ ਫਕੀਰ ਦੁੰਬੀ ਕਾ ਦੂਧ । ਦੁਹਿ ਦੇਵੋ ਕਾਰਜ ਹੋਇ ਸੁਧ ।।੧੬।

**ਹਸਨ ਬਾਚ :**

**ਦੋਹਰਾ**

ਦੁੰਬੀ ਹੈ ਸਭ ਗਾਭਨੀ[9] ਦੂਧ ਨ ਦੇਵੈ ਕੋਇ ।
ਪੁਨਿ ਮਾਨਿਓ ਬਚਨ ਫਕੀਰ ਕਾ ਦੋਹਨ ਲਾਗਾ ਸੋਇ । ।।੧੭।।

**ਚੌਪਈ**

ਦੂਧ ਦੋਹ ਭਾਂਡਾ ਤਿਲ ਭਰਾ । ਪੁਨ ਬਿਚਾਰ ਮਨ ਮੋ ਤਿਨ ਕਰਾ ।
ਗਾਭਨੀ ਦੁੰਬੀ ਦੂਧ ਹੈ ਦੀਨਾ । ਵਹ ਕੋਈ ਵਲੀ ਬਚਨ ਜਿਨ ਕੀਨਾ ।।੧੮।।
ਹੈ ਕਾਮਲ ਵਲੀ ਰੱਬ ਕੀ ਜਾਤ । ਕਰੌਂ ਦਿਦਾਰ ਮੇਰੀ ਹੋਇ ਨਿਜਾਤਿ ।
ਜਾਇ ਬਾਬੇ ਕੇ ਕਦਮਨ ਪਰਾ । ਵੋ ਦੂਧ ਕਾ ਬਰਤਨ ਆਗੇ ਧਰਾ ।।੧੯।।
ਕਹੂੰ ਗਾਭਨੀ ਦੁੰਬੀ ਦੂਧ ਨਹੀਂ ਦੀਆ । ਆਪ ਕੇ ਬਦਨ ਬਰਕਤ ਸੇ ਥੀਆ[10]।
ਮੈ ਜਾਤ ਪਠਾਨ ਹਸਨ ਮਮ ਨਾਉ । ਭਇਆ ਦੀਦਾਰ ਮੈਂ ਬਲਿ ਬਲਿ ਜਾਉ।।੨੦।।
ਤਬ ਹੋਇ ਪ੍ਰਸੰਨ ਸਤਿਗੁਰ ਮੁਖ ਭਾਖਾ । ਹਸਨ ਅਬਦਾਲ ਨਾਮ ਤਿਸ ਰਾਖਾ ।
ਕਿਰਪਾ ਕੀ ਨਜਰ ਤਾਹਿ ਪਰ ਕੀਨਾ । ਅਬਦਾਲ ਮਰਾਤੁਬ ਤਾ ਕੋ ਦੀਨਾ[11] ।।੨੧।।

### ਦੋਹਰਾ

ਮਿਹਰ ਨਜਰ ਤਾ ਪਰ ਕਰੀ ਭਏ ਹਸਨ ਅਬਦਾਲ ।
ਬੂਝ ਸਿਰਰ ਸਭ ਗੈਬ ਕਾ ਭਏ ਮਸਤੁ ਅਲਮਸਤੁ ਖੁਸਾਲ ।।੨੨।।
ਪੀਛੇ ਸੋ ਕਿਨੀ ਬਸਾਇਆ ਹਸਨ ਅਬਦਾਲ ਧਰ ਨਾਉ ।
ਪਰਬਤ ਪਰ ਦੀਪਕ ਬਲੇ ਤਹਾ ਹਸਨ ਅਬਦਲ ਕੋ ਥਾਉ ।।੨੩।।

### ਦੋਹਰਾ

ਤਹਾ ਤੇ ਪ੍ਰਭ ਆਗੇ ਚਲੇ ਧਰ ਇਛਿਆਚਾਰੀ ਰੂਪ ।
ਇਕ ਨਿਮਖ ਮਾਹ ਕਾਬਲ ਗਏ ਅਕੱਥ ਕਥਾ ਹੈ ਗੂਪ ।।੨੪।।

### ਕਬਿਤੁ

ਕਾਬਲ ਮੋ ਗਏ ਦਿਆਲ ਮਰਦਾਨਾ ਲੀਏ ਨਾਲ
ਆਸਨ ਅਸੀਨ ਭਏ ਅਨਹਤ ਧੁਨ ਸੁਹਾਤ ਹੈ[12] ।
ਬਾਜਤ ਰਬਾਬ ਤਾਰ ਪਰਮ ਸੁਖ ਅਨੰਦ ਸਾਰ ।
ਮਰਦਾਨਾ ਗਾਨ ਕਰੇ ਸੁਰ ਗੰਭੀਰ ਭਾਤ ਹੈ ।
ਬ੍ਰਹਮ ਆਨੰਦ ਸੁਖ ਮੁਖ ਸਰੂਪ ਸੁੰਦਰ ।
ਦ੍ਰਿਗ ਅੰਮ੍ਰਿਤ ਰੁਖ ਬਾਨੀ ਕੇ ਉਚਾਰ ਕਰਤ ਪ੍ਰੇਮ ਭਰੇ ਗਾਤ ਹੈ ।
ਜਿਨੀ ਦਰਸ ਦਿਆਲ ਕੀਆ ਮਾਨੋ ਤਿਨ ਅਮਿਓ ਪੀਆ ।
ਕ੍ਰਿਪਾ ਦ੍ਰਿਸਟਿ ਜਾ ਪਰ ਪਰੇ ਮੁਕਤ ਹੋਤ ਜਾਤ ਹੈ ।।੨੫।।

### ਦੋਹਰਾ

ਖਬਰ ਭਈ ਬਾਦਸ਼ਾਹ ਕੋ ਕੋਈ ਆਇਆ ਵਲੀ ਅਲਾਹ ।
ਸੁਨਤ ਖਬਰ ਮਨ ਭਇਆ ਯਕੀਨ ਚਲ ਆਏ ਬਾਬਰ ਸਾਹ ।।੨੬।।

### ਅੜਲ

ਖਬਰਗੀਰ ਸਭ ਆਏ ਬਾਬਰ ਸਾਹ ਕੇ ।
ਤਿਨ ਕਰੀ ਅਰਜ ਕਰ ਸਿਫਤ ਵਲੀ ਅਲਾਹ ਕੇ ।
ਨਾਨਕ ਸਾਹ ਹੈ ਨਾਮ ਇਕ ਮੁਤਰਬ[13] ਸੰਗ ਹੈ ।
ਵੈ ਗਾਵੈ ਸਿਫਤ ਖੁਦਾਇ ਫਕਰ ਇਕ ਰੰਗ ਹੈ ।।੨੭।।
ਤਬ ਲੇ ਕਦ ਕੋਲ ਭਰ ਭਾਂਗ ਬਾਬਰ ਲੀਆ ਸੰਗੇ[14] ।
ਚਲਾ ਮਿਲਨ ਗੁਰ ਸਾਹ ਮੁਹਬਤ ਰੰਗ ਮੋ ।
ਦੇਖ ਦੀਦਾਰ ਕਰਾਰ ਯਕੀਨ ਮਨ ਮੋ ਕਰਾ ।
ਅਬ ਪਾਵੈ ਸਗਲ ਮੁਰਾਦ ਫਕਰ ਮੌਲਾ ਮਿਲਾ ।।੨੮।।
ਭਏ ਠਾਢੇ ਨਿਕਟਿ ਗੁਰ ਸ਼ਹੀ ਦਸਤੀ ਬੋਸੀ ਕਰਾ ।
ਲੇ ਭਰਾ ਭਾਗ ਕਚਕੋਲ ਸਾਹ ਆਗੇ ਧਰਾ[15] ।

ਕਰ ਜੋੜ ਬੇਨਤੀ ਕਰੀ ਭਾਂਗ ਕੋ ਖਾਈਐ ।
ਮੈ ਲਿਆਇਆ ਕਰ ਬਹੁ ਆਸ ਕਬੂਲ ਕਰਾਈਐ ।।੨੯।।
ਤਬ ਬੋਲੇ ਸਤਗੁਰ ਸਾਹ ਮੀਰ ਬਾਬਰ ਕਹੀ ।
ਹਮ ਖਾਈ ਭਾਂਗ ਇਕ ਬੇਰ ਅਮਲ ਉਤਰੇ ਨਹੀਂ ।
ਯਹ ਝੂਠਾ ਅਮਲ ਕਹਾਇ ਜੁ ਅਮਲ ਨਜੂਲ ਹੈ ।
ਹੈ ਉਤਰੇ ਨਾਹੀ ਅਮਲ ਸੋ ਹਕ ਕਬੂਲ ਹੈ[16] ।।੩੦।।

**ਬਾਬਰ ਬਾਚ :**

**ਦੋਹਰਾ**

ਸਭ ਕੋਈ ਖਾਵੈ ਭਾਂਗ ਯਹ ਜੇਤਾ ਜਗਤ ਜਹਾਨ ।
ਜਿਸ ਖਾਏ ਅਮਲ ਉਤਰੇ ਨਹੀਂ ਤਾਕਾ ਕਹੋ ਬਿਆਨ ।।੩੧।।

**ਦੋਹਰਾ**

ਮਰਦਾਨੇ ਕੋ ਸਤਗੁਰ ਕਹਾ ਲੇਹੁ ਰਬਾਬਾ ਸੁਧਾਰ ।
ਗਈਐ ਸਬਦ ਜੋ ਮੈਂ ਕਹੋਂ ਮੀਰ ਬਾਬਰ ਕਰੇ ਬੀਚਾਰ ।।੩੨।।

ਤਬ ਬਾਬੇ ਜੀ ਸਬਦ ਉਚਾਰ ਕੀਆ । ਮਰਦਾਨੇ ਕੋ ਆਗਿਆ ਭਈ ਰਾਗ ਤਿਲੰਗ ਸੋ ਗਾਓ :-

**ਰਾਗ ਤਿਲੰਗ ਮਹਲਾ ੧ ਘਰੁ ੨[17]**

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ । ਮੈ ਦਿਵਾਨਾ ਭਇਆ ਅਤੀਤ ।
ਕਰ ਕਾਸਾ ਦਰਸਨ ਕੀ ਭੂਖ । ਮੈ ਦਰ ਮਾਗਤ ਭੀਖਿਆ ਪਾਇ । ਰਹਾਉ ।
ਕੇਸਰ ਕੁਸਮ ਮਿਰਗ ਮਹਿ ਹਰਣਾ । ਸਰਬ ਸਰੀਰੀ ਚੜਨਾ ।
ਚੰਦਨ ਭਗਤਾ ਜੋਤ ਇਨੇਹੀ ਸਰਧੇ ਪਰਮਲ ਕਰਣਾ । ਘਿਅਪਟ ਭਾਡਾ ਕਹੈ ਨ ਕੋਇ ।
ਐਸਾ ਭਗਤ ਵਰਣ ਮਹਿ ਹੋਇ । ਤੇਰੇ ਨਾਮ ਨਿਵ ਰਹੇ ਲਿਵਲਾਇ ।
ਨਾਨਕ ਤਿਨ ਦਰ ਭੀਖਿਆ ਪਾਇ ।

**ਦੋਹਰਾ**

ਮਰਦਾਨੇ ਸਬਦ ਗਾਇਆ ਜਬੀ ਸੁਨ ਬਾਬਰ ਭਏ ਮਸਤ ।
ਰਾਗ ਨਾਦ ਰਬਾਬ ਤਾਰ ਧੁਨ ਜਿਨ ਸੁਨਿਆ ਭਏ ਅਲਮਸਤ ।।੩੩।।
ਸੁਨਤ ਮੀਰ ਬਾਬਰ ਮਗਨ ਹੁਇ ਗਏ । ਘੜੀ ਇਕ ਕੇ ਬਾਦ ਸੁਧ ਮੈ ਭਏ।।੩੪।।
ਕਰੀ ਬੇਨਤੀ ਮੋਹਿ ਮਾਇਨੇ ਸੁਨਾਵੋ । ਵਲੀ ਕੌਲ ਕੋ ਬੂਝ ਦਿਲ ਮੋ ਬਸਾਵੋ ।।੩੫।।
ਕਹਾ ਸਾਹ ਸਤਗੁਰ ਸੁਨੋ ਹੋਇ ਸੁਚੇਤ । ਜੋ ਦੁਨੀਆਂ ਕੀ ਤੁਮ ਕੋ ਡੰਕੇ ਨ ਚਪੇਟ ।।੩੬।।

ਤਿਸ ਕਾ ਅਰਥ :- ਹੇ ਮੀਰ ਬਾਬਰ ਖੌਫ ਰਬ ਕਾ ਯੇਹੀ ਭਾਂਗ ਕੋ ਦਿਲ ਚਿਤ ਕੇ ਪਲੜੇ ਮੇ ਰਾਖਨਾ । ਐਸੀ ਭਾਂਗ ਕਾ ਅਮਲ ਉਤਰਤਾ ਨਾਹੀਂ । ਜੋ ਖਾਵੈ ਸੋ ਸਦਾ ਅਸਤਰ ਹੈ । ਜੋ ਐਸਾ ਦੀਵਾਨਾ ਭਇਆ ਸੋਈ ਬੰਦਾ ਪਾਕ ਹੈ । ਹਾਥ ਹੀ ਮੇਰਾ ਕਾਸਾ ਹੈ । ਰਬ ਕੇ ਦੀਦਾਰ ਕੀ ਭੂਖ ਸਦਾ ਰਹਤੀ ਹੈ । ਅਰੁ ਰਬ ਕੇ ਦੁਆਰੇ ਯਹੀ ਭਿਖਿਆ ਮਾਂਗਤਾ ਹੋ । ਹੇ ਮੌਲਾ ਤੇਰੇ ਦਰਸਨ ਕੋ ਮੈ ਸਦਾ ਮਾਂਗਤਾ ਹੋ । ਮੁਝ ਕੋ ਯਹੀ ਭਿਖ ਮਿਲੇ । ਮੈਂ ਐਸੀ ਭਾਂਗ ਖਾਈ ਹੈ। ਹੇ ਮੀਰ ਜੀ ਜੋ ਐਸੇ ਭਿਖਾਰੀ ਹੈ ਤਿਨ ਕੀ ਖਾਸੀਅਤ ਭੀ ਸੁਨੋ । ਜੈਸੇ ਕੇਸਰ ਅਰ ਫੂਲ ਅਰ ਮੁਸ਼ਕ ਅਰ ਚੰਦਨ ਸਭ ਕੇ ਹਾਥ ਸੇਂ ਸਭ ਕੋਈ ਲੇਤਾ ਦੇਤਾ ਹੈ ਅਰੁ ਘੀਉ ਜਿਸ ਬਰਤਨ ਮੇ ਹੋਤਾ ਹੈ ਸੋ ਭੀ ਪਾਕ ਹੈ, ਤੈਸੇ ਰਬ ਕੇ ਵਾਸਲ ਜੋ ਹੈ ਸੋ ਪਾਕ ਹੈ। ਹਿੰਦੂ ਹੋ, ਮੁਸਲਮਾਨ ਹੋ, ਭਾਵੇ ਨੀਚ ਹੋ ਭਾਵੇ ਊਚ ਹੋ, ਵਹ ਪਾਕ ਹੈ ਤਿਨ ਮੇ ਮੀਰ ਜੀ ਜੋ ਰਬ ਕੇ ਖੌਫ ਮੇ ਅਰੁ ਅਠੇ ਪਹਰ ਮੌਲਾ ਕੀ ਮੁਹਬਤ ਮੇ ਰਹਤੇ ਹੈਂ, ਮੈਂ ਤਿਨ ਕਾ ਭਿਖਾਰੀ ਹੌਂ ।

ਇਹ ਕਥਾ ਸੁਨ ਕਰ ਬਾਬਰ ਨੇ ਬਾਬਾ ਜੀ ਕੀ ਸਿਫਤ ਕੀਤੀ ਅਰੁ ਕਹਾ ਮੈ ਫਕਰ ਕਾ ਫਿਦਵੀ[14] ਹੋ, ਮੇਰੀ ਮੁਰਾਦ ਫਕੀਰ ਸੇ ਹਾਸਲ ਹੋਗੀ, ਅਰ ਮੇਰੀ ਨਿਜਾਤ ਭੀ ਫਕੀਰ ਸੇ ਹੈ ।

ਤਬ ਬਾਬਾ ਜੀ ਖੁਸੀ ਭਏ । ਏਕ ਮੁਠ ਭਾਂਗ ਕੀ ਕਚਕੋਲ ਸੇ ਲੀਆ, ਖਾਇਆ ਅਰੁ ਕਹਾ ਤੇਰੀ ਕਿਆ ਮੁਰਾਦ ਹੈ ? ਤਬ ਮੀਰ ਨੇ ਕਹਾ ਮੈਂ ਆਪਨੇ ਬਾਪ[15] ਕੀ ਸਲਤਨਤ ਹਿੰਦ ਕੀ ਪਾਵੌਂ । ਤਬ ਬਾਬਾ ਜੀ ਨੇ ਬਚਨ ਕੀਆ 'ਖੁਦਾਇ ਕੇ ਹੁਕਮ ਸੇ ਹਿੰਦ ਕੀ ਪਤਿਸਾਹੀ ਤੁਮ ਕੋ ਦੀਆ । ਖੌਫ ਖੁਦਾਇ ਕਾ ਅਰ ਅਦਲ ਕਰਨਾ ।' ਤਬ ਬਾਬਰ ਕਦਮਾ ਪਰ ਗਿਰ ਪੜਾ । ਬਾਬਾ ਜੀ ਨੇ ਮਿਹਰਬਾਨੀ ਕਾ ਹਾਥ ਪੀਠ ਪਰ ਰਾਖਾ ਅਰੁ ਕਹਾ : 'ਇਸੀ ਕਾਮ ਕੋ ਹਮ ਆਏ ਥੇ, ਸੋ ਹੂਆ । ਅਬ ਹਮ ਜਾਤੇ ਹੈ ।'

ਤਬ ਮੀਰ ਨੇ ਬੇਨਤੀ ਕੀਤੀ : 'ਮੈਂ ਫੇਰ ਭੀ ਦੀਦਾਰ ਕੋ ਪਾਵੈਂਗਾ ?' ਬਾਬਾ ਜੀ ਨੇ ਕਹਾ : 'ਪਾਵੈਂਗੇ । ਹਿੰਦ ਮੇ ਮਿਲੇਂਗੇ।'

ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੁ ਮੁਖ ਕਰੇ ਉਚਾਰ । ਹੋਇ ਦਿਆਲ ਕਰ ਲਏ ਉਧਾਰ ॥੪੮॥

---

ਟਿੱਪਣੀਆਂ ਅਤੇ ਹਵਾਲੇ

1 ਤੈਮੂਰ ਲੰਗ: 3: ਮੁਗਲ ਵੰਸ਼ੀ ਸਮਰਕੰਦ ਦਾ ਬਾਦਸ਼ਾਹ । ਇਸਨੂੰ ਤਿਮਰਲੰਗ ਵੀ ਆਖਦੇ ਹਨ । ਇਸ ਦਾ ਜਨਮ ਤੁਰਗਾਈ ਦੇ ਘਰ ਤਕੀਨਾ ਖਾਤੂਨ ਦੇ ਘਰ 'ਕਸ' ਵਿਚ 9 ਅਪਰੈਲ 1336 ਈ. ਨੂੰ ਹੋਇਆ । ਜਿਸ ਸਮੇਂ ਇਸਨੇ ਭਾਰਤ ਤੇ ਹਮਲਾ ਕੀਤਾ ਉਸ ਵਲ ਦਿਲੀ ਦਾ ਬਾਦਸ਼ਾਹ ਨਾਸਿਰ ਉਦ-ਦੀਨ ਮਹਿਮੂਦ ਨਾਬਾਲਗ ਅਤੇ ਅਨਾੜੀ ਸੀ । ਸਰਦਾਰ ਵੀ ਆਪ ਵਿਚਲੀ ਫੁਟ ਦਾ ਸ਼ਿਕਾਰ ਸਨ । ਇਸ ਲਈ ਤੈਮੂਰ ਨੇ 17 ਦਸੰਬਰ, 1398 ਨੂੰ ਦਿਲੀ ਜਿਤ ਲਈ ਅਤੇ ਸ਼ਹਿਰ ਨੂੰ ਬੁਰੀ ਤਰ੍ਹਾਂ ਉਜਾੜਿਆ । ਇਕ ਲੱਖ ਆਦਮੀ ਮੌਤ ਦੇ ਘਾਟ ਉਤਾਰ ਦਿਤੇ ਗਏ । ਫਿਰ ਮੇਰਠ, ਹਰਿਦਵਾਰ, ਜੰਮੂ

ਆਦਿ ਥਾਵਾਂ ਤੇ ਕਤਲਿਆਮ ਕਰਦਾ ਹੋਇਆ ਬਹੁਤ ਸਾਰੇ ਲੜਕੇ ਲੜਕੀਆਂ ਗੁਲਾਮ ਬਣਾ ਕੇ ਆਪਣੇ ਦੇਸ ਨੂੰ ਚਲਾ ਗਿਆ ।ਸਮਰਕੰਦ ਵਿਖੇ 28 ਫਰਵਰੀ, 1405 ਨੂੰ ਇਸ ਦੀ ਮੌਤ ਹੋਈ ।ਤੈਮੂਰ ਨੇ ਭਾਰਤ ਨੂੰ ਆਪਣੀ ਅਮਲਦਾਰੀ ਦਾ ਭਾਗ ਨਹੀਂ ਬਣਾਇਆ ।ਉਹ ਤਾਂ ਮੌਤ ਦਾ ਇਕ ਲੁਟੇਰਾ ਸੀ ਆਇਆ, ਲੁਟ ਮਚਾਈ ਅਤੇ ਚਲਦਾ ਬਣਿਆ ।

2. ਬਾਬਰ : ਜ਼ਹੀਰ-ਉਦ-ਦੀਨ ਮੁਹੰਮਦ ਬਾਬਾ ਤੈਮੂਰ ਲੰਙ ਦਾ ਪੁੱਤਰ ਨਹੀਂ ਸੀ ਸਗੋਂ ਉਸਦੀ ਛੇਵੀਂ ਪੀੜ੍ਹੀ ਵਿਚੋਂ ਮੁਗਲ ਰਾਜ ਦਾ ਮੋਢੀ ਬਾਦਸ਼ਾਹ ਸੀ ਜੋ ਕਿ ਮੁਰਕਸਤਾਨ ਦਾ ਜੰਮ ਪਲ ਅਤੇ ਚੰਗਾ ਮਨਚਲਾ ਫੌਜੀ ਜਰਨੈਲ ਸੀ ।ਇਸਨੇ ਪਹਿਲਾਂ ਕਾਬਲ (1504) ਤੇ ਕਬਜ਼ਾ ਕੀਤਾ ਅਤੇ ਫਿਰ ਭਾਰਤ/ਹਿੰਦੁਸਤਾਨ ਜਿਤਣ ਦੀ ਪਰਿਯੋਜਨਾ ਬਣਾਈ ।ਉਸਨੇ ਭਾਰਤ ਉਤੇ ਚਾਰ ਹਮਲੇ ਕੀਤੇ ਅਤੇ ਆਖਰੀ ਹਮਲੇ ਸਮੇਂ ਇਬਰਾਹੀਮ ਲੋਧੀ ਨੂੰ ਹਰਾ ਕੇ ਅਪਰੈਲ 1526 ਵਿਚ ਦਿੱਲੀ ਦਾ ਤਖ਼ਤ ਸੰਭਾਲਿਆ ਅਤੇ ਮੁਗਲ ਰਾਜ ਦੀ ਨੀਂਹ ਰਖੀ ।1521 ਵਿਚ ਕੀਤੇ ਹਮਲੇ ਸਮੇਂ ਇਸਦਾ ਫੌਜ ਨੇ ਏਮਨਾਬਾਦ (ਸੈਦਪੁਰ) ਨਗਰ ਦਾ ਬੁਰਾ ਹਾਲ ਕੀਤਾ। ਜਿਸ ਵਿਚ ਗਰੀਬ ਜੰਤਾ ਤੇ ਸਖ਼ਤ ਅਤਿਆਚਾਰ ਹੋਏ ।ਗੁਰੂ ਨਾਨਕ ਦੇਵ ਜੀ ਇਸ ਸਮੇਂ ਉਥੇ ਹੀ ਸਨ ।ਉਨ੍ਹਾਂ ਨੇ ਇਸ ਜਬਰ ਜ਼ੁਲਮ ਕਾਰਣ ਹੋਈ ਦੁਰਦਸ਼ਾ ਦੀ ਅੱਖੀਂ ਡਿਠੀ ਤਸਵੀਰ ਆਸਾ ਰਾਗ ਦੇ ਦੋ ਸ਼ਬਦਾਂ ਵਿਚ ਕਲਮਬੰਦ ਕਰਦਿਆਂ ਕਿਹਾ ਹੈ ਕਿ "ਬਾਬਾਰਵਾਣਪ" ਅਰਥਾਤ ਬਾਬਰ ਦੀ ਮਚਾਈ ਹੋਈ ਤਬਾਹੀ-ਓ-ਬਰਬਾਦੀ ਦੇ ਕਾਰਣ ਸਾਧਾਰਣ ਲੋਕਾਂ ਨੂੰ ਤਾਂ ਕੀ ਸ਼ਹਿਜ਼ਾਦਿਆਂ ਨੂੰ ਵੀ ਰੋਟੀ ਨਸੀਬ ਨਹੀਂ ਹੋਈ ।

3. ਸਾਖੀਕਾਰ ਦਾ ਮਤ ਹੈ ਕਿ ਉਹ ਗੁਰੂ ਜੀ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਉਹ ਰਾਜ ਯੋਗੀ ਹੋ ਗਿਆ ।ਭਗਤੀ ਵੀ ਕਰਦਾ ਸੀ ਅਤੇ ਰਾਜ ਵੀ ।

4. ਗੁਰੂ ਜੀ ਦੇ ਜਾਣ ਮਗਰੋਂ ਉਹ ਉਨ੍ਹਾਂ ਨੂੰ ਲਭਦਾ ਸੀ ।ਗੁਰੂ ਬਾਬੇ ਨੇ ਉਸਦੀ ਕਾਇਆ ਕਲਪ ਕਰ ਦਿੱਤੀ ਸੀ ।

5. ਸ਼ੇਰ ਸ਼ਾਹ: ਸ਼ੇਰ ਸ਼ਾਹ: ਸਹਸਰਾਮਦੇ ਜਾਗੀਰਦਾਰ ਹਸਨ ਖਾਂ ਦਾ ਪੁੱਤਰ ਅਤੇ ਇਬਰਾਹੀਮ ਖਾਂ ਦਾ ਪੋਤਰਾ, ਜੋ ਸੂਰਵੰਸ਼ ਦਾ ਪਠਾਣ ਸੀ ।ਇਸ ਦਾ ਪਹਿਲਾ ਨਾਂ ਫਰੀਦਖਾਂਨ ਸੀ ।ਬਿਹਾਰ ਦੇ ਬਾਦਸ਼ਾਹ ਲੋਹਾਨੀ ਦੀ ਨੌਕਰੀ ਵਿਚ ਉਸਨੇ ਇਕ ਸ਼ੇਰ ਮਾਰਿਆ ਅਤੇ ਉਸਨੂੰ ਸ਼ੇਰ ਖਾਂ ਦੀ ਪਦਵੀ ਮਿਲੀ ।ਇਸ ਨੇ ਹਮਾਯੂੰ ਨੂੰ ਕਨੌਜ ਦੇ ਜੰਗ ਵਿਚ 17 ਮਈ, 1540 ਨੂੰ ਜਿਤ ਕੇ ਭਾਰਤ ਵਿਚੋਂ ਕੱਢ ਦਿਤਾ ।ਇਹ 25 ਜਨਵਰੀ, 1542 ਨੂੰ ਦਿਲੀ ਦੇ ਤਖ਼ਤ ਤੇ ਬੈਠਾ ਅਤੇ ਆਦਿਲ (ਨਿਆਇ ਪਸੰਦ) ਪਦਵੀ ਧਾਰਨ ਕੀਤੀ ।ਇਸਦੀ ਮੌਤ 24 ਮਈ, 1545 ਨੂੰ ਹੋਈ ।ਇਸ ਦਾ ਮਕਬਰਾ ਸਹਸਰਾਮ ਵਿਚ ਬਹੁਤ ਸੁੰਦਰ ਯਾਦਗਾਰ ਹੈ ।

6. ਰਵਿਤਾਸ : ਰੋਹਤਾਸ: ਜ਼ਿਲ੍ਹਾ ਜੇਹਲਮ (ਪੰਜਾਬ ਹੁਣ ਪਾਕਿਸਤਾਨ) ਵਿਚ ਇਕ ਪ੍ਰਸਿੱਧ ਕਿਲ੍ਹਾ ਜੋ ਜੇਹਲਮ ਸ਼ਹਿਰ ਤੋਂ 10 ਕੋਹ ਉੱਤਰ ਪੱਛਮ ਵਿਚ ਹੈ ।ਇਹ ਕਿਲਾ ਸ਼ੇਰ ਸ਼ਾਹ ਸੂਰੀ ਨੇ 1542 ਵਿਚ ਸਵਾ ਚਾਲੀ ਲੱਖ ਰੁਪਿਆ ਖਰਚ ਕੇ ਬਣਵਾਇਆ ਸੀ ।ਕਿਲੇ ਦਾ ਵਿਸਤਾਰ ਢਾਈ ਮੀਲ ਹੈ, ਦੀਵਾਰ ਤੀਹ ਫੁਟ ਚੌੜੀ ਅਤੇ 50 ਫੁਟ ਉਚੀ ਹੈ ।ਚਾਰੇ ਪਾਸੇ ਦੇ ਬੁਰਜ 68 ਅਤੇ ਦਰਵਾਜ਼ੇ ਬਾਰਾਂ ਹਨ, ਵਡੇ ਦਰਵਾਜੇ ਦੀ ਉਚਾਈ 70 ਫੁਟ ਹੈ ।ਇਸ ਕਿਲੇ ਦੇ ਅੰਦਰ ਜੋ ਪਿੰਡ ਵਸਦਾ ਹੈ, ਉਸਦਾ ਨਾਂ ਵੀ ਰੋਹਤਾਸ ਹੈ ।ਬੰਗਾਲ ਵਿਚ ਸ਼ੇਰ ਸ਼ਾਹ ਦਾ ਰੋਹਤਾਸ ਨਾਂ ਦਾ ਕਿਲਾ ਸ਼ਾਹਬਾਦ ਜ਼ਿਲ੍ਹੇ ਵਿਚ ਹੈ। ਉਸੇ ਦੀ ਨਕਲ ਕਰਕੇ ਇਹ ਕਿਲਾ ਸ਼ੇਰ ਸ਼ਾਹ ਸੂਰੀ ਨੇ ਬਣਵਾਇਆ ਹੈ ।ਹੁਣ ਇਸ ਕਿਲੇ ਦੀ ਹਾਲਤ ਬੜੀ ਖਸਤਾ ਹੈ। ਸਤਿਗੁਰੂ ਨਾਨਕ ਦੇਵ ਜੀ ਦਾ ਇਕ ਚਸ਼ਮਾ ਇਥੇ ਪਵਿਤਰ ਅਸਥਾਨ ਹੈ ।ਲੋਕ ਦੂਰ ਦੂਰ ਤੋਂ ਯਾਤਰਾ ਲਈ ਇਥੇ ਆਉਂਦੇ ਹਨ ।

7. ਕਛਾਰ: ਪਹਾੜ ਦੇ ਨਜ਼ਦੀਕ ਦਾ ਦੇਸ਼ ।

8. ਭੁਖ ਨਾਲ ਬੇਹਾਲ ਸੀ, ਉਸਲਵਟੇ ਲੈ ਰਿਹਾ ਸੀ ।
9. ਦੂੰਭੀ। ਭੇਡ ਗਰਭਵਤੀ ਹੈ, ਦੁੱਧ ਨਹੀਂ ਦਿੰਦੀ ।
10. ਗੁਰੂ ਬਾਬੇ ਦੀ ਕਰਾਮਾਤ ਦੁਆਰਾ ਗਰਭਵਤੀ ਭੇਡ ਨੇ ਦੁੱਧ ਦੇ ਦਿੱਤਾ, ਸਾਖੀਕਾਰ ਕਰਾਮਾਤਾਂ ਦਾ ਖੰਡਨ ਵੀ ਕਰਦਾ ਹੈ ਅਤੇ ਜ਼ਿਕਰ ਵੀ ਇਹ ਦਵੰਦ ਕਿਉਂ ਹੈ ?
11. ਅਬਦਾਲ : ਬਿਦੂਲ ਦਾ ਬਹੁਵਚਨ । ਇਸਲਾਮ ਅਨੁਸਾਰ ਇਕ ਵਿਸ਼ੇਸ਼ ਪਦਵੀ ਦੇ ਅਧਿਕਾਰੀ ਲੋਕ ਜਿਨ੍ਹਾਂ ਦੀ ਬਰਕਤ ਨਾਲ ਜ਼ਮੀਨ ਕਾਇਮ ਹੈ । ਇਨ੍ਹਾਂ ਦੀ ਸੰਖਿਆ ਸੱਤਰ ਮੰਨੀ ਜਾਂਦੀ ਹੈ । ਇਨ੍ਹਾਂ ਵਿਚੋ ਚਾਲੀ ਸ਼ਾਮ ਵਿਚ ਅਤੇ ਬਾਕੀ ਸਾਰੀ ਦੁਨੀਆਂ ਵਿਚ ਰਹਿੰਦੇ ਹਨ । ਜਦੋ ਇਨ੍ਹਾਂ ਵਿਚੋਂ ਕੋਈ ਮਰ ਜਾਂਦਾ ਹੈ ਤਾਂ ਆਰਫਾਂ (ਮਅਰਫ਼ਤ ਦਾ ਗਿਆਤਾ) ਆਤਮ ਗਿਆਨੀ ਵਿਚੋਂ ਇਕ ਉਸਦੀ ਥਾਂ ਲੈ ਲੈਂਦਾ ਹੈ ।
12. ਗੁਰੂ ਜੀ ਆਸਨ ਲਾ ਕੇ ਬੈਠ ਗਏ ਅਤੇ ਅਨਹਦ ਧੁਨੀ ਗੂੰਜਣ ਲਗੀ ।
13. ਮੁਤਰਬ : ਅ.ਤਰਬ (ਆਨੰਦ) ਦੇਣ ਵਾਲਾ, ਸਾਜ਼ ਵਜਾਉਣ ਵਾਲਾ, ਖੁਸ਼ ਕਰਨ ਵਾਲਾ, ਮਨ ਪ੍ਰਚਾਵਾ ਕਰਨ ਵਾਲਾ ।
14. ਬੰਦ ਨੰਬਰ 28 ਮੂਲ ਖਰੜੇ ਵਿਚ ਨਹੀਂ
15. ਇਹ ਤੁਕਾਂ ਮੂਲ ਖਰੜੇ ਵਿਚ ਨਹੀਂ ਹਨ ।
16. ਉਤਰ ਜਾਣ ਵਾਲਾ ਅਮਲ (ਨਜਲ) ਹੈ । ਨਾ ਉਤਰਨ ਵਾਲਾ ਨਸ਼ਾਂ ਹਰਿਨਾਮਦਾ ਹੀ ਹੈ ।
17. ਆਦਿ ਗ੍ਰੰਥ ਪੰਨਾ 721 (ਤਿਲੰਗ ਮ: ੧)
18. ਫਿਰਵੀ: ਫਿਦਾ ਹੋਣ ਵਾਲਾ, ਕੁਰਵਾਨ ਹੋਣ ਵਾਲਾ ।
19. ਬਾਬਰ ਦੇ ਬਾਪ ਦੀ ਕੋਈ ਸਲਤਨਤ ਜਾਂ ਮਿਲਖ ਹਿੰਦੁਸਤਾਨ ਵਿਚ ਨਹੀਂ ਸੀ ।

## ਸਾਖੀ ਬਾਬਾ ਜੀ ਦੇ ਹਿੰਦੁਸਤਾਨ ਆਨੇ ਕੀ

### ਬੈਂਤ

ਬਿਦਾ ਹੋਇ ਬਾਬਰ ਸੋ ਸਤਿਗੁਰ ਚਲੇ । ਗਏ, ਦੇਸ ਕਾਛੇ ਨਿਮਖ ਮੋ ਭਲੇ ।।੧।।
ਮਰਦਾਨੇ ਕਾ ਤਿਸ ਦੇਸ ਮੈ ਹੂਆ ਕਾਲ[1]। ਦੀਆ ਆਗ ਸਤਗੁਰ ਕੀਆ ਤਿਸ ਨਿਹਾਲ।।੨।।
ਬਹੁਤ ਸੈਰ ਕੀਨਾ ਥਾ ਸਤਿਗੁਰ ਕੇ ਸੰਗ । ਬਡੇ ਸੰਤ ਦੇਖੇ ਭਇਆ ਏਕ ਰੰਗ ।।੩।।
ਤਹਾ ਸੌ ਚਲੇ ਦਿਆਲ ਆਏ ਪੰਜਾਬ। ਸੁਰਤ ਕਰ ਨਿਮਖ ਮਾਹੀ ਪਹੁਚ ਸਿਤਾਬ ।।੪।।

### ਦੋਹਰਾ

ਆਏ ਦੇਸ ਪੰਜਾਬ ਮੇ ਕੇਤਕ ਸੰਗ ਫਕੀਰ ।
ਸੈਦਪੁਰ[2] ਸਰੋਹੇ ਮੇ ਗਏ ਬਸਤੀ ਬਡੀ ਗੰਭੀਰ ।।੫।।

### ਚੌਪਈ

ਨਿਕਟ ਨਗਰ ਇਕ ਬਾਗ, ਤਹਾ ਰਹੇ । ਸੀਤਲ ਕੂਪ ਹਰਟ ਜਲ ਬਹੇ ।
ਤਹਾ ਰੋੜੀ ਪਰ ਬੈਠੇ ਪ੍ਰਭ ਜਾਇ । ਕਹਾ ਫਕੀਰਾ ਬਚਨ ਸੁਨਾਇ ।।੬।।
ਪ੍ਰਭ ਭੂਖ ਲਗੀ ਜੋ ਆਗਿਆ ਕਰੋ । ਜਾਓ ਨਗਰ ਮਾਗ ਉਦਰ ਕੋ ਭਰੋ ।
ਗਏ ਨਗਰ ਫਕੀਰ ਤਹਾ ਬਡਾ ਉਤਸਾਹ । ਖਾਨ ਕੇ ਬੇਟੇ ਕਾ ਥਾ ਬਿਆਹ ।।੭।।
ਸਾਰੇ ਨਗਰ ਤਿਨ ਜਿਆਫਤ[3] ਕਰੀ । ਕਾਹੂ ਨੇ ਚੂਲੇ ਆਗ ਨ ਧਰੀ ।
ਘਰ ਘਰ ਨਚਤ ਪਠਾਨ ਪਠਾਨੀ । ਫਿਰੇ ਮਦਮਾਤ ਬਡੇ ਤੂਫਾਨੀ[4] ।।੮।।
ਊਹਾ ਜਾਇ ਫਕੀਰਾਂ ਕੀਆ ਸਵਾਲ । ਕਿਨੀ ਕਛੂ ਨ ਦੀਨਾ ਭਏ ਬਿਹਾਲ ।
ਕਿਨੀਂ ਸਿਰ ਸੌਂ ਟੋਪੀ ਲਈ ਉਤਾਰ । ਕਿਨੀ ਖਾਕ ਆਖਨ ਮੇ ਦੀਨੀ ਡਾਰ[5] ।।੯।।

### ਦੋਹਰਾ

ਬੁਰਾ ਹਾਲ ਤਾ ਕਾ ਕੀਆ ਖੌਫ ਰੱਬ ਨਹੀਂ ਕੀਨ ।
ਜੈਸਾ ਕਰੇ ਤੈਸਾ ਲਹੈ ਕੋਊ ਸਮਝਤ ਹੈ ਪਰਬੀਨ ।।੧੦।।

### ਚੌਪਈ

ਬਹੁਤ ਦੁਖ ਦੀਨਾ ਤਿਨਾ ਫਕੀਰ । ਜਾਇ ਪਰੇ ਬਸ ਬਡੇ ਬਿਪੀਰ ।
ਜਾ ਕਾ ਨਾਸ ਕਰਨਾ ਹੋਇ ਰਬਿ । ਐਸਾ ਹੀ ਤਾਕਾ ਹੋਇ ਸਬਬ ।।੧੧।।
ਨਾਂਗੇ ਸੀਸ ਖਾਕ ਸਿਰ ਪਰੀ । ਆਇ ਫਰਿਯਾਦ ਸਤਗੁਰ ਪਹਿ ਕਰੀ ।
ਦੇਖ ਦਿਆਲ ਭਏ ਅਤ ਕੋਪ, ਹੁਕਮ ਰਬ ਕਾ ਹੂਆ ਗੋਪ ।।੧੨।।
ਕਹਰ ਬਚਨ ਬਾਬੇ ਜੀ ਕੀਨਾ । ਸੁਨਾ ਬ੍ਰਹਮਨ ਲਾਲੋ ਪਰਬੀਨਾ ।
ਸੁਨਤ ਬਚਨ ਬਿਸਮ ਹੋਇ ਗਇਆ । ਕਾਂਪੀ ਦੇਹਿ ਚਰਨ ਗਹਿ ਰਹਿਆ ।।੧੩।।
ਬਾਬੇ ਜੀ ਕੇ ਮੁਖਾਰਬਿੰਦ ਸੋ ਐਸਾ ਸਬਦ ਕਹਰ ਕਾ ਉਚਾਰ ਭਇਆ :-

## ਤਿਲੰਗ ਮਹਲਾ ੧॥

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ।
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ।
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ।
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ।
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ।
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ।
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ।
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚ ਆਖ ਮਸੋਲਾ ।
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ।
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ।
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ।
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ।
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ।੨।੩।੫।
ਹੇ ਸੰਤ ਦਿਆਲ ਕਹਰ ਕੋ ਟਾਰੋ । ਦਇਆ ਕਰੋ ਤੇ ਕਹਰ ਨਿਵਾਰੋ ।
ਸੁਨ ਲਾਲੋ ਯਹ ਬਚਨ ਨ ਟਰੇ । ਜੋ ਕਰਨਾ ਹੁਤੋ ਸੋਈ ਹਰ ਕਰੇ ।।੧੪।।

### ਦੋਹਰਾ

ਭੂਖੇ ਫਕੀਰ ਕਛੁ ਲਿਆਉ ਇਨੈਂ ਖਵਾਉ ।
ਜੋ ਮੈਂ ਕਹੋਂ ਸੁ ਤੁਮ ਕਰੋ ਲੇ ਨਿਜ ਜੀਉ ਬਚਾਉ ।।੧੫।।

### ਚੌਪਈ

ਤਬ ਲਾਲੋ ਤੁਰਤ ਮਿਠਾਈ ਲਿਆਇਆ। ਕਰ ਆਦਰ ਸਭ ਕੋ ਭੋਗ ਭੁਗਾਇਆ।
ਕਰ ਜੋੜ ਕਹਾ ਜੋ ਕਹੋ ਸੋ ਕਰੋਂ ਜੋ ਆਗਿਆ ਹੋਇ ਸੋ ਸਿਰ ਪਰ ਧਰੋਂ ।।੧੬।।
ਦੁਆਦਸ ਕੋਸ ਪਰ ਤੁਮ ਭਗ ਜਾਵੋ ।ਜੋ ਨਿਭ ਸਕੇ ਲੇ ਸੰਗ ਨਿਬਾਹੋ ।
ਭਾਗੋ ਤੁਰਤ ਦੇਰੀ ਮਤ ਕਰੋ ।ਇਹ ਨਗ੍ਰ ਬਿਧੰਸ ਹੋਇ ਮਤ ਮਰੋ ।।੧੭।।
ਲੇ ਟਬਰ ਲਾਲੋ ਨਗ੍ਰ ਤਜ ਗਇਆ ।ਧਨ ਅਰ ਜੀਉ ਤਾ ਕਾ ਬਚ ਰਹਿਆ ।
ਊਹਾ ਸਿਉ ਸਤਗੁਰ ਉਠ ਗਏ ।ਨਿਕਟ ਬਨ ਮਾਹ ਰਾਤ ਕੋ ਰਹੇ ।।੧੮।।
ਅਬ ਬਾਬਰ ਬਾਦਸਾਹ ਕੀ ਕਥਾ ।ਆਗੇ ਲਿਖਾ ਪੜਾ ਹੈ ਸੁਨਾ ਜਥਾ ।
ਸਖਤ ਇਬਾਦਤ ਬਾਬਰ ਕਰੇ ।ਊਭੇ ਪਾਉ ਸੀਸ ਕਰ ਤਰੇ ।।੧੯।।

### ਦੋਹਰਾ

ਰਾਤ ਇਬਾਦਤ ਮੇਂ ਸੁਨਾ ਬਾਬਰ ਗੈਬ ਅਵਾਜ ।
ਕਰੋ ਸਲਤਨਤ ਹਿੰਦ ਕੀ ਤੁਰਤ ਜਾਹਿ ਕਰ ਸਾਜ ।।੨੦।।

### ਚੌਪਈ

ਬਹੁਤ ਮੁਦਤ ਇਮ ਕਰਤ ਇਬਾਦਤ । ਹੋਇ ਰਹੀ ਮਨ ਤਨ ਕੀ ਆਦਤ ।
ਸੁਨਤ ਆਵਾਜ ਸਕ ਭੈ ਭੈਇਆ । ਸੁਪਨੇ ਕੀ ਬਾਤ ਨਹੀਂ ਬਿਰਥਇਆ ।।੨੧।।
ਕਰ ਫਿਕਰ ਤਤਬੀਰ ਯਹ ਮਨ ਮੈ ਉਠੀ । ਜਉ ਹੈ ਸੁਪਨਾ ਤੌਂ ਤੋ ਬਾਤ ਹੈ ਝੂਠੀ ।
ਜੋ ਮੌਲਾ ਮੁਹਿ ਦੀਆ ਸਦਾਇ । ਪਰ ਪਰਤਗਿਆ ਲੇਹੁ ਅਜਮਾਇ ।।੨੨।।
ਚਿਲਾ ਉਤਾਰ ਤਿਨ ਧਰੀ ਕਮਾਨ' । ਪਰ ਤਲਵਾਰ ਸਮੇਤ ਮਿਆਨ ।
ਚਿਲਾ ਚੜ੍ਹੇ ਤਲਵਾਰ ਹੋਇ ਅਲਮ । ਹੋਇ ਯਕੀਨ ਮਿਟੇ ਦਿਲ ਭਰਮ ।।੨੩।।
ਧਰ ਇਮਤਹਾਨ ਇਬਾਦਤ ਲਗਾ । ਪੁਨ ਭਇਆ ਹੁਕਮ ਹਿੰਦ ਕੀ ਫਤਾ ।
ਭਈ ਅਲਮ ਸਮਸੇਰ ਜਿਹ ਚੜ੍ਹੀ ਕਮਾਨ। ਭਇਆ ਇਮਤਹਾਨ ਗਇਆ ਸਕ ਗੁਮਾਨ।।੨੪।।

### ਦੋਹਰਾ

ਉਸੀ ਵਖਤ ਕਰ ਦਿਲ ਯਕੀਨ ਲੀਨੀ ਫੌਜ ਬੁਲਾਇ ।
ਬਾਰਹ ਹਜਾਰ ਅਸਵਾਰ ਲੇ ਚੜਾ ਹਿੰਦ ਪਰ ਧਾਇ ।।੨੫।।

### ਚੌਪਈ

ਲੇ ਹੁਕਮ ਗੈਬ ਕਾ ਬਾਬਰ ਚਲਾ । ਕਿਸੀ ਨ ਲਖੀ ਗੈਬ ਕੀ ਕਲਾ" ।
ਸੁਬਹ ਹੋਤ ਸੈਦਪੁਰ ਆਏ । ਕੋਊ ਮਿਲਾ ਆਦਮ ਤਿਸ ਲੀਆ ਪੁਛਾਏ ।।੨੬।।
ਯਹ ਕੌਨ ਦੇਸ ਕਿਆ ਸਹਰ ਮੁਕਾਮ । ਤਿਨ ਕਹਾ 'ਦੇਸ ਪੰਜਾਬ ਸੈਦਪੁਰ ਨਾਮ।
ਸੁਨਿ ਭਇਆ ਖੁਸ਼ੀ ਸੁਕਰਾਨਾ ਪੜਾ । ਹਲਾ ਕਰ ਸੈਦਪੁਰ ਪੜਾ ।।੨੭।।
ਪੜਾ ਅਚਾਨਕ ਸੈਦਪੁਰ ਮਾਰਾ । ਕਤਲ ਕੀਆ ਕਿਸੁ ਸੁਧ ਨ ਸਮਾਰਾ ।
ਲੂਟ ਮਾਰ ਸਭ ਨਗ੍ਰ ਜਲਾਇਆ । ਪਕੜ ਤ੍ਰਿਆ ਸਭ ਬੰਦ ਕਰ ਲਿਆਇਆ ।।੨੮।।
ਬਾਂਧ ਰਸੇ ਗਲ ਜੇਲ ਸਭ ਕਰੀ । ਸਭ ਕੇ ਆਗੇ ਚਕੀ ਆ ਧਰੀ ।
ਦਾਣਾ ਦਲੈ ਰੋਵਹ ਸਭ ਲੋਗ । ਸੰਤ ਸਰਾਪ ਕਰਮ ਕਾ ਰੋਗ ।।੨੯।।

### ਦੋਹਰਾ

ਬਾਬਾ ਜੀ ਆਏ ਤਹਾਂ ਦੇਖ ਦੁਖੀ ਸਭ ਲੋਗ ।
ਕਰ ਆਸਨ ਤਹਾ ਮੁਖ ਉਚਰਤ ਬਚਨ ਬਿਓਗ ।।੩੦।।
ਏਹੁ ਅਸਟਪਦੀ ਉਚਾਰ ਕੀਆ :-

ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩'
ੴ ਸਤਿਗੁਰ ਪ੍ਰਸਾਦਿ ।।
ਜਿਨ ਸਿਰ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ।।
ਸੇ ਸਿਰ ਕਾਤੀ ਮੁੰਨੀਅਨ ਗਲ ਵਿਚ ਆਵੈ ਧੂੜਿ ।।
ਮਹਲਾ ਅੰਦਰਿ ਹੋਦੀਆ ਹੁਣਿ ਬਹਿਣ ਨ ਮਿਲਨ ਹਦੂਰਿ ।।੧।।

ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ।ਰਹਾਉ॥
ਜਦਹੁ ਸੀਆ ਵੀਆਹੀਆਂ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦਖੰਡ ਕੀਤੇ ਰਾਸਿ ।
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ।੨॥
ਇਕੁ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ ॥
ਗਰੀ ਛੁਹਾਰੇ ਖਾਦੀਆ ਮਾਣਨਿ ਸੇਜੜੀਆਂ ॥
ਤਿਨ ਗਲ ਸਿਲਕਾ ਪਾਈਆ ਤੁਟਨਿ ਮੋਤਸਰੀਆ[10] ।੩॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ।
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ।
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ।੪॥
ਅਗੋ ਦੇ ਜੇ ਚੇਤੀਐ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗ ਤਮਾਸੈ ਚਾਇ ।
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ।੫॥
ਇਕਨ ਵਖਤ ਖੁਆਈਅਹਿ ਇਕਨਾ ਪੂਜਾ ਜਾਇ ।
ਚਉਕੇ ਵਿਣ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ।
ਰਾਮੁ ਨ ਕਬਹੂ ਚੇਤਓ ਹੁਣਿ ਕਹਣਿ ਨ ਮਿਲੈ ਖੁਦਾਇ ।੬॥
ਇਕਿ ਘਰਿ ਆਵਹਿ ਆਪਣੇ ਇਕਿ ਮਿਲਿ ਮਿਲਿ ਪੁਛਹਿ ਸੁਖ ॥
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ।
ਜੋ ਤਿਸ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ।੭॥

## ਚੌਪਈ

ਬੰਦ ਦੇਖ ਦਿਆ ਬਹੁ ਪਰੀ । ਦੁਖੀ ਦੇਬਾਨੀ ਪ੍ਰਭ ਕਰੀ ।
ਹੋਇ ਦਰਦਮੰਦ ਹਾਲਤ ਮੈ ਆਏ । ਕੀਆ ਸੈਨ ਜਿਮ ਸੁੰਨ ਸਮਾਏ[11] ।੩੧॥
ਜੋ ਚਕੀ ਪ੍ਰਭ ਆਗੇ ਥੀ ਧਰੀ । ਅਪਨੇ ਆਪ ਵਹੁ ਚਕੀ ਫਿਰੀ ।
ਯਹ ਦੇਖਾ ਦੂਤਨ ਬਾਬਰ ਸੋ ਕਹਾ । ਇਕ ਆਇਆ ਫਕੀਰ ਬੰਦ ਹੈ ਦਹਾ[12] ।੩੨॥
ਹਮ ਚਕੀ ਉਨ ਆਗੇ ਥੀ ਧਰੀ । ਅਪਨੇ ਆਪ ਚਕੀ ਵਹਿ ਫਿਰੀ ।
ਦਰਦਵੰਦ ਹੈ ਬਡਾ ਫਕੀਰ । ਬੇ ਖਬਰ ਪੜਾ ਦੇਖ ਬੰਦ ਜਹੀਰ ।੩੩॥
ਸੁਨ ਖਬਰ ਮੀਰ ਬਾਬਰ ਚਲ ਆਏ । ਦੇਖ ਬਿਹਾਲ ਕਰ ਜਤਨ ਜਗਾਏ ।
ਖੁਲੇ ਨੈਨ ਭਇਆ ਬਡਾ ਉਜਾਰਾ । ਕਈ ਸੂਰਜ ਕਾ ਜੋਤ ਪਸਾਰਾ ।੩੪॥

## ਦੋਹਰਾ

ਨੈਨ ਨੂਰ ਉਜਆਰੇ ਦੇਖ ਮੀਰ ਬਾਬਰ ਭਏ ਹੈਰਾਨ ।
ਕਾਮਲ ਕੁਦਰਤ ਦੇਖ ਕੈ ਲਗੇ ਕਦਮ ਪਹਿਚਾਨ ।।੩੫।।

## ਚੌਪਈ

ਕਰ ਦੀਦਾਰ ਬਾਬਰ ਮਗਨਾਨੇ । ਨਾਨਕ ਸਾਹ ਵਲੀ ਪਰਜਾਨੇ ।
ਕਰ ਸਿਫਤ ਸਨਾਇ ਬੇਨਤੀ ਕੀਨੀ । ਕਰ ਮਿਹਰ ਸਲਤਨਤ ਹਿੰਦ ਕੀ ਦੀਨੀ ।।੩੬।।
ਕੁਰਸੀ-ਬ-ਕੁਰਸੀ ਹਮਰੀ ਚਲੇ । ਜੰਬਸ ਨਹੀਂ ਹੋਇ ਚਲੇ, ਨਹੀਂ ਹਲੇ ।
ਤਬ ਮਿਹਰ ਬਚਨ ਕਰ ਬੋਲੇ ਦਿਆਲ । ਤੁਮ ਕਰੋ ਰਾਜ ਹਿੰਦ ਬਹੁ ਕਾਲ ।੩੭।
ਜਬ ਛੁਟੇ ਅਦਾਲਤ ਹੋਇ ਬਿਅਦਲ । ਛੁਟੇ ਨਿਆਉ ਰਾਜ ਹੋਇ ਬਦਲ ।
ਇਹੁ ਸੈਦਪੁਰ ਕਤਲ ਕਰ ਦੀਆ ਜਲਾਇ । ਕਰੋ ਬੰਦਖਲਾਸ, ਦੇਉ ਨਗਰ ਬਸਾਇ ।੩੮।
ਤਬ ਬਾਬਰ ਕਰੀ ਬੰਦਖਲਾਸ । ਤਹਾ ਇਮਨਾਬਾਦ ਬਸਾਇਆ ਬਾਸ ।
ਕਰ ਬੰਦਖਲਾਸ ਨਗਰ ਬਸਾਇਆ । ਤਬ ਮੀਰ ਬਾਬਰ ਦਿੱਲੀ ਪਰ ਧਾਇਆ[13] ।।੩੯।।

## ਦੋਹਰਾ

ਬਾਬਰ ਦਿੱਲੀ ਕੋ ਗਏ ਲੇ ਕਰ ਬਚਨ ਗੁਰ ਸਾਹ ।
ਰਾਵੀ ਕੰਠੇ ਦਿਆਲ ਪ੍ਰਭ ਆਏ ਬੇ-ਪਰਵਾਹ[14] ।।੪੦।।

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ। ਹੋਇ ਦਿਆਲ ਕਰ ਲਏ ਉਧਾਰ ।।੪੧।।

---

**ਟਿੱਪਣੀਆਂ ਅਤੇ ਹਵਾਲੇ**

1. ਮਰਦਾਨਾ ਜੀ ਦਾ ਵਿਛੋੜਾ : ਭਾਈ ਮਰਦਾਨਾ ਜੀ ਦਾ ਅੰਤਿਮ ਸਮਾ 13 ਮੱਘਰ ਸੰਮਤ 1591 ਨੂੰ ਅਫਗਾਨਿਸਤਾਨ ਵਿਖੇ ਕੁਰਮ ਦਰਿਆ ਦੇ ਕਿਨਾਰੇ ਕੁਰਮ ਨਗਰ ਵਿਚ ਹੋਇਆ । ਜਿਥੇ ਉਸਦੀ ਦੇਹ ਗੁਰੂ ਜੀ ਨੇ ਆਪਣੀ ਹਥੀਂ ਸੰਸਕਾਰੀ। ਗਿਆਨੀ ਠਾਕੁਰ ਸਿੰਘ ਜੀ ਨੂੰ ਭਾਈ ਸਾਹਿਬ ਦੇ ਦੇਹਾਂਤ ਦਾ ਸਮਾ 1595 ਲਿਖਿਆ ਹੈ ।ਕਈਆਂ ਨੇ ਸੰਮਤ 1581 ਵੀ ਦਸਿਆ ਹੈ ਅਤੇ ਇਹ ਵੀ ਲਿਖਿਆ ਹੈ ਕਿ ਭਾਈ ਸਾਹਿਬ ਦਾ ਦੇਹਾਂਤ ਕਰਤਾਪੁਰ ਵਿਖੇ ਹੋਇਆ ।
2. ਸੈਦਪੁਰ: ਏਮਨਾਬਾਦ ਦਾ ਪਹਿਲਾ ਨਾ ਸਦਪੁਰ ਸੀ । ਇਹ ਨਗਰ ਹੁਣ ਪਾਕਿਸਤਾਨ ਵਿਚ ਹੈ ਅਤੇ ਗੁਜਰਾਂ ਵਾਲੇ ਤੋਂ ਅੱਠ ਮੀਲ ਪੂਰਬ ਦੱਖਣ ਵਲ ਹੈ ।
3. ਜਿਆਫ਼ਤਾ ਪ੍ਰੀਤੀ ਭੋਜਨ, ਜੋ ਉਹ ਪੁੱਤਰ ਦੇ ਵਿਆਹ ਦੀ ਖੁਸ਼ੀ ਵਿਚ ਦੇ ਰਿਹਾ ਸੀ।
4. ਲੋਕ ਸ਼ਰਾਬੀ ਹੋਏ ਖਰਮਸਤੀਆਂ ਕਰ ਰਹੇ ਸਨ ।
5. ਜਦੋਂ ਇਨ੍ਹਾਂ ਲੋਕਾਂ ਕੋਲੋਂ ਫਕੀਰਾਂ ਨੇ ਕੁਝ ਮੰਗਿਆ ਤਾਂ ਉਨ੍ਹਾਂ ਨੇ ਸਗੋਂ ਉਨ੍ਹਾਂ ਦੀ ਬੇਇਜਤੀ ਕੀਤੀ ਕਿਸੇ ਦੀ ਟੋਪੀ ਉਤਾਰ ਲਈ, ਕਿਸੇ ਦੀਆਂ ਅੱਖਾਂ ਵਿਚ ਘੱਟਾ ਪਾ ਦਿੱਤਾ ।

6. ਆਦਿ ਗ੍ਰੰਥ ਪੰਨਾ 722 (ਤਿਲੰਗ ਮ. ੧)
7. ਚਿੱਲਾ ਚੜਾਉਣਾ : ਛੱਲਾ ਜੋ ਕਮਾਨ ਦੀ ਇਕ ਤੰਦ ਦੇ ਇਕ ਸਿਰੇ ਉਤੇ ਲੱਗਾ ਹੁੰਦਾ ਹੈ ਅਤੇ ਤੰਦ ਦਾ ਦੂਜਾ ਸਿਰਾ ਕਮਾਨ ਦੇ ਸਿਰੇ ਉਤੇ ਬਝਾ ਹੁੰਦਾ ਹੈ, ਜਦ ਤੀਰ ਚਲਾਉਣਾ ਹੋਵੇ ਤਾਂ ਚਿਲਾ ਕਮਾਨ ਦੀ ਵਰਤੋ ਨਾ ਕਰਨੀ ਹੋਵੇ ਚਿਲਾ ਕਮਾਨ ਦੇ ਸਿਰੇ ਉਤੋ ਉਤਾਰ ਲਈਦਾ ਹੈ ।
8. ਤਾਰੀਖ ਅਨੁਸਾਰ 1526 ਈਸਵੀ ਵਿਚ ਬਾਬਰ ਨੇ ਹਿਦੁਸਤਾਨ ਉਤੇ ਕੁਲ 12 ਹਜ਼ਾਰ ਫੌਜ ਨਾਲ ਹਮਲਾ ਕੀਤਾ ਸੀ ।ਇਸ ਵਿਚ ਪੈਦਲ, ਘੋੜਸਵਾਰ (ਰਸਾਲਾ) ਅਤੇ ਤੋਪਚੀ ਸਾਰੇ ਸ਼ਾਮਲ ਸਨ।
9. ਆਦਿ ਗ੍ਰੰਥ ਪੰਨਾ 417 (ਆਸਾ ਮ:੧)
10. ਉਨ੍ਹਾਂ ਨਾਜ਼ਕ ਨਵ ਵਿਅਹੁਤਾ ਮੁਟਿਆਰਾਂ ਦੇ ਗਲਾਂ ਵਿਚ ਰਸੀਆਂ ਪਾ ਲਈਆਂ।ਜਦੋਂ ਉਨ੍ਹਾਂ ਨੂੰ ਰਸੀਆਂ ਤੋਂ ਫੜ ਕੇ ਧੂਹਿਆ ਜਾ ਰਿਹਾ ਸੀ ਤਾਂ ਗਲੇ ਵਿਚ ਪਈਆਂ ਮੋਤੀਆਂ ਦੀਆਂ ਮਾਲਾਵਾਂ ਟੁਟ ਰਹੀਆਂ ਸਨ ।
11. ਜੋ ਸੁਤੇ ਹੋਏ ਸਨ ਉਹ ਸੁਤੇ ਹੀ ਰਹਿ ਗਏ/ਮਾਰੇ ਗਏ ।
12. ਦੂਤਾਂ ਨੇ, ਬਾਬਰ ਦੇ ਸਿਪਾਹੀਆਂ ਨੇ ਉਸ, ਵਿਸ਼ੇਸ਼, ਫਕੀਰ ਬਾਰੇ ਬਾਬਰ ਨੂੰ ਦਸਿਆ।
13. ਫਿਰ ਬਾਬਰ ਦਿੱਲੀ ਤੇ ਹਮਲਾ ਕਰਨ ਲਈ ਰਵਾਨਾ ਹੋ ਗਿਆ ।
14. ਗੁਰੂ ਜੀ ਦਰਿਆ ਰਾਵੀ ਦੇ ਕੰਢੇ ਕਰਤਾਰਪੁਰ ਵਿਖੇ ਆ ਗਏ।

## ਸਾਖੀ ਐਰਾਵਤੀ ਕੇ ਕੰਠੇ ਗੁਰੂ ਬਾਬਾ ਜੀ ਦੇ ਧਰਮਸਾਲ ਬਨਾਨੇ ਕੀ :-

### ਸੋਰਠਾ

ਰਾਵੀ ਕੇ ਉਪਕੰਠ ਠੌਰ ਰਮਣੀਇ ਬਿਚਾਰ ਪ੍ਰਭ ।
ਕਰੀ ਮਾਟੀ ਕੀ ਕੰਧ ਧਰਮਸਾਲ ਛਾਈ ਤਹਾ[1] ।।੧।।

### ਤੋਮਰ ਛੰਦ

ਕਰੀ ਧਰਮਸਾਲ । ਸੁੰਦਰ ਬਿਸਾਲ ।
ਸਦ ਹੋਤ ਭਜਨ । ਮਿਲ ਕਰਤ ਸਜਨ ।੨।
ਸਭ ਆਸ ਪਾਸ । ਮਹਕੀ ਸੁਬਾਸ ।
ਬਾਵਨ ਸੁਭਾਵ । ਸੰਤਨ ਸੁਭਾਵ ।੩।
ਸਤਗੁਰ ਪ੍ਰਤਾਪ । ਸਭ ਜਪਤ ਜਾਪ ।
ਮਹਿਮਾ ਅਮਿਤ ਪ੍ਰਕਾਸ ਅਦਿਤ ।੪।
ਗੁਰਬਚਨ ਸਬਦ । ਪੜੇ ਮਿਟਤ ਅਬਦ ।
ਸਭ ਜਗਤ ਜਪਤ । ਹੋਇ ਭਗਤ ਸਕਤ ।੫।

### ਦੋਹਰਾ

ਜੋ ਬਾਨੀ ਗੁਰ ਕੀ ਜਪੈ ਹੋਇ ਅਗਿਆਨ ਬਿਨਾਸ ।
ਪ੍ਰਗਟ ਜਗਤ ਪ੍ਰਸਿਧ ਪ੍ਰਭ ਜਿਮ ਰਵਿ ਕਿਰਨ ਪ੍ਰਕਾਸ ।੬।

### ਰਸਾਵਲ ਛੰਦ

ਭਈ ਪ੍ਰਗਟ ਸਗਲ ਜਗਤ ਮੈਂ ਪ੍ਰਸਿਧ ਦਿਲਾਲ ਕੀ ਕਥਾ ।
ਰਹੇ ਕਰੋੜੀਆ[2] ਨਿਕਟ ਸੁਨੀ ਕਥਾ ਜਥ ਜਥਾ ।
ਵੈ ਨੀਚ ਮਤ ਅਸੁਧ-ਗਤ, ਭਲੀ ਨ ਚਿਤ ਮੈਂ ਧਰੀ[3] ।
ਕਰੈ ਤਹਸੀਲ ਪਰਗਨਾ ਅਕਲ ਤਕਬਰੀ ਭਰੀ[4] ।੭।
ਕਰ ਮਸਲਹਤ ਅਸੁਧ-ਗਤ ਦੀਵਾਨ ਅਜਾਨ ਸੋ ਕਹਾ ।
ਨਾਨਕ ਰਹੇ ਫਕੀਰ ਜੋ ਨਿਕਾਲ ਦੇਹੁ ਜਹ ਕਹਾ ।
ਹਿੰਦੂ ਤੁਰਕ ਭ੍ਰਮਾਇਕੇ ਕਲਾਮ ਆਪਨੀ ਕਰੈ ।
ਪੜੈ ਕਲਾਮ ਜੋ ਕੋਈ ਇਮਾਨ ਧਰਮ ਸੋ ਫਿਰੈ ।।੮।।
ਕੁਮਤਿ ਹੀਏ ਧਾਰ ਕੇ, ਕਰੋੜੀਆ ਚਲਾ ਤਹਾ ।
ਨ ਹੋ ਸਕੇ ਬਿਘਨ ਤਹਾ, ਦਿਆਲ ਗੁਰ ਚਰਨ ਜਹਾ ।
ਅਚਾਨਕ ਚਲਤ ਮਗ ਉਲਟ ਅਸ ਸੌਂ ਗਿੜਾ ।
ਲਗੀ ਚੋਟ ਰਿਦੇ ਖੋਟ ਸੀਸ ਪਾਗ ਗਿਰ ਪੜਾ ।੯।
ਅਤ ਅਸਗਨ ਭਇਆ ਬਿਘਨ ਰੋਸ ਮਨ ਬਢਾਇਆ ।
ਪ੍ਰਾਤ ਕਾਲ ਕੇ ਸਮੇਂ ਸਵਾਰ ਹੋਇ ਕੇ ਧਾਇਆ ।

ਭਏ ਨੇਤ੍ਰ ਅੰਧ ਪਾਪ ਧੰਧ ਬਹੁਤ ਅਸੁ ਸੋ ਗਿੜਾ ।
ਕੀਆ ਬਿਚਾਰ ਤਜ ਬਿਕਾਰ ਤ੍ਰਾਹ ਸਰਨ ਮੈ ਪੜਾ ।੧੦।

**ਦੋਹਰਾ**

ਦੇਖਾ ਕੁਦਰਤ ਕਰਾਮਾਤ ਹੋਇ ਅਧੀਨ ਸਰਨੀ ਪਰਾ ।
ਖੁਲੇ ਨੈਨ, ਰੋਸਨ ਭਏ, ਸਤਗੁਰ ਕੋ ਦਰਸਨ ਕਰਾ[5] ।।੧੧।।

**ਚੌਪਈ**

ਕਦਮ ਪਕੜ ਤਿਨ ਬਿਨਤੀ ਠਾਨੀ । ਹੇ ਨਾਨਕ ਵਲੀ ਮੈਂ ਬਡਾ ਅਗਿਆਨੀ।
ਮਾਫ ਕਰੋ ਤਕਸੀਰ ਹਮਾਰੀ । ਕਰੋ ਪਾਕ ਲੇਹੁ ਮੋਹ ਉਬਾਰੀ ।੧੨।
ਇਕ ਅਰਜ ਕਰੋ ਜੋ ਹੋਇ ਕਬੂਲ । ਤਬ ਜਾਨੋ ਮਾਫ ਭਈ ਇਹ ਭੂਲ ।
ਸੌ ਬਿਗੇ ਕਾ ਗਾਉ ਈਹਾਂ ਕਰੋ । ਨਾਨਕ-ਚਕ ਨਾਮ ਤਿਸ ਧਰੋ ।੧੩।
ਪ੍ਰਭ ਸੁਧਾ ਦੇਖ ਮਨਜੂਰ ਯਹ ਕਰਾ । ਕਰਤਾਰਪੁਰ ਨਾਮ ਚਕ ਕਾ ਧਰਾ[6]।
ਧਰਮਸਾਲ[7] ਹਵੇਲੀ ਤਹਾ ਬਨਾਈ । ਮਾਤਾ ਜੀ ਕੋ ਲੀਆ ਬੁਲਾਈ ।੧੪।
ਬੁਢਾ ਰਧਾਵਾ ਸਤਗੁਰ ਕੋ ਮਿਲਾ । ਪ੍ਰੀਤ ਵੰਤ ਸੇਵਕ ਅਤ ਭਲਾ[8] ।
ਬਾਲਾ ਸੰਧੂ ਸੇਵਕ ਨੀਕਾ[9] । ਭਾਗੀਰਥ ਸੁਖਦਾਈ ਜੀਅਕਾ[10] ।।੧੫।।

**ਦੋਹਰਾ**

ਪ੍ਰੀਤਵੰਤ ਸੇਵਕ ਸਕਲ ਕਰੇ ਸੇਵਾ ਹਿਤ ਚਿਤ ਲਾਇ ।
ਜੋ ਉਪਜੇ ਅਨ-ਧਨ ਖੇਤ ਸੋ ਜੋ ਆਵੈ ਸੋ ਖਾਇ ।੧੬।

**ਚੌਪਈ**

ਸਾਧਾਰਨ ਸੇਵਾ ਮਨਚਿਤ ਕਰੇ । ਖੇਤੀ ਘਰ ਕੀ ਬਿਧ ਅਨਸਰੇ।
ਅਜਿਤਾ ਰਿਧਾਵਾ[11] ਪ੍ਰੇਮ ਮਨ ਕਰੇ । ਸਤਗੁਰ ਉਪਦੇਸ ਹਿਰਦੇ ਮੈ ਧਰੇ ।੧੭।
ਬਲਵੰਡ[12] ਮਿਰਾਸੀ ਜੰਗਲ ਸੋ ਆਇਆ । ਸਦ ਕਰੇ ਭਜਨ ਸਤਗੁਰ ਮਨ ਭਾਇਆ। ਖੇਤੀ ਟਹਲ ਗ੍ਰਹ ਕੀ ਸਭ ਕਰੇ । ਖੇਤੀ ਦੁਆਰੇ ਕਾਜ ਅਨਸਰੇ।੧੮।
ਬਸੇ ਬਾਸ ਸਤਗੁਰ ਜੀ ਕਰਾ । ਲੰਗਰ ਚਲੇ ਕਾਜ ਸਭ ਸਰਾ ।
ਅਥਿਤ ਸਾਧ ਤਹਾ ਚਲ ਆਵੈ । ਸੇਵਾ ਹੋਇ ਦਰਸਨ ਗੁਰ ਪਾਵੈ ।੧੯।
ਸਤਗੁਰ ਧਰਮਸਾਲ ਮੈ ਰਹੇ । ਰੋੜੇ ਕੇ ਆਸਨ ਪਰ ਬਹੇ ।
ਚੌਕੀ ਭਜਨ ਕੀਰਤਨ ਸਦ ਹੋਇ । ਤਹਾਂ ਮਹਾਂ ਅਨੰਦ, ਸੋਕ[13] ਨਹੀਂ ਕੋਇ।੨੦।

**ਦੋਹਰਾ**

ਕਰਤਾਰਪੁਰ ਕਰਤਾ ਬਸੇ ਵੈਰਾਗ ਜੋਗ ਅਰੁ ਭਗਤ ।
ਗਿਆਨ ਧਿਆਨ ਪਰਗਟ ਤਹਾ ਗੁਰਚਰਨ ਪ੍ਰਤਾਪ ਕੀ ਸਕਤ ।੨੧।

**ਅਸਤੋਤਰ**[14]

ਹਰਿ ਸੰਤ ਰੂਪ ਧਾਰਨੰ । ਭਗਤਿ ਮੁਕਤਿ ਬਿਥਾਰਨੰ[15] ।੨੨।
ਗਿਆਨ ਖੜਗ ਧਾਰ ਕਰ ਦੁਏਤ ਦੁਸਨ ਮਾਰਨੰ[16] ।੨੩।
ਦਿਆਲ ਪ੍ਰਭ ਦਇਆ ਕਰੋ ।
ਚਰਨ ਮੇਰੇ ਹੀਏ ਧਰੋ[17] । ਸਰੂਪ ਕੌ ਦਇਆ ਕਰੋ ਭੈ ਸਿੰਧ ਪਾਰ ਉਤਾਰਨੰ ।੨੪।

**ਸਾਖੀ ਪੂਰਨ ਹੋਈ**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੫੦।।

---

**ਟਿੱਪਣੀਆਂ ਅਤੇ ਹਵਾਲੇ**

1. ਪੰਜਾਬ ਵਿਚ ਦਰਿਆ ਰਾਵੀ ਦੇ ਕਿਨਾਰੇ ਰਮਣੀਕ ਥਾਂ ਤੇ ਬਿਰਾਜਮਾਨ ਹੋ ਗਏ ।
2. ਕਰੋੜੀਆ : ਭਾਈ ਦੁਨੀ ਚੰਦ ; ਕਰੋੜਪਤੀ, ਧਨਵਾਨ, ਅਮੀਰ ਵਿਅਕਤੀ।
3. ਉਹ ਨੀਵੀਂ ਮਤਿ, ਮਾੜੀਆਂ ਗਤਿ-ਵਿਧੀਆਂ ਵਾਲਾ ਜਿਸਦੇ ਚਿਤ ਵਿਚ ਕਦੀ ਚੰਗੀ ਗਲ ਨਾ ਆਈ ਹੋਵੇ ।
4. ਉਸਨੇ ਤਸੀਲ ਅਤੇ ਪਰਗਨੇ ਦਾ ਪ੍ਰਬੰਧ/ਇੰਤਜ਼ਾਮ ਸੰਭਾਲ ਰੱਖਿਆ ਸੀ ਪਰ ਉਸਦੀ ਅਕਲ ਅਹੰਕਾਰ ਭਰੀ ਸੀ ।
5. ਜਦੋਂ ਉਸ ਅਗਿਆਨੀ ਨੂੰ ਰਸਤੇ ਦੇ ਠੇਡੇ ਲਗੇ ਤਾਂ ਅਕਲ ਆਈ । ਗੁਰੂ ਦਰਸ਼ਨ ਕਰਕੇ ਉਸਦਾ ਵੀ ਸੁਧਾਰ ਹੋਇਆ ।
6. ਜ਼ਿਲ੍ਹਾ ਗੁਰਦਾਸਪੁਰ, ਤਸੀਲ ਸ਼ਕਰਗੜ੍ਹ ਵਿਚ ਗੁਰੂ ਨਾਨਕ ਦੇਵ ਜੀ ਦਾ ਸੰਮਤ 1561 ਵਿਚ ਵਸਾਇਆ ਇਕ ਪ੍ਰਸਿੱਧ ਨਗਰ । ਇਥੇ ਹੀ ਗੁਰੂ ਜੀ ਨੇ ਦੇਸ਼ਾਂਟਨ ਕਰਨ ਮਗਰੋਂ 1579 ਸੰਮਤ ਨਿਵਾਸ ਕੀਤਾ ਸੀ । ਇਸ ਨਗਰ ਨੂੰ ਵਸਾਉਣ ਵਿਚ ਉਨ੍ਹਾਂ ਨੂੰ ਭਾਈ ਦੋਦਾ ਅਤੇ ਦੁਨੀ ਚੰਦ (ਪਹਿਲਾਂ ਕਰੋੜੀ ਮਲ) ਦਾ ਭਰਵਾਂ ਸਹਿਯੋਗ ਪ੍ਰਾਪਤ ਹੋਇਆ ਸੀ । ਇਥੇ ਹੀ ਜਗਤ ਗੁਰੂ 1596 ਸੰਮਤ ਵਿਚ ਜੋਤੀ ਜੋਤ ਸਮਾਏ ਸਨ ।
7. ਉਪਰੋਕਤ ਦੋਹਾਂ ਸਿੱਖਾਂ ਸੇਵਕਾਂ ਨੇ ਆਪਣੇ ਪ੍ਰਿਯ ਗੁਰੂ ਜੀ ਲਈ ਇਕ ਸੁੰਦਰ ਹਵੇਲੀ, ਧਰਮਸ਼ਾਲਾ ਵੀ ਬਣਵਾਈ ਸੀ ।
8. ਬੁਢਾ ਰੰਧਾਵਾ, ਬਾਬਾ ਬੁਢਾ ਜੀ ਰੰਧਾਵਾ: ਆਪ ਜੀ ਦਾ ਸੰਬੰਧ ਜੈਸਲ ਵੰਸ਼ ਵਿਚ ਹੋਣ ਵਾਲੇ ਪ੍ਰਤਾਵੀ ਰੰਧਾਵਾ ਭੱਟੀ ਦੇ ਘਰਾਣੇ ਨਾਲ ਸੀ । 1661 ਸੰਮਤ ਵਿਚ ਆਪ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਪਹਿਲੇ ਗ੍ਰੰਥੀ ਮੁਕਰਰ ਹੋਏ ।
9. ਭਾਈ ਬਾਲਾ ਸੰਧੂ : ਗੁਰੂ ਨਾਨਕ ਦੇਵ ਜੀ ਦੇ ਸਹਿਯੋਗੀ ਸਿੱਖਾਂ ਵਿਚ ਆਪ ਦਾ ਨਾਂ ਆਉਂਦਾ ਹੈ । ਆਪ ਚੰਦਰ ਭਾਨਸੰਧੂ ਪਿੰਡ ਤਲਵੰਡੀ ਰਾਇ ਭੋਇ (ਹੁਣ ਨਨਕਾਣਾ ਸਾਹਿਬ) ਦਾ ਵਸਨੀਕ ਸੀ । ਗੁਰੂ ਜੀ ਦੀ ਸੰਗਤ ਵਿਚ ਇਹ ਕਾਫੀ ਚਿਰ ਵਿਚਰਦਾ ਰਿਹਾ । ਸਿੱਖ ਪਰੰਪਰਾ ਅਨੁਸਾਰ ਇਸੇ ਨੇ ਹੀ ਭਾਈ ਪੈੜਾ ਮੋਖਾ ਨੂੰ ਗੁਰੂ ਬਾਬੇ ਦੀ ਜਨਮ ਸਾਖੀ ਸੁਣਾਈ ਜਾਂ ਲਿਖਵਾਈ ਸੀ । ਇਸ ਲਈ ਇਸ ਪੋਥੀ ਦਾ ਨਾਂ 'ਭਾਈ ਬਾਲੇ ਵਾਲੀ ਸਾਖੀ' ਪੈ ਗਿਆ। ਪਰ ਅੱਜ ਕੱਲ੍ਹ ਇਕ ਬੜੀ ਜ਼ਬਰਦਸਤ ਬਹਿਸ ਛਿੜੀ ਹੋਈ ਹੈ ਕਿ ਭਾਈ ਬਾਲਾ ਕੋਈ ਸਿੱਖ ਵੀ ਸੀ ਜਾਂ ਕਵੀ ਕਲਪਨਾ ਦੀ ਹੀ ਉਪਜ ਹੈ ।
10. ਭਾਗੀਰਥ : ਮੌਜ ਸੀਹਾ ਪਿੰਡ ਦਾ ਨੰਬਰਦਾਰ ਜੋ ਦੁਰਗਾ ਦੇਵੀ ਜੀ ਦਾ ਉਪਾਸ਼ਕ ਸੀ । ਗੁਰੂ ਜੀ ਦੇ ਉਪਦੇਸ਼ਾਂ ਕਾਰਣ ਇਹ ਗੁਰੂ ਜੀ ਦਾ ਸਿੱਖ ਬਣਿਆ । ਇਹ ਚੰਗਾ ਪ੍ਰਚਾਰਕ ਹੋਇਆ ਹੈ । ਇਸ ਨੇ ਗੁਰੂ

ਅਰਜਨ ਦੇਵ ਜੀ ਦੇ ਸਮੇਂ ਤੱਕ ਸਿੱਖੀ ਪ੍ਰਚਾਰ ਅਤੇ ਪ੍ਰਸਾਰ ਦਾ ਕਾਰਜ ਬੜੀ ਗਰਮਜੋਸ਼ੀ ਨਾਲ ਕੀਤਾ ਹੈ ।

11. ਅਜਿਤਾ ਰੰਧਾਵਾ : ਪਖੋ ਪਿੰਡ, ਜ਼ਿਲ੍ਹਾ ਗੁਰਦਾਸਪੁਰ ਦਾ ਇਕ ਪ੍ਰਮੁੱਖ ਸਿੱਖ ਪ੍ਰਚਾਰਕ, ਪਹਿਲਾਂ ਇਕ ਮੰਨਿਆ ਦੰਨਿਆ ਦੁਨੀਅਦਾਰ ਚੌਧਰੀ ਸੀ । ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਆ ਕੇ ਆਤਮ ਗਿਆਨੀ ਹੋਇਆ । ਇਸਦੀ ਗੁਰੂ ਜੀ ਨਾਲ ਗੋਸ਼ਟੀ ਵੀ ਹੋਈ ।

12. ਬਲਵੰਡ : ਕਵੀ ਇਥੇ ਗਲਤੀ ਦਾ ਸ਼ਿਕਾਰ ਹੋ ਰਿਹਾ ਹੈ । ਦਰਅਸਲ ਬਲਵੰਡ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਦਾ ਰਿਹਾ ਹੈ । ਇਸਦਾ ਦੂਜਾ ਸਾਥੀ ਸਤਾ ਸੀ ,ਭਾਈ ਸੰਤੋਖ ਸਿੰਘ (ਗੁਰੂ ਪ੍ਰਤਾਪ ਸੂਰਜ ਗ੍ਰੰਥ) ਦੋਹਾਂ ਨੂੰ ਭਰਾ ਦਸਦਾ ਹੈ ਪਰ ਮਹਿਮਾ ਪ੍ਰਕਾਸ਼ (ਬਾਵਾ ਕ੍ਰਿਪਾਲ ਸਿੰਘ ਭੱਲਾ) ਇਨ੍ਹਾਂ ਨੂੰ ਪਿਓ ਪੁੱਤਰ ਦਸਦਾ ਹੈ ।

13. ਸ਼ੋਕ: ਸ਼ੋਕ ; ਸੋਗ; ਅਫ਼ਸੋਸ

14. ਅਸਤੋਤਰ: ਉਸਤਤਗਾਨ, ਪ੍ਰਸੰਸਾ ਵਿਚ ਲਿਖਿਆ ਗਿਆ ਗੀਤ ।

15. ਹੇ ਸੰਤ ਰੂਪ ਧਾਰ ਕੇ ਆਏ ਹਰਿ/ਈਸ਼ਵਰ ਤੁਸੀਂ ਹੀ ਭਗਤੀ ਅਤੇ ਮੁਕਤੀ ਨੂੰ ਫੈਲਾਉਣ ਵਾਲੇ ਹੋ ।

16. ਤੁਸੀਂ ਹੀ ਗਿਆਨ ਰੂਪੀ ਖੜਗ ਲੈ ਕੇ ਦਵੈਤ, ਭੇਦ ਭਾਵ ਅਤੇ ਅਪਾਰਧ ਆਦਿ ਵੈਰੀਆਂ ਦਾ ਵਿਨਾਸ਼ ਕਰਨ ਵਾਲੇ ਹੋ ।

17. ਮੇਰੇ ਹਿਰਦੇ ਵਿਚ ਆਪਣੇ ਚਰਨ (ਕਮਲ) ਧਰੋ ਅਤੇ ਮੈਨੂੰ ਸੰਸਾਰ ਸਾਗਰ ਤੋਂ ਪਾਰ ਉਤਾਰੋ ।

## ਸਾਖੀ ਸ੍ਰੀ ਗੁਰੂ ਅੰਗਦ ਜੀ ਕੇ ਮਿਲਾਪ ਕੀ

### ਦੋਹਰਾ

ਲਖੀ ਜੰਗਲ[1] ਕੇ ਨਿਕਟਿ ਹੈ 'ਮੱਤੇ -ਕੀ-ਸਰਾਇ[2] ।
ਤਹਾ ਬਰ੍ਹੋਟਾ[3] ਗੁਰੂ ਕਾ ਜਾਨਤ ਹੈ ਸਭ ਨਾਉ ॥੧॥

### ਚੌਪਈ

ਤਹਾ ਫੇਰੋ ਮਲ ਖਤ੍ਰੀ ਹੈ ਰਹੈ[4] । ਤ੍ਰਿਹੁਨ[5] ਜਾਤ ਬਡਾ ਸਭ ਕਹੈ ।
ਬਡ ਭਾਗੀ ਸੁਭ ਭਲਾ ਅਚਾਰ । ਤਿਸ ਕੇ ਘਰ ਸਤ ਸੰਤ ਅਵਤਾਰ ॥੨॥
ਲਹਨਾ ਨਾਮ ਹਰਿ ਸੰਤ ਬਪ ਧਰਾ[5] । ਜਿਨ ਪ੍ਰਗਤ ਜਗਤ ਮੈ ਕਰਾ ।
ਸੁਤਹਿ-ਸਿਧ ਗਿਆਨ ਕੀ ਖਾਨ[6] । ਗੋਪ ਕਲਾ ਹੋਇ ਪ੍ਰਗਟ ਨਿਦਾਨ[7] ॥੩॥
ਤਿਸ ਪਰਮ ਪੁਰਖ ਕੀ ਕਥਾ ਸੁਨਾਵੈ । ਅਚਾਰ ਬਿਵਹਾਰ ਕਰ ਪ੍ਰਗਟ ਬਤਾਵੈਂ[8]।
ਸਾਂਤਕ ਰੂਪ ਨਹੀਂ ਵੈਰ ਸਨੇਹੁ[9] । ਜਗਤ ਪਦਾਰਥ ਸੋ ਨਹੀਂ ਨੇਹੁ[10] ॥੪॥
ਨਿਰਾਲੰਬ ਨਿਰਕਲਪ ਬਿਵਹਾਰ[11] । ਰਹੇ ਏਕ ਲਿਵ ਸੁਧ ਅਚਾਰ ।
ਗ੍ਰਹ ਘੋੜੀ ਗਊ ਭੈਸ ਰਹੇ ਬੈਲ । ਖੇਤੀ ਕਿਰਤ ਲਗੇ ਨਹੀਂ ਮੈਲ ॥੫॥

### ਦੋਹਰਾ

ਲਹਨਾ ਜੀ ਕੇ ਪੁਤ੍ਰ ਦੁਇ, ਦਾਸੂ ਦਾਤੂ ਤਿਨ ਨਾਮ ।
ਸਸਤ੍ਰ ਧਾਰੀ ਘੋੜੇ ਚੜੇ ਦੇਸ-ਬਿਰਤ ਕਰੇ ਕਾਮ[12] ॥੬॥

### ਚੌਪਈ

ਦੇਸ ਬਿਰਤ ਧਾੜੇ ਸਭ ਜਾਵਹਿ । ਲੜੇ ਮਰੇ ਜੀਤਹਿ ਧਨ ਲਿਆਵਹਿ ।
ਗਾਉ ਕੇ ਲੋਕ ਧਾੜੇ ਕੋ ਚਲੇ । ਦਾਸੂ ਦਾਤੂ ਚੜ ਤਿਨ ਸੰਗ ਮਿਲੇ ॥੭॥
ਚੜ ਗਏ ਬਿਦੇਸ, ਤਹਾ ਭਈ ਲੜਾਈ । ਸਭ ਲੜ ਮੁਏ ਕਛੁ ਖਬਰ ਨ ਪਾਈ।
ਭਏ ਖਿਮਾਵੰਤ ਕਛੁ ਸੁਨੀ ਨ ਕਹੀ । ਦੋਨੋ ਸੁਤ ਕੀ ਇਹ ਬਿਧ ਭਈ ॥੮॥
ਦੇਸ ਕੇ ਲੋਕ ਜ੍ਵਾਲਾ ਕੋ ਚਲੇ। ਭਏ ਇਕਤ੍ਰ ਸੰਗ ਸਭ ਮਿਲੇ ।
ਲਹਨਾ ਜੀ ਭਏ ਸੰਗ ਤਿਆਰ[13] । ਚੜੇ ਘੋੜੀ ਭਏ ਸੰਗ ਸਵਾਰ ॥੯॥
ਨਿਹਕਾਮ ਕਰੀ ਦੇਵੀ ਕੀ ਪੂਜਾ । ਮਿਲੇ ਗੁਰਸੰਤ ਅਰਥ ਨਹੀਂ ਦੂਜਾ[14] ।
ਕਰ ਦੇਬੀ ਪੂਜਾ ਗ੍ਰਹ ਕੋ ਸਭ ਚਲੇ । ਕਰਤਾਰਪੁਰ ਨਿਕਟ ਸੰਗ ਭਏ ਖਲੇ[15] ॥੧੦॥

### ਦੋਹਰਾ

ਜਬ ਹਰ ਜੀ ਕਿਰਪਾ ਕਰੇ ਮਿਲੇ ਸੰਤ ਬਡ ਭਾਗ ।
ਮਿਲੇ ਸੰਤ ਹਰਿ ਜੀ ਮਿਲੇ ਛੁਟੀ ਮੋਹਿ ਨੀਦ ਮਨ ਜਾਗ ॥੧੧॥

### ਚੌਪਈ

ਤਬ ਲਹਨਾ ਜੀ ਮਨ ਅਨਭੈ ਆਈ । ਗੁਰ ਨਾਨਕ ਮਿਲਨ ਪ੍ਰੀਤ ਮਨ ਭਾਈ।

ਠਾਢੇ ਹੋਇ ਮਨ ਧਰਾ ਧਿਆਨ । ਪ੍ਰਭ ਅੰਤਰਜਾਮੀ ਜਾਨੀ ਜਾਨ ॥੧੨॥
ਉਠ ਚਲੇ ਦਿਆਲ ਲਹਨੇ ਕੋ ਲੈਨ । ਪੂਛਿਆ ਮਾਤੀ ਬੋਲੀ ਬੈਨ ।
ਹੇ ਸੁਤ ਕਹਾ ਚਲੇ ਇਹ ਕਾਲ । ਮਤ ਲਗੇ ਧੂਪ ਜੀਉ ਹੋਇ ਬਿਹਾਲ ॥੧੩॥
ਸੁਨ ਹਸੇ ਦਿਆਲ ਬੋਲੇ ਗੁਨਗੁਨੀ । ਆਇਆ ਮੇਰੇ ਰਾਜ ਕਾ ਧਨੀ ।
ਇਹ ਕਹੇ ਬਾਬਾ ਜੀ ਮਗ ਚਲੇ । ਜਹਾਂ ਥੇ ਲਹਨਾ ਜੀ ਤਹ ਭਏ ਖਲੇ ॥੧੪॥
ਤਹਾ ਲਹਨਾ ਜੀ ਪੂਛਨ ਕੀਨਾ । ਕਹਾ ਰਹੇ ਤਪਾ ਨਾਨਕ ਪਰਬੀਨਾ[16] ।
ਹਮਰੇ ਦਰਸਨ ਕੀ ਅਭਲਾਖਾ । ਕਰੇ ਦਰਸਨ ਜੋ ਪਾਵੈ ਸਾਖਾ ॥੧੫॥

---

### ਦੋਹਰਾ

ਬਾਬਾ ਜੀ ਠਾਢੇ ਤਹਾ ਬੋਲ ਬਚਨ ਕਰ ਭਾਉ[17] ।
ਹਮ ਭੀ ਜਾਨਾ ਹੈ ਤਹਾਂ, ਤੁਮ ਸਗ ਹਮਾਰੇ ਆਉ ॥੧੬॥

### ਚੌਪਈ

ਤਬ ਬਾਬਾ ਜੀ ਆਗੇ ਹੋਇ ਚਲੇ । ਲਹਨਾ ਜੀ ਪਾਛੇ ਹੋਇ ਪਿਲੇ[18] ।
ਜਬ ਬਾਬਾ ਜੀ ਨਿਜ ਦੁਆਰੇ ਗਏ । ਅੰਤਰਿ ਗ੍ਰਿਹ ਗਏ ਬਚਨ ਇਹ ਕਹੇ॥੧੭॥
ਈਹਾ ਘੋੜੀ ਬੰਧ ਅੰਤਰ ਤੁਮ ਆਵੋ । ਬੈਠੇ ਹੈਂ ਤਪਾ ਦਰਸਨ ਤੁਮ ਪਾਵੋ ।
ਘੋੜੀ ਬਾਂਧ ਅੰਤਰ ਕੋ ਪੈਠੇ[19] । ਜਹਾ ਬਾਬਾ ਜੀ ਆਸਨ ਪਰ ਬੈਠੇ ॥੧੮॥
ਦੇਖਤ ਦਰਸਨ ਭਏ ਖੁਸਾਲ । ਪਰਸਤ ਚਰਨ ਮਨ ਭਏ ਨਿਹਾਲ ।
ਵਹੀ ਸਾਹਿਬ ਜੋ ਹਮ ਸੰਗ ਆਏ । ਭਈ ਅਵਗਿਆ ਹਮ ਬੂਝ ਨਾ ਪਾਏ[20] ॥੧੯॥
ਹਮ ਸਵਾਰ ਬਾਬਾ ਜੀ ਪਿਆਦੇ । ਚਲੇ ਆਏ ਸੰਗ ਹਮ ਨ ਪਛਾਤੇ[21] ।
ਯਹ ਭਈ ਅਨਉਚਿਤ[22] ਘਰ ਫਿਰ ਚਲੇ । ਹੋਇ ਸੇਵਕ ਭਾਇ ਆਇ ਫਿਰ ਮਿਲੇ ॥੨੦॥

### ਸੋਰਠਾ

ਅੰਤਰਜਜਾਮੀ ਦਿਆਲ ਪ੍ਰਭ ਜਾਨੀ ਸੇਵਕ ਜੀਅ ਕੀ,
ਭਈ ਸੰਕਾ ਇਹ ਕਾਲ ਫਿਰ ਆਵੇਗੇ ਪਾਸ ਹਮ ॥੨੧॥

### ਚੌਪਈ

ਫਿਰ ਚਲੇ ਲਹਨਾ ਜੀ ਸੰਗ ਸੋ ਮਿਲੇ । ਨਿਜ ਗ੍ਰਹ ਗਏ ਬਿਚਾਰ ਕੀਆ ਭਲੇ[23] ।
ਚਲੇ ਸੇਵਕ ਭਇ ਤਪਾ ਜੀ ਪਾਸ । ਸਾਧ ਸੰਗ ਪੂਰਨ ਹੋਇ ਆਸ[24] ॥੨੨॥
ਮਿਥਿਆ ਹੈ ਸਭ ਜਗਤ ਪਦਾਰਥ । ਸਤ ਸੰਗ ਪਾਵੈ ਪਰਮਾਰਥ[25] ।
ਨਿਜ ਘਰਨੀ ਸੌ ਬਾਤ ਯਹ ਕਹੀ । ਵੇ ਪਰਮ ਪਤਿ-ਬਰਤੀ ਕਹੀ ਸਤ ਸਹੀ[26] ॥੨੩॥
ਤਬ ਲਹਨਾ ਜੀ ਕਰੀ ਤਿਆਰੀ। ਲੀਆ ਲੋਕ ਚਟਾਈ ਬਾਂਧ ਗਠਾਰੀ[27]

ਘਰ ਕਾ ਕਾਮ ਭਾਣਜੇ ਕੋ ਸੌਂਪਾ। ਮਨ ਸੇ ਉਠੀ ਦਰਸਨ ਗੁਰ ਚੌਂਪਾ[28] ।੨੪।।
ਕਰ ਬਿਨੇ ਭਾਨਜੇ ਬਾਤ ਬਤਾਈ । ਹਮ ਚਲੇ ਸੰਗ ਲੇ ਚਲਹ ਚਟਾਈ ?
ਕਹਾ ਲਹਨਾ ਜੀ ਜਿਸ ਮਿਲੇ ਖਜਾਨਾ । ਵੇ ਲੇਵੇ ਆਪ ਦੇਵੇ ਨਹੀਂ ਆਨਾ।੨੫।।

ਸੋਰਠਾ

ਭਾਨਜੇ ਕੌ ਸਭ ਸਮਝਾਇ ਲੀਆ ਲੋਨ ਚਟਾਈ ਸੀਸ ਧਰ ।
ਮਗ ਚਲੇ ਹੋਇ ਨਾਗੇ ਪਾਇ ਸਤਗੁਰ ਮਨ ਧਿਆਨ ਕਰ[29] ।੨੬।।

ਚੌਪਈ

ਕਰਤਾਰਪੁਰ ਪਹੁਚੇ ਨਗ੍ਰ ਮੇਂ ਗਏ । ਮਾਤਾ ਜੀ ਕੀ ਚਰਨੀ ਪਏ[30] ।
ਧਰ ਲੋਨ ਚਟਾਈ ਪੂਛੀ ਬਾਤ । ਕਹਾਂ ਬਾਬਾ ਜੀ ਹੇ ਜਗ-ਮਾਤ[31] ।੨੭।।
ਕਹਾ ਮਾਤਾ ਜੀ ਖੇਤ ਸੁਹਾਵੇ । ਹੋਇ ਮਿਲਾਪ ਊਹਾ ਜੋ ਜਾਵੈ[32] ।
ਰਾਖ ਚਟਾਈ ਖੇਤ ਪਰ ਗਏ । ਦਰਸਨ ਦੇਖ ਚਰਨਨ ਪਰ ਪਏ ।੨੮।।
ਦੇ ਅੰਕਮਾਲ ਸੁਖ ਪੂਛਾ ਬੈਨ[33] । ਲਹਨਾ ਦੇਖ ਸੀਤਲ ਭਏ ਨੈਨ ।
ਪ੍ਰਭ ਕਰੌਂ ਟਹਲ ਜੋ ਆਗਿਆ ਹੋਇ । ਕਹਾ: ਜੋ ਸਭ ਕਰੇਂ ਕਰੋ ਤੁਮ ਸੋਇ।੨੯।।
ਖੇਤ ਸੋਹਿ ਲਹਨਾ ਨਹੀਂ ਜਾਨੇ । ਦੇਖ ਦਿਆਲ ਗੁਰ ਬਚਨ ਬਖਾਨੇ ।
ਨਿਕਸਾ ਨਦੀਨ ਬੰਧ ਲੇ ਚਲੋ । ਅੰਗਨ ਮੇਂ ਭੈਸ ਰਹੇ ਤਹਾ ਡਾਲੋ[34] ।੩੦।।

ਦੋਹਰਾ

ਸ੍ਰਵਤ ਜਲ ਕੀਚ ਨਦੀਨ । ਸੋ ਬਾਧ ਲੀਨ ਸਿਰ ਪੋਟ ।
ਬਸਤ੍ਰ ਕੀਚ ਭਰੇ ਸੁਧ ਨਹੀਂ, ਦੇਸ਼ ਪ੍ਰੇਮ ਕੀ ਚੋਟ[35] ।੩੧।।

ਚੌਪਈ

ਬਾਂਧ ਪੋਟ ਸੀਸ ਲੇ ਧਰਾ । ਸ੍ਰਵਤ ਜਲ ਕੀਚ ਬਸਤ੍ਰ ਪਰ ਪਰਾ ।
ਮਾਤਾ ਜੀ ਬਸਤ੍ਰ ਕੀਚ ਭਰੇ ਦੇਖਾ । ਹੋਇ ਸਕੋਪ ਕਹਾ ਬਚਨ ਬਸੇਖਾ ।੩੨।।
ਜੋ ਧਾਰ ਪ੍ਰੇਮ ਦਰਸਨ ਕੋ ਆਵੈ । ਤਾ ਕੋ ਸੁਤ ਐਸੀ ਟਹਲ ਬਤਾਵੈ ।
ਜਾਮਾ ਪਾਗਾ ਕੀਚ ਸੋਂ ਭਰੇ । ਕੁਲ ਜਾਤ ਪਾਤ ਬਿਚਾਰ ਨ ਕਰੇ[37] ।੩੩।।
ਸੁਨ ਹਸੇ ਦਿਆਲ ਮੁਖ ਬਚਨ ਬਖਾਨਾ । ਹੇ ਮਾਤਾ ਜੀ ਤੁਮ ਮਰਮ ਨ ਜਾਨਾ ।
ਮੈਂ ਦੀਨ ਦੁਨੀਆ ਕਾ ਛਤ੍ਰ ਸਿਰ ਧਾਰਾ। ਵਹ ਕੀਚ ਜਲ ਨਹੀਂ, ਕੇਸਰ ਸਿਰ ਡਾਰਾ ।੩੪।।
ਇਹੁ ਲਹਨਾ ਮੈਂ ਇਸ ਕਾ ਦੇਨਾ ਕਹੌਂ ਸਤ ਮਿਥਿਆ ਨਹੀਂ ਬੈਨਾ[39] ।
ਇਨ ਕੀ ਮੇ ਹੈ ਬਿਧ ਬਨੀ । ਮੇਰੇ ਰਾਜ ਕੋ ਆਇਓ ਧਨੀ[40] ।੩੫।।

ਦੋਹਰਾ

ਮੇਰੀ ਇਨ ਸੇ ਬਨ ਰਹੀ ਪਰਮ ਪੁਰਾਤਨ ਪ੍ਰੀਤ ।
ਮੈਂ ਇਨ ਕੇ ਹਿਰਦੇ ਬਸੋ ਇਹ ਮੇਰੇ ਸਤ ਮੀਤ[41] ।੩੬।।

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲੁ ਕਰ ਲਏ ਉਧਾਰ ।।੫੧।।

---

### ਟਿੱਪਣੀਆਂ ਅਤੇ ਹਵਾਲੇ

1. ਲਖੀ ਜੰਗਲ : ਸਾਬਕਾ ਰਿਆਸਤ ਫ਼ਰੀਦਕੋਟ ਦੀ ਤਸੀਲ ਕੋਟਕਪੂਰਾ ਦੇ ਥਾਣਾ ਨੇਗੀਆਂ ਵਾਲੇ ਦਾ ਇਕ ਪਿੰਡ 'ਮਹਿਤਾ ਸਰਸਾ' ਹੈ । ਇਸ ਤੋਂ ਇਕ ਮੀਲ ਦੱਖਣ ਪੂਰਬ ਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦਵਾਰਾ ਹੈ । ਇਥੇ ਗੁਰੂ ਸਾਹਿਬ ਨੇ ਜੰਗਲ ਦੇਸ ਨੂੰ ਲਖੀ ਜੰਗਲ ਦੀ ਪਦਵੀ ਦਿਤੀ । ਮਾਲਵੇ (ਜੰਗਲ ਦੇਸੀ) ਨੂੰ ਗੁਰੂ ਸਾਹਿਬ ਦੀ ਬਖਸ਼ੀ ਹੋਈ ਪਦਵੀ ।
2. ਮੱਤੇ ਕੀ ਸਰਾਇ : ਜ਼ਿਲਾ ਫੀਰੋਜ਼ਪੁਰ ਤਸੀਲ ਮੁਕਤਸਰ, (ਹੁਣ ਜ਼ਿਲਾ ਫਰੀਦਕੋਟ) ਤੋਂ ਸਤ ਕੋਹ ਕੋਈ ਬਾਰਾਂ ਕੁ ਮੀਲ ਤੇ ਉੱਤਰ ਪੂਰਬ ਵਲ ਇਕ ਪਿੰਡ ਜਿਸ ਦਾ ਵਰਤਮਾਨ ਨਾਂ ਨਾਗੀ ਦੀ ਸਰਾਇ ਜਾਂ ਸਰਾਇ ਨਾਗਾ ਹੈ ਕਿਉਂਕਿ ਇਹ ਉਜੜਿਆ ਥੇਹ ਇਕ ਉਦਾਸੀ ਸਾਧੂ ਨਾਗੇ ਨੇ ਵਸਾਇਆ ਸੀ। ਇਥੇ ਇਕ ਗੁਰਦਵਾਰਾ ਗੁਰੂ ਨਾਨਕ ਦੇਵ ਜੀ ਦਾ ਅਤੇ ਦੂਜਾ ਗੁਰੂ ਅੰਗਦ ਦੇਵ ਜੀ ਦਾ ਹੈ । ਗੁਰੂ ਅੰਗਦ ਦੇਵ ਜੀ ਦਾ ਜਨਮ ਸਥਾਨ ਪਿੰਡ ਤੋਂ ਚਾਰ ਸੌ ਕਦਮ ਪੂਰਬ ਵਲ ਮਤੇ ਦੀ ਸਰਾਇ' ਦੇ ਥੇਹ ਉਪਰ ਹੈ । ਇਥੇ ਵੈਸਾਖੀ ਨੂੰ ਮੇਲਾ ਲਗਦਾ ਹੈ । ਵਰਤਮਾਨ ਕਾਂਗਰਸੀ ਨੇਤਾ ਸ੍ਰੀ ਹਰਚਰਨ ਸਿੰਘ ਬਰਾੜ ਅਤੇ ਸਰਦਾਰਨੀ ਗੁਰਬਿੰਦਰ ਕੌਰ ਬਰਾੜ ਇਸ ਪਿੰਡ ਦੇ ਵਡੇਰਿਆਂ ਦੀ ਔਲਾਦ ਹਨ ।
3. ਬੜੌਦਾ : ਬਰੋਟਾ, ਬੋਹੜ । ਇਹ ਬੋਹੜ ਪੁਰਾਣੇ ਬਜ਼ੁਰਗਾਂ ਦੀ ਯਾਦ ਤਾਜ਼ਾ ਕਰਦਾ ਹੈ ।
4. ਫੇਰੂ ਮਲ ਖਤਰੀ: ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਿਤਾ ਬਾਬਾ ਫੇਰੂ ਮਲ ਜੀ ਤ੍ਰੇਹਣ (ਖਤਰੀ)/ਪਿੰਡ ਵਿਚ ਉਨ੍ਹਾਂ ਦੀ ਬੜੀ ਇਜ਼ਤ ਸੀ ।
5. ਬਾਬਾ ਫੇਰੂਮਲ ਜੀ ਦੇ ਗ੍ਰਿਹਿ ਵਿਖੇ ਲਹਿਣਾ ਜੀ ਨੇ ਜਨਮ ਲਿਆ । ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਂ ਭਾਈ ਲਹਿਣਾ ਜੀ ਸੀ ।
6. ਭਾਈ ਸਾਹਿਬ ਭਾਈ ਲਹਿਣਾ ਜੀ ਬੜੇ ਬੁਧੀਮਾਨ ਅਤੇ ਗਿਆਨੀ ਪੁਰਖ ਸਨ ।
7. ਗੁਪਤ ਗੁਣ ਅੰਤ ਪ੍ਰਗਟ ਹੋ ਹੀ ਜਾਂਦੇ ਹਨ । ਭਾਵ ਉਨ੍ਹਾਂ ਦੀਆਂ ਲੁਕਵੀਆਂ ਵਿਸ਼ੇਸ਼ਤਾਵਾਂ ਆਪ ਮੁਹਾਰੇ ਪ੍ਰਗਟ ਹੋਣ ਲਗੀਆਂ ।
8. ਮੈਂ ਹੁਣ ਉਸੇ ਮਹਾਨ ਸ਼ਖ਼ਸੀਅਤ ਦੀ ਕਥਾ ਕਹਿਣ ਲਗਾ ਹਾਂ ਅਤੇ ਉਨ੍ਹਾਂ ਦੇ ਆਚਾਰ ਵਿਵਹਾਰ ਦੀਆਂ ਵਿਸ਼ੇਸ਼ਤਾਵਾਂ ਦਸਣ ਲਗਾ ਹਾਂ ।
9. ਉਹ ਸ਼ਾਨਹੀ ਸਰੂਪ ਸਨ ਅਤੇ ਵੈਰ ਔਰ ਮਿਤਰਤਾ ਤੋਂ ਉਚੇ ਸਨ । ਅਰਥਾਤ ਨਾ ਕੋਈ ਉਨ੍ਹਾਂ ਦਾ ਵੈਰੀ ਸੀ ਅਤੇ ਨਾ ਹੀ ਬੇਗਾਨਾ ।
10. ਉਨ੍ਹਾਂ ਨੂੰ ਜਗਤ ਦੇ ਪਦਾਰਥਾਂ ਨਾਲ ਵੀ (ਬਹੁਤਾ) ਮੋਹ ਨਹੀਂ ਸੀ ।
11. ਉਹ ਜਗਤ ਦੇ ਲੋਕਾਂ ਦੀ ਟੇਕ ਰਖਣ (ਨਿਰ+ਆਲੰਬ=ਬਿਨਾਂ ਸਹਾਰੇ ਦੇ) ਦੀ ਥਾਂ ਇਕ ਈਸ਼ਵਰ ਦੀ ਟੇਕ ਰਖਦੇ ਸਨ ਅਤੇ ਨਿਸੰਗ (ਨਿਰਕਲਪ ਸੰਸੇ ਤੋਂ ਰਹਿਤ) ਹੋ ਕੇ ਜੀਵਨ ਜਿਉਂਦੇ ਸਨ ।
12. ਉਨ੍ਹਾਂ ਦੇ ਗ੍ਰਿਹ ਵਿਖੇ ਦੋ ਪੁੱਤਰ ਰਤਨ ਪੈਦਾ ਹੋਏ । ਜਿਨ੍ਹਾਂ ਦੇ ਨਾਮ ਦਾਸੂ ਜੀ ਅਤੇ ਦਾਤੂ ਜੀ ਹਨ। ਇਨ੍ਹਾਂ ਦਾ ਜਨਮ ਕ੍ਰਮਵਾਰ 1581 ਅਤੇ 1594 ਸੰਮਤ ਖੀਵੀ ਜੀ ਦੀ ਕੁਖੋਂ ਖਡੂਰ ਸਾਹਿਬ ਵਿਖੇ ਹੋਇਆ । ਉਹ ਸ਼ਸਤਰ ਅਤੇ ਘੋੜਿਆਂ ਦੇ ਸ਼ੌਕੀਨ ਸਨ ਅਤੇ ਲੜਾਈ ਭਿੜਾਈ ਤੋ ਡਰਦੇ ਨਹੀਂ ਸਨ।
13. ਆਪਣੇ ਦੇਸ਼ ਦੇ ਲੋਕਾਂ ਨਾਲ ਉਹ ਵੀ ਜਵਾਲਾ ਜੀ ਦੀ ਯਾਤਰਾ ਲਈ ਤੁਰ ਗਏ।
14. ਉਨ੍ਹਾਂ ਨੇ ਨਿਸ਼ਕਾਮ ਹੋ ਕੇ ਦੇਵੀ ਦੀ ਪੂਜਾ ਕੀਤੀ ਅਤੇ ਕੋਈ ਵੀ ਇੱਛਾ ਮਨ ਵਿਚ ਨਹੀਂ ਧਾਰੀ ਉਨ੍ਹਾਂ

ਦਾ ਭਾਵ ਗੁਰੂ ਅਤੇ ਸੰਤਾਂ ਨੂੰ ਮਿਲਣਾ ਸੀ ।

15. ਇਕ ਵਾਰੀ ਜਦੋਂ ਉਨ੍ਹਾਂ ਦਾ ਜਥਾ ਕਰਤਾਰਪੁਰ ਵਿਖੇ ਰੁਕਿਆ ਤਾਂ ਉਨ੍ਹਾਂ ਦੀ ਮੁਲਾਕਾਤ ਗੁਰੂ ਨਾਨਕ ਦੇਵ ਜੀ ਨਾਲ ਹੋ ਗਈ । ਪਰ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੀ ਪਛਾਣ ਨਹੀਂ ਸੀ । ਇਸ ਲਈ ਉਹ ਨਿਰਣੇ ਨਾ ਕਰ ਸਕੇ ਉਹ ਸੰਤ ਜਨ ਕੌਣ ਹਨ ।

16. ਉਨ੍ਹਾਂ ਨੇ ਗੁਰੂ ਜੀ ਨੂੰ ਹੀ ਪੁਛਿਆ ਕਿ ਤਪਸਵੀ (ਗੁਰੂ) ਨਾਨਕ ਦੇਵ ਜੀ ਕਿਥੇ ਰਹਿੰਦੇ ਹਨ ਮੈਂ ਉਨ੍ਹਾਂ ਨੂੰ ਮਿਲਣਾ ਚਾਹੁੰਦਾ ਹਾਂ ।

17. ਗੁਰੂ ਜੀ ਕਹਿਣ ਲਗੇ : ਇਹ ਤਾਂ ਬੜੀ ਵਧੀਆ ਗੱਲ ਹੈ ਮੈਂ ਵੀ ਉਨ੍ਹਾਂ ਨੂੰ ਮਿਲਣਾ ਚਾਹੁੰਦਾ ਹਾਂ। ਆਓ ਇਕਠੇ ਹੀ ਚਲਦੇ ਹਾਂ ।"ਇਹ ਵਾਕਿਆ ਗੁਰੂ ਜੀ ਦੇ ਸੁਭਾ ਦੀ ਨਾਟਕੀਅਤ ਦਾ ਪ੍ਰਤੀਕ ਹੈ ।

18. ਫਿਰ ਗੁਰੂ ਬਾਬਾ ਅੱਗੇ ਅੱਗੇ ਅਤੇ ਲਹਿਣਾ ਜੀ ਪਿਛੇ ਪਿਛੇ ਤੁਰ ਪਏ ।

19. ਤਪਸਵੀ ਗੁਰੂ ਜੀ ਅੰਦਰ ਬੈਠੇ ਹਨ, ਘੋੜੀ ਬੰਨ ਕੇ ਉਨ੍ਹਾਂ ਦੇ ਦਰਸ਼ਨ ਕਰ ਲਓ ।

20. ਲਹਿਣਾ ਜੀ ਗੁਰੂ ਜੀ ਦੇ ਚਰਨ ਪਰਸਦਿਆਂ ਸੋਚਣ ਲਗੇ ਕਿ ਉਨ੍ਹਾਂ ਕੋਲੋਂ ਬੜੀ ਭੁਲ (ਅਣਗਹਿਲੀ) ਹੋ ਗਈ ਹੈ । ਇਹ ਤਾਂ ਉਹ ਵਿਅਕਤੀ ਹਨ ਜੋ ਮੇਰੇ ਨਾਲ ਆਏ ਹਨ ।

21. ਮੈਂ ਤਾਂ ਘੋੜੀ ਤੇ ਚੜ੍ਹਿਆ ਆਇਆ ਹਾਂ ਪਰ ਗੁਰੂ ਜੀ ਪੈਦਲ ਤੁਰਦੇ ਆਏ ਹਨ ।

22. ਇਹ ਬੜੀ ਨਾ ਮੁਨਾਸਿਬ (ਅਨੁਚਿਤ) ਗੱਲ ਹੋਈ ਹੈ ।

23. ਫਿਰ ਉਹ ਆਪਣੇ ਸਾਥੀਆਂ ਨਾਲ ਜਾ ਰਲੇ, ਘਰ ਪਹੁੰਚ ਕੇ ਸਲਾਹ-ਮਸ਼ਵਰਾ ਕੀਤਾ ।

24. ਉਨ੍ਹਾਂ ਨੇ ਆਪਣੇ ਮਨ ਦੀ ਆਸ ਪੂਰੀ ਹੁੰਦੀ ਸਮਝੀ । ਉਹ ਗੁਰੂ ਜੀ ਕੋਲ ਆ ਗਏ ਅਤੇ ਉਨ੍ਹਾਂ ਦੇ ਸ਼ਿਸ਼ ਬਣੇ ।

25. ਹੁਣ ਉਹ ਸਮਝ ਚੁਕੇ ਸਨ ਕਿ ਜਗਤ ਦੇ ਸਾਰੇ ਪਦਾਰਥ ਅਸਤਿ/ਬਿਨਸਨਹਾਰ ਹਨ । ਸਤਿ ਸੰਗ ਹੀ ਈਸ਼ਵਰੀ ਰਾਹ ਲਈ ਸਹਾਈ ਹੈ ।

26. ਉਨ੍ਹਾਂ ਨੇ ਆਪਣੇ ਮਨ ਅੰਤਰ ਦੀ ਗਲ ਆਪਣੀ ਸੁਪਤਨੀ (ਨਿਜ ਘਰਨੀ) (ਮਾਤਾ ਖੀਵੀ ਜੀ) ਨਾਲ ਕੀਤੀ । ਉਸ ਸ੍ਰੇਸ਼ਠ ਪਤੀਬਰਤਾ ਇਸਤਰੀ ਨੇ ਪਤੀ ਨੂੰ ਭਰਵਾਂ ਹੁੰਗਾਰਾ ਦਿਤਾ।

27. ਉਨ੍ਹਾਂ ਨੇ ਆਪਣਾ ਸਾਮਾਨ ਅਤੇ ਰਸਦ ਪਾਣੀ ਬੰਨ੍ਹ ਲਿਆ (ਗਠੜੀ ਬੰਨ ਲਈ)

28. ਗੁਰ ਦਰਸ਼ਨ ਦੀ ਲਿਵ ਲਗ ਚੁਕੀ ਸੀ । ਇਸ ਲਈ ਘਰ ਦਾ ਕੰਮ ਕਾਰ ਆਪਣੇ ਭਾਣਜੇ ਨੂੰ ਸੌਂਪ ਕੇ ਤਿਆਰੀ ਕਰ ਲਈ ।

29. ਭਾਣਜੇ ਨੂੰ ਸਭ ਕੁਝ ਸਮਝਾ ਕੇ ਸਮਾਨ ਸਿਰ ਤੇ ਚੁਕ ਲਿਆ ਅਤੇ ਨੰਗੇ ਪੈਰੀਂ ਮਨ ਵਿਚ ਗੁਰੂ ਜੀ ਦਾ ਧਿਆਨ ਧਰ ਕੇ ਸ਼੍ਰੀ ਕਰਤਾਰਪੁਰ ਨੂੰ ਰਵਾਨਾ ਹੋ ਗਏ ।

30. ਕਰਤਾਰਪੁਰ ਨਗਰ ਵਿਚ ਪਹੁੰਚਦਿਆਂ ਪਹਿਲਾਂ ਮਾਤਾ ਜੀ ਨੂੰ ਪ੍ਰਣਾਮ ਕੀਤਾ ।

31. ਮਾਤਾ ਜੀ ਨੂੰ ਬੇਨਤੀ ਕੀਤੀ, "ਹੇ ਜਗਤ ਮਾਤਾ ਗੁਰੂ ਜੀ ਕਿਥੇ ਹਨ ?"

32. ਮਾਤਾ ਜੀ ਨੇ ਉਤਰ ਦਿਤਾ, "ਖੇਤ ਵਿਚ ਕੰਮ ਕਾਰ ਕਰਦੇ ਹਨ ਜਿਸ ਨੇ ਮਿਲਨਾ ਹੋਵੇ ਉਥੇ ਹੀ ਚਲਾ ਜਾਵੇ ।"

33. ਗੁਰੂ ਜੀ ਜਫੀ ਪਾ ਕੇ ਮਿਲੇ ਅਤੇ ਘਰ ਬਾਰ ਦੀ ਸੁਖ ਸਾਂਦ ਪੁਛੀ ।

34. ਜੋ ਘਾਹ ਆਦਿ ਨਿਕਲਿਆ ਹੈ ਘਰ ਲੈ ਚਲੋ ਅਤੇ ਮਝਾਂ ਨੂੰ ਪਾ ਦਿਓ।

35. ਲਹਿਣਾ ਜੀ ਨੇ ਉਹ ਨਦੀਨ (ਘਾਹ ਆਦਿ) ਦੀ ਪੰਡ ਬੰਨ੍ਹ ਕੇ ਸਿਰ ਤੇ ਚੁਕ ਲਈ । ਉਹ ਪੰਡ ਵਿਚ ਮਿਟੀ-ਪਾਣੀ ਚੋ ਰਿਹਾ ਸੀ । ਉਸ ਨਾਲ ਉਨ੍ਹਾਂ ਦੇ ਕਪੜੇ ਮੈਲੇ ਹੋ ਗਏ ।

36. ਮਾਤਾ ਜੀ ਉਨ੍ਹਾਂ ਦੀ ਇਹ ਦਸ਼ਾ ਦੇਖ ਕੇ ਗੁਸੇ ਵਿਚ ਆਏ ਵਿਸ਼ੇਸ਼ ਤੌਰ ਤੇ ਇਹ ਗੱਲ ਕਹੀ ।

37. ਤਦੋਂ ਵੀ ਪ੍ਰੇਮ ਅਤੇ ਸਤਿਕਾਰ ਨਾਲ ਦਰਸ਼ਨਾਂ ਨੂੰ ਆਵੇ, ਉਸ ਦੀ ਜਾਤ ਕੁਲ ਦਾ ਵਿਚਾਰ ਕਰਦਿਆਂ ਅਜਿਹੀ ਗੰਦੀ ਸੇਵਾ ਬਖਸ਼ਣੀ ਠੀਕ ਨਹੀਂ ।

38. ਗੁਰੂ ਜੀ ਨੇ ਕਿਹਾ, "ਤੁਸੀਂ ਅਸਲ ਗੱਲ ਨਹੀਂ ਸਮਝੀ ।ਮੈਂ ਤਾਂ ਦੀਨ ਦੁਨੀਆ ਦਾ ਤਾਜ (ਛਤਰ) ਇਨ੍ਹਾਂ ਦੇ ਸਿਰ ਤੇ ਸਜਾ ਦਿਤਾ ਹੈ ।ਇਹ ਚਿਕੜ (ਗਾਰਾ) ਨਹੀਂ ।ਸਗੋਂ ਕੇਸਰ ਹੈ ।" ਭਾਵਾਰਥ: ਇਹ ਤਾਂ ਸ਼ਗਨਾਂ ਦੀ ਗਲ ਹੈ ।

39. ਇਹ ਲੈਣਦਾਰ ਅਤੇ ਮੈਂ ਦੇਣਦਾਰ ਹਾਂ ।ਇਹ ਸੱਚ ਅਤੇ ਇਸ ਵਿਚ ਕੋਈ ਅਤਿ ਕਥਨੀ ਨਹੀਂ ।

40. ਮੇਰੀ ਅਤੇ ਇਸਦੀ ਬਹੁਤ ਪੁਰਾਣੀ ਸਾਂਝ ਹੈ ।ਇਹ ਤਾਂ ਮੇਰੇ ਰਾਜ ਦਾ ਵਾਰਿਸ ਆ ਗਿਆ ਹੈ ਇਹ ਤਾਂ ਬੜੀ ਖੁਸ਼ੀ ਦੀ ਗੱਲ ਹੈ ।

41. ਫਿਰ ਉਪਰਲੀ ਗੱਲ ਤੇ ਬਲ ਦਿਤਾ ਗਿਆ ਹੈ-ਮੇਰੀ ਅਤੇ ਇਨ੍ਹਾਂ ਦੀ ਪੁਰਾਣੀ ਅਤੇ ਸੰਘਣੀ ਪ੍ਰੀਤ ਹੈ ।ਮੈਂ ਇਨ੍ਹਾਂ ਦੇ ਹਿਰਦੇ ਵਿਚ ਵਸਦਾ ਹਾਂ ਅਤੇ ਇਹ ਮੇਰੇ ਸੱਚੇ ਮਿਤਰ ਹਨ "ਦਿਲ ਕੇ ਆਈਨੇ ਮੇਂ ਹੈ ਤਸਵੀਰੇ ਯਾਰ ਜ਼ਰਾ ਸੀ ਗਰਦਨ ਝੁਕਾਈ ਦੇਖ ਲੀ ।"

## ਸਾਖੀ ਬਾਬਾ ਜੀ ਕੇ ਨਿਤ ਕਰਮ ਕੀ

### ਦੋਹਰਾ

ਊਤਮ ਰਹਨੀ ਸੰਤ ਕੀ ਸੁਖ ਦਾਇਕ ਦੁਇ ਲੋਕ ।
ਲੇਸ ਕਲੇਸ ਤਾ ਮੇ ਨਹੀਂ, ਨਹੀਂ ਪੁੰਨ ਅਰ ਦੋਖ[1] ॥੧॥

### ਚੌਪਈ

ਪਹਰ ਰਾਤ ਪਿਛਲੀ ਜਬ ਰਹੇ। ਜਾਗ੍ਰਤ ਬਿਰਤ ਦਿਆਲ ਗੁਰ ਗਹੇ ।
ਕਰ ਸੌਚਾਚਾਰ ਨਦੀ ਕੋ ਜਾਵੈ । ਲਹਨਾ ਜੀ ਪ੍ਰਭ ਸੰਗ ਸਿਧਾਵੈ[2] ॥੨॥
ਲੇ ਬਸਤ੍ਰ ਗੁਰ ਠਾਢੇ ਕੰਠੇ ਰਹੇ । ਸਤਗੁਰ ਜਲ ਮੇ ਤਪ ਬ੍ਰਿਤ ਗਹੈ[3] ।
ਕੰਠ ਪ੍ਰਮਾਨ ਜਲ ਨਿਸ ਬੀਤਾਵੈ । ਹੋਇ ਪ੍ਰਾਤਕਾਲ ਬਾਹਰ ਜਲ ਆਵੈ[4] ॥੩॥
ਬਸਤ੍ਰ ਪਹਰ ਪੁਨ ਗ੍ਰਹ ਮੇ ਆਇ । ਕੋਠੜੀ ਭੀਤਰ ਬੈਠੇ ਜਾਇ ।
ਨਿਜ ਆਤਮ ਮਹਿ ਧਿਆਨ ਪ੍ਰਭ ਧਾਰੇ । ਪਰਮ ਆਤਮ ਸਭ ਸਗਤ ਬਿਚਾਰੇ॥੪॥
ਪੁਨ ਬਾਹਰ ਆਵੈ ਕੀਰਤਨ ਹੋਇ । ਬਜੈ ਰਬਾਬ ਅਨਹਦ ਧੁਨਿ ਸੋਇ ।
ਬਲਵੰਡ ਭਜਨ ਕਰੇ ਪ੍ਰਭ ਭਾਵੈ । ਕਰੇ ਭਜਨ ਪਹਰ ਏਕ ਬੀਤਾਵੈਂ[5] ॥੫॥

### ਦੋਹਰਾ

ਅੰਮ੍ਰਿਤ ਭੋਜਨ ਦਇਆਲ ਕੇ ਲੰਗਰ ਹੋਤ ਤਯਾਰ ।
ਆਵੈਂ ਸਾਧ ਅਥਿਤ ਤਹਾ ਖਾਇ ਭੋਜਨ ਤ੍ਰਿਪਤਿ ਸੁਖ ਸਾਰ[6] ॥੬॥

### ਚੌਪਈ

ਤਹਾ ਬਾਗ ਬਕਾਇਨ ਕਾ ਪ੍ਰਭ ਲਾਇਆ[7] । ਵੈ ਸੁਖ ਅਸਥਾਨ ਤਹਾ ਸੀਤਲ ਛਾਇਆ ।
ਦੁਪਹਰ ਕੋ ਬਾਬਾ ਤਹਾ ਬਿਰਾਜੇ । ਸੀਤਲ ਸੁਗੰਧ ਪਵਨ ਤਹ ਰਾਜੈ ॥੭॥
ਲਛਮੀ ਰੂਪ ਖੇਤ ਕਾ ਧਾਰ । ਸੇਵਾ ਕਰੇ ਸਤਗੁਰ ਕੇ ਦੁਆਰ ।
ਨਿਤ ਪ੍ਰਤ ਦੇਖਨ ਕੋ ਪ੍ਰਭ ਜਾਵੈ । ਤਹਾ ਹੋਇ ਭਜਨ ਸੁਖ ਦਿਨ ਬੀਤਾਵੈਂ[8] ॥੮॥
ਸੰਧਿਆ ਸਮਾ ਕਰ ਭਜਨ ਬਤੀਤੈ[9] । ਹੋਰਿ ਰਾਤ ਇਕਤ੍ਰ ਬਾਬਾ ਕੇ ਪ੍ਰੀਤੇ ।
ਹੋਇ ਨਿਰਬਾਨ ਕੀਰਤਨ ਅਖੰਡਾ[10] । ਗਾਵੈ ਪ੍ਰੇਮ ਜੁਗਤ ਬਲਵੰਡਾ॥੯॥
ਅਰਧ ਰਾਤ ਤਕ ਕੀਰਤਨ ਹੋਇ । ਪਨ ਸਤਿਗੁਰ ਰਹੇ ਪਲੰਘ ਪਰ ਸੋਇ ।
ਇਹ ਜੁਗਤ ਰਾਤ ਦਿਨ ਹੋਇ ਬਿਤੀਤ । ਸਦ ਹੋਇ ਭਜਨ ਕੀਰਤਨ ਨਿਤ ਨੀਤ ॥੧੦॥

### ਦੋਹਰਾ

ਲਹਨਾ ਜੀ ਠਾਢੇ ਰਹੈ ਪ੍ਰਭ ਸਨਮੁਖ ਦਿਨ ਰੈਨ ।
ਨਿਤ ਕਰਮ ਇਹ ਬਿਧ ਸਦਾ ਹੋਤ ਸਦਾ ਸੁਖ ਚੈਨ[11] ॥੧੧॥

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੫੨।।

---

### ਟਿੱਪਣੀਆਂ ਅਤੇ ਹਾਵਲੇ

1. ਸੰਤ ਦੀ ਰਹਿਣੀ (ਜੀਵਨ ਜਾਚ) ਇਨੀ ਸ੍ਰੇਸ਼ਠ ਹੁੰਦੀ ਹੈ ਕਿ ਦੋਵੇਂ ਲੋਕ ਸੁਖੀ (ਲੋਕ ਸੁਖੀਏ ਪਰਲੋਕ ਸੁਹੇਲੇ) ਹੋ ਜਾਂਦੇ ਹਨ । ਉਸ ਦੇ ਮਨ ਅੰਤਰ ਵਿਚ ਨਾ ਤਾਂ ਵੈਰ ਵਿਰੋਧ ਹੁੰਦਾ ਹੈ ਅਤੇ ਨਾ ਹੀ ਪੁੰਨ ਪਾਪ ਲਈ ਕੋਈ ਥਾਂ ।
2. ਪ੍ਰਾਤਾਕਾਲ ਉਹ ਸੌਚ ਆਦਿ ਕਰਕੇ ਰਾਵੀ ਦਰਿਆ ਤੇ ਇਸ਼ਨਾਨ ਲਈ ਜਾਂਦੇ ਸਨ । ਭਾਈ ਸਾਹਿਬ ਵੀ ਉਨ੍ਹਾਂ ਦੇ ਨਾਲ ਜਾਂਦੇ ਸਨ ।
3. ਉਹ ਗੁਰੂ ਜੀ ਦੇ ਵਸਤਰ ਲੈ ਕੇ ਕਿਨਾਰੇ ਤੇ ਖੱਲੋਤੇ ਰਹਿੰਦੇ ਅਤੇ ਗੁਰੂ ਜੀ ਲੰਬੇ ਸਮੇ ਤਕ ਤਪ ਕਰਦੇ ਰਹਿੰਦੇ ।
4. ਰਾਤ ਦਾ ਅੰਤਿਮ ਪਹਿਰ ਉਹ ਇਵੇਂ ਹੀ ਗਲ ਗਲ ਪਾਣੀ ਵਿਚ ਗੁਜ਼ਾਰਦੇ ਅਤੇ ਦਿਨ ਚੜੇ ਬਾਹਿਰ ਆਉਂਦੇ । ਵਸਤਰ ਧਾਰਨ ਕਰਦੇ ਅਤੇ ਆਪਣੇ ਘਰ ਪਹੁੰਚ ਜਾਂਦੇ । ਕੋਠੜੀ ਵਿਚ ਅੰਤਰ ਧਿਆਨ ਹੋ ਕੇ ਬੈਠ ਜਾਂਦੇ । ਇਸ ਅਵਸਥਾ ਵਿਚ ਉਹ ਜਗਤ ਦੇ ਲੋਕਾਂ ਬਾਰੇ ਸੋਚਦੇ ।
5. ਫਿਰ ਕੀਰਤਨ ਹੁੰਦਾ । ਬਲਵੰਤ ਰਸ ਭਿੰਨਾ ਕੀਰਤਨ ਕਰਦਾ ।

ਨੋਟ : ਬਲਵੰਡ ਗੁਰੂ ਜੀ ਤੋਂ ਬਾਅਦ ਹੋਇਆ ਹੈ ।

6. ਫਿਰ ਲੰਗਰ ਤਿਆਰ ਹੁੰਦਾ ਅਤੇ ਆਏ ਸਾਧੂਆਂ ਮਹਿਮਾਨਾਂ ਨੂੰ ਛਕਾਇਆ ਜਾਂਦਾ ।
7. ਭਖਵੀਂ ਦੁਪਹਿਰ ਗੁਰੂ ਜੀ ਬਾਗ ਵਿਚ ਸੰਘਣੇ ਰੁੱਖਾਂ ਦੀ ਛਾਂ ਹੇਠਾਂ ਬਿਤਾਉਂਦੇ।
8. ਖੇਤਾਂ ਵਿਚ ਫ਼ਸਲਾਂ ਦੇ ਰੂਪ ਵਿਚ ਧੰਨ ਸੰਪਤੀ (ਲਛਮੀ) ਉਗਦੀ ।
9. ਸੰਧਿਆ ਸਮੇ ਫਿਰ ਭਜਨ ਬੰਦਗੀ ਵਿਚ ਵਿਲੀਨ ਰਹਿੰਦੇ ।
10. ਰਾਤ ਨੂੰ ਅਖੰਡ ਕੀਰਤਨ ਹੁੰਦਾ । ਇਹ ਕੀਰਤਨ ਪ੍ਰਵਾਹ ਅਧੀ ਰਾਤ ਤਕ ਚਲਦਾ ਰਹਿੰਦਾ ।
11. ਲਹਿਣਾ ਜੀ ਦਿਨ ਰਾਤ ਗੁਰੂ ਜੀ ਦੀ ਸੇਵਾ ਵਿਚ ਲਗੇ ਰਹਿੰਦੇ ਸਨ ।

## ਸਾਖੀ ਬਾਬਾ ਜੀ ਏਮਨਾਬਾਦ ਲਾਲੋ ਬਾਢੀ ਕੇ ਘਰ ਆਨੇ ਕੀ।

### ਦੋਹਰਾ

ਲਾਲੋ ਬਾਢੀ ਕੇ ਪ੍ਰਭ ਗਏ ਲੇ ਸੰਗੀ ਸਭ ਸੰਗ ।
ਕੀਆ ਪਰ ਉਪਕਾਰ ਚਰਿਤ੍ਰ ਪਰਸਾਰਥ ਭਇਆ ਅਭੰਗ[1] ।।੧।।

### ਚੌਪਈ

ਲਾਲੇ ਕੇ ਆਏ ਗੁਰ ਦਇਆਲ । ਲੀਏ ਲਹਨਾ ਬੁਢਾ ਸਾਧਾਰਨ ਨਾਲ ।
ਬਲਵੰਡ ਰਬਾਬੀ ਆਇਆ ਸੰਗ । ਭਈ ਭੇਟ ਲਾਲੋਂ ਹਰਿ ਰੰਗ ।।੨।।
ਭਇਆ ਪ੍ਰਸੰਨ ਲਾਲੋ ਗੁਰ ਦਰਸਨ । ਜਿਮ ਰਵਿ ਪ੍ਰਕਾਸ ਕਮਲ ਦਲ ਸਰਸਨ[2]।
ਲਾਲੋ ਸਾਧ ਬਡਾ ਸੰਤੋਖੀ ਕਰ ਧਰਮ ਮਜੂਰੀ ਕਾਇਆ ਪੋਖੀ[3] ।।੩।।
ਤ੍ਰੀਆ ਤਾਕੀ ਬਡੀ ਸੁਜਾਨ । ਭਰਤਾ ਕੋ ਜਾਨੇ ਭਗਵਾਨ[4] ।
ਮਿਲੇ ਪੈਸਾ ਤਬ ਅੰਨ ਲੇ ਖਾਵੈ । ਨਹੀਂ ਤ੍ਰਿਯਾ ਸਾਗ ਚੁਗ ਲਿਆਵੈ[5] ।।੪।।
ਕਰ ਉਦਮ ਤ੍ਰਿਆ ਸਾਗ ਚੁਨ ਲਿਆਈ । ਬਿਨ ਲੋਨ ਪਕਾਇ ਪਿੰਡੀ ਬੰਧਾਈ।
ਦੁਇ ਦੁਇ ਪਿੰਡੀ ਸਭ ਆਗੇ ਧਰੀ। ਸਭ ਖਾਇ ਤ੍ਰਿਪਤਾਨੇ ਅੰਮ੍ਰਿਤ ਭਰੀ[6] ।।੫।।

### ਦੋਹਰਾ

ਗੁਰ ਸੂ ਜਗ ਕੀਆ ਪਿਤਾ ਹਿਤ ਲਾਖ ਗਊ ਕਰ ਦਾਨ ।
ਲਖ ਬ੍ਰਹਮਨ ਨਵੰਤਨ ਕੀਆ ਬਿਧਵਤ ਬੇਦ ਪ੍ਰਮਾਨ[7] ।।੬।।

### ਚੌਪਈ

ਤਿਨ ਸਨਾ ਬਾਬਾ ਨਾਨਕ ਜੀ ਆਏ । ਤੁਰਤ ਨਿਵੰਤਨ ਦੀਆ ਪਠਾਏ ।
ਬਾਬਾ ਜੀ ਨੇਵਤਾ ਨਹੀ ਮਾਨਾ । ਹਮ ਰਾਜਾ ਕਾ ਨਹੀ ਖਾਵੈ ਧਾਨਾ[8] ।।੭।।
ਤਬ ਗੁਰ ਸੂ ਲਾਲੋ ਕੋ ਕਹਾ ਸੁਨਾਈ । ਜੋ ਬਾਬਾ ਜਗ-ਭੋਜ ਨਹੀ ਖਾਈ ।
ਤਬ ਤੁਮ ਈਹਾ ਰਹਨਿ ਨਹੀ ਪਾਵੋ । ਹਮਰਾ ਨਗਰ ਤਿਆਗ ਉਠ ਜਾਵੋ[9]।।੮।।
ਜਬ ਯਹ ਜੁਗਤ ਬਾਬਾ ਜੀ ਸੁਨੀ । ਸੁਨ ਹਸੇ ਬਹੁਤ ਜਗ ਗੁਨਗੁਨੀ ।
ਕਹ ਪੁਠਾ ਦਿਆਲ ਹਮ ਭੋਜਨ ਖਾਵੈ । ਲਾਲੋ ਕੋ ਮਤ ਕੋਊ ਸੰਤਾਵੈ ।।੯।।
ਗੁਰ ਸੂ ਜਗ ਅਰੰਭਨ ਕੀਨਾ । ਲਾਖ ਗਊ ਸੰਕਲਪ ਕਰ ਦੀਨਾ ।
ਅਰ ਸਭ ਕੋ ਭੋਜਨ ਪਰਸਾਇਆ । ਸਭ ਭੋਜਨ ਕਰੇ ਬਾਬੇ ਨਹੀ ਖਾਇਆ ।।੧੦।।

### ਦੋਹਰਾ

ਗੁਰ ਸੂ ਦੇਖ ਪੂਛਨ ਲਗਾ ਸਭ ਬ੍ਰਹਮਨ ਭੋਜਨ ਖਾਇ ।
ਤੁਮ ਸਾਧ ਭੋਜਨ ਕਿਉਂ ਨਾ ਕਰੋ ਮੋਹ ਦੂਖਨ ਕਵਨ ਲਗਾਇ ।।੧੧।।

### ਚੌਪਈ

ਬਾਬਾ ਜੀ ਗੁਰ ਸੂ ਸਮਝਾਵੈ । ਇਹੁ ਰਕਤ ਭੋਜਨ ਹਮ ਕੈਸੇ ਖਾਵੈ ।
ਭਇਆ ਕੋਪਵੰਤ ਯਹ ਬਚਨ ਪੁਕਾਰਾ । ਤੁਮ ਕੋ ਲਾਲੋ ਘਰ ਅਧਕਾਰਾ[1] ।।੧੨।।

ਹਮ ਛਤ੍ਰੀ ਕਾ ਭੋਜਨ ਨਹੀ ਖਾਵੇ । ਲਾਲੋ ਬਢਈ ਸੂਦਰ ਘਰ ਖਾਵੇ ।
ਪ੍ਰਭ ਭੋਜਨ ਲਾਲੋ ਕੀ ਮਹਿਮਾ । ਤੁਮ ਦੇਉ ਦਿਖਾਈ ਲਗੇ ਇਕੁ ਲਹਮਾ ।।੧੩।।
ਤਬ ਸਤਗੁਰ ਲਾਲੋ ਕਾ ਸਾਗੁ ਮੰਗਾਇਆ । ਜੋ ਰਾਤ ਕੋ ਰਾਖਾ ਥਾ ਕਛੁ ਖਾਇਆ ।
ਲੇ ਪਿੰਡੀ ਸਾਗ ਕਰ ਮਾਹਿ ਦਬਾਈ । ਸ੍ਰਵਤ ਦੂਧ ਤਾ ਮੈ ਅਧਕਾਈ[10] ।।੧੪।।
ਭੋਜਨ-ਜਗ ਕਰ ਮੈ ਲੇ ਮਲਾ । ਰਕਤ ਕੀ ਧਾਰਾ ਤਾ ਸੇ ਚਲਾ ।
ਦੇਖਾ ਗੁਰ ਸੂ ਬਿਸਮ ਹੋਇ ਗਇਆ । ਦੇਖ ਚਰਿਤ੍ਰ ਗੁਰ ਚਰਨਨ ਪਇਆ ।।੧੫।।

**ਦੋਹਰਾ**

ਪੁਨ ਚਰਨ ਪਰੈ ਦੇਖਾ ਚਰਿਤ੍ਰ ਨਿਜ ਮਾਤ ਪਿਤਾ ਕਾ ਹਾਲ ।
ਲੋਕ-ਪਿਤ੍ਰ ਤਾ ਕੋ ਅਗੇ ਮਾਰ ਹੋਤ ਬਿਹਾਲ ।।੧੬।।

**ਚੌਪਈ**

ਕਰ ਹੁਕਮ ਇਕਤ੍ਰ ਸਮਗ੍ਰੀ ਕੀਨੀ । ਬਿਨ ਮੋਲ ਗਊ ਲਈ ਛੀਨੀ ।
ਉਨ ਕੇ ਪਿਤ੍ਰ ਇਨ ਪਿਤਰਨ ਮਾਰੇ । ਸੋਦਾ ਪੈਜਾਰ ਤਾ ਕੇ ਸਿਰ ਝਾਰੇ ।।੧੭।।
ਦੇਖ ਗੁਰ ਸੂ ਸਿਥਲ ਹੋਇ ਗਏ । ਕਰ ਜੋਰ ਬਿਰਤੰਤ ਬਾਬੇ ਸੋਂ ਕਹੇ ।
ਹੇ ਪ੍ਰਭ ਇਹ ਕੈਸੀ ਬਿਧ ਭਈ । ਕਰਤ ਧਰਮ ਪਾਪ ਪ੍ਰਗਟਈ ।।੧੮।।
ਮੁਸਕਾਇ ਦਿਆਲ ਗੁਰ ਬਚਨ ਉਚਾਰਾ । ਕਠਨ ਹੈ ਕਰਮ-ਕਾਂਡ ਅਧਕਾਰਾ।
ਜੋ ਮੈ ਕਹੌਂ ਤੁਮ ਹਿਰਦੇ ਧਾਰੋ । ਮਿਟੇ ਪਾਪ ਹੋਇ ਪਿਤ੍ਰ ਉਧਾਰੋ ।।੧੯।।

**ਤਾਂ ਬਾਬਾ ਜੀ ਗੁਰ ਸੂ ਕੇ ਪਰਥਾਇ ਸਲੋਕ ਉਚਾਰ ਕੀਆ[11] :-**

**ਸਲੋਕ ਮ: ੧**

ਜੇ ਮੋਹਾਕਾ ਘਰ ਮੁਹੈ ਘਰੁ ਮੁਹਿ ਪਿਤਰੀ ਦੇਇ ।
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ।
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ।
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ।

**ਚੌਪਈ**

ਗੁਰ ਸੂ ਏਹ ਸਲੋਕ ਜਬ ਸੁਨਾ । ਕਰ ਬਿਚਾਰ ਨਿਜ ਮਾਥਾ ਧੁਨਾ ।
ਸਿਰ ਚਰਨ ਰਾਖ ਕਰ ਬਿਨੈ ਉਚਾਰਾ । ਮਮ ਪਿਤਰਨ ਕਾ ਕਰੋ ਉਧਾਰਾ ।।੨੦।।

**ਦੋਹਰਾ**

ਜਿਨ ਸੋਂ ਲਈ ਸਮਗ੍ਰੀ ਅਰੁ ਗਊ ਕਰੀ ਲੇ ਦਾਨ ।
ਸਭ ਕਾ ਹਿਸਾਬ ਅਬ ਹੀ ਕਰੋ ਦੇਵੋਂ ਸਭ ਗਿਨ ਦਾਮ ।।੨੧।।

**ਚੌਪਈ**

ਸਭ ਕੋ ਗਨ ਕੇ ਦੀਜੇ ਦਾਮ । ਤਬ ਹੋਇ ਪਵਿਤ੍ਰ ਜਗ ਅਭਿਰਾਮ ।

ਪਾਵਹਿ ਸਭ ਮੋਲ ਹੋਇ ਜੈਕਾਰ । ਤੁਮ ਪਿਤ੍ਰਨ ਕਾ ਹੋਇ ਉਧਾਰ ।੨੨।।
ਤਬ ਗੁਰ ਸੂ ਦੀਵਾਨ ਬੁਲਾਇਆ । ਕਰ ਹਿਸਾਬ ਸਭ ਕੋ ਦਿਲਵਾਇਆ ।
ਪਾਇ ਮੋਲ ਸਭ ਭਏ ਪ੍ਰਸੰਨ । ਭਇਆ ਪਾਵਨ ਜੱਗ ਜਗਤ ਕਹਾ ਧੰਨ ।੨੩।।
ਪ੍ਰਭ ਲੇ ਭੋਜਨ ਕਰ ਮਾਹਿ ਦਬਾਇਆ । ਭ੍ਰਵਥ ਦੂਧ ਗੁਰ ਸੂ ਦਿਖਲਾਇਆ।
ਪਾਇਆ ਪ੍ਰਸਾਦਿ ਤਹਾ ਸਤਗੁਰ ਦਿਆਲ । ਗੁਰ ਸੂ ਕੋ ਪ੍ਰਭ ਕੀਆ ਨਿਹਾਲ।੨੮।।
ਤਬ ਬਾਬਾ ਜੀ ਘਰ ਕੋ ਚਲੇ । ਕਰ ਜੋੜ ਗੁਰ ਸੂ ਆਗੇ ਭਏ ਖਲੇ ।
ਸਤਗੁਰ ਦਿਆਲ ਖੁਸੀ ਤਿਸ ਕਰੀ । ਗੁਰ ਸੂ ਕੀ ਪੂਰੀ ਜਗ ਪਰੀ ।੨੪।।

**ਸੋਰਠਾ**

ਪਾਰਸ ਹੈ ਜਗ ਸੰਤ, ਜਾਹਿ ਛੁਹੇ ਕੰਚਨ ਕਰੇ ।
ਜੋ ਲੇਵਤ ਤਿਨ ਮੰਤ, ਮੁਕਤ ਭੁਗਤ ਤਾ ਕੋ ਮਿਲੇ[12] ।੨੬।।

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੫੩।।

---

**ਟਿੱਪਣੀਆਂ ਅਤੇ ਹਵਾਲੇ**

1. ਗੁਰੂ ਜੀ ਆਪਣੇ ਸਾਥੀਆਂ ਦੇ ਨਾਲ ਲਾਲੋ ਤਰਖਾਣ ਦੇ ਘਰ ਗਏ । ਇਹ ਪਰਉਪਕਾਰ ਉਨ੍ਹਾਂ ਨੇ ਲੋਕ ਭਲਾਈ ਹਿਤ ਕੀਤਾ ।
2. ਲਾਲੋ ਉਨ੍ਹਾਂ ਦੇ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ ਜਿਵੇਂ ਸੂਰਜ ਦੇ ਪ੍ਰਕਾਸ਼ ਨੂੰ ਵੇਖਕੇ ਕਮਲ ਫੁਲਾਂ ਦਾ ਸਮੂਹ (ਕਮੀਆਂ) ਖਿੜ ਜਾਂਦਾ ਹੈ ।
3. ਲਾਲੋ ਸਖ਼ਤ ਮਿਹਨਤੀ ਅਤੇ ਤਕੜੇ ਜੁੱਸੇ ਵਾਲਾ ਵਿਅਕਤੀ ਸੀ ।
4. ਉਸਦੀ ਪਤਨੀ ਵੀ ਬੜੀ ਸੁਘੜ ਸੀ । ਉਹ ਆਪਣੇ ਪਤੀ ਦੀ ਈਸ਼ਵਰ ਵਾਂਗ ਸੇਵਾ ਕਰਦੀ ਸੀ।
5. ਇਹ ਤੁਕ ਮੂਲ ਖਰੜੇ ਵਿਚ ਨਹੀਂ ।
6. ਉਸ ਗ਼ਰੀਬ ਘਰ ਦੇ ਸਾਧਾਰਣ ਭੋਜਨ ਤੋਂ ਹੀ ਭਾਵ ਹੋ ਸਕਦਾ ਹੈ ।
7. ਇਥੇ ਭਾਗੋ ਦੇ ਯਗ ਤੋਂ ਭਾਵ ਹੈ । ਜਿਸ ਵਿਚ ਉਸਨੇ ਸਾਰੇ ਚੁਣਵੇਂ/ਪਤਵੰਤੇ ਸੱਜਣਾਂ ਨੂੰ ਨਿਉਤਾ ਦਿਤਾ ਸੀ ।
8. ਗੁਰੂ ਜੀ ਨੂੰ ਵੀ ਨਿਉਤਾ ਦਿਤਾ ਗਿਆ ਪਰ ਉਨ੍ਹਾਂ ਨੇ ਉਥੇ ਜਾਣ ਤੋਂ ਇਨਕਾਰ ਕਰ ਦਿਤਾ ।
9. ਪਰ ਗੁਰੂ ਜੀ ਨੂੰ ਉਥੇ ਜਾਣ ਲਈ ਮਜਬੂਰ ਕੀਤਾ ਗਿਆ ਪਰ ਉਨ੍ਹਾਂ ਨੇ ਭੋਜਨ-ਪਾਣ ਨਾ ਕੀਤਾ। ਉਨ੍ਹਾਂ ਨੇ ਕਿਹਾ ਕਿ ਇਹ ਲਹੂ ਰਲਿਆ ਭੋਜਨ ਮੈਂ ਨਹੀਂ ਖਾ ਸਕਦਾ ।
10. ਫਿਰ ਉਨ੍ਹਾਂ ਨੇ ਦੋਹਾਂ/ਭੋਜਨ ਪਦਾਰਥਾਂ ਦਾ ਮੁਕਾਬਲਾ ਕੀਤਾ ।
11. ਆਦਿ ਗ੍ਰੰਥ ਪੰਨਾ 472 (ਆਸਾ ਮ. ੧)
12. ਸਾਖੀਕਾਰ ਨਿਤਾਰ ਕਰਦਿਆਂ ਕਹਿੰਦਾ ਹੈ ਸੰਤ ਪਾਰਸ ਹੈ ਜਗਤ ਦੇ ਲੋਕ ਵੀ ਸੰਤ ਛੋਹ ਨਾਲ ਪਾਰਸ ਬਣ ਨਿਬੜਦੇ ਹਨ ।

## ਸਾਖੀ ਅਚਲ-ਤੀਰਥ ਪਰ ਡੰਗਰ ਨਾਥ ਸੋ ਚਰਚਾ ਕੀ

### ਦੋਹਰਾ

ਸੰਤ ਚਰਨ ਤੀਰਥ ਬਡਾ ਤਾ ਸਮ ਜਗ ਨਹੀ ਕੋਇ ।
ਪਰਮਾਰਥ ਦਾਇਕ ਚਰਨ ਅਰਥ ਤੀਰਥ ਸੋ ਹੋਇ[1] ॥੧॥

### ਚੌਪਈ

ਅਚਲ ਤੀਰਥ ਚਲੇ ਦਿਆਲ । ਲਹਨਾ ਜੀ ਕੋ ਲੀਨਾ ਨਾਲ ।
ਭਗੀਰਥ ਸੰਗ ਸਧਾਰਨ ਮਿਲੇ । ਬੁਢਾ ਬਾਬਾ ਸੇਵਕ ਭਲੇ[2] ॥੨॥
ਅਚਲ ਜਾਇ ਪ੍ਰਭ ਭਏ ਅਸੀਨ । ਬੇਰ ਬਿਰਛ ਤਲੇ ਆਸਨ ਕੀਨ ।
ਕਰ ਇਸਨਾਨ ਅਸਨ ਪਰ ਬੈਠੇ । ਡੰਗਰ ਨਾਥ ਸੁਨ ਮਨ ਮੇ ਐਠੇ[3] ॥੩॥
ਸਭ ਸਿੱਧਨ ਕੋ ਬਚਨ ਸੁਨਾਇਆ । ਨਾਨਕ ਤਪਾ ਸੁਨਾ ਈਹਾ ਆਇਆ।
ਕਛ ਜੁਗਤ ਸਿਧ ਕੀ ਤਿਨੈ ਦਿਖਾਵੈ । ਤਬ ਦੇਖ ਸਕਤ ਪੰਥ ਮੋ ਆਵੈ[4] ॥੪॥
ਤਬ ਜੋਗੀ ਸਕਤ ਦਿਖਾਵਨ ਲਾਗੇ । ਜੁਗਤ ਬਲ ਅਹੰਕਾਰ ਰਸ ਪਾਗੇ[5] ।
ਚਢ ਮਿਰਗਾਨ ਗਗਨ ਕੋ ਧਾਵੈ । ਹੋਇ ਅਗਨ ਰੂਪ ਜਗ ਲੋਕ ਦਿਖਾਵੈ[6] ॥੫॥
ਹੋਇ ਮੇਘ ਰੂਪ ਅਕਾਸ ਮੋ ਗਰਜੈ[7] । ਹੋਇ ਬੀਜਲ ਬਾਦਲ ਮੋ ਲਰਜੈ ।
ਹੋਇ ਸਿੰਘ ਰੂਪ ਲੰਗਨ ਦਿਖਲਾਵੈ । ਹੋਇ ਸਿਆਮ ਘਟਾ ਬਰਖਾ ਬਰਖਾਵੈ[8] ॥੬॥

### ਦੋਹਰਾ

ਲਹਨਾ ਜੀ ਸਭ ਦੇਖ ਕੇ ਕਹੀ ਸਕਤ ਸਭ ਛੂਛ ।
ਹਰਿ ਕੀ ਭਗਤਿ ਬਿਨਾ ਸਕਲ ਏਹ ਕਿਰਿਆ ਸਭ ਪੂਚ ।
ਸ੍ਰੀ ਮੁਖ ਸੋ ਸਤਗੁਰ ਕਹਾ ਏ ਭਾਸਤ ਸਕਲ ਅਸਾਰ ।
ਇਹ ਨਾਟਕ ਚੇਟਕੂ ਦੇਖ ਕਰ ਬਸ ਕਰੇ ਸਗਲ ਸੰਸਾਰ[10] ॥੮॥

### ਚੌਪਈ

ਡੰਗਰ ਨਾਥਾ ਕੇ ਭਗਤੀਏ ਗਾਵੈ । ਜੋ ਮਿਲੇ ਅਨਾਮ ਲੇ ਲੋਟੇ ਪਾਵੈ ।
ਭਰ ਲੋਟਾ ਟਕਿਓ ਕਾ ਧਰਾ । ਡੰਗਰ ਲਾਥ ਚਲਤ ਯਹ ਕਰਾ[11] ॥੯॥
ਮੇਲਾ ਦੇਖਨ ਕੋ ਪ੍ਰਭ ਚਲੇ । ਡੰਗਰ ਨਾਥ ਕੇ ਆਇ ਭਏ ਖਲੇ ।
ਵੋਹੇ ਲੋਟਾ ਡੰਗਰ ਨਾਥ ਛਪਾਇਆ । ਕਰ ਸਕਤ ਬਿਰਛ ਕੇ ਤਲੇ ਗਡਾਇਆ[12] ॥੧੦॥
ਦੇਖਾ ਭਗਤੀਅਨ ਲੋਟਾ ਨਾਹੀ । ਰੋਵਨ ਲਾਗੇ ਧਾਹੀ ਧਾਹੀ ।
ਜਬ ਡੰਗਰ ਨਾਥ ਕੇ ਬਾਬਾ ਗਏ । ਆਦੇਸ ਆਦੇਸ ਕਰਤ ਸਭ ਭਏ ॥੧੧॥
ਭਗਤੀਏ ਰੋਵਤ ਦੇਖੇ ਦਿਆਲ । ਪੂਛਾ ਜਾਨ ਤਿਨਾ ਕਾ ਹਾਲ ।
ਡੰਗਰ ਲਾਥ ਕਾ ਜਾਨਾ ਖੇਲ ।ਕਰ ਮਤੁ ਛਪਾਇਆ ਲੋਟਾ ਪੇਲ ॥੧੨॥

**ਦੋਹਰਾ**

ਝੰਗਰ ਨਾਥ ਕਹਾ ਭਗਤੀਅਨ ਅਬ ਆਏ ਨਾਨਕ ਸੰਤ ।
ਲੋਟਾ ਤੁਮੇ ਬੜਾਇ ਦੇਹ ਕਰਾਮਾਤੀ ਜਗਤ ਮਹੰਤ[13] ॥੧੩॥

**ਚੌਪਈ**

ਬਾਬੇ ਜੋਗੀ ਕੀ ਗਤਿ ਪਾਈ । ਦੇਖ ਭਗਤੀਅਨ ਦਇਆ ਜਨਾਈ[14] ।
ਤਬ ਲਹਨਾ ਜੀ ਕੋ ਸਤਗੁਰ ਕਹਾ । ਵਹ ਬਿਰਛ ਤਲੇ ਲੋਟਾ ਗਡ ਰਹਾ[15] ॥੧੪॥
ਝੰਗਰ ਨਾਥ ਲੋਟਾ ਹੈ ਗਾਡਾ । ਭਗਤੀਅਨ ਕੋ ਦੁਖ ਹੋਇਆ ਬੜਾ[16] ।
ਹੇ ਪੁਰਖ ਲੋਟਾ ਨਿਕਾਲਿ ਇਨ ਦੀਜੈ । ਤਬ ਇਨ ਕੇ ਮਨ ਸਾਤ ਪਤੀਜੈ ॥ ੧੫॥
ਲੇ ਆਗਿਆ ਲੋਟਾ ਨਿਕਾਲ ਤਿਨ ਦੲਇਆ । ਜੈ ਜੈ-ਕਾਰ ਬਾਬੇ ਕਾ ਭਇਆ।
ਤਬ ਝੰਗਰ ਨਾਥ ਮਨ ਮਾਹਿ ਬਿਚਾਰਾ। ਇਹੁ ਬਡਾ ਸਿਧ ਹੈ ਸੰਤ ਅਪਾਰਾ॥੧੬॥
ਇਨ ਸੇ ਹਰਿ-ਚਰਚਾ ਕਛੁ ਕੀਜੈ । ਹੋਵੈ ਆਨੰਦ ਸਾਂਤ ਪਤੀਜੈ[17] ।
ਤਬ ਝੰਗਰ ਨਾਥ ਬਾਬੇ ਪ੍ਰਤ ਬੋਲਾ । ਬਚਨ ਗਿਆਨ ਅਨੰਦ ਕਲੋਲਾ[18] ॥੧੭॥

**ਝੰਗਰ ਨਾਥ ਬਾਚ :**

**ਦੋਹਰਾ**

ਕਵਨ ਗਿਆਨ ਕੋ ਧਿਆਨ ਹੈ ਜਾ ਤੇ ਉਪਜੇ ਸਾਂਤ ।
ਬਾਵਨ ਚੰਦਨ ਸੰਤ ਜਨ ਮਿਲਤ ਨਿਵਾਰਤ ਭ੍ਰਾਂਤ ॥੧੮॥

**ਤਬ ਬਾਬਾ ਝਗਰ ਨਾਥ ਕੇ ਪ੍ਰਥਾਇ ਅਤ ਬਿਗਸ ਕਰ ਸਬਦ ਉਚਾਰ ਕੀਆ –**
**ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧[19]**

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥੧॥
ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥੧॥ ਰਹਾਉ॥
ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ[20] ।
ਰਸਨਾ ਨਾਮੁ ਜਪਹੁ ਤਬ ਮਥੀਐ ਬਿਨ ਬਿਧਿ ਅੰਮ੍ਰਿਤ ਪਾਵਹੁ ॥੨॥
ਮਨ ਸੰਪਟੁ[21] ਜਿਤੁ ਸਤਸਰਿ[22] ਨਾਵਣੁ ਭਾਵਨ[23] ਪਾਤੀ[24] ਤ੍ਰਿਪਤ ਕਰੇ ।
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬ ਰਵਤੁ ਰਹੇ ॥੩॥
ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ[25] ਅਵਰਨ ਨ ਕੋਈ ।
ਤਗਤਿ ਹੀਣੁ ਨਾਨਕੁ ਜਨ ਜੰਪੈ[26] ਹਉ ਸਾਲਾਹੀ ਸਚਾ ਸੋਈ ॥੪॥੧॥

**ਤਿਸ ਕਾ ਪਰਮਾਰਥ :-**

ਹੇ ਝੰਗਰ ਨਾਥ ਜੀ ਕਾਇਆ ਕੋ ਸੁਧ ਕਰਨਾ । ਸੁਆਦ ਬਿਕਾਰੋਂ ਸੇ ਰਹਿਤ, ਯਹੀ ਭਾਂਡਾ ਧੋਵਨਾ, ਧੂਪ ਦੇਵਨਾ ਸੁਭ ਬਾਸਨਾ ਰਹਤ ਭਗਤ ਕਰਨੀ, ਤਬ ਦੂਧ ਕੋ ਭਾਂਡੇ ਮੇ ਧਾਰਨਾ। ਕਰਮ ਰੂਪੀ ਦੂਧ ਕਾੜ੍ਹ, ਭਾਂਡੇ ਮੇ ਪਾਵਨਾ । ਅਰੁ ਸੁਰਤ ਇਕਾਗਰ ਰੂਪੀ

ਜਾਮਨ ਦੇ ਕਰ ਅਰੁ ਨਿਰਾਸ ਪਦ ਰਾਹਨਾ ਯਹੀ ਜਮਾਵਨਾ । ਏਕ ਨਾਮ ਸੋ ਲੀਨ ਹੋ ਅਉਰ ਜੇਤੇ ਧੰਧ ਹੈ ਤਿਨ ਕੋ ਮਿਥਿਆ ਜਾਨਣਾ ਹੈ । ਹੇ ਝੰਗਰ ਨਾਥ ਤੇਰੀ ਮਾਇ ਕੁਚੱਜੀ ਭਾਂਡਾ ਭੀ ਸੁਧ ਨ ਕੀਆ । ਭਲੀ ਜਗਤ ਸੋ ਨਹੀ ਕਾੜ੍ਹਿਆ । ਕਾਮਨਾ ਕੀ ਅਗਿਨਿ ਕੇ ਤੇਜ ਸੋ ਸੇ ਤਤਬੀਜ ਸੌ ਦਗਧ ਹੋ ਗਇਆ । ਬਾਕੀ ਰਹੀ ਛਿਡੀ ਛਾਛ ਜੋ ਭ੍ਰਮ ਹਮ ਕ ਦਿਖਾਇਆ ਹੈ । ਯੇਹੀ ਰਹਾ, ਤਤ ਘਿਰਤ ਜਲ ਗਇਆ । ਤਬ ਝੰਗਰ ਨਾਥ ਕਹਿਆ । "ਤੁਮ ਸੰਤ ਹੋ, ਅਬ ਕਛ ਜਤਨ ਬਤਾਵੋ, ਤਤ ਪ੍ਰਾਪਤ ਹੋਇ।" ਤਬ ਬਾਬੇ ਜੀ ਕਹਿਆ ਹੇ ਨਾਥ । ਫੇਰ ਜਤਨ ਕਰੇ, ਤਤ ਕੋ ਪਾਵੈ । "ਤਬ ਝੰਗਰ ਨਾਥ ਨਿੰਮ੍ਰਤ-ਭੂਤ ਹੋਇ ਕਰ ਕਹਾ : ਇਸ ਸਬਦ ਕਾ ਅਰਥ ਮੋ ਕੋ ਸੁਨਾਵੋ ।"

**ਤਬ ਬਾਬਾ ਜੀ ਬੋਲੇ** : "ਹੇ ਝੰਗਰ ਨਾਥ ਇਸ ਮਨ ਕੋ ਈਟੀ ਕਰੇ ਕਹੀਐ ਲਕੜੀ ਜੋ ਦਹੀ ਕੇ ਭਾਂਡੇ ਪਰ ਢਕਨੀ ਦੇਈਤੀ ਹੈ । ਤਿਸੀ ਕੇ ਮਧ ਜੋ ਛਿਦਰ ਹੋਤਾ ਹੈ । ਅਰਥ ਯਹ ਮਨ ਕੋ ਬਸ ਕਰਨਾ ਈਟੀ ਭਈ । ਪੁਨਿ ਨੇਤ੍ਰਾ ਚਾਹੀਐ ਰਸੜੀ ਮਥਨੇ ਕੀ । ਹਰਿ ਭਜਨ ਮੋ ਨਿੰਦ੍ਰਾ ਨ ਹੋਇ ਯਹੀ ਨੇਤ੍ਰਾ ਭਇਆ । ਅਰੁ ਰਸਨਾ ਸੋ ਭੀ ਸਦਾ ਉਚਾਰ ਨਾਮ ਕਾ ਕਰਨਾ । ਯਹੀ ਮਥਨਾ ਕਹੀਐ ਹੈ । ਹੇ ਨਾਥ ਜੀ ! ਐਸੀ ਜੁਗਤ ਕਰ ਅੰਮ੍ਰਿਤ ਕੋ ਪ੍ਰਾਪਤ ਹੋਇ, ਤਤ ਸਾਰ ਪਾਵੈ । ਹੇ ਨਾਥ ਮਨ ਸੰਪਟ ਮੇ ਸਤ ਸਰੋਵਰ ਹੈ ਤਹਾ ਇਸਨਾਨ ਕਰ ਤ੍ਰਿਪਤਿ ਹੋਨਾ ਯੇਹੀ ਪਾਤੀ ਪੂਜਾ ਹੈ । ਪ੍ਰਾਨੋ ਸੋ ਤਾਤਪਰਜ ਯਹ ਮਨ ਪ੍ਰਾਨ ਏਕ ਕਰਕੇ ਜਬ ਮਨ ਪ੍ਰਾਨ ਏਕ ਭਏ ਤਬ ਇਸ ਬਿਧ ਸੇਵਕ ਸਾਹਬ ਸੋ ਰਮਤ ਭਇਆ । ਹੇ ਨਾਥ ਕੇਤੇ ਮਹਿਮਾ ਕੋ ਕਹਿਤੇ ਹੈ, ਕਹਿ ਕਹਿ ਚਲੇ ਜਾਤੇ ਹੈ । ਐਸਾ ਕੋਈ ਨਾਹੀ ਜੋ ਮਹਿਮਾ ਕੋ ਕਹਿ ਸਕੇ । ਮੈ ਭੀ ਭਗਤ ਹੀਨ ਜੋ ਨਾਨਕ ਹੌ ਉਸੀ ਕੋ ਸਦਾ ਸਲਾਹਤਾ ਰਹਤਾ ਹੌ ।" ਜਬ ਯਹ ਉਪਦੇਸ ਕਿਰਪਾ ਰੂਪੀ ਬਾਬੇ ਜੀ ਕੇ ਮੁਖਾਰਬਿੰਦ ਸੋ ਝੰਗਰ ਨਾਥ ਸੁਨਾ ਮਗਨ ਭਏ ਸਾਂਤ ਮੋ ਲੀਨ ਭਇਆ । ਤਬ ਬਾਬਾ ਜੀ ਆਗੇ ਕੋ ਚਲੇ ।

**ਦੋਹਰਾ**

ਸਭ ਮੇਲਾ ਦੇਖਾ ਪ੍ਰਭੂ ਨਾਟਕ ਚਾਟਕ ਕਾਜ ।
ਹਰਿ ਕੀ ਭਗਤਿ ਕਹੂੰ ਨਹੀ ਦੇਖਾ ਸਕਲ ਅਕਾਜ[27] ॥੧੯॥

**ਚੌਪਈ**

ਤਬ ਲਹਨਾ ਜੀ ਬਿਨਤੀ ਕੀਨਾ । ਇਹ ਸਰਬ ਲੋਕ ਕੌਡੀ ਆਧੀਨਾ ।
ਹਰਿ ਕੀ ਭਗਤ ਨ ਕੋਈ ਕਰੇ । ਕੈਸੇ ਭਵ ਸਾਗਰ ਕੋ ਤਰੇ ।੨੦॥

**ਤਬ ਬਾਬੇ ਸਲੋਕ ਇਨ ਕੇ ਪ੍ਰਥਾਇ ਉਚਾਰ ਕੀਆ :-**

**ਸਲੋਕ ਮ: ੧**

ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥
ਮਨਿ ਮੁਖਿ ਵਸਹਿ ਤਿਸੁ ਤੂੰ ਚਿਤਿ ਨ ਆਵਹੀ ॥

ਨਾਨਕ ਕਹੀਐ ਕਿਸੁ ਹੰਢਨਿ[28]-ਬਾਹਰੇ[29] ॥੧॥

ਹੇ ਪੁਰਖਾ ਇਹ ਲੋਕ ਬਿਖਆ-ਮਾਤੇ ਬਿਸੁਧ ਭਏ ਹੈ[30], ਗੁਨ ਔਗੁਨ ਸਮਝਤੇ ਨਾਹੀ। ਊਹਾ ਸੇ ਬਾਬਾ ਜੀ ਕਰਤਾਰਪੁਰ ਮੇ ਪ੍ਰਾਪਤ ਭਏ।

**ਸਾਖੀ ਪੂਰਨ ਹੋਈ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ। ਹੋਇ ਦਿਆਲ ਕਰ ਲਏ ਉਧਾਰ ॥੫੪॥

---

## ਟਿੱਪਣੀਆਂ ਅਤੇ ਹਵਾਲੇ

1. ਸੰਤਾਂ/ਸਿਧਪੁਰਖਾਂ ਦੇ ਚਰਨਾਂ ਕੀ ਛੋਹ ਪ੍ਰਾਪਤ ਕਰਨੀ ਇਕ ਅਜਿਹਾ ਤੀਰਥ ਕਰਨ ਦੇ ਤੁਲ ਹੈ ਜਿਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਇਹ ਹੀ ਮੁਕਤੀ ਦਾਤਾ ਤੀਰਥ ਹੈ ਅਤੇ ਸਤਿ ਤੀਰਥ ਦੀ ਇਹੋ ਨਿਸ਼ਾਨੀ ਹੈ।
2. ਭਗੀਰਥ : ਮੈਲ ਸੀਹਾਂ ਪਿੰਡ ਦਾ ਨੰਬਰਦਾਰ ਜੋ ਦੁਰਗਾ ਦੇਵੀ ਉਪਾਸਨਾ ਛਡ ਕੇ ਗੁਰੂ ਨਾਨਕ ਦੇਵ ਜੀ ਦਾ ਆਤਮ ਗਿਆਨੀ ਸਿੱਖ ਹੋਇਆ।
3. ਸਾਧਾਰਨ : ਮੋਹਿਤ ਪੁਰ/ਨਕੋਦਰ ਜਿਲ੍ਹਾ ਜਲੰਧਰ ਦਾ ਵਸਨੀਕ/ਤਰਖਾਣ ਜੋ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਪਰਮ ਅਨਿਨ ਆਤਮ ਗਿਆਨੀ ਸਿੱਖ ਹੋਇਆ। ਇਹ ਸਿੱਖ ਧਰਮ ਦਾ ਪ੍ਰਚਾਰ ਵੀ ਕਰਦਾ ਸੀ। ਇਸ ਦਾ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਹਾਜ਼ਿਰ ਹੋਣ ਦਾ ਵੀ ਸੰਕੇਤ ਹੈ।
4. ਭੰਗਰ ਨਾਥ : ਚੌਰਾਸੀ ਸਿਧਾਂ ਵਿਚੋ ਇਕ ਸਿਧ ਜਿਨ੍ਹਾਂ ਦੀ ਗੁਰੂ ਨਾਨਕ ਦੇਵ ਜੀ ਨਾਲ ਗੋਸ਼ਟੀ ਹੋਈ।
5. ਔਠੇ : ਆਕੜਿਆ ਹੋਇਆ, ਹੰਕਾਰਿਆ ਹੋਇਆ।
6. ਮਿਰਗਸ਼ਾਲਾ ਲੈ ਕੇ ਆਕਾਸ਼ ਵਿਚ ਚਲਾ ਜਾਣਾ।
7. ਬਿਜਲੀ ਬਣ ਕੇ ਆਕਾਸ਼ ਵਿਚ ਲਰਜ਼ਦੀ/ਚਮਕਦੀ
8. ਸ਼ਿਆਮ ਘਟਾ/ਕਾਲੀ ਘਟਾ ਦਾ ਰੂਪ ਧਾਰ ਕੇ ਮੀਂਹ ਵਸਾਉਣਾ।
9. ਆਤਮ ਗਿਆਨੀ ਲਹਿਣਾ ਜੀ ਨੇ ਗੁਰੂ ਬਾਬੇ ਦੀ ਸੰਗਤ ਵਿਚ ਰਹਿਣ ਕਾਰਣ ਇਹ ਸਮਝ ਲਿਆ ਸੀ ਕਿ ਹਰਿਨਾਮ ਦੇ ਸਾਮ੍ਹਣੇ ਇਹ ਸਾਰੀਆਂ ਕਰਾਮਾਤਾਂ ਅਤੇ ਸ਼ਕਤੀਆਂ ਤੁਛ ਹਨ। ਇਸ ਲਈ ਇਨ੍ਹਾਂ ਦੀ ਕੋਈ ਵੁਕਤ ਨਹੀਂ। ਗੁਰੂ ਜੀ ਨੇ ਆਪਣੇ ਮੁਖ ਤੋਂ ਵੀ ਇਹੀ ਆਖਿਆ ਕਿ ਇਹ ਸੰਸਾਰ ਅਧਾਰ ਪੱਕਾ ਰਹਿਣ ਵਾਲਾ ਨਹੀਂ ਅਤੇ ਇਹ ਨਾਟਕ ਚੇਟਕ ਵੀ ਐਵੇਂ ਹੀ ਹਨ।
10. ਭੰਗਰਨਾਥ ਦੇ ਭਗਤੀਏ (ਮੰਦਰਾਂ ਵਿਚ ਭਜਣ ਗਾਉਣ ਵਾਲੇ) ਗਾਉਂਦੇ ਸਨ ਅਤੇ ਜੋ ਇਨਾਮ ਆਦਿ ਮਿਲਦਾ ਆਪਣੇ ਲੋਟ ਵਿਚ ਪਾਈ ਜਾਂਦੇ ਸਨ।
11. ਭੰਗਰ ਨਾਥ ਨੇ ਆਪਣੀ ਕਰਾਮਾਤੀ ਸ਼ਕਤੀ ਦੁਆਰਾ ਪੈਸਿਆਂ ਕਾ ਭਰਿਆ ਲੋਟਾ ਚਲਦਾ ਕਰ ਦਿਤਾ।
12. ਉਹ ਭਗਤੀਏ ਗੁਰੂ ਬਾਬਾ ਜੀ ਦੇ ਸਾਮ੍ਹਣੇ ਹੋਏ ਕਿਉਂਕਿ ਉਨ੍ਹਾਂ ਦਾ ਪੈਸਿਆਂ ਦਾ ਭਰਿਆ ਲੋਟਾ ਭੰਗਰ ਨਾਥ ਨੇ ਗੁੰਮ ਕਰ ਦਿਤਾ ਸੀ।
13. ਭੰਗਰ ਨਾਥ ਨੇ ਕਿਹਾ ਹੁਣ ਇਕ ਵਡਾ ਸੰਤ (ਗੁਰ ਬਾਬਾ) ਆ ਗਿਆ ਹੈ। ਇਹ ਤੁਹਾਡਾ ਲੋਟਾ ਲਭ ਦੇਵੇਗਾ। ਦਰਅਸਲ ਨਾਥ ਗੁਰੂ ਜੀ ਦੀ ਪਰਖਿਆ ਲੈਣਾ ਚਾਹੁੰਦਾ ਸੀ।
14. ਗੁਰੂ ਬਾਬੇ ਨੇ ਭਗਤੀਏ ਦੀ ਤਰਸਯੋਗ ਹਾਲਤ ਦਾ ਅਨੁਮਾਨ ਲਗਾਇਆ। ਉਨ੍ਹਾਂ ਨੂੰ ਭਗਤੀਏ ਤੇ

ਦਇਆ ਆਈ ।

15. ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਕਿਹਾ ਕਿ ਉਸ ਬਿਰਛ ਹੇਠਾਂ ਲੋਟਾ ਪਿਆ ਹੈ ।
16. ਇਹ ਲੋਟਾ ਭੰਗਰਨਾਥ ਨੇ ਛੁਪਾਇਆ ਹੈ ਅਤੇ ਭਗਤੀਆ ਦੁਖੀ ਹੈ ।
17. ਫਿਰ ਨਾਥ ਨੇ ਗੁਰੂ ਬਾਬੇ ਦੀ ਅਜ਼ਮਤ ਨੂੰ ਵੇਖ ਕੇ ਉਨ੍ਹਾਂ ਨਾਲ ਹਰਿ-ਚਰਚਾ ਕਰਨ ਦੀ ਸੋਚੀ । ਉਹ ਹੁਣ ਇਸ ਚਰਚਾ ਵਿਚੋਂ ਆਨੰਦ ਅਤੇ ਸ਼ਾਂਤੀ ਗ੍ਰਹਿਣ ਕਰਨਾ ਚਾਹੁੰਦਾ ਸੀ ।
18. ਫਿਰ ਭੰਗਰ ਨਾਥ ਨੇ ਗੁਰੂ ਬਾਬੇ ਪ੍ਰਤਿ ਪ੍ਰਸ਼ਨ ਕੀਤਾ । ਇਸ ਬਚਨ ਵਿਚ ਗਿਆਨ ਤਰੰਗ ਰਲੀ ਹੋਈ ਸੀ ।
19. ਆਦਿ ਗ੍ਰੰਥ ਪੰਨਾ 728 (ਸੂਹੀ ਮਹਲਾ ੧)
20. ਈਟੀ : ਗੁਲੀਆਂ ਜਾਂ ਮਿਤੀਆਂ ਜਿਨ੍ਹਾਂ ਨਾਲ ਨੇਤਰੇ ਦੀ ਰਸੀ ਫੜ ਕੇ ਮਧਾਣੀ ਰਿੜਕਦੇ ਹਨ ।
21. ਸੰਪਟ : ਡੱਬਾ ਜਿਸ ਵਿਚ ਠਾਕੁਰ ਰਖਦੇ ਹਨ ।
22. ਸਤਸਰੀ : ਸਤਿਸੰਗ ਰੂਪੀ ਨਦੀ ।
23. ਭਾਵਨ : ਭਾਵਨੀ, ਸ਼ਰਧਾ, ਨਿਸਚਾ, ਲਗਨ ।
24. ਪਾਤੀ : ਪਤਰ, ਚਿਠੀ, ਰੁੱਕਾ ।
25. ਤੁਮ ਸਰਿ : ਤੇਰੀ ਬਰਾਬਰੀ ਕਰਨ ਵਾਲਾ, ਤੇਰੇ ਜਿਹਾ, ਤੇਰੇ ਵਰਗਾ ।
26. ਜੰਪੇ: ਬਿਨੈ ਕਰਦਾ ਹੈ, ਅਰਜ਼ ਕਰਦਾ ਹੈ ।
27. ਨਾਟਕ ਚਾਟਕ ਕਾਜ: ਨਾਟਕ ਚੇਟਕ, ਇੰਦਰ ਜਾਲ ਦਾ ਖੇਲ । ਗੁਰੂ ਬਾਬਾ ਜੀ ਨੇ ਜਗਤ ਦੀਆਂ ਕਰਾਮਾਤਾਂ, ਚਾਲਾਕੀਆਂ ਨੂੰ ਵਧੀਆ ਨਹੀਂ ਆਖਿਆ। ਹਰਿਨਾਮ ਦੇ ਮੁਕਾਬਲੇ ਵਿਚ ਇਹ ਹੋਲੀਆਂ ਚੀਜ਼ਾਂ ਹਨ ।
28. ਨਿਸ ਹੰਢਨਿ: ਫਿਰਦੇ ਹਨ । ਭਟਕਦੇ ਹਨ ।
29. ਕਰਮਾ ਬਾਹਿਰੇ: ਕਰਮ ਹੀਨ, ਕਰਮ ਵਿਹੂਣੇ ।
30. ਵਿਸ਼ੇ-ਵਿਕਾਰਾਂ ਵਿਚ ਮਸਤ, ਬੇਸੁਰਤ ਹੋਏ ਪਏ ਹਨ ।

## ਸਾਖੀ ਬਾਬਾ ਜੀ ਕੇ ਰਹਨੀ ਬਿਲਾਸ ਕੀ

ਅੰਮ੍ਰਿਤ ਰਹਨੀ ਦਇਆਲ ਕੀ ਅਰੁ ਗੁਰ ਸਿਖ ਭਾਉ ਸੁਭਾਉ ।
ਸਾਖੀ ਮੈ ਬਰਨਨ ਕੀਆ ਸੁਨੋ ਸਿਖ ਚਿਤ ਲਾਇ[1] ।।੧।।

### ਚੌਪਈ

ਸ੍ਰੀ ਬਾਬਾ ਸਾਹਿਬ ਦੀਨ ਦਿਆਲ । ਜਬ ਪਹਰ ਰਾਤ ਰਹੇ ਅੰਮ੍ਰਿਤ-ਕਾਲ ।
ਕਰ ਸੌਚਾਚਾਰ ਪ੍ਰਭ ਨਦੀ ਸਿਧਾਵੈ । ਲੇ ਬਸਤ੍ਰ ਲਹਨਾ ਜੀ ਗੁਰ ਸੰਗ ਜਾਵੈ ।।੨।।
ਸਤਗੁਰ ਨਦੀ ਮੈ ਕਰਇ ਸਨਾਨ । ਇਕ ਟਕ ਲਹਨਾ ਜੀ ਧਰੇ ਧਿਆਨ ।
ਜਲ ਮੁਖ ਪ੍ਰਮਾਨ ਸਤਗੁਰ ਹੋਇ ਠਾਢੇ । ਨਿਰਖਤ ਲਹਨਾ ਜੀ ਰੁਚ ਬਾਢੇ ।।੩।।
ਜਬ ਪ੍ਰਾਤਹ-ਕਾਲ ਭੋਰ ਸਮਾ ਦਿਖਾਵੈ । ਜਲ ਸੋ ਨਿਕਸਿ ਪ੍ਰਭ ਬਾਹਰਿ ਆਵੈ ।
ਪੁਨ ਪਹਰ ਬਸਤ੍ਰ ਗੁਰ ਗ੍ਰਹ ਕੋ ਚਲੇ । ਪ੍ਰੇਮੀ ਪ੍ਰੀਤਮ ਸੰਗ ਹੁਇ ਢੁਲੇ ।।੪।।
ਦਿਵਸ ਏਕ ਪ੍ਰਭ ਚਲੇ ਸਨਾਨ । ਬੁਢੇ ਭਾਗੀਰਥ ਮਨ ਕੀਆ ਗਿਆਨ ।
ਨਿਤਪ੍ਰਿਤ ਲਹਨਾ ਜੀ ਸੰਗ ਜਾਵੈ । ਹਮ ਭੀ ਨਿਤਪ੍ਰਤ ਸੰਗ ਸਿਧਾਵੈ[3] ।।੫।।

### ਦੋਹਰਾ

ਤੀਨੋ ਸੇਵਕ ਤੀਨ ਗੁਨ ਤੁਰੀ ਅਵਸਥਾ ਦਿਆਲ ।
ਕ੍ਰਿਪਾ ਦ੍ਰਿਸਟਿ ਜਾ ਪਰ ਕਰੋ ਤਾ ਕੋ ਕਰੇਂ ਨਿਹਾਲ[4] ।।੬।।

### ਚੌਪਈ

ਤੀਨੋ ਸੇਵਕ ਸੰਗ ਸਿਧਾਏ । ਨਦੀ ਕੰਠੇ ਬਾਬਾ ਜੀ ਆਏ ।
ਕਰੇਂ ਸਨਾਨ ਸਤਗੁਰ ਜਲ ਠਾਢੇ । ਸਨਮੁਖ ਖੜੇ ਸੇਵਕ ਚਿਤ ਗਾਢੇ ।।੭।।
ਤਹਾ ਸਿਆਮ ਘਟਾ ਪ੍ਰਗਟੀ ਅਕਾਸ । ਗਰਜਤ ਤਰਜਤ ਬੀਜਲ ਪਰਕਾਸ।
ਭਈ ਅਹਿਣ ਪਾਥਰ ਕੀ ਬਰਖਾ ਭਲੀ । ਸੀਤਲ ਸੁਨ ਪਵਨ ਤਹਾ ਚਲੀ ।।੮।।
ਬੁਢੇ ਭਾਗੀਰਥ ਨਹੀ ਸੀਤ ਸਹਾਰਾ । ਗ੍ਰਹ ਮੈ ਆਇ ਅਗਨ ਕੋ ਜਾਰਾ ।
ਤਾਪਤ ਅਗਨ ਦੇਹ ਸੁਧ ਆਈ । ਮਾਨੋ ਨਉਤਨ ਜੀਵਨ ਪਾਈ[5] ।।੯।।
ਇਕ ਟਕ ਲਹਨਾ ਜੀ ਈਹਾਂ ਠਾਢੇ । ਜਿਮੀ ਲਿਖੀ ਭੀਤ ਪਰ ਮੂਰਤ ਗਾਢੇ[6] ।
ਭਇਆ ਸਮਾ ਭੋਰ ਬਾਬਾ ਜਲ ਨਿਕਸੇ । ਲਹਨਾ ਜੀ ਕੋ ਦੇਖ ਪ੍ਰਭ ਬਿਗਸੇ[7] ।।੧੦।।

ਬਾਬਾ ਜੀ ਬਾਚ :-

### ਦੋਹਰਾ

ਹੇ ਪੁਰਖਾ ਤੁਮ ਕਿਉ ਸ੍ਰਮ ਸਹਿਓ ਅਹਿਣ ਪਾਥਰ ਸੀਤਲ ਬਿਆਰ ।
ਮੈ ਕੋ ਦੇਖਤ ਸ੍ਰਮ ਭਇਆ ਤੋ ਕੋ ਸੁਧ ਨ ਸੰਭਾਰ[8] ।।੧੧।।

### ਚੌਪਈ

ਮੈ ਤੋ ਕੋ ਅਪਨਾ ਤਨ ਕਰ ਜਾਨੋ । ਤੁਮ ਕਾਹੇ ਤਪ ਕੋ ਮਨ ਠਾਨੋ ।
ਤੁਮਰੇ ਕਾਰਨ ਯਹ ਤਪ ਮੈ ਕਰੋ । ਲੋਕ ਪਰਲੋਕ ਕੋ ਮਨ ਨਹੀ ਧਰੋ ।।੧੨।।

ਤੁਮ ਤਪ ਕਰੋ ਮੋ ਕੋ ਸ੍ਰਮ ਹੋਇ । ਤੁਮ ਬਿਧ ਨਖੇਧ ਮਨ ਧਰੋ ਨ ਕੋਇ ।
ਮੈ ਤੁਮ ਕੋ ਦੇਖੇ ਹੋਹ ਪ੍ਰਸੰਨ । ਧੰਨ ਧੰਨ ਪੁਰਖਾ ਤੂੰ ਧੰਨ ।।੧੩।।
ਪੁਨਿ ਬਾਬਾ ਜੀ ਗ੍ਰਿਹ ਕੋ ਆਏ । ਬੁਢੇ ਭਾਗੀਰਥ ਬਚਨ ਸੁਨਾਏ ।
ਹੇ ਬਾਬਾ ਜੀ ਆਜ ਸ੍ਰਮ ਪਾਇਆ । ਈਹਾ ਆਇ ਕਰਿ ਅਗਨ ਤਪਾਇਆ ।।੧੪।।
ਆਜ ਜਨਮ ਹਮ ਨਵਤਨ ਪਾਇਆ । ਸਰਨ ਤੁਮਾਰੀ ਤੁਮ ਕਰੀ ਸਹਾਇਆ।
ਬਾਬਾ ਜੀ ਸੁਨ ਬਿਗਸ ਭਏ ਖਲੇ ! ਤੁਮ ਮਮ ਪਿਆਰੇ ਸੇਵਕ ਭਲੇ[10] ।।੧੫।।

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਇਆਲ ਕਰ ਲਏ ਉਧਾਰ ।।੫੫।।

---

### ਟਿੱਪਣੀਆਂ ਅਤੇ ਹਵਾਲੇ

1. ਗੁਰੂ ਬਾਬੇ ਦੀ ਆਦਰਸ਼ ਜੀਵਨ ਜਾਂਚ ਦੀ ਦਾਸਤਾਨ ਗੁਰੂ ਬਾਬੇ ਤੇ ਸਿੱਖਾਂ ਨੂੰ ਸੁਣਾਉਂਦਾ ਕਵੀ ਕਹਿੰਦਾ ਹੈ ਕਿ ਇਸ ਨੂੰ ਪਿਆਰ ਸਤਿਕਾਰ ਨਾਲ ਸੁਣਨ । ਉਨ੍ਹਾਂ ਦਾ ਸਤ ਪ੍ਰਤਿ ਦਾ ਕਾਰਜ ਉਦੋਂ ਹੀ ਆਰੰਭ ਹੋ ਜਾਂਦਾ ਸੀ ਜਦੋਂ ਰਾਤ ਦਾ ਪਿਛਲਾ ਪਹਿਰ ਅਜੇ ਰਹਿੰਦਾ ਸੀ ।
2. ਇਹ ਸਾਰਾ ਪ੍ਰਸੰਗ ਸਾਖੀ ਨੰਬਰ 52 ਵਾਲਾ ਹੀ ਹੈ । ਫਰਕ ਕੇਵਲ ਇੰਨਾ ਹੈ ਕਿ ਹੁਣ ਭਾਈ ਲਹਿਣਾ ਜੀ ਤੋਂ ਇਲਾਵਾ ਭਗੀਰਥ ਅਤੇ ਸਧਾਰਨ ਵੀ ਉਨ੍ਹਾਂ ਦੇ ਨਾਲ ਜਾਣ ਲਗ ਪਏ ।
3. ਗੁਰੂ ਜੀ ਅਤੇ ਉਨ੍ਹਾਂ ਦੇ ਪਹੁੰਚੇ ਹੋਏ ਸੇਵਕ ਜਿਨ੍ਹਾਂ ਵਿਚ ਤਿੰਨ ਗੁਣ (ਸਤੋ, ਰਜੋ ਅਤੇ ਤਪੋ) ਸਨ ਅਤੇ ਜੋ ਤੁਰੀਆ ਪਦ (ਗਿਆਨ ਕੀ ਸਥਿਤੀ) ਨੂੰ ਪਹੁੰਚੇ ਹੋਏ ਸਨ ਆਮ੍ਹਣੇ ਸਾਮ੍ਹਣੇ ਹੁੰਦੇ । ਕਵੀ ਕਹਿੰਦਾ ਹੈ ਕਿ ਜਿਸ ਤੇ ਵੀ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਪੈ ਗਈ ਉਹੀ ਨਿਹਾਲ/ਪ੍ਰਸੰਨ ਹੋ ਗਿਆ।
4. ਪਥਰਾਂ ਵਰਗੇ ਗੜਿਆਂ ਕੀ ਬਾਰਸ ਹੋਈ ।
5. ਭਗੀਰਥ ਇਸ ਅਹਣ ਵਰਖਾ ਨੂੰ ਬਰਦਾਸ਼ਤ ਨਾ ਕਰ ਸਕਿਆ । ਉਹ ਠੰਢ ਨਾਲ ਠਰ ਰਿਹਾ ਸੀ । ਘਰ ਲਿਆ ਕੇ ਉਸਨੂੰ ਅਗ ਸੇਕਾਈ ਗਈ । ਸਰੀਰ ਨੂੰ ਗਰਮੀ ਪਹੁੰਚੀ ਤਾਂ ਉਸਨੇ ਮਹਿਸੂਸ ਕੀਤਾ ਜਿਵੇਂ ਉਸਨੂੰ ਨਵੀਂ ਜ਼ਿੰਦਗੀ ਮਿਲ ਗਈ ਹੋਵੇ।
6. ਲਹਿਣਾ ਜੀ ਤਸਵੀਰ ਬਣੇ ਉਥੇ ਹੀ ਖੜੇ ਰਹੇ ਜਿਥੇ ਗੁਰੂ ਜੀ ਉਨ੍ਹਾਂ ਨੂੰ ਖੜਾ ਕਰ ਕੇ ਗਏ ਸਨ।
7. ਆਪਣੇ ਨਿਸਚਿਤ ਸਮੇ ਤੇ ਸਵੇਰ ਹੁੰਦਿਆਂ ਹੀ ਜਦੋਂ ਗੁਰੂ ਜੀ ਪਾਣੀ ਤੋ ਬਾਹਿਰ ਆਏ ਗੁਰੂ ਜੀ ਲਹਿਣਾ ਜੀ ਨੂੰ ਵੇਖ ਬੜੇ ਪ੍ਰਸੰਨ ਹੋਏ ।
8. ਉਨ੍ਹਾਂ ਨੇ ਸੁਆਲ ਕੀਤਾ ਕਿ ਤੁਸੀਂ ਕਿਵੇਂ ਇਹ ਗੜੇ, ਠੰਢੀ ਹਵਾ ਅਤੇ ਵਰਖਾ ਨੂੰ ਆਪਣੇ ਸਰੀਰ ਤੇ ਝਲਿਆ ਹੈ ।
9. ਤਕਲੀਫ, ਦੁਖ, ਕਸ਼ਟ ।
10. ਗੁਰੂ ਜੀ ਨੇ ਉਨ੍ਹਾਂ ਨੂੰ ਪਿਆਰ-ਦੁਲਾਰ ਭਰੀ ਨਜ਼ਰ ਨਾਲ ਨਿਹਾਰਿਆ ।

## ਆਗੇ ਸਾਖੀ ਬਚਨ ਬਿਲਾਸ ਸੇਵਕਾਂ ਆਪਨਿਆਂ ਸੌਂ ਬਾਬਾ ਜੀ ਕਹਤ ਭਏ, ਸੋ ਨਿਰੂਪਣ ਹੋਇਗੀ

**ਸੋਰਠਾ**

ਦਿਵਸ ਏਕ ਪ੍ਰਭ ਦਇਆਲ ਨਿਸ ਸੈਨ ਕਰਿਓ ਆਨੰਦ ਜੁਤ[1] ।
ਭਈ ਅਰਧ ਰੈਨ ਜਬ ਕਾਲ ਜਗੇ ਦਇਆਲ ਪੂਛਨ ਕੀਆ[2] ॥੧॥

**ਚੌਪਈ**

ਬਾਬਾ ਜੀ ਪੂਛੀ ਕਿਰਤ ਬਿਨਾਨੀ । ਹੇ ਬੁਢਾ ਨਿਸ ਕੇਤਕ ਬੀਤਾਨੀ ।
ਬੁਢੇ ਸਮਝ ਮਨ ਬਾਤ ਬਖਾਨੀ । ਪ੍ਰਭ ਅਰਧ ਰੈਨ ਊਖਰ ਬੀਤਾਨੀ ॥੨॥
ਪੁਨ ਭਾਗੀਰਥ ਸੋ ਪ੍ਰਭ ਕਹਾ । ਤੁਮ ਬੂਝ ਕਹੋ ਨਿਸ ਕੇਤਕ ਕਹਾ ।
ਕਹੀ ਭਾਗੀਰਥ ਬੂਝ ਸੁਜਾਨੀ । ਅਰਧ ਰੈਨ ਬੀਤੀ ਪ੍ਰਭ ਗਿਆਨੀ ॥੩॥
ਪੁਨ ਸਾਧਾਰਨ ਮੈ ਪ੍ਰਭ ਕਹੀ । ਕਹੋ ਮੀਤ ਨਿਸ ਕੇਤਕ ਰਹੀ ।
ਕਹੀ ਸਮਝ ਸਾਧਾਰਨ ਆਧੀ ਰਾਤ । ਬੀਤ ਗਈ ਪ੍ਰਭ ਸੌਂ ਕਹੀ ਬਾਤ ॥੪॥
ਸੁਨ ਬਚਨ ਬਿਗਾਸ ਬਾਬਾ ਜੀ ਹਸੇ । ਪੁਨ ਪੂਛਾ ਸਾਹਿਬ ਹਰਰੰਗ ਰਸੇ ।
ਤੁਮ ਤੇ ਪੜ੍ਹੇ ਗੁੜੇ ਕਛੁ ਨਾਹੀ । ਰਾਤ ਕੀ ਬੂਝ ਕੈਸੇ ਤੁਮ ਆਹੀ ॥੫॥

**ਦੋਹਰਾ**

ਸਭਹਨ ਬਾਤ ਬਿਚਾਰ ਕੇ ਕਰ ਜੋੜ ਕਰੀ ਅਰਦਾਸ ।
ਹਮ ਖੇਤੀ-ਰਾਖੇ ਨਿਸ ਜਗੇਂ ਦੇਖ ਤਾਰੇ ਭਇਓ ਅਭਿਆਸ ॥੬॥

**ਚੌਪਈ**

ਪੁਨ ਬਾਬਾ ਲਹਨਾ ਜੀ ਸੋ ਬੋਲੇ । ਅੰਮ੍ਰਿਤ ਬਚਨ ਪ੍ਰੇਮ ਝਕਝੋਲੇ[3] ।
ਹੇ ਪੁਰਖਾ ਨਿਸ ਕੇਤਕ ਗਈ । ਬਾਕੀ ਕੇਤਕ ਹੈ ਅਬੈ ਰਹੀ ॥੭॥
ਕਰ ਜੋੜ ਲਹਨਾ ਜੀ ਬਿਨਤੀ ਕੀਨਾ । ਤੁਮ ਸਭ ਕਛੁ ਜਾਨੋ ਦਇਆਲ ਪ੍ਰਬੀਨਾ[4]।
ਰਾਤ ਦਿਵਸ ਤੁਮਰੇ ਹੈ ਕੀਆ, ਤੁਮ ਬਿਨ ਅਵਰੁ ਨ ਜਾਨਤ ਬੀਆ[5] ॥੮॥
ਲਗੀ ਲਗਨ ਮਨ ਚਰਨ ਸਰੋਜਨਾ[6] । ਨਿਸ ਦਿਨ ਸੌਂ ਕਛੁ ਨਹੀ ਪਰੋਜਨ[7] ।
ਚਾਤ੍ਰਿਕ ਬੂੰਦ ਕਿਰਖੀ ਕੋ ਮੇਹੁ[8] । ਹਮਰੋ ਪ੍ਰਭ ਚਰਨ-ਕਮਲ ਸੋ ਨੇਹੁ[9] ॥੯॥
ਪ੍ਰਭ ਅੰਤਰਜਾਮੀ ਜਾਨੀ ਜਾਨ । ਸਰਧਾ ਰਾਖਨ ਪਰਮ ਸੁਜਾਨ[10] ।
ਰਾਤ ਦਿਵਸ ਜਾਨਤ ਹਮ ਨਾਹੀ । ਨਿਸ ਦਿਨ ਧਿਆਨ ਸਤਗੁਰ ਮਨ ਮਾਹੀ[11] ॥੧੦॥

**ਦੋਹਰਾ**

ਸੁਨਤ ਬਚਨ ਬਾਬਾ ਬਿਗਸਾਨੇ ਬੂਝਾ ਪ੍ਰੇਮ ਸਨੇਹ[12] ।
ਪ੍ਰੇਮ ਬਾਰੀ ਬੋਈ ਇਨੈ ਸਿੰਚਤ ਸਦ ਜਲ ਨੇਹ[13] ।੧੧।

**ਸਾਖੀ ਪੂਰਨ ਹੋਈ ।**

ਸ੍ਰੀ ਵਾਹਿਗੁਰੂ ਮੁਖ ਕਰੇ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੫੬।।

---

### ਟਿੱਪਣੀਆਂ ਅਤੇ ਹਵਾਲੇ

1. ਇਕ ਦਿਨ ਦਇਆਲੂ ਸਤਿਗੁਰੂ ਰਾਤ ਵੇਲੇ ਆਨੰਦ ਸਹਿਤ (ਜੁਤ) ਸੁੱਤੇ ਸੈਨ ਦੀਆ ।
2. ਅਧੀ ਰਾਤ (ਅਰਧ) ਵੇਲੇ ਅਚਾਨਕ ਉਠੇ ਅਤੇ ਪੁਛਣ ਲਗੇ ।
3. ਫਿਰ ਗੁਰੂ ਬਾਬਾ ਜੀ ਭਾਈ ਲਹਿਣਾ ਜੀ ਨੂੰ ਕਹਿਣ ਲਗੇ । ਉਨ੍ਹਾਂ ਦੇ ਵਚਨਾਂ ਵਿਚ ਮਾਨੋ ਰਸ ਸੰਚਰ ਰਿਹਾ ਸੀ ।
4. ਗੁਰੂ ਜੀ ਦਾ ਭਾਈ ਲਹਿਣਾ ਜੀ ਪ੍ਰਤਿ ਸੁਆਲ ਸੀ ਰਾਤ ਕਿਨੀ ਕੁ ਬਤੀਤ ਹੋਈ ਹੈ ਅਤੇ ਭਾਈ ਸਾਹਿਬ ਦਾ ਉਤਰ ਸੀ : ਤੁਸੀਂ ਸਭ ਕੁਝ ਜਾਣਦੇ ਹੋ – ਜਾਨੀਜਾਣ ਹੋ ।
5. ਰਾਤ ਦਿਵਸ ਸਭ ਤੁਹਾਡੇ ਹੀ ਕੀਤੇ ਹੋਏ ਹਨ ਅਤੇ ਮੈ ਤੁਹਾਡੇ ਤੋ ਬਗੈਰ ਕਿਸੇ ਹੋਰ (ਬੀਆ) ਨੂੰ ਨਹੀਂ ਮੰਨਦਾ ।
6. ਮੇਰੀ ਤਾਂ ਆਪਜੀ ਦੇ ਚਰਨ ਕਮਲਾਂ (ਸਰੋਜਨ) ਵਿਚ ਹੀ ਦ੍ਰਿਸ਼ਟੀ ਲਗੀ ਹੋਈ ਹੈ ।
7. ਰਾਤ ਦਿਨ ਨਾਲ ਮੇਰਾ ਕੋਈ ਸਰੋਕਾਰ (ਪਰਿਜਨ) ਨਹੀਂ ।
8. ਚਾਤ੍ਰਿਕ ਨੂੰ ਸਵਾਂਤੀ ਬੂੰਦ ਨਾਲ, ਖੇਤੀ (ਕਿਰਖੀ) ਨੂੰ ਮੀਂਹ ਨਾਲ ਪਿਆਰ ਹੁੰਦਾ ਹੈ ।
9. ਮੇਰਾ ਤਾਂ ਆਪ ਜੀ ਦੇ ਚਰਨ ਕਮਲਾਂ ਨਾਲ ਹੀ ਪਿਆਰ ਹੈ ।
10. ਪਰਮਸੁਜਾਨ : ਸੂਝਵਾਨ; ਅਤਿਅੰਤ ਚਤੁਰ ।
11. ਮੈਂ ਰਾਤ ਦਿਨ ਦੇ ਚਕਰ ਵਿਚ ਨਹੀਂ ਪੈਂਦਾ ਮੇਰਾ ਤਾਂ ਧਿਆਨ ਹਮੇਸ਼ਾ ਸਤਿਗੁਰੂ ਦੇ ਚਰਨਾਂ ਵਿਚ ਲਗਾ ਰਹਿੰਦਾ ਹੈ ।
12. ਉਨ੍ਹਾਂ ਦੇ ਵਚਨ ਸੁਣਕੇ ਗੁਰੂ ਬਾਬਾ ਜੀ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਦੇ ਪ੍ਰੇਮ-ਸਨੇਹ (ਪਿਆਰ) ਬਾਰੇ ਅਨੁਮਾਨ ਲਗਾਇਆ ।
13. ਉਨ੍ਹਾਂ ਨੇ ਮਾਨੋ ਆਖਿਆ ਕਿ ਇਨ੍ਹਾਂ ਮਹਾਪੁਰਖਾਂ ਨੇ ਪ੍ਰੇਮ ਬਾੜੀ (ਪ੍ਰੇਮਬਾਰੀ) ਲਗਾਈ ਹੋਈ ਹੈ ਅਤੇ (ਨੇਹੁ) ਪਿਆਰ ਦੇ ਜਲ ਦੁਆਰਾ ਉਸਨੂੰ ਸਿੰਜਦੇ ਹਨ ।

## ਸਾਖੀ ਬਾਬਾ ਜੀ ਕੇ ਸੇਵਕ ਬੁਢੇ ਭਾਗੀਰਥ ਸੇ ਚਰਚਾ ਕੀ

### ਦੋਹਰਾ

ਅੰਤਰਜਾਮੀ ਦਇਆਲ ਗੁਰ ਬੂਝਾ ਸੇਵਕ ਨ ਭਾਉ ।
ਕਿਰਪਾ ਕਰ ਸੰਕਾ ਹਰੋ ਬੂਝਾ ਭੋਲਾ ਸੁਭਾਉ ॥੧॥

### ਚੌਪਈ

ਜਬ ਇਨ ਕੇ ਮਨ ਸੰਕਾ ਪਰੀ । ਮਿਲ ਸਭਹਨ ਸਲਾਹ ਇਮ ਕਰੀ ।
ਹਮ ਬਾਬਾ ਜੀ ਕੇ ਆਗੇ ਚਲੇਂ । ਕਰ ਇਸਨਾਨ ਹੋਇ ਜਲ ਮੋ ਖਲੇ ॥੨॥
ਜਬ ਖਾਜ-ਖਿਜਰ ਸੋ ਹੋਵੈ ਮੇਲ । ਪਕਰ ਕਦਮ ਛੋਡੋਂ ਨਹੀਂ ਗੈਲ ।
ਤਬ ਉਨ ਸੋਂ ਕਰਾਮਾਤ ਹਮ ਪਾਵੇਂ । ਸਭ ਜਗ ਹਮ ਕੋ ਪੂਜ ਪੁਜਾਵੇ ॥੩॥
ਅਰਧ ਰੈਨ ਜਬ ਭਈ ਬਿਤੀਤ । ਚਲੇ ਨਦੀ ਮਿਲ ਤੀਨੋ ਮੀਤ ।
ਅਰਧ ਮਾਰਗ ਜਬ ਤੀਨੋ ਗਏ । ਮਗ ਮਿਲੇ ਖਿਜਰ ਈਹਾ ਆਵਤ ਭਏ ॥੪॥
ਕਰ ਜੋੜ ਖਿਜਰ ਸੇ ਪੁਛੀ ਬਾਤ । ਸਾਹਿਬ ਤੁਮ ਕੌਨ, ਕਹਾ ਕੋ ਜਾਤ ।
ਮੈ ਹੋ ਖਿਸਰ ਰੋਜ ਈਹਾ ਆਵੋਂ । ਬਾਬੇ ਜਗਾਇ ਇਸਨਾਨ ਕਰਾਬੋ ॥੫॥

### ਦੋਹਰਾ

ਸੁਨਤ ਬਚਨ ਬਿਸਮੇ ਭਏ ਅਰੁ ਚਰਿਤ੍ ਯਹ ਦੇਖ ।
ਸੰਕਾ ਸਭ ਮਨ ਕੀ ਮਿਟੀ ਬੂਝਾ ਪੁਰਖ ਅਲਖ ॥੬॥

### ਚੌਪਈ

ਜਬ ਯਹ ਬਾਤ ਖਿਜਰ-ਮੁਖ ਸੁਨਾ । ਤਬ ਹੋਇ ਹੈਰਾਨ ਸਭਨਾ ਸਿਰ ਧਨਾ ।
ਹਮ ਬਾਬਾ ਜੀ ਕੀ ਮਿਤ ਨਹੀਂ ਪਾਈ । ਮਿਥਿਆ ਖਿਜਰ ਕੋ ਦਈ ਬਡਾਈ ॥੭॥
ਹੋਇ ਲਜਾਮਾਨ ਘਰ ਮੋ ਸਭ ਆਏ । ਸਤਗੁਰ ਨਾਵਨ ਨਦੀ ਸਿਧਾਏ ।
ਪੁਨ ਇਸਨਾਨ ਕਰ ਆਏ ਦਿਆਲ। ਬੁਲਾਇ ਸਭਨ ਕਹਿਓ ਬਚਨ ਰਿਸਾਲ[3] ॥੮॥
ਤਮ ਮਮ ਸੇਵਖ ਸਖਾ ਪਿਆਰੇ । ਐਸੀ ਸੰਕਾ ਮਿਥਿਆ ਮਨ ਧਾਰੇ[4] ।
ਹਰਿ ਕੀ ਭਗਤਿ ਸਿਰੋਮਨ ਸਿਧ[5] । ਸਮਝੋ ਸੋ ਜਾ ਕੋ ਸਤਬੁਧ[6] ॥੯॥
ਮਿਲ ਸਭਹਨ ਚਰਨਨ ਸਿਰ ਡਾਰੇ । ਹੇ ਦਿਆਲ ਹਮ ਸੇਵਕ ਥਾਰੇ ।
ਭਗਤ ਸਕਤ ਸਭ ਤੁਮਰੇ ਹਾਥ । ਤੁਮਰ ਸਰਨ ਹਮ ਮੁਗਧ[7] ਅਨਾਥ ॥੧੦॥

### ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੇ ਉਚਾਰ । ਹੋਇ ਦਿਆਲ ਕਰ ਲਏ ਉਧਾਰ ॥੫੭॥

---

**ਟਿੱਪਣੀਆਂ ਅਤੇ ਹਵਾਲੇ**

1. ਖ਼ਵਾਜਾ ਖ਼ਿਜ਼ਰ : ਵਰੁਣ ਦੇਵਤਾ ਜਲ ਪਤੀ, ਪਾਣੀ ਦਾ ਦੇਵਤਾ ।
2. ਅਲਖ: ਅਲੇਖ, ਜੋ ਲੇਖ ਵਿਚ ਨਹੀਂ ਆ ਸਕਦਾ । ਜਿਸ ਕੀ ਗਤਿ ਮਿਤੀ ਅਸੀਂ ਨਹੀਂ ਜਾਣ

ਸਕਦੇ ।

3. ਗੁਰੂ ਜੀ ਨੇ ਰਸ ਭਰੇ ਵਚਨ ਆਪਣੇ ਸਿੱਖਾਂ ਨੂੰ ਕਹੇ ।
4. ਤੁਸੀਂ ਮੇਰੇ ਪਿਆਰੇ ਸਿੱਖ/ਸਾਥੀ ਹੋ ।
5. ਹਰਿ ਭਗਤੀ ਹੀ ਸਰਬ ਸਰੋਮਣੀ ਵਿਧੀ ਹੈ ।
6. ਇਹ ਸਮਝ ਉਸੇ ਨੂੰ ਆਉਂਦੀ ਹੈ ਜਿਸਦੀ ਸਤਿ-ਬੁਧੀ (ਸੁਮਤ) ਹੋਵੇ ।
7. ਅਸੀਂ ਤਾਂ ਮੁਗਧ (ਮੂਰਖ) ਹਾਂ ਤੁਸੀਂ ਹੀ ਸਾਡੇ ਸਵਾਮੀ ਹੋ ।

## ਸਾਖੀ ਸਤਿਗੁਰ ਕੇ ਬਚਨ ਬਿਲਾਸ ਅਰੁ ਸੇਵਕ ਸੇਵਕਾਈ

### ਦੋਹਰਾ

ਬਚਨ ਬਿਲਾਸ ਸਤਗੁਰ ਕਰੇ ਤਾਤੇ ਭਗਤ ਪ੍ਰਗਾਸ ।
ਭਗਤ ਭਾਇ ਸੇਵਕ ਲਹੇ ਭੋਗੇ ਗਿਆਨ ਬਿਲਾਸ ।।੧।।

### ਚੌਪਈ

ਜਬ ਕੇ ਪ੍ਰਭ ਕਰਤਾਰਪੁਰ ਆਏ । ਇਕ ਬਾਗ ਬਕਾਇਨ[1] ਤਹਾ ਲਗਾਏ ।
ਗ੍ਰੀਖਮ ਰੁਤ ਦੋਪਹਰ ਕੇ ਸਮੇ । ਪਵਨ ਸੁਗੰਧ ਸੀਤਲ ਤਹਾ ਗਮੇ[2] ।
ਤਹਾ ਜਾਇ ਸੈਨ ਪ੍ਰਭ ਕਰੇ । ਊਹਾ ਬਾਲਕ ਬਿਰਧ ਸਕਲ ਰਹੇ ਭਰੇ[3] ।।੨।।
ਅਤਿ ਪ੍ਰਸੰਨ ਸਤਗੁਰ ਸਰੂਪ । ਗਿਆਨ ਭਾਨ ਪਰ ਸਕਤ ਸਰੂਰ[4] ।
ਬੁਢਾ ਆਦਿ ਸਗਲ ਮਿਲ ਆਏ । ਕਰ ਜੋਰ ਦਿਆਲ ਕੋ ਬਿਨੈ ਸੁਨਾਏ ।
ਪ੍ਰਭ ਆਜੁ ਘਾਮ ਧੂਪ ਬਹੁ ਪਰੀ । ਸਰਬਤ ਪੀਵੈ ਸੁਖ ਤਿਹ ਘਰੀ ।।੩।।
ਮੀਠਾ ਮਿਲੇ, ਕਰ ਸਰਬਤ ਪੀਵੈ । ਸੁਖੀ ਹੋਇ ਸੀਤਲ ਮਨ ਥੀਵੈ ।
ਸੁਨ ਬਿਗਸ ਦਿਆਲ ਇਮ ਬਚਨ ਬਖਾਨਾ। ਹੇ ਬੁਢਾ ਸਾਧਾਰਨ ਮੀਤ ਪੁਰਾਨਾ।।੪।।
ਬਿਸ ਬਿਰਛ ਬਕਾਇਣ ਪਰ ਕੋਈ ਚੜ੍ਹੇ । ਹਲੂਨਾਂ ਦੇਇ ਪਤਾਸੇ ਝੜੇ ।
ਸਰਬਤ ਕਰ ਸਗਲੇ ਤੁਮ ਪੀਵੋ । ਸੀਤਲ ਹੋਇ ਸੁਖੀ-ਮਨ ਥੀਵੋ[5] ।।੫।।

### ਦੋਹਰਾ

ਇਨ ਸਭਹਨ ਹਾਸੀ ਸਮਝ ਸਤ ਬਚਨ ਨਹੀਂ ਮਾਨਾ ।
ਜਾਨਾ ਬਚਨ ਬਿਲਸ ਕਰ ਹਾਸੀ ਕੀਆ ਬਖਾਨਾ ।।੬।।

### ਚੌਪਈ

ਇਹ ਬਚਨ ਸੁਨਤ ਸਭ ਜਾਨਿਓ ਇਨ ਹਾਸਾ । ਕਹਾ ਬਕਾਇਣ ਝਰੇ ਪਤਾਸਾ।
ਹਮ ਸੇ ਸਦਾ ਕਰੈ ਪ੍ਰਭ ਹਾਸੀ । ਪਰਮ ਪੁਰਖ ਹਰ-ਭਗਤ ਬਿਲਾਸੀ ।।੭।।
ਜੋ ਨਾ ਸਤਗੁਰ, ਇਨ ਹਾਸੀ ਜਾਨੀ । ਮਾਨੇ ਪ੍ਰੇਮੀ ਭਗਤ ਬਿਨਾਨੀ ।
ਤਬ ਲਹਨਾ ਜੀ ਸੇ ਪ੍ਰਭੁ ਬਿਖਾਨਾ । ਮੈ ਪੀਵੋ ਸਰਬਤ ਪੁਰਖ ਸੁਜਾਨਾ ।।੮।।
ਇਸ ਬਿਰਖ ਬਕਾਇਣ ਪਰ ਤੁਮ ਚੜੋ । ਝੂਣੇ ਇਸੇ ਪਤਾਸਾ ਝੜੇ ।
ਕਰ ਸਰਬਤ ਮੋ ਕੋ ਪੀਲਾਵੋ । ਬਡੀ ਉਸਨਤਾ ਤਨ ਸੀਰਾਵੋ ।।੯।।
ਗੁਰ ਬਚਨ ਸੁਨਤ ਬਿਰਛ ਪਰ ਚੜੇ । ਹਲੂਨਾ ਦੀਆ ਪਤਾਸੇ ਝੜੇ ।
ਝੜੇ ਬਹੁਤ ਕਛੁ ਕਹੀ ਨ ਜਾਇ । ਪੀ ਸਰਬਤ ਸਭ ਰਹੇ ਅਘਾਇ ।।੧੦।।

### ਦੋਹਰਾ

ਗੁਰ ਭਗਤਾ ਜੋ ਬਚਨ ਗੁਰ ਬਿਨ ਸੰਕਾ ਹਿਰਦੇ ਧਾਰ ।
ਮੁਕਤੁ ਭੁਗਤ ਸਭ ਕਛੁ ਲਹੇ ਭਵਨਿਧ ਉਤਰੇ ਪਾਰ[6] ।।੧੧।।

## ਚੌਪਈ

ਉਤਰ ਲਹਨਾ ਜੀ ਚਰਨਨ ਪਰੇ । ਸੀਤਲ ਸਰਬਤ ਕਰ ਆਗੇ ਧਰੇ ।
ਦਿਆਲ ਗੁਰੂ ਜੀ ਸਰਬਤ ਪੀਆ । ਸੀਤ-ਪ੍ਰਸਾਦਿ ਨਿਜ ਸੇਵਕ ਦੀਆ[9] ।।੧੨।।
ਹੋਇ ਪ੍ਰਸੰਨ ਮੁਖ ਬਚਨ ਬਖਾਨਾ । ਧਨ ਧਨ ਲਹਨਾ ਪੁਰਖ ਸੁਜਾਨਾ ।
ਮਮ ਬਰਨ ਸਤ ਕਰ ਮੁਝੇ ਪਛਾਨਾ । ਮੈ ਸਭ ਜਗ ਖੋਜਾ ਤੂੰ ਮਨ ਮਾਨਾ ।

## ਦੋਹਰਾ

ਮੋਰੇ ਮਨ ਮੇ ਤੂੰ ਬਸੇ ਮੈ ਸਦ ਹਿਰਦੇ ਤੋਹਿ ।
ਅਭੇਦ ਭਗਤ ਮੇਰੀ ਕਰੀ ਮੈ ਮਨ ਤੁਮਾਰਾ ਢੋਹ[10] ।

## ਸਾਖੀ ਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੫੯।।

---

**ਟਿੱਪਣੀਆਂ ਅਤੇ ਹਵਾਲੇ**

1. ਡੇਕਾਂ/ਧਰੇਕਾਂ ਕਾ ਬਾਗ਼ ਉਥੇ ਲਗਾਇਆ ।
2. ਗਰਮੀ ਦੀ ਰੁਤੇ ਜਦੋਂ ਭਖਦੀ ਦੁਪਹਿਰ ਹੁੰਦੀ ਉਥੇ ਠੰਢੀ ਪੌਣ ਚਲਦੀ ।
3. ਗੁਰੂ ਜੀ ਉਥੇ ਜਾ ਕੇ ਆਰਾਮ ਕਰਦੇ ਸਨ । ਉਥੇ ਹੀ ਬਚੇ, ਬਜੁਰਗ ਸਾਰੇ ਆਰਾਮ ਫਰਮਾਉਂਦੇ।
4. ਇਹ ਦੋਵੇਂ ਤੁਕਾਂ ਮੂਲ ਖਰੜੇ ਅਤੇ ਹਵਾਲਾ-ਲਾਇਬ੍ਰੇਰੀ ਦੇ ਖਰੜੇ ਵਿਚ ਨਹੀਂ ਹਨ ।
5. ਆਮ । ਗਰਮੀ, ਉਸਨਤਾ ।
6. ਇਥੇ ਸਾਖੀਕਾਰ ਫਿਰ ਇਕ ਵਿਚਿਤਰ ਘਟਨਾ ਬਿਆਨ ਕਰਦਾ ਹੈ ਜਿਸ ਦੇ ਅੰਤਰਗਤ ਧਰੇਕ ਦੇ ਰੁਖਾਂ ਤੋ ਪਤਾਸੇ ਝੜਦੇ ਵਿਖਾਉਂਦਾ ਹੈ ।
7. ਮੈਂ ਬੜੀ ਗਰਮੀ ਮਹਿਸੂਸ ਕਰ ਰਿਹਾ ਹਾਂ, (ਸ਼ਰਬਤ) ਪਿਆ ਕੇ ਮੈਨੂੰ ਠੰਢਕ ਪਹੁੰਚਾਈ ਜਾਵੇ ।
8. ਜੋ ਭਗਤ ਗੁਰੂ ਵਚਨਾ ਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹੈ ਉਸਨੂੰ ਮੁਕਤੀ ਭਗਤੀ (ਸੰਸਾਰਿਕ/ਦੁਨਿਆਵੀ ਪਦਾਰਥ) ਸਭ ਕੁਝ ਪ੍ਰਾਪਤ ਹੋ ਜਾਂਦਾ ਹੈ ਅਤੇ ਉਹ ਸੰਸਾਰ ਸਾਗਰ (ਭਵਨਿਧ) ਤੋਂ ਵੀ ਪਾਰ ਉਤਰ ਜਾਂਦਾ ਹੈ ।
9. ਬਣਿਆ ਹੋਇਆ ਸ਼ਰਬਤ ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਦੇ ਦਿਤਾ ।
10. ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਪਿਆਰ ਨਾਲ ਸੰਬੋਧਿਤ ਕੀਤਾ ਅਤੇ ਆਖਿਆ ਕਿ ਤੂੰ ਮੇਰੇ ਹਿਰਦੇ ਵਿਚ ਵਸਦਾ ਹੈ । ਤੂੰ ਹੀ ਮੇਰਾ ਸਰਵਸਦ ਹੈ ।

## ਸਾਖੀ ਸਤਗੁਰੂ ਬਾਬੇ ਜੀ ਕੀ ਪਰਮ ਪਰਤਗਿਆ ਕੀ

### ਦੋਹਰਾ

ਛੋਤ੍ਰ ਪਰਤਗਿਆ[1] ਪ੍ਰਭ ਰਚਾ ਯਹ ਬਿਧ ਮਨ ਮੇ ਧਾਰ ।
ਕੋਈ ਬਚਨ ਮਾਨੇ ਸਤ ਮਮ ਜਗ ਬਚਨ ਚਲਾਵੇ ਸਾਰ[2] ॥੧॥
ਸਭ ਨਿਜ ਸੰਗੀ ਸੰਗ ਲੇ ਗਾਵਨੇ ਨਦੀ ਕਛਾਰ[3] ।
ਬਡੋ ਜੁ ਗਹਬਰ ਬਨ ਜਹਾ ਭਾਉ ਕਾਇਸ ਭਾਰ[4] ॥੨॥

### ਚੌਪਈ

ਨਿਜ ਸੰਗੀ ਪ੍ਰਭ ਸਗਲ ਬੁਲਾਏ । ਸਭ ਭਏ ਇਕਤ੍ਰ ਕਰਤਾਰਪੁਰ ਆਏ ।
ਭਈ ਪ੍ਰਭਾਤ ਸਭ ਕੋ ਲੇ ਸੰਗ । ਚਲੇ ਨਦੀ ਕਛਾਰ ਪ੍ਰਤਗਿਆ ਰੰਗ ॥੩॥

### ਰਸਾਵਲ ਛੰਦ

ਸੰਗਤ ਕੋ ਸੰਗ ਧਾਰ ਕੇ ਨਦੀ ਕਛਾਰ ਕੋ ਚਲੇ ।
ਮਾਇ ਚਰਿਤ੍ਰ ਧਾਰ ਕੇ ਦਿਖਾਈ ਭਾਇ ਸਭ ਛਲੇ ।
ਸਤਗੁਰ ਬਚਨ ਕਠਾਰ[5] ਗਿਆਨ ਸੂਰ ਸੀਸ ਪਰ ਝਲੇ ।
ਜੀਵਤ ਮੂਆ, ਮੁਕਤ ਹੂਆ ਸੇਵੰਤ[6] ਸਿਧ ਦਰ ਖਲੇ ॥੪॥

### ਅੜਿਲ

ਲੇ ਸਗਲੀ ਸੰਗਤ ਸੰਗ ਦਿਆਲ ਬਨ ਮੇ ਗਏ ।
ਸਭਹਨ ਦੇਖਾ ਚਲਤ ਬਹੁਤ ਪੈਸੇ ਪਏ ।
ਕੇਤੇ ਆ ਬਟੋਰ ਲੀਏ ਬਾਧ ਪੋਟ ਸਿਰ ਪਰ ਧਰੀ ।
ਹੋ ਚਲੇ ਬੰਧ ਲੇ ਪੋਟ ਸਭੀ ਉਸ ਹੀ ਘਰੀ ॥੫॥

### ਤੋਮਰ ਛੰਦ

ਪੁਨ ਚਲੇ ਆਗੇ ਦਇਆਲ । ਜੁ ਰਹੇ ਸੰਗ ਸੁ ਨਾਲ ।
ਤਹਾ ਦੇਖ ਸਭ ਭਏ ਖੜੇ । ਮੁਹਰਾਂ ਰੁਪਯੇ ਪੜੇ ॥੬॥

### ਦੋਹਰਾ

ਬਹੁਤੀ ਮਾਇਆ ਦੇਖ ਕਰ ਸਭ ਜਨ ਭਏ ਅਧੀਰ ।
ਬੰਧ ਬੰਧ ਪੋਟਾ ਲੇ ਚਲੇ ਰਹੀ ਨ ਕਾਹੂ ਧੀਰ ॥੭॥

### ਦੋਹਰਾ

ਸਿਲਾ ਅਲੂਣੀ ਗੁਰਬਚਨ ਗੁਰਮੁਖ ਚਾਟੇ ਕੋਇ ।
ਗੁਰ੍ ਬਚਨ ਸਿੰਧ ਟੁਬਕੀ ਲਏ ਰਤਨ ਮੁਕਤ ਲਏ ਸੋਇ[7] ॥੮॥

### ਚੌਪਈ

ਚਲੇ ਆਗੇ ਬਾਬਾ ਲਹਨਾ ਜੀ ਸੰਗ । ਬਾਲਾ ਬੁਢਾ ਸਾਧਾਰਨ ਰੰਗ ।

ਦੇਖਾ ਮੈਦਾਨ ਚਿਖਾ ਤਹ ਬਨੀ । ਮਿਰਤਕ ਦੇਖਾ ਲਕਰੀ ਚਿਨੀ ॥੯॥
ਭਇਆਨਕ ਚਰਿਤ੍ਰ ਦੇਖ ਸਕੁਚਾਨੇ[9] । ਈਹਾ ਚਿਖਾ ਬਨਾਇ ਮਿਰਤਕ ਕਿਨ ਆਨੇ।
ਬਾਬਾ ਜੀ ਤਹ ਆਇ ਭਏ ਠਾਢੇ । ਦੇਖ ਭਇਆਨਕ ਸਭ ਮਨ ਭੈ ਬਾਢੇ ॥੧੦॥
ਤਹਾ ਦਿਆਲ ਬਚਨ ਮੁਖ ਭਾਖਾ । ਸਾਧਾਰਨ ਬਾਲੇ ਕੋ ਆਖਾ ।
ਏਹੁ ਜੋ ਮਿਰਤਕ ਚਿਖਾ ਮੋ ਆਹਿ । ਤੁਮ ਸਭ ਇਸ ਕੋ ਲੀਜੈ ਖਾਇ ।
ਸੁਨ ਕਰ ਬਚਨ ਸਕਲ ਸੁਕਚਾਨੇ । ਤਬ ਭਾਈ ਬੁਢੇ ਯਹ ਬਿਨੇ ਬਖਾਨੇ ।
ਹੇ ਪ੍ਰਭ ਮਿਰਤਕ ਕੈਸੇ ਕੋਈ ਖਾਵੈ । ਮਿਰਤਕ ਕੋ ਦੇਖੇ ਭੈ ਮਨ ਆਵੈ ॥੧੨॥

## ਸੋਰਠਾ

ਮਾਨੁਖ ਮਾਨੁਖ ਨਹੀਂ ਖਾਇ, ਇਹੁ ਕਾਮ ਅਤ ਕਠਨ ਹੈ ।
ਨਹੀ ਸੁਨਿਆ ਜਗ ਆਇ, ਮਾਨੁਖ ਮਾਸ ਮਾਨੁਖ ਭਖੇ ॥੧੩॥

## ਚੌਪਈ

ਸਤਿਗੁਰ ਦਇਆਲ ਬਚਨ ਇਮ ਕਹਾ । ਇਹੀ ਕਾਮ ਮੁਹਿ ਕਰਨਾ ਰਹਾ ।
ਇਸੀ ਕਾਰਜ ਕੋ ਮੈ ਈਹਾ ਆਇਆ ।ਅਰੁ ਸਭ ਸੰਗੀ ਮੈ ਸੰਗ ਲੇ ਆਇਆ।੧੪॥
ਜੋ ਸਭ ਅਧਕਾਰੀ ਧਨ ਕੇ ਆਏ । ਲੇ ਸਿਰ ਪੋਟ ਸਭ ਘਰ ਕੋ ਧਾਏ ।
ਜੋ ਮੇਰਾ ਪ੍ਰੇਮੀ ਸੋ ਮੋ ਸੰਗ ਰਹਾ । ਮੋ ਮਨ ਬਿਚਾਰ ਤੁਮ ਕੋ ਤਬ ਕਹਾ ॥੧੫॥
ਯਹੀ ਕਾਮ ਕਰਨਾ ਮੋ ਭਾਈ ।ਮਨ ਬਚਨ ਮਾਨ ਇਸ ਲੇਵੋ ਖਾਈ ।
ਜੋ ਇਸ ਖਾਇ ਸੋਈ ਸਿਖ ਹਮਾਰਾ । ਇਸੀ ਕਾਮ ਕੋ ਮੈ ਪ੍ਰਣ ਧਾਰਾ ॥੧੬॥

## ਦੋਹਰਾ

ਸੰਤ ਕੀ ਮਾਇਆ ਅਤ ਬਡੀ ਬਸ ਕਰੇ ਮਨੋਹਰ ਰਾਮੁ ।
ਮਾਨੁਖ ਕੀ ਕਹੁ ਕਿਆ ਸਕਤ ਨਹੀ ਦੇਵ ਅਸੁਰ ਕੋ ਕਾਮੁ ॥੧੭॥

## ਚੌਪਈ

ਸਭ ਸੁਨ ਯਹ ਕਾਮ ਸਿਥਲ-ਮਤ ਭਏ[9] । ਲੇ ਓਟ ਜੰਗਲ ਮੋ ਠਾਢੇ ਭਏ ।
ਭਏ ਠਾਢੇ ਬਾਬਾ ਜੀ ਢਿਗ ਦੇਖੇ । ਇਹੁ ਕਾਰਜ ਕਿਮ ਹੋਇ ਬਸੇਖੇ ॥੧੮॥
ਤਬ ਲਹਨਾ ਜੀ ਕੋ ਕਹਾ ਦਇਆਲ । ਮਮ ਬਚਨ ਸਤ ਕੀਜੇ ਤਤਕਾਲ ।
ਇਸ ਮਿਰਤਕ ਕੋ ਭਛਨ ਕਰੋ । ਕਛੁ ਮਨ ਮੋ ਸੰਕਾ ਮਤ ਧਰੋ ॥੧੯॥
ਸੁਨ ਬਚਨ ਮਗਨ ਲਹਨਾ ਜੀ ਭਏ । ਜਾਇ ਚਿਖਾ ਪਰ ਠਾਢੇ ਭਏ ।
ਲਕੜੀ ਫੇਰ ਦੂਰ ਸਭ ਡਾਰੀ । ਕਰ ਜੋੜ ਸਤਗੁਰ ਸੇ ਬਿਨਤੀ ਧਾਰੀ ॥੨੦॥
ਜਹਾ ਸੈ ਕਹੀਏ ਤਾਂ ਸਿਉ ਖਾਉ । ਸਤਗੁਰ ਬਚਨ ਬਲਿਹਾਰੇ ਜਾਉ ।
ਆਗਿਆਕਾਰੀ ਸੀਸ ਸੋਂ ਖਾਉ । ਸ਼ੀਘਰ ਪਾਉ ਦੇਰ ਮਤ ਲਾਉ[10] ॥੨੧॥

**ਸੋਰਠਾ**

ਮਿਰਤਕ ਮੁਖ ਖੱਫਨ ਉਤਾਰ ਲਹਿਨਾ ਜੀ ਦੇਖਾ ਚਲਿਤ ।
ਥੇ ਬਾਬਾ ਜੀ ਸੁਖਸਾਰ ਉਠ ਬੈਠੇ ਬਿਗਸਤ ਭਏ ।।੨੨।।

**ਚੌਪਈ**

ਚਿਖਾ ਮ੍ਰਿਤਕ ਤਹਾ ਭਏ ਅਲੋਪ । ਸ਼ੰਤ ਚਰਿਤ੍ ਬੂਝੇ ਕੋ ਗੋਪ ।
ਕਰ ਜੋੜ ਸਨਮੁਖ ਲਹਨਾ ਜੀ ਖਲੇ । ਲਿਖੀ ਮੂਰਤ ਪ੍ਰੇਮ ਭੀਤ ਪਰ ਭਲੇ ।।੨੩।।
ਦੇਖ ਦਿਆਲ ਬਰ ਬਚਨ ਬਖਾਨਾ । ਧੰਨੁ ਧੰਨੁ ਪਰਖਾ ਪਰਮ ਸੁਜਾਨਾ ।
ਤੈ ਅਭੇਦ ਮਤ ਮੋ ਕੋ ਬੂਝਾ । ਤੁਮ ਮੋਹਿ ਜਗੁ ਖੋਜਤ ਇਕ ਸੂਝਾ ।।੨੪।।
ਮੈ ਖੋਜਿਆ ਸਭ ਜਗੁ ਇਸ ਹੀ ਕਾਰਨ । ਸੰਕਲਪ ਰਹੇ ਮਨ ਗੁਰ ਕੋ ਧਾਰਨ।
ਅਰ ਗੋਰਖ ਨਾਥ ਜੀ ਮੋ ਸੋ ਕਹੀ । ਜਿਸ ਤੁਮ ਗੁਰ ਧਾਰੇ ਸੋ ਜਗ ਕੋ ਨਹੀ[11] ।।੨੫।।
ਤੁਮਰਾ ਗੁਰ ਤੁਮ ਅੰਗ ਤੇ ਹੋਇ । ਮਮ ਬਚਨ ਸਤ ਹੋਵੈਗਾ ਸੋਇ ।
ਕਰ ਪ੍ਰੇਮ ਪ੍ਰਤੀਤ ਮੋ ਕੋ ਤੁਮ ਜਾਨਾ । ਸਭ ਜਗ ਮੈ ਤੂੰ ਮੇਰੇ ਮਨ ਮਾਨਾ ।।੨੬।।

**ਦੋਹਰਾ**

ਤੁਮ ਸਮਾਨ ਜਗ ਕੋ ਨਹੀ ਪ੍ਰੇਮ ਪ੍ਰਤੀਤ ਦ੍ਰਿੜ ਭਗਤ ।
ਤੁਮ ਕਠਨ ਬਚਨ ਮਮ ਸਤ ਕਰਾ ਧਨ ਪੂਰਨ ਪੁਰਖ ਸਭ ਸਕਤ ।।੨੭।।

**ਚੌਪਈ**

ਸੁਨ ਬਚਨ ਲਹਨਾ ਇਕ ਟਕ ਭਏ । ਮਨ ਚਿਤ ਪ੍ਰੇਮ-ਸਿੰਧ ਬਹ ਗਏ ।
ਤਤ ਪਰਕਿਰਤ ਇੰਦਰੀ ਨਹੀ ਚਲੇ । ਭਈ ਲੀਨ ਸੁਰਤ ਸਰੀਰ ਸਿੰਧ ਢੂਲ ਮਿਲੇ ।।੨੮।।
ਦੇਖ ਅਵਸਤਾ ਬਾਬਾ ਮਗਨਾਨੇ । ਅਛਲ ਅਛੇਦ ਅਭੇਦ ਪਛਾਨੇ ।
ਹੋਇ ਪਰਮ ਦਿਆਲ ਸਤਗੁਰ ਜੀ ਬੋਲੇ । ਅਮ੍ਰਿਤ ਬਚਨ ਭਗਤ ਝਕਝੋਲੇ।।੨੯।।
ਉਠੇ ਦਿਆਲ ਲੀਏ ਅੰਕ ਲਗਾਇ । ਕਹੇ ਸੁੰਦਰ ਬਚਨ ਪ੍ਰੇਮ ਕੇ ਭਾਇ ।
ਅਬ ਤੂ ਮੇਰੇ ਅੰਗ ਤੇ ਭਇਆ । ਤੁਮ ਲਹਨਾ ਮੈ ਦੇਨ ਦਇਆ ।।੩੦।।
ਅਬ ਗੁਰੂ ਅੰਗਤ ਜਗ ਨਾਮੁ ਤੁਮਾਰਾ । ਮੈਂ ਅਪਨਾ ਗੁਰ ਤੁਮ ਕੋ ਧਾਰਾ ।
ਮੈਂ ਤੇਰਾ ਗੁਰੂ ਤੂੰ ਮੇਰਾ ਗੁਰੂ । ਭਏ ਏਕ ਮੇਕ ਨਿਕਟਿ ਨਹੀ ਦੂਰਿ[12] ।।੩੧।।

**ਦੋਹਰਾ**

ਪ੍ਰੇਮ ਪ੍ਰਤੀਤ ਕੀ ਰੀਤ ਜਹ ਭੇਦ ਅਭੇਦ ਮਿਟ ਜਾਇ,
ਢਲ ਸਰਿਤਾ ਸਾਗਰ ਮਿਲੀ ਸਾਗਰ ਸਿੰਧ ਕਹਾਇ[13] ।।੩੨।।

**ਚੌਪਈ**

ਬਹੁ ਸੋਭਾ ਬਚਨ ਕਹੇ ਪ੍ਰਭ ਦਿਆਲ । ਗੁਰੂ ਅੰਗਤ ਜੀ ਲੀਨੇ ਨਾਲ ।

ਪੁਨ ਬਾਲਾ, ਬੁਢਾ, ਸਾਧਾਰਨ ਮਿਲੇ । ਭਏ ਅਤ ਪਰਸੰਨ ਨਿਜ ਗ੍ਰਹ ਕੋ ਚਲੇ ॥੩੩॥
ਗੁਰੂ ਬਾਬਾ ਜੀ ਘਰ ਮੋ ਜਬ ਆਏ । ਸਭ ਅੰਗੀ ਸੰਗੀ ਲੀਏ ਬੁਲਾਏ ।
ਸਭ ਕੇ ਕਹਾ ਇਹੁ ਬਚਨ ਪੁਕਾਰਾ । ਮੈਂ ਗੁਰੂ ਅੰਗਤ ਜੀ ਗੁਰ ਧਾਰਾ ॥ ੩੪॥
ਤੁਮ ਨਮਸਕਾਰ ਮਮ ਗੁਰ ਕੋ ਕਰੋ । ਕਰ ਮਨ ਪ੍ਰੀਤ ਚਰਨਨ ਸਿਰ ਧਰੋ ।
ਕਰ ਪ੍ਰੇਮ ਪ੍ਰੀਤ ਸਭਹਨ ਸਿਰ ਨਿਆਇਆ। ਬਡੇ ਭਾਗ ਜਿਨ ਦਰਸਨ ਪਾਇਆ ॥੩੫॥
ਗੁਰੂ ਅੰਗਤ ਜੀ ਕੋ ਬਾਬਾ ਜੀ ਕਹਾ । ਗ੍ਰਹ ਲੋਕ ਬੁਲਾਇ ਬਸੋ ਸਭ ਈਹਾ ।
ਖਡੂਰ ਬਸੇ ਤੁਮਰੇ ਸਸੁਰਾਰ । ਤਹਾ ਬਸੋ ਨਿਕਟਿ ਹੋਵੈ ਸੁਖਸਾਰ ॥੩੬॥

**ਦੋਹਰਾ**

ਜਬ ਗੁਰੂ ਸਿਖ ਕੀ ਸਿੰਧ ਮੋ ਝਲਤ ਪ੍ਰੇਮ ਬਿਆਰ ।
ਮਾਨੁਖ ਦੇਹ ਭਵ ਨਾਉ ਹੈ ਲਗਤ ਬਿਆਰ ਹੋਇ ਪਾਰ ॥੩੭॥
ਸੇਵਕ ਸੁਆਮੀ ਏਕ ਮੇਕ ਭੇਦ ਭਾਵ ਨਹੀ ਕੋਇ ।
ਜਾ ਕੋ ਪ੍ਰੇਮ ਪ੍ਰਕਾਸ ਹੋਇ ਇਹ ਬਿਧ ਬੂਝੈ ਸੋਇ ॥੩੮॥
ਇਹ ਲੀਲਾ ਸਤਗੁਰ ਦਇਆਲ ਕੀ ਪੜੇ ਸਿਖ ਸੁਖਸਾਰ ।
ਕਰ ਭਾਉ ਭਗਤ ਹਿਰਦੇ ਧਰੇ ਭਵ ਸਾਗਰ ਉਤਰੇ ਪਾਰ ॥੩੯॥

**ਸਾਖੀ ਪੂਰਨ ਹੋਈ**

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ॥੪੦॥

---

**ਟਿੱਪਣੀਆਂ ਅਤੇ ਹਵਾਲੇ**

1. ਛੇਤਰ ਪਰਤ ਗਿਆ : ਪ੍ਰਤਗਿਆ ਕਾ ਛੇਤਰ/ਖੇਤਰ
2. ਕੋਈ ਮੇਰੀ ਗਲ ਮੰਨੇ ਮੈ ਜਗਤ ਵਿਚ ਇਕ ਸਰੇਸ਼ਟ ਧਰਮ ਚਲਾਉਣਾ ਚਾਹੁੰਦਾ ਹਾਂ
3. ਸਾਰੇ ਸਾਥੀਆਂ ਨੂੰ ਨਾਲ ਲੈ ਕੇ ਨਦੀ ਦੇ ਕਿਨਾਰੇ ਦੇ ਇਲਾਕੇ ਵਿਚ ਘੁੰਮਣ ਨਿਕਲ ਤੁਰੇ ।
4. ਉਹ ਥਾਂ ਜਿਥੇ ਸੰਘਣਾ ਜੰਗਲ (ਬਾਬਰ ਬਨ) ਜਿਥੇ ਝਾੜ ਉਗਿਆ ਹੋਇਆ ਸੀ, ਕਾਹੀਂ ਆਦਿ ਭਰਪੂਰ ਸਨ ।
5. ਸਤਿਗੁਰੂ ਦਾ ਬਚਨ ਕੁਠਾਲੀ ਹੈ ਅਤੇ ਗਿਆਨ ਰੂਪੀ ਸੂਰਜ ਉਨ੍ਹਾਂ ਦੇ ਸਿਰ ਉਤੇ ਚਮਕਦਾ ਹੈ ।
6. ਸਵੰਤ : ਸੇਵਾ ਕਰਦੇ, ਸੇਵਕ, ਸੇਵਾਦਾਰ ।
7. ਗੁਰੂ ਵਚਨਾਂ ਦੀ ਅਲੂਣੀ ਸਿਲ ਚਟਣੀ ਬੜੀ ਔਖੀ ਹੈ ਪਰ ਇਸ ਸਾਗਰ ਵਿਚ ਜੋ ਟੁਬੀ ਲਾਉਂਦਾ ਹੈ, ਉਹੀ ਰਤਨ ਪਦਾਰਥ ਪ੍ਰਾਪਤ ਕਰਦਾ ਹੈ ।
8. ਸਕੁਚਾਲ : ਝਿੜਕੇ, ਡਰੇ ਭੈਭੀਤ ਹੋਏ ।
9. ਸਿਥਲ ਮਤ : ਸੋਚ ਸ਼ਕਤੀ ਗੁਆ ਬੈਠੇ ।
10. ਕਿਉਂਕਿ ਭਾਈ ਲਹਿਣਾ ਜੀ ਇਸ ਕਠਿਨ ਪਰੀਖਿਆ ਵਿਚੋਂ ਵੀ ਪਾਸ ਹੋ ਗਏ । ਇਸ ਲਈ ਗੁਰੂ ਬਾਬਾ ਜੀ ਨੇ ਉਨ੍ਹਾਂ ਨੂੰ ਗਲੇ ਲਾ ਲਿਆ ।

ਨੋਟ : ਇਹੋ ਜਿਹੀਆਂ ਅਜੀਬ-ਓ-ਗਰੀਬ ਸਾਖੀਆਂ ਕਵੀਆਂ/ਸਾਖੀਕਾਰਾਂ ਦੀ ਕਲਪਨਾ ਦਾ ਪ੍ਰਤਾਪ ਹਨ। ਇਨ੍ਹਾਂ ਬਾਰੇ ਅਜੋਕੇ ਵਿਗਿਆਨਿਕ ਯੁਗ ਵਿਚ ਹੋਰ ਵੀ ਕਿਹਾ ਜਾ ਸਕਦਾ ਹੈ ?

11. ਕਵੀ ਦਾ ਇਹ ਕਥਨ ਕਿ ਇਹ ਸਾਰਾ ਕੁਝ ਉਸੇ ਤਰ੍ਹਾਂ ਵਾਪਰਿਆ ਜਿਵੇਂ ਗੁਰੂ ਗੋਰਖ ਨਾਥ ਨੇ ਕਿਹਾ ਸੀ ਵੀ ਬੜਾ ਅਜੀਬ ਹੈ ।

12. ਗੁਰੂ ਬਾਬਾ ਜੀ ਨੇ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਦੇਵ ਬਣਾ ਦਿਤਾ : ਭਾਵ ਆਪਣਾ ਹੀ ਰੂਪ ਬਣਾ ਦਿੱਤਾ ।

13. ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਖਡੂਰ ਸਾਹਿਬ ਰਹਿਣ ਦਾ ਆਦੇਸ਼ ਦਿਤਾ ।

## ਸਾਖੀ ਸ੍ਰੀ ਗੁਰੂ ਬਾਬਾ ਜੀ ਦੁਆਰਾ ਗੁਰੂ ਅੰਗਤ ਜੀ ਕੋ ਖਡੂਰ ਬਸੋ ਬਾਸ ਕੀ

**ਦੋਹਰਾ**

ਗੁਰੂ ਬਾਬਾ ਜੀ ਆਗਿਆ ਕਰੀ, ਪੁਰਖਾ ਖਡੂਰ ਤੁਮ ਜਾਇ ।
ਗ੍ਰਿਹ-ਲੋਕ ਬੁਲਾਵੇ ਤਹਾ ਰਹੋ, ਮਮ ਸਮੀਪ ਸੁਖ ਭਾਇ ।।੧।।
ਮਾਈ ਭਿਰਾਈ ਘਰ ਜਾਉ ਤੁਮ, ਤਹਾ ਰਹੇ ਸਿੰਘਾਸਨ ਮੋਰ ।
ਜਾਇ ਬਿਰਾਜੇ ਤਹਾ ਪਰ, ਭਈ ਜਗਤ ਗੁਰਾਈ ਤੋਰ ।।੨।।
ਮੈ ਭਗਤ ਅਭੇਦ ਤੋ ਕੋ ਦਈ ਤੁਮ ਜਾਨਤ ਹੋ ਮਮ ਰੂਪ ।
ਮਮ ਭਗਤ ਭਾਉ ਤਾ ਕੇ ਰਿਦੇ ਪਰਫੁਲਤ ਸਦਾ ਅਨੂਪ ।।੩।।

**ਚੌਪਈ**

ਲੇ ਆਗਿਆ ਪ੍ਰਭ ਚਲੇ ਦਇਆਲ । ਭਗਤ ਸਕਤ ਨਾਮ-ਧਨ ਨਾਲ ।
ਮਾਈ ਗ੍ਰਿਹ ਜਾਇ ਭਏ ਜਬ ਪ੍ਰਾਪਤ । ਵੈ ਨਿਸ ਦਿਨ ਸੰਤ ਰੂਪ ਮਨ ਜਾਪਤ।
ਦੇਖ ਦਰਸ ਚਰਨਨ ਪਰ ਪਰੀ । ਭਈ ਅਨੰਦ ਮਗਨ ਤਿਹ ਘਰੀ ।
ਜਾਨਾ ਨੀਉ ਭਗਤ ਗੁਰ ਰਾਖੀ । ਅਬ ਹੋਇ ਪ੍ਰਕਾਸ ਨਾਮ ਜਗ ਸਾਖੀ ।।੫।।
ਸਿੰਘਾਸਨ ਬਾਬੇ ਤਾ ਲਿਆਈ । ਗੁਰੂ ਅੰਗਤ ਜੀ ਕੋ ਤਾ ਪਰ ਬੈਠਾਈ ।
ਕਰ ਪਰਦਖਨਾ ਪੂਜਨ ਕੀਨਾ । ਗੁਰੂ ਅੰਗਤ ਬਾਬਾ ਜੀ ਤਿਨ ਚੀਨਾ ।।੬।।
ਨਿਸ ਦਿਨ ਸੇਵਾ ਗੁਰ ਕੀ ਕਰੇ । ਨਾਨਕ ਅੰਗਤ ਭੇਦ ਨ ਧਰੇ ।
ਮਾਤ ਖੀਵੀ ਖਡੂਰ ਮੈ ਆਈ । ਪਿਤਾ-ਗ੍ਰਿਹ ਮੈ ਸੁਖ ਬਾਸ ਕਰਾਈ ।।੭।।

**ਦੋਹਰਾ**

ਪਿਤਾ-ਗ੍ਰਿਹ ਮੈ ਬਾਸ ਕੀਆ ਕਰੇ ਸੇਵਾ ਪਤ ਚਿਤ ਲਾਇ ।
ਖਾਨ ਪਾਨ ਅਤ ਪ੍ਰੀਤ ਜੁਤ ਸਤਗੁਰ ਪਹਿ ਦੇਹਿ ਪਠਾਇ ।।੮।।

**ਚੌਪਈ**

ਮਾਤਾ ਖੀਵੀ ਪਤ-ਬ੍ਰਤ ਪ੍ਰਧਾਨ । ਤਾ ਸਮਾਨ ਨਹੀ ਜਗ ਕੌਊ ਆਨ ।
ਜਾਕੀ ਭਗਤ ਸਤਗੁਰ ਮਨ ਮਾਨੀ । ਪਤ ਕੋ ਪਾਰ ਬ੍ਰਹਮ ਮਨ ਜਾਨੀ ।।੯।।
ਇਛਿਆ ਭੋਜਨ ਨਿਤਪ੍ਰਤ ਪਹੁਚਾਵੈ । ਆਗਿਆ ਹੋਇ ਤਬ ਦਰਸਨ ਆਵੈ।
ਹਿਰਦੇ ਧਿਆਨ ਦਰਸ ਪ੍ਰਭ ਦੇਖੇ । ਆਨ ਸੰਕਲਪ ਨ ਮਨ ਮੋ ਲੇਖੇ ।।੧੦।।
ਜਬ ਸਤਗੁਰ ਖਡੂਰ ਕੋ ਆਏ । ਤਬ ਬਾਬਾ ਜੀ ਇਹ ਬਚਨ ਸੁਨਾਏ ।
ਹੇ ਪੁਰਖਾ ਜੀ ਖਡੂਰ ਤੁਮ ਰਹੋ । ਨਿਕਟ ਦੂਰ ਭੇਦ ਮਤ ਗਹੋ ।।੧੧।।
ਈਹਾ ਬਹੁੜ ਕਬਹੁ ਮਤ ਆਵੋ । ਆਵਨ ਜਾਵਨ ਕਾ ਭੇਦੁ ਚੁਕਾਵੋ ।
ਪਰਵਿਰਤ ਮਿਲਨ ਜਬ ਸਰਧਾ ਹੋਇ । ਮੈਂ ਊਹਾ ਆਇ ਮਿਲੌਂ ਤਬ ਤੋਹ ।।੧੨।।

**ਦੋਹਰਾ**

ਪ੍ਰੀਤਮ ਪ੍ਰੇਮੀ ਸਿਧ ਸਮ ਚਲਤ ਬਿਆਰ' ਜਬ ਪ੍ਰੇਮ ।

ਹੋਇ ਲਹਰ ਤਰੰਗ ਪੁਨ ਜਲ ਮਿਲੇ ਹੋਇ ਸਦਾ ਸਦ ਨੇਮ ।।੧੩।।

**ਚੌਪਈ**

ਕੇਤਕ ਕਾਲ ਜਬ ਭਇਆ ਬਿਤੀਤ । ਦੂਰ ਠੌਰ ਉਕਲਾਨੇ ਚੀਤ[2] ।
ਗੁਰੂ ਬਾਬਾ ਜੀ ਖਡੂਰ ਚਲ ਆਏ । ਗੁਰ ਅੰਗਤ ਆਗੇ ਲੇਨੇ ਆਏ ।।੧੪।।
ਗੁਰੂ ਅੰਗਤ ਦਰਸਨ ਦੇਖ ਸੁਖ ਮਾਨੇ । ਜਿਮ ਰਵਿ ਉਦੇ ਕਮਲ ਬਿਗਸਾਨੇ ।
ਅੰਕਮਾਲ ਕੀਨਾ ਗੁਰ ਦਇਆਲ । ਜਿਮ ਚੰਦ ਕੁਮਦਨੀ ਨਿਰਖ ਨਿਹਾਲ।।੧੫।।
ਬਾਹਰ ਖਡੂਰ ਪ੍ਰਭ ਭਏ ਅਸੀਨ । ਗ੍ਰਿਹ-ਲੋਕ ਆਵਨ ਕਾ ਪੂਛਨ ਕੀਨ ।
ਸੁਨ ਮਾਤਾ ਖੀਵੀ ਦਰਸਨ ਆਈ । ਪਰਮ ਪਦਾਰਥ ਗੁਰ ਦਰਸਨ ਪਾਈ ।।੧੬।।
ਕ੍ਰਿਪਾਵੰਤ ਬਾਬਾ ਜੀ ਭਏ । ਹੇ ਪੁਰਖਾ ਕਹੁ ਸੰਤਤ ਕਿਆ ਅਹੇ ।
ਗੁਰ ਅੰਗਤ ਜੀ ਤਬ ਬਿਨੈ ਬਖਾਨੇ । ਨਹੀ ਸੰਤਤ ਜਗ ਹਮਰੇ ਮਨ ਮਾਨੇ ।।੧੭।।

**ਦੋਹਰਾ**

ਤਬ ਬਾਬਾ ਜੀ ਐਸੇ ਕਹਾ ਹੇ ਪੁਰਖਾ ਪਰਮ ਸੁਜਾਨ ।
ਦੋਇ ਸੁਤ ਸੰਤਤ ਹੈ ਮੇਰੇ ਤੁਮਰੇ ਦੋਇ ਹੋਇ ਹੋ ਪ੍ਰਮਾਨ ।।੧੮।।

**ਚੌਪਈ**

ਗੁਰੂ ਅੰਗਤ ਜੀ ਐਸੀ ਬਿਧ ਕਹਾ । ਦਾਸ ਦਾਤਾ ਦੁਇ ਸੁਤ ਮਮ ਰਹਾ ।
ਘੋੜੀ ਚੜੇ ਜੁਵਾ ਜਬ ਭਏ । ਚੜ ਕਟਕ ਸੰਗ ਧਾੜੇ ਕੋ ਗਏ ।।੧੯।।
ਗਏ ਗਏ ਫਿਰ ਬਹੁੜਿ ਨ ਆਏ । ਲੜ ਮੂਏ ਸਭਨ ਕੀ ਖਬਰ ਨ ਪਾਏ[3] ।
ਸੰਤਤ ਸੋ ਮਨ ਸਦਾ ਬਿਰਕਤ । ਤੁਮ ਸਭ ਜਾਨਤ ਹੋ ਪੂਰਨ ਸਕਤ ।।੨੦।।
ਸੁਨ ਕਥਾ ਦਿਆਲਬਰ ਬਚਨ ਬਖਾਨਾ । ਦੁਇ ਸੁਤ ਮਮ ਦੁਇ ਤੋਹ ਪ੍ਰਮਾਨਾ ।
ਤੁਮ ਤੇ ਗੁਰੂ ਜਗਤ ਕੇ ਭਏ । ਤੁਮ ਸੇ ਬਡਾ ਜਗਤ ਕੋ ਅਹੇ ।।੨੧।।
ਗੁਰੂ ਅੰਗਤ ਜੀ ਕਰੀ ਅਰਦਾਸ । ਪ੍ਰਭ ਭਏ ਦਿਆਲ ਇਮ ਕਰਿਓ ਸੁਪਾਸ ।
ਤਬ ਵਹੀ ਦਾਸ ਦਾਤਾ ਫਿਰ ਆਵੈ । ਵਹੀ ਸੁਤ ਜੋ ਸਤਗੁਰ ਭਾਵੈ ।।੨੨।।

**ਬਾਬਾ ਜੀ ਬਾਚ :**

**ਦੋਹਰਾ**

ਵਹੀ ਦਾਸ ਦਾਤਾ ਅਬ ਆਵਹੀ ਵਹੀ ਕਾਰਨ ਫਿਰ ਹੋਇ ।
ਤੁਮ ਜੋ ਕਹਾ ਸੋ ਮੈ ਕਰੋ ਫਿਰ ਮੇਟ ਨ ਸਾਕੇ ਕੋਇ ।।੨੩।।

**ਚੌਪਈ**

ਵਹੀ ਦਾਸ ਦਾਤਾ ਫਿਰ ਆਵੈ । ਵਹੀ ਸੁਤ ਜੋ ਤੁਮ ਕੋ ਭਾਵੈ ।
ਕਰ ਬਚਨ ਬਿਲਾਸ ਪ੍ਰਭ ਭਏ ਪ੍ਰਸੰਨ । ਧਨੁ ਧਨੁ ਪੁਰਖਾ ਤੂੰ ਧਨ ਧੰਨ ।।੨੪।।
ਤੁਮ ਸਮਾਨ ਮੋਹਿ ਕਛੂ ਨ ਪਿਆਰਾ । ਤੁਮ ਕੋ ਸਦਾ ਮੇਰਾ ਅਧਾਰਾ ।
ਤੁਮ ਅਭੇਦ ਮੋ ਕੋ ਪਹਚਾਨਾ । ਜਗ ਤਾਰਨ ਕਾਰਨ ਮੈ ਤੁਮ ਕੋ ਜਾਨਾ ।।੨੫।।

ਪੁਨ ਬਾਬਾ ਜੀ ਕਰਤਾਰਪੁਰ ਚਲੇ । ਸਨਮੁਖ ਸ੍ਰੀ ਗੁਰੂ ਅੰਗਤ ਜੀ ਖਲੇ ।
ਏਕ ਜੋਤ ਦੁਇ ਮੂਰਤ ਭਾਸੇ । ਪਰਮ ਅਨੰਦ ਸੁਖ ਮਹਾ ਬਿਲਾਸੇ ।।੨੬।।
ਜਿਮ ਸਨਮੁਖ ਚਦ੍ਰ ਚਦ੍ਰਮਨ ਦ੍ਰਵੈ । ਹੋਇ ਏਕ ਮੇਕ ਅੰਮ੍ਰਿਤ ਤਿਹ ਸ੍ਰਵੈ ।
ਜਿਮ ਜਲ ਕਮਲ ਨਿਆਰਾ ਭਾਸੇ । ਅੰਤਰਗਤ ਜਲ ਜਲ ਮੋ ਆਸਾਸੇ ।।੨੭।।

**ਦੋਹਰਾ**

ਜਬ ਪ੍ਰੇਮੀ ਪ੍ਰੀਤਮ ਮਿਲੇ ਮਹਾ ਅਨੰਦ ਪ੍ਰਕਾਸ ।
ਆਤਮ ਪ੍ਰਮਾਤਮ ਮਿਲੇ ਸਦ ਬਿਗਿਆਨ ਬਿਲਾਸ[4] ।।੨੮।।

**ਦੋਹਰਾ**

ਜਬ ਜੁਗਲ ਰੂਪ ਦਰਸਨਿ ਕਰਿਓ ਕਥ ਮਨ ਭਇਓ ਹੁਲਾਸ ।
ਉਮਗ ਹੀਓ ਗੁਰ ਗੁਨ ਅਕਥ ਅਸਤੋਤਰ ਭਇਆ ਪ੍ਰਕਾਸ ।।੨੯।।

**ਅਥਅਸਤੋਤਰ**

**ਰੇਖਤਾ[5]**

ਦਿਲਬਰ ਗੁਰੂ ਹਮਾਰਾ । ਜਗ ਜਲ ਕਮਲ ਨਿਆਰਾ ।
ਜਿਨ ਦਰਸੁ ਪਰਸੁ ਕੀਨਾ । ਹਿਰਦੇ ਪ੍ਰਕਾਸ ਚੀਨਾ ।।੩੦।।
ਮਹਬੂਬ ਕੀ ਕਹਾਨੀ , ਆਸਕ ਹੀਏ ਸਮਾਨੀ ।
ਤਬ ਸੁਰਤ ਸਬਦ ਪਾਗੀ । ਅਨਹਦ ਸਮਾਧ ਲਾਗੀ ।।੩੧।।
ਝੁਨਕਾਰ ਸਬਦੁ ਅਨਹਦ । ਮਨ ਸੁਨਤ ਹੋਤ ਗਦ ਗਦ ।
ਭਇਆ ਸਬਦ ਸੋ ਉਜਾਰਾ । ਨਾਜਰ ਨਜਰ ਨਿਜਰਾ ।।੩੨।।
ਨਾਨਕ ਗੁਰੂ ਦਿਆਲਾ । ਨਿਜ ਰੂਪ ਗੁਰ ਗੋਪਾਲਾ ।
ਜੋ ਚਰਨ ਸਰਨ ਆਇਆ । ਦਰਸਨ ਹੀਏ ਦਿਖਾਇਆ ।।੩੩।।

**ਸਾਖੀ ਪੂਰਨ ਹੋਈ ।**

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੬੦।।

---

**ਟਿੱਪਣੀਆਂ ਅਤੇ ਹਵਾਲੇ**

1. ਬਿਆਰ : ਕਾਫ਼ੀ, ਚੋਖਾ, ਕਿੰਨਾ ਹੀ ।
2. ਜਦੋਂ ਗੁਰੂ ਬਾਬੇ ਦਾ ਵਿਛੋੜਾ ਸਹਿੰਦਿਆਂ ਕਿੰਨਾ ਹੀ ਚਿਰ ਬਤੀਤ ਹੋ ਗਿਆ ਤਾਂ ਜੀ ਉਦਰ ਗਿਆ।
3. ਸੰਤਾਨ ਵਲੋਂ ਮੈਂ ਮੋਹ ਰਹਿਤ/ਵਿਰਕਤ ਹਾਂ ।
4. ਜਦੋਂ ਸਾਧਿਕ ਅਤੇ ਈਸ਼ਵਰ ਦਾ ਮਿਲਾਪ ਹੋ ਜਾਂਦਾ ਹੈ ਤਾਂ ਵਡੀ ਖੁਸ਼ੀ ਹੁੰਦੀ ਹੈ । ਜਦੋਂ ਆਤਮਾ ਅਤੇ ਪਰਮਾਤਮਾ ਦਾ ਮੇਲ ਹੁੰਦਾ ਹੈ ਤਾਂ ਵੀ ਅਕਹਿ ਖੁਸ਼ੀ ਦਾ ਆਭਾਸ ਹੁੰਦਾ ਹੈ ।
5. ਰੇਖਤਾ : ਉਰਦੂ ਜਿਸ ਭਾਸ਼ਾ ਵਿਚ ਫ਼ਾਰਸੀ ਅਤੇ ਅਰਬੀ ਦੀ ਸ਼ਬਦਾਵਲੀ ਵਡੀ ਮਾਤ੍ਰਾ ਵਿਚ ਪ੍ਰਯਨਤ ਹੁੰਦੀ ਹੈ ।

## ਸਾਖੀ ਸ੍ਰੀ ਗੁਰੂ ਬਾਬੇ ਜੀ ਕੇ ਪਰਮ ਚਲਿਤ ਕੀ

### ਸੋਰਠਾ

ਗੁਰੂ ਬਾਬਾ ਦੀਨ ਦਇਆਲ ਧਾਨਕ ਰੂਪ ਕੋ ਬੇਖ ਧਰ ।
ਕੀਨਾ ਚਲਤ ਬਿਸਾਲ ਪ੍ਰੇਮ ਪਰੀਖਿਆ ਸਭ ਕਰੀ ॥੧॥

### ਚੌਪਈ

ਸਰ ਪਰ ਵਾਣ ਸਿਰ ਲੀਆਂ ਬੰਧਾਇ । ਜਿਮ ਮਹੇਸ ਸਿਰ ਜਟਾ ਸੁਹਾਇ ।
ਖਟੀ ਛਾਛ ਤਾ ਪਰ ਛਿਟਕਾਇ । ਮਖੀ ਅਨੇਕ ਤਾ ਪਰਿ ਜੁਰਿ ਆਇ ॥੨॥
ਸੋ ਸੋਭਾ ਕਿਆ ਕਹੋ ਬਿਚਾਰ । ਜਿਮ ਪੁਹਪ ਪਾਟ ਕਾ ਭਵਰ ਗੁੰਜਾਰ ।
ਜੀਰਨ ਲੀਰ ਬਸਤ੍ਰ ਤਨ ਕੀਨਾ । ਮੁੰਞ ਕੀ ਤੰਗੜੀ ਤਾ ਪਰ ਦੀਨਾ ॥੩॥
ਤਿਸ ਛਬ ਕੀ ਕਿਆ ਸੋਭਾ ਛਾਜੇ । ਦੇਖਤ ਦਲਿਦ੍ਰ ਲਜਤ ਹੋਇ ਭਾਜੇ ।
ਇਕ ਨਗਨ ਛੁਰੀ ਕਟ ਮੇ ਲਟਕਾਇ । ਜਿਮ ਸਿਵ ਅਗ੍ਰ ਤ੍ਰਿਸੂਲ ਸੁਹਾਇ ॥੪॥
ਨਗਨ ਚਰਨ ਉਰ ਅਸਤ ਕੀ ਮਾਲਾ । ਜਿਮ ਰੁੰਡ ਮਾਲ ਸਿਵ ਗਲੇ ਬਿਸਾਲਾ ।
ਸੂਕਰ ਸੁਆਨ ਲੀਏ ਪ੍ਰਭ ਸੰਗ । ਅਦਭੁਤ ਭੇਖ ਜੁਗਤ ਆਭੰਗ ॥੫॥

### ਦੋਹਰਾ

ਐਸਾ ਧਾਨਕ[1] ਰੂਪ ਧਰ ਗ੍ਰਿਹ ਫਿਰੇ ਦਿਆਲ ।
ਸਭ ਦੇਖ ਰੂਪ ਸੰਕਾ ਕਰੇ ਮਨ ਬੁਧ ਹੋਇ ਬਿਹਾਲ ॥੬॥

### ਚੌਪਈ

ਜਿਸ ਜਿਸ ਕੇ ਗ੍ਰਿਹ ਮੇ ਪ੍ਰਭ ਗਏ । ਰੂਪ ਦੇਖ ਸੰਕਤ ਸਭ ਭਏ[2] ।
ਪ੍ਰੇਮ ਪ੍ਰਤੀਤ ਕਾਹੂ ਨਹੀਂ ਕਰੀ । ਐਸੀ ਪਰੀਖਿਆ ਸਤਗੁਰ ਧਰੀ ॥੭॥
ਆਏ ਗੁਰੂ ਅੰਗਤ ਪਾ ਖਡੂਰ । ਤਹਾ ਪ੍ਰੇਮ ਪਰਤੀਤ ਸਦਾ ਭਰਪੂਰ ।
ਗੁਰੂ ਅੰਗਤ ਜੀ ਦਰਸਨ ਪ੍ਰਭ ਕੀਨਾ । ਵੈ ਰੂਪ ਅਨੂਪ ਹਿਰਦੇ ਧਰ ਲੀਨਾ ॥੮॥
ਬਿਧਵਤ ਚਰਨ ਬੰਦਨਾ ਕਰੀ । ਪੁਨ ਹਾਥ ਜੋੜ ਮੁਖ ਬਿਨੈ ਉਚਰੀ ।
ਇਹੁ ਧਾਨਕ ਰੂਪ ਬੇਖ ਜੋ ਧਰਾ । ਪ੍ਰੀਤ ਪ੍ਰੀਖਿਆ ਸਭ ਕੀ ਕਰਾ ॥੯॥
ਐਸੋ ਕਵਨ ਜਗਤ ਦ੍ਰਿੜ ਹੋਇ । ਤੁਮਰੀ ਲੀਲਾ ਲਖੇ ਜੁ ਕੋਇ ।
ਬਡੇ ਭਾਗ ਇਹ ਦਰਸਨ ਪਾਇਆ । ਯਹੀ ਰੂਪ ਮਨ ਮਾਹਿ ਸਮਾਇਆ ॥੧੦॥

### ਦੋਹਰਾ

ਤਬ ਬਾਬੇ ਜੀ ਹੋਇ ਮੁਦਤ ਮਨ ਕੀਨੀ ਭਗਤ ਉਚਾਰ ।
ਨਿਮ੍ਰਤ ਬਾਨੀ ਕਰੀ ਕੋ ਬੁਝੇ ਚਲਤ ਅਪਾਰ ॥੧੧॥
ਤਬ ਇਹ ਸਬਦ ਮੁਖਾਰਬਿੰਦ ਸੋ ਉਚਾਰ ਕੀਆ :-
ਸਿਰੀਰਾਗੁ ਮਹਲਾ ੧ ਘਰ ੪[3]॥
ਏਕ ਸੁਆਨੁ ਦੁਇ ਸੁਆਨੀ ਨਾਲਿ । ਭਲਕੇ ਭਉਕਹਿ ਸਦਾ ਬਇਆਲਿ ।

ਕੂੜ੍ਹ ਛੂਰਾ ਮੁਠਾ ਮੁਰਦਾਰੁ । ਧਾਣਕ ਰੂਪਿ ਰਹਾ ਕਰਤਾਰ ।।੧।।
ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ । ਹਉ ਬਿਗੜੈ ਰੂਪਿ ਰਹਾ ਬਿਕਰਾਲ ।
ਤੇਰਾ ਏਕੁ ਨਾਮੁ ਤਾਰੇ ਸੰਸਾਰ ।। ਮੈ ਏਹਾ ਆਸ ਏਹੋ ਆਧਾਰੁ ।।੧।। ਰਹਾਉ ।।
ਮੁਖਿ ਨਿੰਦਾ ਆਖਾ ਦਿਨੁ ਰਾਤਿ ।। ਪਰ ਘਰ ਜੋਹੀ ਨੀਚ ਸਨਾਤਿ ।।
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ । ਧਾਣਕ ਰੂਪਿ ਰਹਾ ਕਰਤਾਰ ।।੨।।
ਫਾਹੀ ਸੁਰਤਿ ਮਲੂਕੀ ਵੇਸੁ ।। ਹਉ ਠਗਵਾੜਾ ਠਗੀ ਦੇਸੁ ।।
ਖਰਾ ਸਿਆਣਾ ਬਹੁਤਾ ਭਾਰੁ ।। ਧਾਣਕ ਰੂਪਿ ਰਹਾ ਕਰਤਾਰ ।।੩।।
ਮੈਂ ਕੀਤਾ ਨ ਜਾਤਾ ਹਰਾਮਖੋਰ ।। ਹਉ ਕਿਆ ਮੁਹੁ ਦੇਸਾ ਦੁਸਟੁ ਚੋਰ ।।
ਨਾਨਕ ਨੀਚੁ ਕਹੈ ਬੀਚਾਰੁ । ਧਾਣਕ ਰੂਪਿ ਰਹਾ ਕਰਤਾਰ ।।੪।।
ਜਬ ਇਹ ਸਬਦ ਮੁਖਾਰ ਬਿੰਦ ਸੇ ਗੁਰੂ ਅੰਗਤ ਜੀ ਸੁਨਾ ਤਬ ਨਿੰਮ੍ਰਭੂਤ ਹੋਇ ਕਰ ਇਹ ਬਿਨਤੀ ਕੀਆ : 'ਹਮ ਸਾਹਬ ਕੇ ਚਰਨੋ ਸਾਥ ਹੀ ਰਹੇਗੇ । ਹਮ ਕੋ ਈਹਾ ਕੌਨ ਅਰਥ ਹੈ ?'[5]

## ਚੌਪਈ

ਤਬ ਬਾਬਾ ਜੀ ਭਏ ਉਦਾਸ । ਗੁਰੂ ਅੰਗਤ ਜੀ ਕੀਓ ਸੁਪਾਸ ।
ਹੇ ਦਿਆਲ ਹਮ ਚਾਲੇ ਸਾਥ । ਸਭ ਬਿਧ ਤੁਮਰੀ ਤੁਮਰੇ ਹਾਥ ।।੧੨।।
ਤਬ ਦਿਆਲ ਐਸੇ ਮੁਖ ਕਹਿਓ । ਤੁਮ ਤੇ ਭਿੰਨ ਨ ਕਛੁ ਮਮ ਅਹਿਓ ।
ਤੁਮ ਸਦਾ ਬਸੋ ਮੇਰੇ ਉਰ ਮਾਹੀ । ਭੇਦ ਭਾਉ ਤੁਮਾਰੇ ਕਛੁ ਨਾਹੀ ।।੧੩।।
ਅਬ ਮੈਂ ਜਾਉ ਈਹਾ ਤੁਮ ਰਹੋ । ਨਿਹਚਲ ਮਨ ਈਹਾ ਤੁਮ ਬਹੋ ।
ਇਹ ਬਿਧ ਕਹੇ ਬਾਬਾ ਜੀ ਗਏ । ਗੁਰੂ ਅੰਗਤ ਜੀ ਤਹਾ ਬੈਠੇ ਰਹੇ ।।੧੪।।
ਹੋਇ-ਦ੍ਰਿੜ ਮਨ ਆਸਨ ਤਹ ਕੀਤ। ਬਹੁਤ ਕਾਲ ਹੋਇ ਗਇਓ ਬਤੀਤ ।
ਘਾਸ ਫੂਸ ਗਿਰਦੇ ਜਮ ਗਇਓ । ਮੂੰਦ ਨੇਤ੍ਰ ਕਛੁ ਸੁਧ ਨਹੀਂ ਲਇਓ ।।੧੫।।
ਸਭ ਸਰੀਰ ਦੀਯਕ ਫਿਰ ਗਇਓ । ਕੋਊ ਕੋਊ ਅੰਗ ਪਰਛਿੰਨਤ ਰਹਿਓ ।
ਤਹਾ ਸਕਲ ਲੋਕ ਦਰਸਨ ਕੋ ਆਵੈਂ । ਦੂਰੋ ਮਾਥਾ ਟੇਕ ਸਿਧਾਵੈਂ ।।੧੬।।
ਅਖੰਡ ਅਚਲ ਤਪ ਸਤਗੁਰ ਕਰਾ । ਆਸਨ ਅਡੋਲ ਧਰਤੀ ਪਰ ਧਰਾ ।
ਯਹ ਲੀਲਾ ਗੁਪਤ ਨ ਕੋਊ ਜਾਨੇ । ਆਪੇ ਕਹੇ ਆਪੇ ਹੀ ਮਾਨੇ ।।੧੭।।

## ਦੋਹਰਾ

ਲੀਲਾ ਸਤਿਗੁਰ ਦਇਆਲ ਕੀ ਕਿਆ ਕੋ ਕਹੇ ਬਿਖਾਨ ।
ਇੰਦ੍ਰੀਗੋਚਰ ਨਾਹ ਵਹ ਜਾਨੇ ਹੀ ਪਰਵਾਨ[6] ।।੧੮।।

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੬੧।।

## ਟਿੱਪਣੀਆਂ ਅਤੇ ਹਵਾਲੇ

1. ਧਾਨਕ : ਧਾਣਕ : ਧਾਨੁਸ਼ਕ: ਨਾਮ-ਧਨੁਖਧਾਰੀ । ਭੀਲ ਕਿਰਾਤ ਆਦਿ ਜੰਗਲੀ ਲੋਕਾਂ ਦਾ ਨਾਮ ਧਾਣਕ ਹੋਣ ਦਾ ਕਾਰਣ ਇਹ ਹੈ ਕਿ ਧਨੁਖ ਧਾਰਨ ਕਰਦੇ ਹਨ । ਇਸ ਧਨੁਖ ਨਾਲ ਉਹ ਸ਼ਿਕਾਰ ਮਾਰਦੇ ਹਨ । ਭੀਲਾਂ ਵਿਚੋਂ ਨਿਕਲੀ ਇਕ ਨੀਵੀਂ ਜਾਤੀ ਜੋ ਪੰਜਾਬੀ ਵਿਚ ਆਮ ਵੇਖੀ ਜਾਂਦੀ ਹੈ।
   "ਧਾਣਕ ਰੂਪਿ ਧਰਾ ਕਰਤਾਰ ।" (Camva)
   ਗੁਰੂ ਨਾਨਕ ਦੇਵ ਜੀ ਨੇ ਇਕ ਵਾਰੀ ਸਿੱਖਾਂ ਦੀ ਪਰੀਖਿਆ ਲੈਣ ਹਿਤ ਧਾਣਕ ਦਾ ਰੂਪ ਧਾਰਨ ਕੀਤਾ ਸੀ ।
2. ਗੁਰੂ ਜੀ ਨੂੰ ਧਾਣਕ ਰੂਪ ਵਿਚ ਵੇਖ ਕੇ ਹਰ ਕੋਈ ਚਕ੍ਰਿਤ ਰਹਿ ਜਾਂਦਾ ।
3. ਬੇਸ਼ਕ ਕਿਸੇ ਨੇ ਵੀ ਗੁਰੂ ਜੀ ਨੂੰ ਇਸ ਰੂਪ ਵਿਚ ਪਛਾਣਿਆ ਨਹੀਂ ਸੀ ਪਰ ਭਾਈ ਲਹਿਣਾ ਜੀ ਨੇ ਜ਼ਰੂਰ ਪਛਾਣ ਲਿਆ ।
4. ਆਦਿ ਗ੍ਰੰਥ
5. ਮੈਂ ਆਪ ਜੀ ਦੇ ਚਰਨਾ ਵਿਚ ਹੀ ਰਹਾਂਗਾ । ਆਪ ਜੀ ਤੋਂ ਵਿਛੜ ਕੇ ਰਹਿਣ ਦਾ ਕੀ ਮਤਲਬ ਹੈ ।
6. ਗੁਰੂ ਜੀ ਦੀ ਇਹ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ ਇਹ ਤਾਂ ਮਹਿਰਮ ਦੇ ਜਾਣਨ ਦੀ ਅਵਸਥਾ ਹੈ ।

## ਸਾਖੀ ਗੁਰੂ ਬਾਬੇ ਜੀ ਕੇ ਖਡੂਰ ਆਗਮਨ ਕੀ

### ਸੋਰਠਾ

ਸਤਗੁਰ ਕਿਰਪਾ ਨਿਧਾਨ ਅਤ ਉਕਲਾਨੇ ਪ੍ਰੇਮਬਸ ।
ਗੁਰੂ ਅੰਗਤ ਜੀ ਤਪ ਠਾਨ ਯਹ ਖੇਦ ਭਇਓ ਆਵਨ ਦੀਓ ।।੧।।

### ਚੌਪਈ

ਜਾਨੀ ਸਤਗੁਰ ਅੰਤਰ-ਜਾਮੀ । ਗੁਰ ਅੰਗਤ ਨਿਰਬਿਕਲਪ ਤਪ ਠਾਨੀ[1] ।
ਭਗਤ ਖੇਦ ਉਰ ਸਹਿਓ ਨ ਜਾਇ । ਚਲ ਦਰਸ ਦਿਖਾਇ ਪੁਨ ਦਿਉ ਜਗਾਇ ।੨।।
ਸੁੰਦਰ ਸੰਤ ਬੇਖ ਧਰ ਲੀਨਾ । ਬਸਤ੍ਰ ਸੁਏਤ ਤਨ ਕੀਏ ਨਵੀਨਾ ।
ਪਗੜਾ ਸਿਰ ਪਰ ਸੁਏਤ ਬੰਧਾਇ[2] । ਜਿਮ ਕਮਲਾਪਤ ਸਿਰ ਕ੍ਰੀਟ ਸੁਹਾਇ[3] ।੩।।
ਇਕ ਚਾਦਰ ਸੁਏਤ ਪ੍ਰਭ ਮਾਝ ਵਲਾਈ । ਜਿਮ ਧੋਤੀ ਬ੍ਰਹਮਾ ਤਨ ਛਬ ਛਾਈ ।
ਇਕ ਚਾਦਰ ਸੁਏਤ ਓਢ ਤਨ ਲੀਨੀ । ਪੀਤੰਬਰ ਛਬ ਹਰ ਕੇ ਛੀਨੀ[4] ।।੪।।
ਸੂਛਮ ਬਾਂਸ ਕਰ ਲੀਨੋ ਡੰਡਾ । ਪੰਚ ਦੋਖ ਜਿਸ ਪਰਸਤ ਖੰਡਾ[5] ।
ਚਰਨ ਖੜਾਉ ਪਹਿਰੀ ਦਇਆਲ । ਚਲੇ ਖਡੂਰ ਬਸ ਪ੍ਰੇਮ ਬਿਸਾਲ[6] ।।੫।।

### ਸੋਰਠਾ

ਗੁਰੂ ਅੰਗਤ ਜੀ ਪਾਸ ਜਬ ਖਡੂਰ ਸਤਗੁਰ ਗਏ ।
ਅਤ ਸੁਖ ਪਰਮ ਬਿਲਾਸ ਗੁਰੂ ਅੰਗਤ ਜੀ ਕੇ ਮਨ ਫੁਰਿਓ ।।੬।।

### ਚੌਪਈ

ਜਹਾ ਗੁਰੂ ਅੰਗਤ ਜੀ ਤਪ ਕਰਾ । ਤਪਿਆਨਾ ਨਾਮ ਪੋਖਰ[7] ਕਾ ਧਰਾ ।
ਤਹਾ ਨਿਕਟਿ ਜਾਇ ਬਾਬਾ ਜੀ ਠਾਢੇ । ਨਿਰਬਿਕਲਪ ਤਪ ਦੇਖਿ ਆ ਗਾਢੇ ।।੭।।
ਇਦ੍ਰੀ ਤਤ ਮਨ ਚਿਤ ਜਹਾਂ ਨਾਹੀ । ਪਰਮਾਤਮ ਨਿਜ ਸਰੂਪ ਸੁਖ ਮਾਹੀ।
ਅਚਲ ਅਡੋਲ ਅਖੰਡ ਸਮਾਧ । ਬਾਬਾ ਜੀ ਦੇਖ ਭਏ ਬਿਸਮਾਦ ।।੮।।
ਤਬ ਬਾਬੇ ਜੀ ਅੰਤਰਿ-ਗਤ ਚੇਤਾ । ਦਰਸ ਪਰਤਾਪ ਭਇਓ ਦੇਹ ਸੁਚੇਤਾ।
ਖੋਲੇ ਨੇਤ੍ਰ ਦਰਸਨ ਪ੍ਰਭ ਕਰੇ । ਗੁਰੂ ਅੰਗਤ ਜੀ ਉਠ ਸਨਮੁਖ ਖੜੇ ।।੯।।
ਤਬ ਬਾਬੇ ਜੀ ਬਚਨ ਉਚਾਰਾ । ਹੇ ਮਹਾ ਪੁਰਖ ਕਾਹੇ ਤਪ ਧਾਰਾ ।
ਮੈ ਸਹਿਜ ਸੁਭਾਇ ਬੈਠਨ ਤੁਮ ਕਹਾ । ਤੁਮ ਕਿਆ ਤਪ ਧਾਰ ਖੇਦ ਤਨ ਸਹਾ[8] ।।੧੦।।

### ਦੋਹਰਾ

ਮੈ ਚਿਤਿਓ ਨਿਸ ਦਿਨ ਤੁਮੈ ਧਾਰਿਓ ਤੁਮ ਤਪ ਖੇਦ ।
ਤੁਮ ਕਾਰਨ ਮੈ ਤਪ ਕੀਏ ਤੋ ਮੈ ਮੈ ਨਾਹੀ ਭੇਦ ।।੧੧।।

## ਚੌਪਈ

ਤੁਮਰੇ ਖੇਦ ਮੋ ਕੌ ਅਤਿ ਖੇਦ । ਮੋ ਮੈ ਤੋ ਮੈ ਨਾਹੀ ਭੇਦ ।
ਤੁਮ ਸੁਖਦਾਇਕ ਸਭ ਜਗ ਕੇ ਸੁਆਮੀ । ਤੁਮ ਦਰਸਨ ਜਗ ਪਾਰਗਿਰਾਮੀ ।।੧੨।।
ਤੁਮ ਸਦਾ ਆਨੰਦ ਬੈਠੋ ਸੁਖ ਆਸਨ । ਮੈਂ ਅਪਨਾ ਤੁਹਿ ਦੀਓ ਸਿੰਘਾਸਨ ।
ਅਬ ਜਗ ਕੋ ਉਪਦੇਸ ਹਰ ਕਰੋ । ਗੁਰਮੁਖ-ਪੰਥ ਜਗਤ ਮੈ ਧਰੋ ।।੧੩।।
ਮੈ ਤੁਮ ਕੋ ਨਿਸ ਦਿਨ ਉਰ ਦੇਖੋਂ । ਬਿਨ ਤੁਮ ਦੂਜਾ ਜਗ ਨਹੀਂ ਲੇਖੋਂ ।
ਅਬ ਮਿਰਜਾਦ ਪੰਥ ਕੀ ਕਰੋ । ਯਹ ਆਗਿਆ ਮੇਰੀ ਮਨ ਧਰੋ ।।੧੪।।
ਗੁਰੂ ਅੰਗਤ ਜੀ ਯਹ ਬਿਨੈ ਬਖਾਨੀ । ਤਮ ਸਭ ਘਟ ਕੇ ਅੰਤਰਜਾਮੀ ।
ਹਮਰਾ ਕੀਆ ਕਛੂ ਨ ਹੋਇ । ਆਗਿਆ ਤੁਮਰੀ ਤਤਫੁਰ ਸੋਇ ।।੧੫।।

## ਦੋਹਰਾ

ਸੁਨਤ ਬਚਨ ਬਾਬਾ ਉਠੇ ਲੀਨੇ ਅੰਕ ਲਗਾਇ ।
ਧਨ ਪੁਰਖਾ ਤੁਮ ਧੰਨ ਹੋ ਸੋਭਾ ਕਹੀ ਨ ਜਾਇ ।।੧੬।।

## ਚੌਪਈ

ਬਾਬਾ ਜੀ ਕਰਤਾਰਪੁਰ ਚਲੇ । ਹਾਥ ਜੋੜ ਗੁਰੂ ਅੰਗਤ ਖਲੇ ।
ਬਿਦਾ ਹੋਇ ਮਾਰਗ ਪਗ ਦੀਆ । ਪਰਮਾਨੰਦ ਹਿਰਦੇ ਧਰ ਲੀਆ[10] ।।੧੭।।
ਸ੍ਰੀ ਗੁਰੂ ਅੰਗਤ ਜੀ ਗ੍ਰਿਹ ਆਏ । ਸਿੰਘਾਸਨ ਬੈਠੇ ਆਨੰਦ ਛਾਏ ।
ਤਬ ਇਕ ਪੰਡਿਤ ਲੀਓ ਬੁਲਾਈ । ਅਛਰ ਲਿਖ ਤਿਨ ਮਾਤ੍ਰਾ ਲਾਈ ।।੧੮।।
ਗੁਰਮੁਖੀ ਅਖਰ ਨਾਮ ਤਿਨ ਧਰਾ । ਸ੍ਰੀ ਮੁਖ ਬਾਨੀ ਲਿਖ ਪੋਥੀ ਕਰਾ ।
ਅਖਰ ਮਿਰਜਾਦ ਪੰਥ ਕੀ ਕੀਆ । ਸਤਗੁਰ ਬਚਨ ਹਿਰਦੇ ਧਰ ਲੀਆ[11] ।।੧੯।।
ਅਰ ਦੇਸ ਦਿਸੰਤਰ ਜੋ ਭਈ ਸਾਖੀ । ਸੋ ਸਭ ਪੋਥੀ ਪਰ ਲਿਖ ਰਾਖੀ ।
ਲੰਗਰ ਭਜਨ ਸਦਾ ਤਹ ਹੋਇ । ਸਤਗੁਰ ਸੰਗਤ ਅਤ ਸੁਖ ਹੋਇ ।।੨੦।।

## ਦੋਹਰਾ

ਯਹ ਲੀਲਾ ਸਤਗੁਰ ਦਿਆਲ ਕੀ ਪੜੇ ਸੁਣੇ ਚਿਤ ਲਾਇ ।
ਪਰਮਾਨੰਦ ਸੁਖ ਤਿਸ ਮਿਲੇ ਆਧ ਬਿਆਧ ਨਸਾਇ[12] ।।੨੧।।

## ਸਾਖੀ ਪੂਰਣ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਵੇ ਉਧਾਰ ।।੬੨।।

---

**ਟਿੱਪਣੀਆਂ ਅਤੇ ਹਵਾਲੇ**

1. ਨਿਰਵਿਕਲਪ: ਨਿਸ਼ਚਿਤ, ਅਨੇਕਤਾ ਦੇ ਖਿਆਲ ਤੋਂ ਮੁਕਤ ।
2. ਗੁਰੂ ਜੀ ਨੇ ਸਿਰ ਤੋਂ ਪੈਰਾਂ ਤਕ ਸਫੇਦ ਵਸਤਰ ਧਾਰਨ ਕਰ ਲਏ ।
3. ਉਨ੍ਹਾਂ ਦੀ ਛਬਿ ਇਉਂ ਸੀ ਜਿਵੇਂ ਵਿਸ਼ਣੂ (ਕਮਲਾਪਤ) ਦੇ ਸਿਰ ਤੇ ਮੁਕਟ (crown) ਸ਼ੋਭਾ ਦੇ ਰਿਹਾ

ਹੋਵੇ ।

4. ਪੀਲੇ ਵਸਤਰ ਧਾਰਨ ਕਰਨ ਵਾਲੇ ਸ੍ਰੀ ਕ੍ਰਿਸ਼ਣ ਜੀ ।
5. ਉਨ੍ਹਾਂ ਨੇ ਸ਼ਕਸਪ ਰੂਪ ਧਾਰ ਲਿਆ ਸੀ ਹਥ ਵਿਚ ਡੰਡਾ ਫੜਿਆ ਹੋਇਆ ਸੀ। ਜਿਸਨੂੰ ਪੰਚ ਗਿਆਨ ਇੰਦਰੀਆਂ ਛੋਹ ਲੈਣ ਤਾਂ ਖੰਡ ਖੰਡ ਹੋ ਜਾਵੇ।
6. ਪੈਰੀਂ ਖੜਾਵਾਂ ਪਾਈਆਂ ਹੋਈਆਂ ਸਨ ਅਤੇ ਪ੍ਰੇਮੀ ਦੇ ਪ੍ਰੇਮ ਦੇ ਬੰਨ੍ਹੇ ਹਏ ਖਡੂਰ ਸਾਹਿਬ ਜਾ ਰਹੇ ਸਨ ।
7. ਪੋਖਰ: ਤਾਲਾਬ, ਟੋਭਾ, ਛਪੜ ।
8. ਗੁਰੂ ਜੀ ਨੇ ਕਿਹਾ, "ਮੈਂ ਤਾਂ ਤੈਨੂੰ ਆਰਾਮ ਦੀ ਜ਼ਿੰਦਗੀ ਜਿਉਣ ਲਈ ਆਖਿਆ ਸੀ ਪਰ ਤੂੰ ਤਪ ਸਾਧਨਾ ਦਾ ਕਠਿਨ ਮਾਰਗ ਚੁਣ ਲਿਆ ਹੈ, ਕਿਉਂ ?"
9. ਹੁਣ ਪੰਥ ਲਈ ਕੋਈ ਨਿਸਚਿਤ ਮਰਯਾਦਾ ਨਿਸਚਿਤ ਕਰੋ ।
10. ਧਰਮਾਨੰਦ: ਧਰਮ+ਆਨੰਦ: ਆਨੰਦ ਮਈ ਜੀਵਨ ਜਾਚ ।
11. ਗੁਰੂ ਅੰਗਦ ਦੇਵ ਜੀ ਨੇ ਪ੍ਰਚਲਿਤ ਅੱਖਰਾਂ ਨੂੰ ਲਗਾਂ ਮਾਤਰਾਵਾਂ ਲਗਾ ਕੇ ਪ੍ਰਚਲਿਤ ਕੀਤਾ ਇਸੇ ਤੋਂ ਕੁਝ ਲੋਕ ਇਹ ਅਨੁਮਾਨ ਲਗਾਉਣ ਲਗ ਪੈਂਦੇ ਹਨ ਕਿ ਗੁਰੂ ਜੀ ਨੇ ਗੁਰਮੁਖੀ ਅੱਖਰ ਬਣਾਏ ਪਰ ਸਚ ਹੈ ਕਿ ਗੁਰੂ ਸਾਹਿਬ ਨੇ ਉਸ ਵੇਲੇ ਦੀ ਪ੍ਰਚਲਿਤ ਲਿਪੀ ਨੂੰ ਪੰਜਾਬੀ ਜ਼ੁਬਾਨ ਪ੍ਰਯੋਗ ਕਰਨ ਦਾ ਆਦੇਸ਼ ਦਿੱਤਾ ।
12. ਜੋ ਵੀ ਸੁਖ ਸਾਧਿਕ ਗੁਰੂ ਬਾਬਾ ਜੀ ਸਾਖੀ ਮਨ ਚਿਤ ਲਗਾ ਕੇ ਪੜੇ ਸੁਣੇਗਾ ਉਸਨੂੰ ਪਰਮਾਨੰਦ ਪ੍ਰਾਪਤ ਹੋਵੇਗਾ ਅਤੇ ਉਸਦੀਆਂ ਆਸੀਆਂ, ਵਿਆਸੀਆਂ (ਦੁਖ ਕਲੇਸ਼) ਵੀ ਦੂਰ ਹੋਣਗੀਆਂ ।
ਨੋਟ: ਇਹ ਸਾਖੀ ਸੰਕੇਤ ਕਰਦੀ ਜਾਪਦੀ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਇਕਤਰ ਕਰਵਾਈ ਅਤੇ ਉਨ੍ਹਾਂ ਦੀ ਜਨਮ ਸਾਖੀ ਵੀ ਲਿਖਵਾਈ ।

## ਸਾਖੀ ਬਹਾਵਲਹਕ ਮੁਲਤਾਨ ਕੇ ਪੀਰ ਕੀ ਬਾਬੇ ਜੀ ਸੇ ਜਵਾਬ ਸਵਾਲ ਕੀ

### ਦੋਹਰਾ

ਪੀਰ ਵਡੇ ਮੁਲਤਾਨ ਕੇ ਬਹਾਵਲਹਕ ਫਕੀਰ[1] ।
ਤਿਨ ਬਾਬੇ ਕੇ ਚਿਤਵਨ ਕੀਓ ਤਿਆਗਨ ਸਮੇਂ ਸਰੀਰ ।।੧।।

### ਚੌਪਈ

ਬਹਾਵਲਹਕ ਮੁਲਤਾਨ ਮੇਂ ਪੀਰ । ਵਾਸਲ ਕਾਮਲ ਅਹਲ ਫਕੀਰ ।
ਆਰਫ ਬਡੇ ਸਾਹਿਬੁ ਕਰਾਮਾਤ । ਕੁਲ ਆਲਮ ਜਾਨੇ ਇਕ ਜਾਤ[2] ।।੨।।
ਸਿਦਕਦਿਲੀ ਬਾਬੇ ਕੇ ਯਾਰ । ਬਾਬੇ ਜੀ ਸੇ ਕੀਆ ਕਰਾਰ ।
ਜਬ ਤਨ-ਤਿਆਗ ਸਮਾ ਤੁਮ ਆਵੈ । ਹਮ ਜੁਸਾ ਤਜ ਇਕ ਸੰਗ ਸਿਧਾਵੈ[3] ।।੩।।
ਹਮ ਤੁਮ ਦਰਗਹ ਜਾਹਿ ਇਕਠਾ । ਇਹ ਬਿਧ ਤਬ ਹੋਇ ਜਬ ਮੌਲਾ ਤੁਠਾ[4] ।
ਤੁਮਰਾ ਸੰਗ ਬਿਹਿਸਤ ਕਹਾਵੈ । ਅਵਰੁ ਬਹਿਸਤ ਹਮੇ ਨੰਹੀਂ ਭਾਵੈ[5] ।।੪।।
ਯਹੀ ਬਾਕ ਤਿਨ ਕੇ ਦਿਲ ਰੱਖੀ । ਕਿਆ ਕੋ ਜਾਨੇ ਕਿਸੂ ਨਹੀਂ ਕਹੀ ।
ਬਹੁਤ ਕਾਲ ਮਨ ਮੇ ਯਹ ਰਾਖੀ ।

### ਦੋਹਰਾ

ਆਇਆ ਅਮਜ ਖੁਦਾਇ ਕਾ ਸੁਨੋ ਬਹਾਵਲ ਪੀਰ ।
ਜੁਸਾ ਖਾਕੀ ਦੁਨੀ ਤਜ ਹੋ ਵਾਸਲ ਰਬ ਕਬੀਰ ।।੬।।

### ਚੌਪਈ

ਬਹਾਵਲਹਕ ਪੀਰ ਜਬ ਜਾਨਾ । ਭਏ ਖੁਸਾਲ ਅਮਰ ਰਬ ਮਾਨਾ ।
ਤਬ ਬਾ-ਸਿਦਕ ਮੁਰੀਦ ਬੁਲਾਏ । ਤਰੀਕ ਇਬਾਦਤ ਸਬਨ ਬੁਝਾਏ[6] ।।੭।।
ਪੁਨਿ ਮਜਲਸ ਮੇ ਬਾਤ ਚਲਾਇਆ । ਅਮੁਰ ਵਿਸਾਲ ਰਬ ਕਾ ਆਇਆ[7] ।
ਅਰੁ ਦੋਨੋ ਚਸਮਨ ਸੋ ਜਲੁ ਚਲਾ । ਕੋਊ ਜਾਨੇ ਨਾਹੀ ਪ੍ਰੀਤ ਕੀ ਕਲਾ ।।੮।।
ਪੁਨ ਕਹਿਓ ਪੀਰ ਯਹ ਬਾਤ ਸਧਾਰ । ਮੈ ਨਾਨਕ ਜੀ ਸੋ ਕੀਓ ਕਰਾਰ ।
ਜਬ ਤਨ-ਤਿਆਗ ਸਮਾ ਤੁਮ ਆਵੈ । ਹਮ ਜੁਸਾ ਤਜ ਤੁਮ ਸੰਗ ਸਿਧਾਵੈ[8] ।।੯।।
ਪਹਿਲੇ ਅਮਰੁ ਰਬ ਹਮ ਭਇਆ । ਵਾ ਕੋ ਸੰਗ ਛੁਟਕ ਅਬ ਗਇਆ[9] ।
ਰਬ ਕੀ ਮਿਹਰ ਫਕਰ ਕਾ ਸੰਗ । ਫਕਰ ਸੰਗ ਲਾਗੇ ਰਬ ਰੰਗ[10] ।।੧੦।।

### ਦੋਹਰਾ

ਸਭ ਲੋਕ ਪੀਰ ਕੀ ਬਾਤ ਸੁਨ ਹੈਰਾਨ ਭਏ ਮਨ ਮਾਹਿ ।
ਹਿੰਦੂ ਕਾ ਪਿਛਾ ਲਏ ਭਿਸਤ ਕਹਾ ਤੇ ਪਾਹਿ[11] ।।੧੧।।

### ਚੌਪਈ

ਮਿਲ ਸਭਹਨ ਐਸੇ ਮਤ ਕੀਆ । ਪੀਰ ਹਿੰਦੂ ਕਾ ਪਾਛਾ ਲੀਆ ।
ਹਿੰਦੂ ਕਬੀ ਬਹਿਸਤ ਨ ਪਾਵਤੁ । ਕਛੁ ਅਕਲ ਪੀਰ ਕੀ ਭਈ ਤਫਾਵਤ[12] ।।੧੨।।

ਸਭ ਮਿਲ ਮੁਰੀਦ ਪੀਰ ਪਹਿ ਆਏ । ਹਾਥ ਬਾਧ ਸਭ ਅਰਜ ਸੁਨਾਏ ।
ਤੁਮ ਮਖਸੂਦ ਆਲਮ ਕੇ ਪੀਰ । ਕਿਆ ਨਾਨਕ ਹਿੰਦੂ ਆਹ ਫਕੀਰ[13] ।
ਤਿਨ ਕੇ ਸੰਗ ਬਹਿਸਤੁ ਤੁਮ ਕਹਾ। ਈਮਾਨ ਹਮਾਰਾ ਠੌਰ ਨ ਰਹਾ[14] ॥੧੩॥
ਤਬ ਮਖ਼ਦੂਮ ਮੁਖ ਸੁਖਨ ਬਖਾਨਾ । ਫਕਰ ਮਰਾਤਬ ਤੁਮ ਨਹੀਂ ਜਾਨਾ[15] ।
ਕੋਊ ਏਕ ਆਦਮ ਨਾਨਕ ਪਹ ਜਾਵੈ । ਲਿਖੌਂ ਕਿਤਾਬਤ ਲੇ ਪਹੁਚਾਵੈ ॥੧੪॥
ਦੇਖੋਂ ਨਾਨਕ ਕੀ ਕਰਾਮਤ । ਵਹ ਕਾਮਲ ਮੌਲਾ ਕੀ ਜਾਤ ।
ਆਪ ਬੁਲਾਇ ਮੰਗ ਲਹ ਕਿਤਾਬਤ । ਤਬ ਤੁਮਰੋ ਈਮਾਨ ਹੋਇ ਸਾਬਤ ॥੧੫॥
ਲਿਖ ਖਤ ਪੀਰ ਹਾਥ ਤਿਸ ਦੀਨਾ । ਤਿਨ ਕਰ ਸਲਾਮ ਮਾਰਗ ਪੂਛ ਦੀਨਾ ।
ਕੇਤਕ ਦਿਨ ਚਲਤੇ ਤਿਸ ਭਇਓ । ਕਰਤਾਰਪੁਰੇ ਕੇ ਨਿਕਟ ਜਬ ਗਇਓ ॥੧੬॥
ਤਾ ਕੋ ਪੀਰ ਬਾਤ ਜੋ ਕਹਾ । ਸੋ ਮਨ ਧਾਰ ਦੂਰ ਬਹਿ ਰਹਾ ।
ਜੋ ਨਾਨਕ ਸਾਹ ਫਕਰ ਹੈ ਪੂਰਾ । ਹਮੇ ਬੁਲਾਵੈ ਅਪ ਹਜੂਰਾ ॥੧੭॥
ਤਬ ਜਾਨਿਓ ਦਇਆਲ ਪਠਿਓ ਨਿਜ ਆਦਮ। ਬੁਲਾਇ ਹਜੂਰ ਲੀਓ ਵਹ ਖਾਦਮ।
ਮਾਂਗ ਕਿਤਾਬਤ ਤਾ ਸੋ ਲੀਨੀ । ਬਹੁਤ ਸਿਫਤ ਮਖਦੂਮ ਕੀ ਕੀਨੀ[16] ॥੧੮॥
ਖੋਲ ਕਿਤਾਬਤ ਪੜੀ ਦਿਆਲ । ਨੈਨਨ ਤੇ ਜਲ ਚਲਿਓ ਬਿਸਾਲ ।
ਆਜ ਮਿਤ੍ਰ ਹਮ ਕੀਓ ਪਿਆਨਾ । ਤਿਸ ਪਰਥਾਇ ਇਹ ਸਬਦ ਬਖਾਨਾ[17]॥੧੯॥

**ਬਹਾਵਲ ਹਕ ਕੀ ਪ੍ਰੀਤ ਮੁਹੱਬਤ ਮੇ ਸਬਦ ਉਚਾਰ ਕੀਆ :-**

ਸਿਰੀ ਰਾਗੁ ਮਹਲਾ ੧ ਘਰੁ ੨॥

ਧਨੁ ਜੋਬਨ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ[18] ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨ ਨਉ ਹੁਲਾ ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ ਰਹਾਉ ॥
ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ।
ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥
ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ।
ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥
ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥
ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥

ਜਬ ਇਹ ਬਿਓਰਾ ਬਚਨ ਬਾਬਾ ਜੀ ਕੇ ਮੁਖ ਸੇ ਪੀਰ ਕੇ ਖਾਦਮ ਨੇ ਸੁਨਾ ਤਬ ਬਿਹਾਲ ਹੋਇ ਹਾਲਤ ਮੇ ਆਇ ਕਰ ਬਿਹੋਸ ਹੋਇ ਕਰ ਧਰਤੀ ਪਰ ਗਿਰ ਪੜਾ। ਫੇਰ ਜਬ ਸੁਧ ਮੇ ਆਇਆ ਤਬ ਬਾਬੇ ਜੀ ਕੇ ਚਰਨਾ ਪਰ ਪਇਆ।

ਕਹਿਓ ਸੁ ਜੋ ਮੈ ਪੀਰ ਜੀ ਕਾ ਸਦਕਾ ਤੁਮਰਾ ਦੀਦਾਰ ਕੀਆ । ਮੇਰੀ ਨਿਜਾਤ ਹੋਈ । ਜੈਸਾ ਪੀਰ ਜੀ ਆਪ ਸਿਫਤ ਕਰਤੇ ਥੇ, ਸੋਇ ਦੇਖਾ । ਤਬ ਬਾਬੇ ਜੀ ਉਸ ਕੋ ਇਹ ਸਬਦ ਲਿਖ ਦੀਆ ਜੋ ਪੀਰ ਬਹਾਵਲਹਕ ਕੀ ਕਬਰ ਪਰ ਰਖਨਾ। ਵਹ ਕਹੇਗੋ ਪਹੁਚਾ । ਇਹੀ ਹਮਾਰੇ ਮਿਲਨ ਕੀ ਨਿਸਾਨੀ ਹੈ ।

## ਦੋਹਰਾ

ਲੇ ਖਤ ਬਾਬੇ ਕੋ ਚਲਿਓ, ਜਾ ਪਹੁਤਾ ਮੁਲਤਾਨ ।
ਜਾਇ ਕਬਰ ਪਰ ਧਰ ਦੀਓ, 'ਪਹੁਚਾ' ਪੀਰ ਬਖਾਨ ।।੨੦।।
ਪੁਨ ਮੁਰੀਦ ਮਖਦੂਮ ਕੇ ਕਹੀ ਸਭ ਕਥਾ ਸੁਨਾਇ ।
ਰੋਸਨ-ਜਮੀਰ ਕਾਮਲ ਵਲੀ ਬਾਬਾ ਨਾਨਕ ਸਾਹ ।।੨੧।।
ਆਪ ਬੁਲਾਇ ਮੋ ਕੋ ਲੀਆ ਪੜੀ ਕਿਤਾਬਤ ਆਪ ।
ਜਾਨੀ ਵਫਾਤ ਮਖਦੂਮ ਕੀ ਨੈਨਨ ਜਲ ਬਰਖਾਤ ।।੨੨।।
ਪੁਨ ਪੀਰ ਵਫਾਤ ਕੇ ਦਿਨ ਗਿਨਿਓ ਕਹਿਓ ਜੁ ਨਾਨਕ ਸਾਹ ।
ਵਹੀ ਰੋਜ ਸਾਬਤ ਭਇਓ ਵੈ ਖਾਦਮ ਭਇਓ ਗਵਾਹ ।।੨੩।।
ਤਬ ਸਭਹਨ ਪਰਤੀਤ ਕਰ ਸਿਫਤ ਪੀਰ ਕੀ ਕੀਨ ।
ਨਾਨਕ ਫਕੀਰ ਪਹਿਚਾਨਿਆ ਸਾਬਤ ਇਮਾਨ ਕਰ ਲੀਨ ।।੨੪।।
ਜਬ ਫਕੀਰ ਕੀ ਮਿਹਰ ਹੋਇ ਤਬ ਹੋਵੈ ਦਿਲੁ ਸਾਫ ।
ਬਾਬੇ ਜੀ ਕਾ ਸਬਦ ਸੁਨ ਭਈ ਸਭ ਭੂਲ ਮਾਫ਼ ।।੨੫।।

## ਸਾਖੀ ਪੂਰਨ ਹੋਈ

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੬੩।।

---

**ਟਿੱਪਣੀਆਂ ਅਤੇ ਹਵਾਲੇ**

1. ਖਵਾਜਾ ਬਹਾਵਲਹਕ ਮੁਲਤਾਨ ਦਾ ਇਕ ਸੁਪ੍ਰਸਿਧ ਫਕੀਰ ਸੀ । ਉਸਦੀ ਗੁਰੂ ਨਾਨਕ ਦੇਵ ਜੀ ਨਾਲ ਹੋਈ ਪਰਿਚਰਚਾ ਪ੍ਰਸਿਧ ਹੈ । ਉਹ ਗੁਰੂ ਜੀ ਤੋਂ ਇਤਨਾ ਪ੍ਰਭਾਵਿਤ ਹੋਇਆ ਸੀ ਕਿ ਉਨ੍ਹਾਂ ਦਾ ਪੱਕਾ ਪ੍ਰੇਮੀ ਬਣ ਗਿਆ ।
2. ਉਸ ਪੀਰ ਦੀਆਂ ਵਿਸ਼ੇਸ਼ਤਾਈਆਂ ਵਿਚ ਕਵੀ ਦਾ ਬਿਆਨ ਹੈ ਕਿ ਉਹ ਈਸ਼ਵਰ ਨੂੰ ਪਹੁੰਚਿਆ ਹੋਇਆ (ਵਾਸਲ) ਪੂਰਾ ਫਕੀਰ (ਕਾਮਲ), ਸਥਿਰ ਬਿਰਤੀ ਵਾਲਾ (ਅਹਿਲ) ਆਤਮਾ ਗਿਆਨ (ਆਰਫ), ਕਰਾਮਾਤੀ ਅਤੇ ਸਾਰੇ ਮਨੁਖਾਂ ਨੂੰ ਇਕ ਈਸ਼ਵਰ ਦੇ ਪੁੱਤਰ ਧੀਆਂ ਸਮਝਣ ਵਾਲਾ ਬੰਦਾ ਸੀ।
3. ਉਸਨੇ ਬਾਬਾ ਜੀ ਨੂੰ ਕਿਹਾ ਹੋਇਆ ਸੀ ਕਿ ਮੈ ਅੰਤ ਸਮੇਂ ਜਦੋਂ ਤੁਹਾਨੂੰ ਯਾਦ ਕਰਾਂਗਾ ਤੁਸੀਂ ਮੈਨੂੰ ਦਰਸ਼ਨ ਦੇਣੇ ਹੋਣਗੇ ।
   ਦਰਅਸਲ ਇਹ ਦੋਹਾਂ ਫਕੀਰਾਂ ਦਾ ਇਕ ਅਹਿਦਨਾਮਾ ਸੀ ।
4. ਉਹ ਇਹ ਮੰਗਦਾ ਸੀ ਕਿ ਈਸ਼ਵਰ ਕੇ ਦਰਬਾਰ ਵਿਚ ਵੀ ਗੁਰੂ ਨਾਨਕ ਦੇਵ ਜੀ ਉਸਨੂੰ ਮਿਲਣ ।
5. ਉਹ ਤਾਂ ਇਥੋਂ ਤਕ ਕਹਿੰਦਾ ਸੀ ਕਿ ਗੁਰੂ ਨਾਨਕ ਦਾ ਸਾਥ (ਕੁਰਬ) ਉਸ ਲਈ ਬਹਿਸ਼ਤ ਹੈ ਅਤੇ ਜੋ

ਇਹ ਬਹਿਸ਼ਤ ਉਸਨੂੰ ਨਸੀਬ ਰਹੇ ਤਾਂ ਉਸਨੂੰ ਕਿਸੇ ਹੋਰ ਬਹਿਸ਼ਤ ਦੀ ਲੋੜ ਨਹੀਂ ।

6. ਆਪਣਾ ਅੰਤਿਮ ਸਮਾ ਜਾਣ ਕੇ ਉਸਨੇ ਸਿਦਕ ਵਾਲੇ ਪੈਰੋਕਾਰਾਂ ਨੂੰ ਬੁਲਾਇਆ ਅਤੇ ਬੰਦਗੀ ਦਾ ਤਰੀਕਾ ਸਮਝਾਇਆ ।
7. ਫਿਰ ਉਸਨੇ ਅਸਲੀ ਗੱਲ ਦਸੀ ਕਿ ਈਸ਼ਵਰ ਨਾਲ ਮੁਲਾਕਾਤ ਦਾ ਹੁਕਮ (ਅਮਰ) ਆ ਗਿਆ ਹੈ । ਇਹ ਕਹਿੰਦਿਆਂ ਉਸਦੀਆਂ ਦੋਵੇਂ ਅੱਖਾਂ ਪੁਰਨਮ ਹੋ ਗਈਆਂ ।
8. ਫਿਰ ਉਸਨੇ ਗੁਰੂ ਨਾਨਕ ਦੇਵ ਜੀ ਨਾਲ ਕੀਤੇ ਹੋਏ ਅਹਿਦਨਾਮੇ ਬਾਰੇ ਦਸਿਆ।
9. ਪਰ ਹੁਣ ਰਬ ਦਾ ਹੁਕਮ ਆ ਗਿਆ ਹੈ ਅਤੇ ਮੇਰਾ ਉਨ੍ਹਾਂ ਨਾਲੋਂ ਸਾਥ ਟੁਟਦਾ ਪ੍ਰਤੀਤ ਹੁੰਦਾ ਹੈ।
10. ਫ਼ਕੀਰ ਦੀ ਸੰਗਤ ਈਸ਼ਵਰ ਦੀ ਬਖ਼ਸ਼ਿਸ਼ ਹੈ । ਇਸੇ ਸੰਗਤ ਕਾਰਣ ਈਸ਼ਵਰ ਦਾ ਗੂੜ੍ਹਾ ਰੰਗ ਚੜ੍ਹਦਾ ਹੈ ।
11. ਪਰ ਪੀਰ ਦੇ ਮੁਰੀਦ ਇਹ ਸਭ ਕੁਝ ਸੁਣਕੇ ਹੈਰਾਨ ਰਹਿ ਗਏ । ਭਲਾ ਹਿੰਦੂ ਦੀ ਪੈਰਵੀ ਕਰਕੇ ਸਵਰਗ ਕਿਵੇਂ ਹਾਸਿਲ ਹੋ ਸਕਦਾ ਹੈ ।
12. ਚੇਲੇ ਸਮਝਣ ਲਗੇ ਕਿ ਪੀਰ ਦੀ ਅਕਲ ਜਵਾਬ ਦੇ ਗਈ ਹੈ ਅਤੇ ਕਮਲੀਆਂ ਰਮਲੀਆਂ ਗਲਾਂ ਕਰਨ ਲਗ ਗਿਆ ਹੈ ।
13. ਤੁਸੀਂ ਸਾਰੇ ਹਜਰਤ ਦੇ ਪੀਰ ਹੋ ਕ੍ਰਿਪਾ ਪੂਰਵਕ ਦਸੋ ਕਿ ਕੀ ਉਹ ਹਿੰਦੂ ਹੈ ?
14. ਤੇਰੀਆਂ ਗਲਾਂ ਸੁਣਕੇ ਤਾਂ ਸਾਡਾ ਈਮਾਨ ਹਿਲ ਗਿਆ ਜਾਪਦਾ ਹੈ ।
15. ਤਾਂ ਉਸ ਪੀਰ (ਜਿਸਦੀ ਉਹ ਚੇਲੇ ਖਿਦਮਤ ਕਰਦੇ ਸਨ) ਨੇ ਕਿਹਾ ਕਿ ਤੁਸੀਂ ਮੇਰੀ
17. ਗੁਰੂ ਜੀ ਕਰੁਣ ਅਵਸਥਾ ਵਿਚ ਆ ਗਏ । ਉਹ ਸਮਝ ਗਏ ਕਿ ਉਨ੍ਹਾਂ ਦੇ ਪਰਮ ਮਿਤਰ ਨੇ ਅਜ ਚਲਾਣਾ ਕਰਨ ਦੀ ਤਿਆਰੀ ਕਰ ਲਈ ਹੈ ।
18. ਆਦਿ ਗ੍ਰੰਥ ਪੰਨਾ 23 (ਸਿਰੀ ਰਾਗ ਮ ੧)

## ਸਾਖੀ ਗੁਰੂ ਬਾਬੇ ਜੀ ਕੇ ਪਰਮ ਚਲਿਤ੍ਰ ਕੀ

### ਸੋਰਠਾ

ਇਕ ਦਿਨ ਕ੍ਰਿਪਾ ਨਿਧਾਨ ਪ੍ਰਾਤਕਾਲ ਚਿਤਵਨ ਕੀਓ ।
ਅਬ ਭਏ ਸਿਧ ਕਾਮ ਪਰਮਧਾਮ ਅਪਨੇ ਚਲੋਂ ।।੧।।

### ਚੌਪਈ

ਜੋ ਜੋ ਕਾਰਜ ਥਾ ਜਗ ਕਰਨਾ । ਅਬ ਭਏ ਸਿਧ ਸਗਲੇ ਆਚਰਨਾ ।
ਮਮ ਨਿਜ ਰੂਪ ਅਬ ਭਇਓ ਪ੍ਰਕਾਸ । ਪੂਰੇ ਸਗਲ ਜਗਤ ਕੀ ਆਸ ।।੨।।
ਦ੍ਰਿੜ, ਰਾਜ ਜੋਗ ਸਿੰਘਾਸਨ ਭਇਆ । ਗੁਰਮੁਖ ਨ੍ਰਿਬੰਧ ਸੰਤ ਥਿਰ ਥਇਆ ।
ਗੁਰੂ ਅੰਗਤ ਮੇਰੇ ਨਿਜ ਰੂਪ । ਸਰਬ-ਸਿਧ ਪਰਮਾਤਮ ਰੂਪ[1] ।।੩।।
ਪੂਰਨ ਭਗਤ ਹਰਿ ਕੀ ਬਿਸਥਰੇ । ਵਰਨ ਅਵਰਨ ਪਾਵਨ ਸਭ ਕਰੇ[2] ।
ਬਿਧ ਨਾਮ ਦਾਨ ਸਨਾਨ ਜਾਗ ਧਾਰਹ । ਦੇ ਗੁਰਮੁਖ ਮੰਤ੍ਰ ਜਗ ਜੀਵ ਉਧਾਰਹ।।੪।।
ਅਬ ਮੈ ਕੋ ਕਾਰਜ ਥਾ ਜਗ ਕਰਨਾ । ਪੂਰਨ ਭਏ ਸਗਲ ਆਚਰਨਾ[3] ।
ਭਏ ਸਿਧ ਸਭ ਜਗਤ ਬਿਲਾਸ । ਪਰਮਧਾਮ ਅਬ ਕਰੌਂ ਨਿਵਾਸ[4] ।।੫।।

### ਦੋਹਰਾ

ਯਹ ਬਿਚਾਰ ਸਤਗੁਰ ਕੀਆ ਅਰੁ ਮਨ ਧਾਰ ਹੁਲਾਸ ।
ਸ੍ਰੀ ਗੁਰੂ ਅੰਗਤ ਨਿਜ ਰੂਪ ਧਰ ਜਗ ਤੇ ਭਏ ਉਦਾਸ[5] ।।੬।।

### ਚੌਪਈ

ਸਾਧਾਰਨ ਕੋ ਪ੍ਰਭ ਕਹਿਓ ਬੁਲਾਇ । ਭੈਸ ਕੋ ਘਾਸ ਲੇਨ ਤੂੰ ਜਾਇ ।
ਬਚਨ ਸੁਨਤ ਘਾਸ ਕੋ ਗਇਓ । ਜੰਗਲ ਮੈ ਜਾਇ ਛੀਲਤ ਖੜ ਭਇਓ।।੭।।
ਤੀਨ ਪੁਰਖ ਤਹਾ ਬੈਠੇ ਦੇਖੇ । ਪਰਮ ਅਉਧੂਤ ਕਿਆ ਸੋਭਾ ਲੇਖੇ ।
ਸੁੰਦ੍ਰ ਕ੍ਰਾਂਤ ਮਸਤਕ ਉਜਿਆਰਾ । ਜਟਾ ਮੁਕਟ ਬਿਭੂਤ ਤਨ ਧਾਰਾ ।।੮।।
ਦੇਖ ਸਧਾਰਨ ਬੰਦਨ ਕੀਨਾ । ਬਚਨ ਬਿਲਾਸ ਪ੍ਰਸਨ ਪੂਛ ਲੀਨਾ ।
ਕਵਨ ਨਾਮ ਕਹਾ ਤੁਮ ਰਹੋ ? ਕਹਾ ਅਬ ਜਾਉ ਸਾਚ ਅਬ ਕਹੋ ? ।।੯।।
ਕਰ ਬਿਨੇ ਸਧਾਰਨ ਆਖਿਓ ਤਾਹਿ । ਮੈਂ ਬਾਬੇ ਜੀ ਕੋ ਟਹਲੂਆਂ ਆਹਿ[6] ।
ਨਿਤਪ੍ਰਤ ਘਾਸੁ ਲੇਨ ਕੋ ਆਵੇ । ਅਬ ਲੀਓ ਘਾਸ ਪੁਨਿ ਤਾਹ ਸਿਧਾਵੇ।।੧੦।।

### ਦੋਹਰਾ

ਸਾਧਾਰਨ ਬਿਨਤੀ ਕਰੀ ਹੇ ਮਹਾਂ ਪੁਰਖ ਪ੍ਰਭ ਦਇਆਲ ।
ਮੈਂ ਸੇਵਾ ਸਤਗੁਰ ਕੀ ਕਰੌਂ ਸਦਾ ਰਹੌਂ ਪ੍ਰਭ ਨਾਲ ।।੧੧।।

### ਚੌਪਈ

ਮਹਾ ਪੁਰਖਨ ਐਸੇ ਤਬ ਕੀਨਾ । ਇਕ ਪੁੜੀਆ ਬਾਂਧ ਸਾਧਾਰਨ ਦੀਨਾ ।
ਯਹ ਪ੍ਰਸਾਦ ਬਾਬੇਂ ਜੀ ਦੀਜੋ । ਪ੍ਰੀਤ ਪ੍ਰਨਾਮ ਹਮਾਰਾ ਕੀਜੋ ।।੧੨।।

ਲੇ ਪ੍ਰਸਾਦ ਸਾਧਾਰਨ ਆਇਆ । ਜਾਇ ਚਰਨਨ ਪਰ ਮਸਤਕ ਨਿਆਇਆ ।
ਪੁੜੀਆ ਹਾਥ ਲੇ ਬਿਨਤੀ ਕੀਨਾ । ਯਹ-ਪ੍ਰਸਾਦ ਸਾਧਨ ਤੁਮ ਦੀਨਾ ॥੧੩॥
ਅਰੁ ਬਹੁਤੁ ਪ੍ਰੀਤ ਸੋ ਕੀਓ ਪ੍ਰਨਾਮ । ਤੀਨੋ ਪਰਮ ਸਿਧ ਅਭਰਾਮ ।
ਲੇ ਪੁੜੀਆ ਬਾਬਾ ਜੀ ਬੋਲੇ । ਦੇਖ ਬਿਭੂਤ ਦਿਆਲ ਹਸ ਬੋਲੇ ॥੧੪॥
ਹੇ ਸਾਧਾਰਨ ਤੁਮ ਉਨ ਕੋ ਦੇਖਾ । ਸਗਲ ਜਨਮ ਤੁਮਰੇ ਸੁਭ ਲੇਖਾ ।
ਤੂੰ ਉਨ ਕੋ ਕਛੁ ਜਾਨਤ ਨਾਹੀ । ਵੈ ਤੀਨ ਲੋਕ ਕੇ ਸੁਆਮੀ ਆਹੀ[7] ॥੧੫॥
ਵੈ ਬ੍ਰਹਮਾ ਅਰੁ ਬਿਸਨ ਮਹੇਸ । ਸਭ ਮਾਨੁਖ ਦੇਵ ਤਿਨ ਕਰ ਆਦੇਸ ।
ਸੁਨ ਸਾਧਾਰਨ ਭਏ ਬਸਮਾਦ । ਕਹੇ ਧੰਨ ਸਤਗੁਰ ਪ੍ਰਭ ਆਦ ਜੁਗਾਦ ॥੧੬॥

## ਦੋਹਰਾ

ਆਏ ਹੈ ਹਮਿ ਲੇਨ ਕੋ ਧੰਨ ਭਾਗ ਤੁਮ ਆਹ ।
ਕਿਆ ਮਹਮਾ ਪ੍ਰਭ ਕੀ ਕਹੋ ਨਹੀਂ ਮੁਖ ਤੇ ਬਰਨੀ ਜਾਹਿ ॥੧੭॥

## ਚੌਪਈ

ਤਬ ਦਿਆਲ ਅਤ ਪ੍ਰੇਮ ਹੁਲਾਸ । ਕਹੇ ਬਚਨ ਮੁਖ ਪਰਮ ਬਿਸਾਲ ।
ਮਹਿਮਾ ਕਛੂ ਬਰਨੀ ਨਹੀਂ ਜਾਇ । ਸੋਭਾ ਅਪਾਰ ਪਾਰ ਨਹੀਂ ਪਾਇ ॥੧੮॥
ਤਬ ਬਾਰਾ ਮਾਹਾ ਬਾਨੀ ਕੀਨੀ । ਪੂਰਨ ਭਗਤ ਪ੍ਰੇਮ-ਰਸ ਭੀਨੀ ।
ਰਾਗੁ ਤੁਖਾਰੀ ਸੋ ਵੈ ਗਾਇਆ । ਤਬ ਜਿਨ ਸੁਨਾ ਪ੍ਰੇਮ ਰਸ ਪਾਇਆ ॥੧੯॥

ਤੁਖਾਰੀ ਛੰਤ ਮਹਲਾ ੧ ਬਾਰਹਮਾਹਾ ।
ੴ ਸਤਿਗੁਰ ਪ੍ਰਸਾਦਿ ।

ਤੂ ਸੁਣਿ ਕਿਰਤ[9] ਕਰੰਮਾ[10] ਪੁਰਬਿ ਕਮਾਇਆ[11] । ਸਿਰਿ ਸਿਰਿ[12] ਸੁਖ ਸਹੰਮਾ[13] ਦੇਹਿ ਸੁ ਤੂ ਭਲਾ[14] ।
ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ[15] ।
ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤ ਪੀਵਾਂ[16] ।
ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ[17] ।
ਨਾਨਕ ਪੰਥੁ ਨਿਹਾਲੇ ਸਾਧਨ ਤੂ ਸੁਣਿ ਆਤਮਰਾਮਾ[18] ॥੧॥
ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ । ਸਾਧਨ ਸਭਿ ਰਸ ਚੋਲੈ ਅਕਿ ਸਮਾਣੀਆ[19] ॥
ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥
ਨਵ ਘਰ[20] ਥਾਪਿ[21] ਮਹਲ ਘਰੁ ਊਚਉ[22] ਨਿਜਘਰਿ ਵਾਸੁ ਮੁਰਾਰੇ[23] ॥
ਸਭ ਤੇਰੀ ਤੂ ਮੇਰਾ ਪ੍ਰੀਤਮ ਨਿਸਿ ਬਾਸੁਰ ਰੰਗਿ ਰਾਵੈ ॥
ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦ ਸੁਹਾਵੈ[24] ॥੨॥
ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥

ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥
ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥
ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ[25] ॥
ਓਟ ਗਹੀ[26] ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥
ਨਾਨਕ ਦ੍ਰਿਸਟਿ ਦੀਰਘ ਸੁਖੁ[27] ਪਾਵੈ ਗੁਰ ਸਬਦੀ ਮਨੁ ਧੀਰਾ[28] ॥
ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥
ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ।
ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ[29] ॥
ਘਰਿ ਘਰਿ ਕੰਤੁ ਰਵੈ ਜਾ ਪ੍ਰਭ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥
ਉਨਵਿ ਘਨ ਛਾਏ[30] ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥
ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ[31] ॥੪॥
ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥ ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ[32] ॥
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ[33] ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ[34] ॥
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ[35] ॥
ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥੫॥
ਵੈਸਾਖੁ ਭਲਾ ਸਾਖਾ ਵੇਸ ਕਰੇ ॥ ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥
ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ[36] ॥
ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥
ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥
ਨਾਨਕ ਵੈਸਾਖੀ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥੬॥
ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥ ਥਲ ਤਾਪਹਿ ਸਰ ਭਾਰ ਸਾਧਨ ਬਿਨਉ ਕਰੈ[37] ॥
ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥
ਸਾਚੈ ਮਹਲਿ ਰਹੈ ਬੈਰਾਗੀ[38] ਆਵਣ ਦੇਹਿ ਤ ਆਵਾ ॥
ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ-ਗਹਿਲੀ[39] ॥੭॥
ਆਸਾੜੁ ਭਲਾ ਸੂਰਜੁ ਗਗਨਿ ਤਪੈ ॥ ਧਰਤੀ ਦੂਖ ਸਹੈ ਸੋਖੈ ਅਗਨਿ ਭਖੈ ॥
ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ[40] ॥
ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥

ਅਵਗਣ ਬਾਧਿ ਚਲੀ ਦੁਖੁ ਆਗੈ ਸੁਖ ਤਿਸੁ ਸਾਚੁ ਸਮਾਲੇ ॥
ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥੮॥
ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ[41] ॥੯॥
ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥ ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥
ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥
ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ॥
ਮਛਰ ਡੰਗ ਸਾਇਰ ਭਰ ਬਿਨੁ ਹਰਿ ਕਿਉ ਸੁਖੁ ਪਾਈਐ ॥
ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭ ਤਹ ਹੀ ਜਾਈਐ[42] ॥੧੦॥
ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ॥ ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ।
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ[43] ॥
ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥
ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥੧੧॥
ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ ॥ ਦੀਪਕੁ ਸਹਜਿ ਬਲੈ ਤਤਿ ਜਲਾਇਆ ॥
ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥ ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ।
ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥
ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥੧੨॥
ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥ ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ॥
ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ[44] ॥
ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ॥
ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥
ਨਾਨਕ ਸਾਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ[45] ॥੧੩॥

ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥ ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥
ਮਨਿ ਤਨਿ ਰਵਿ ਰਹਿਆ ਜਗ ਜੀਵਨੁ ਗੁਰ ਸਬਦੀ ਰੰਗੁ ਮਾਣੀ ॥
ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥
ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥
ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ[46] ॥੧੪॥
ਮਾਘਿ ਪੁਨੀਤ ਭਈ ਤੀਰਥੁ ਅੰਤਰ ਜਾਨਿਆ ॥ ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥
ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ
ਗੰਗ ਜਮਨੁ ਤਹਬੇਣੀ ਸੰਗਮੁ ਸਾਤ ਸਮੁੰਦ ਸਮਾਵਾ ॥
ਪੁੰਨ ਦਾਨ ਪੂਜਾ ਪਰਮੇਸਰ ਜੁਗਿ ਜੁਗਿ ਏਕੋ ਜਾਤਾ ॥
ਨਾਨਕ ਮਾਘਿ ਮਹਾਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ[47] ॥੧੫॥
ਫਲਗੁਨਿ ਮਨਿ ਰਹਸੀ ਪ੍ਰੇਮ ਸੁਭਾਇਆ ॥
ਅਨਦਿਨੁ ਰਹਸੁ ਭਇਆ ਆਪੁ ਗਵਾਇਆ ॥
ਮਨ ਮੋਹ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ-ਲਹਾ ਨ ਥਾਓ ॥
ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ।
ਨਾਨਕ ਮੇਲਿ ਲਈ ਗੁਰਿ ਆਪਣੈ ਘਰਿ ਵਰੁ ਪਾਇਆ ਨਾਰੀ[48] ॥੧੬॥
ਬੇਦਸ[49] ਮੀਹ ਰੁਤੀ ਥਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚ ਆਏ ਸਹਜਿ ਮਿਲੇ ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲ ਭਾਇਆ ਰੰਗ ਮਾਣੈ ।
ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ[50] ॥
ਨਾਨਕ ਅਹਿਨਿਸ ਰਾਵੈ ਪ੍ਰੀਤਮ ਹਰਿ ਵਰੁ ਥਿਰ ਸੋਹਾਗੋ[51] ॥੧੭॥
ਬਾਰਹ-ਮਾਸਾ ਪ੍ਰੇਮ ਰਸ ਪੂਰਨ ਕੀਆ ਦਿਆਲ ।
ਅਤ ਪ੍ਰਸੰਨ ਸੋਭਾ ਅਮਿਤ ਲੀਲਾ ਅਗਮ ਬਿਸਾਲ[52] ॥੨੦॥

**ਸਾਖੀ ਪੂਰਨ ਹੋਈ**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।ਹੋਇ ਦਿਆਲ ਕਰ ਲਏ ਉਧਾਰ ॥੬੪॥

---

**ਟਿੱਪਣੀਆਂ ਅਤੇ ਹਵਾਲੇ**

1. ਗੁਰੂ ਬਾਬੇ ਨੇ ਫ਼ਰਮਾਇਆ ਕਿ ਗੁਰੂ ਅੰਗਦ ਮੇਰਾ ਹੀ ਰੂਪ ਹਨ । ਇਹ ਸਭ ਸਿਧੀਆਂ ਪ੍ਰਾਪਤ ਅਤੇ ਈਸ਼ਵਰ ਰੂਪ ਹਨ ।

2. ਇਹ ਈਸ਼ਵਰੀ ਭਗਤੀ ਵਿਚ ਪਰਿਪਕ ਹਨ ਅਤੇ ਇਸੇ ਦਾ ਪ੍ਰਚਾਰ/ਪ੍ਰਸਾਰ ਕਰਦੇ ਹਨ । ਜੋ ਵੀ ਇਨ੍ਹਾਂ ਦੀ ਸ਼ਰਣ ਆਉਂਦਾ ਹੈ ਉਸਦੀ ਵਰਨ/ਜਾਤੀ ਸਭ ਕੁਝ ਬਦਲ ਜਾਂਦੀ ਹੈ ਅਰਥਾਤ ਉਸਦਾ ਸਾਰਾ ਪਿਛਕੜ ਭੁਲ ਜਾਂਦਾ ਹੈ ਅਤੇ ਉਹ ਗੁਰਸਿੱਖ ਬਣ ਨਿਬੜਦਾ ਹੈ ।
3. ਮੈ ਜਗਤ ਵਿਚ ਜਿਹੜੇ ਵੀ ਕੰਮ ਕਰਨੇ ਸਨ ਹੁਣ ਉਹ ਸਾਰੇ ਪੂਰਣ ਹੋ ਗਏ ਹਨ ਅਤੇ ਮੈਂ ਪੂਰਣ ਭਾਤੀ ਮੁਕਤ ਹੋ ਗਿਆ ਹਾਂ ।
4. ਹੁਣ ਤਾਂ ਮੈ ਜਗਤ ਦੇ ਸਾਰੇ ਆਨੰਦ ਭੋਗ ਲਏ ਹਨ ਅਤੇ ਹੁਣ ਮੈਨੂੰ ਪਰਮ ਧਾਮ ਜਾਣ/ਪਹੁੰਚਣ ਦੀ ਲਾਲਸਾ ਹੈ ।
5. ਗੁਰੂ ਬਾਬੇ ਨੂੰ ਅਗੇ ਜਾਣ ਦੀ ਖੁਸ਼ੀ ਸੀ ਪਰ ਜਗਤ ਵਲੋਂ ਉਦਾਸੀ ਸੀ ।
6. ਸਾਧਾਰਨ ਨੇ ਉਨ੍ਹਾਂ ਤਿੰਨਾਂ ਮਹਾਂਪੁਰਖਾਂ ਨੂੰ ਆਖਿਆ, "ਮੈਂ ਗੁਰੂ ਬਾਬੇ ਦਾ ਸੇਵਕ ਹਾਂ ਅਤੇ ਹਰ ਰੋਜ਼ ਮਝਾਂ ਲਈ ਘਾਹ ਲੈਣ ਆਉਂਦਾ ਹਾਂ ।
7. ਉਹ ਤਿੰਨਾ ਲੋਕਾਂ ਦੇ ਸਵਾਮੀ ਸਨ-ਬ੍ਰਹਮ, ਵਿਸ਼ਣੂ ਅਤੇ ਮਹੇਸ਼ਵਰ ।
8. ਆਦਿ ਗ੍ਰੰਥ ਪੰਨਾ - 1107

ਨੋਟ : ਬਾਰਹ ਮਾਹ ਤੁਖਾਰੀ ਗੁਰੂ ਬਾਬਾ ਜੀ ਦੀ ਅੰਤਿਮ ਕ੍ਰਿਤੀ (swan song) ਪ੍ਰਤੀਤ ਹੁੰਦੀ ਹੈ । ਉਨ੍ਹਾਂ ਨੂੰ ਪ੍ਰੀਤਮ ਦੇ ਦੇਸ਼ ਜਾਣ ਦਾ ਚਾਉ ਹੈ ਅਤੇ ਇਹ ਦੇਸ/ਇਸਦੀਆਂ ਬਚਪਨ ਦੀਆਂ ਯਾਦਾਂ ਇਕ ਕਰੁਣ ਸੰਸਾਰ ਸਿਰਜਦੀਆਂ ਹਨ ਨੂੰ ਛਡਣ ਦਾ ਗ਼ਮ ਵੀ । ਇਹ ਦੋਵੇਂ ਰੰਗ ਇਸ ਕ੍ਰਿਤੀ ਵਿਚ ਉਘੜੇ ਹਨ ।

9. ਹੇ ਹਰੀ/ਈਸ਼ਵਰ ਮੇਰੀ ਬੇਨਤੀ ਸੁਣ ।
10. ਕਿਰਤ : ਕੀਤੇ ਹੋਏ, ਕਰਮ: ਕੰਮ/ਕਾਰ
11. ਜੋ ਪੂਰਬਲੇ ਸਮੇਂ ਵਿਚ, ਪਹਿਲੇ ਜਨਮਾਂ ਵਿਚ ਕੀਤੇ ਹਨ ।
12. ਸਿਰਿ: ਸਿਰ ਉਤੇ, ਹਰੇਕ ਜੀਵ ਦੇ ਸਿਰ ਉਤੇ
13. ਸਹੰਮਾ: ਸਹਿਮ, ਦੁਖ/ਕਸ਼ਟ/ਮੁਸ਼ਕਿਲ ।
14. ਜੋ ਕੁਝ ਤੂੰ ਦਿੰਦਾ ਹੈਂ/ ਜੋ ਤੇਰੀ ਦਾਤ ਹੈ ਉਹੀ ਮੈਨੂੰ (ਜੀਵਾਂ ਨੂੰ) ਭਲੀ ਹੈ । ਪ੍ਰਵਾਨ ਹੈ ।
15. ਹੇ ਹਰੀ ਤੂੰ ਸਾਰੀ ਰਚਨਾ ਦਾ ਮਾਲਿਕ ਹੈ, ਮੇਰੀ ਹਸਤੀ ਤਾਂ ਕੁਝ ਵੀ ਨਹੀਂ/ਤੁਛ ਹੈ ।
16. ਪ੍ਰਿਯਾ ਬਗੈਰ ਹਾਲਤ ਬੜੀ ਤਰਸਯੋਗ ਹੈ । ਮੈ ਬਹੁਤ ਦੁਖੀ ਹਾਂ । ਕੋਈ ਵੀ ਮੇਰੀ ਹਾਲਤ ਦਾ ਮਹਿਰਮ ਨਹੀਂ । ਇਸ ਅਵਸਥਾ ਵਿਚ ਗੁਰਮੁਖਾਂ ਦਾ ਮੇਲ ਹੀ ਮੇਰੀ ਜ਼ਿੰਦਗੀ ਬਚਾ ਸਕਦਾ ਹੈ (ਮੈਨੂੰ ਅੰਮ੍ਰਿਤ/ਅ+ਮ੍ਰਿਤ) ਪਿਆ ਸਕਦਾ ਹੈ ।
17. ਕੰਮਾਂ/ਕਾਰਜਾਂ ਵਿਚ ਉਤਮ ਕਾਰਜ ।
18. ਹੇ ਨਾਨਕ ।(ਤੂੰ ਕਹਿ), "ਹੇ ਸਰਬ ਵਿਆਪਕ ਪਰਮਾਤਮਾ । ਤੂੰ ਜੀਵਾਤਮਾ: ਜੀਵ ਰੂਪੀ ਇਸਤਰੀ ਦੀ ਅਰਜੋਈ/ਬੇਨਤੀ ਸੁਣ ਅਤੇ ਉਸਨੂੰ ਆਪਣਾ ਦਰਸ਼ਨ ਦੇਕੇ ਉਸਦਾ ਵਿਯੋਗ ਕਟ।
ਉਹ ਜੀਵ ਰੂਪੀ ਇਸਤਰੀ ਤੇਰਾ ਮਾਰਗ/ਰਾਹ ਵੇਖ ਰਹੀ ਹੈ । ਤੇਰੀ ਇੰਤਜ਼ਾਰ ਕਰ ਰਹੀ ਹੈ ।
19. ਉਹ ਇਸਤਰੀ ਸਾਰੇ ਰਸ ਪ੍ਰਾਪਤ ਕਰ ਲਵੇਗੀ । ਜੇ ਉਸਨੂੰ ਪਤੀ ਰੂਪੀ ਪਰਮਾਤਮਾ ਦਾ ਕੁਰਬ ਨਿਕਟਤਾ ਹਾਸਿਲ ਹੋ ਜਾਵੇ ।
20. ਨਵ ਘਰ : ਨੌ ਦਵਾਰਾਂ/ਬੂਹਿਆਂ ਵਾਲਾ ਘਰ (ਸ਼ਰੀਰ ਦੇ ਨੌ ਦੁਆਰੇ ਸਵੀਕਾਰ ਕੀਤੇ ਗਏ ਹਨ)
21. ਥਾਪਿ : ਟਿਕਾ ਕੇ: ਜੁਗਤ ਵਿਚ ਰਖ ਕੇ
22. ਪ੍ਰਭੂ ਦਾ ਨਿਵਾਸ/ਮਹਿਲ ਉਚਾ/ਸਰਬ ਸਰੇਸ਼ਟ ਹੈ ।
23. ਪ੍ਰਭੂ ਦੇ ਨਿਜ ਰੂਪ/ਮਹਿਲ/ਘਰ ਵਿਚ ਹੀ ਪ੍ਰਭੂ ਦਾ ਨਿਵਾਸ ਰਿਹਾਇਸ਼ ਹੈ ।

24. ਉਹ ਜੀਵਾਤਮਾ ਸਦੀਵ ਕਾਲ ਅਰਜੋਈ ਕਰਦੀ ਹੈ ਕਿ ਹੇ ਮੇਰੇ ਪ੍ਰੀਤਮ ਇਹ ਸਾਰੀ ਸ੍ਰਿਸ਼ਟੀ ਤੇਰੀ ਹੀ ਰਚਨਾ ਹੈ । ਤੂੰ ਹੀ ਇਸ ਦਾ ਸਵਾਮੀ ਹੈ । ਜਿਵੇਂ ਪਪੀਹਾ ਪ੍ਰਿਉ ਪ੍ਰਿਉ ਕਰਦਾ ਹੈ, ਜਿਵੇਂ ਕਇਲ ਮਿਠਾ ਰਾਗ ਅਲਾਪ ਸਕਦੀ ਹੈ । ਬਿਲਕੁਲ ਉਸੇ ਪ੍ਰਕਾਰ ਜੀਵਾਤਮਾ ਗੁਰੂ ਸ਼ਬਦ ਦੀ ਟੇਕ ਲੈ ਕੇ ਸੁਭਾਇਮਾਨ ਪ੍ਰਤੀਤ ਹੁੰਦੀ ਹੈ ।ਅਰਥਾਤ ਜੀਵਾਤਮਾ ਦਾ ਸ਼ਿੰਗਾਰ/ਸੁਖ ਸਾਰਾ ਕੁਝ ਉਸਦੇ ਸੁਹਾਗਣ ਹੋਣ ਵਿਚ ਹੀ ਨਿਹਿਤ ਹੈ ।
25. (ਹਰਿ ਤੋਂ ਬਿਨਾਂ) ਨਾ ਕੋਈ ਮੇਰਾ ਹੈ ਅਤੇ ਨਾ ਹੀ ਮੈਂ ਕਿਸੇ ਦਾ ਹਾਂ ਅਰਥਾਤ ਬਾਕੀ ਦੇ ਸਾਰੇ ਸਬੰਧ/ਰਿਸ਼ਤੇ/ਨਾਤੇ ਕੂੜੇ ਹਨ ।
26. ਓਟ ਗਹੀ : ਆਸਰਾ ਲਿਆ ਹੈ, ਸਹਾਰਾ ਪ੍ਰਾਪਤ ਕੀਤਾ ਹੈ, ਟੇਕ ਲਈ ਹੈ ।
27. ਦੀਰਘ ਦ੍ਰਿਸ਼ਟੀ ਮਿਲੀ ਹੈ
28. ਗੁਰੂ ਤੋਂ ਸ਼ਬਦ ਗ੍ਰਹਿਣ ਕੀਤਾ ਹੈ ਅਤੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ ਹੈ ਅਰਥਾਤ ਭਟਕਨ ਮੁੱਕ ਗਈ ਹੈ ।
29. ਜੀਵਾਤਮਾ ਹਰਿ ਦੇ ਆਉਣ ਦੀ ਖੁਸ਼ੀ ਵਿਚ ਸਰਬ ਗੁਣ ਸੰਪੰਨ ਬਣਨ ਦੀ ਕੋਸ਼ਿਸ਼ ਕਰਦੀ ਹੈ ।
30. ਉਮੜਕੇ (ਉਨਵਿ) ਬਦਲ (ਘਨ) ਛਾ ਗਏ ਹਨ ।
31. ਪ੍ਰੀਤਮ ਮਨ ਰੂਪੀ ਘਰ ਵਿਚ ਪ੍ਰਵੇਸ਼ਿਤ ਹੋਵੇ ।
32. ਮੇਰੇ ਬਾਰ ਦੇ ਇਲਾਕੇ ਵਿਚ (ਨਨਕਾਨਾ ਸਾਹਿਬ ਦਾ ਇਲਾਕਾ/ਰਾਇ ਭੋਇ ਦੀ ਤਲਵੰਡੀ) ਵਣਾਂ ਨੂੰ ਰੰਗ ਬਰੰਗੇ ਫੁਲ ਲਗ ਗਏ ਹਨ । ਇਸ ਲਈ ਮੈਂ ਵੀ ਪਤੀ ਦਾ ਕੁਰਬ ਲੋੜਦੀ ਹਾਂ ।
33. ਜੇ ਇਹੋ ਜਿਹੀ ਰੰਗੀਨ ਮੌਸਮ ਵਿਚ ਵੀ ਪੀਆ ਦਾ ਵਿਛੋੜਾ ਨਾ ਕਟਿਆ ਜਾਵੇ ਤਾਂ ਬਿਰਹਾ ਮਾਰੀ/ਵਿਜੋਗੀ ਹੋਈ ਇਸਤਰੀ ਦਾ ਸੁਰਗ ਛਿਜ ਜਾਂਦਾ ਹੈ/ਜੀਰਣ ਸ਼ੀਰਣ ਹੋ ਜਾਂਦਾ ਹੈ ।
34. (ਚੇਤਰ ਦੇ ਮਹੀਨੇ) ਅੰਬਾਂ ਦੇ ਰੁਖਾਂ ਉਤੇ ਕੋਇਲ ਮਿਠਾ ਰਾਗ ਅਲਾਪਦੀ ਹੈ (ਪਰ ਵਿਜੋਗਣ ਨੂੰ ਇਹ ਬੋਲ ਚੰਗੇ ਨਹੀਂ ਸਗੋਂ ਦੁਖਦਾਈ ਪ੍ਰਤੀਤ ਹੁੰਦੇ ਹਨ) ਦੁਖ ਉਸਦੀ ਅਸਹਿ ਬਣ ਨਿਬੜਦਾ ਹੈ ।
35. ਵਣਾਂ/ਬੂਟਿਆਂ ਦੀਆਂ ਫਲੀਆਂ/ਫੁਲੀਆਂ ਡਾਲੀਆਂ ਤੇ ਭੰਵਰਾ ਝੂਮਦਾ ਹੈ ਪਰ ਮੈਨੂੰ ਵਿਜੋਗਣ ਨੂੰ ਤਾਂ ਇਹ ਸਭ ਕੁਝ ਮੌਤ ਵਰਗਾ ਜਾਪਦਾ ਹੈ ।
36. ਹੇ ਹਰੀ ਘਰ ਫੇਰੀ ਪਾਓ, ਤੁਸੀਂ ਤਾਂ ਉਨ੍ਹਾਂ ਨੂੰ ਤਾਰਨਹਾਰ ਹੋ ਜੋ ਤਰਨਯੋਗ ਨਹੀਂ। ਤੇਰੇ ਬਿਨਾਂ ਤਾਂ ਮੇਰਾ ਮੂਲ ਅੱਧੀ ਕੌਡੀ ਵੀ ਨਹੀਂ ।
37. ਗੁਣ ਸਾਰੇ ਦੀ: ਗੁਣਾਂ ਨੂੰ ਸਮਰਣ/ਯਾਦ ਕਰਦੀ ਹੈ ।
38. ਵੈਰਾਗੀ: ਨਿਰਲਪ, ਹਰੀ ਦਾ ਵਿਸ਼ੇਸ਼ਣ ਹੈ ।
39. ਉਸ ਵਰਗਾ ਕੌਣ ਹੈ ਜਿਸਨੂੰ (ਹਰਿ ਦਾ ਮਿਲਾਪ ਹੋ ਗਿਆ ਹੈ) । ਗੁਣ ਸੰਪੰਨਾ ਬਣਾ ਦਿਤਾ ਗਿਆ ਹੈ ।
40. ਹਾੜ ਦਾ ਮਹੀਨਾ (ਜਦੋਂ) ਭਰ ਜੋਬਨ ਵਿਚ ਹੁੰਦਾ ਹੈ, ਆਕਾਸ਼ ਵਿਚ ਸੂਰਜ ਤਪਦਾ ਹੈ ।(ਜਿਉਂ ਜਿਉਂ) ਸੂਰਜ ਧਰਤੀ, ਨਮੀ/ਰਸ ਨੂੰ ਸੋਖਦਾ ਹੈ/ਸੁਕਾਂਦਾ ਹੈ । ਚੂਸਦਾ ਹੈ, ਧਰਤੀ ਦੁਖ ਸਹਾਰਦੀ ਹੈ । ਧਰਤੀ ਤੇ ਵਸਦੇ ਜੀਵ ਜੰਤੂ ਔਖੇ ਹੁੰਦੇ ਹਨ) । ਧਰਤੀ ਅਗਨੀ ਵਾਂਗ ਤਪਦੀ/ਭਖਦੀ ਹੈ। ਸੂਰਜ ਅੱਗ ਵਾਂਗ ਪਾਣੀ ਨੂੰ ਸੁਕਾਂਦਾ ਹੈ, (ਹਰੇਕ ਦੀ ਜਿੰਦ) ਕ੍ਰਾਹ ਕ੍ਰਾਹ ਕੇ ਦੁਖੀ ਹੁੰਦੀ ਹੈ । ਫਿਰ ਵੀ ਸੂਰਜ ਆਪਣਾ ਕਰਤਬ ਨਹੀਂ ਛਡਦਾ ।(ਸੂਰਜ ਦਾ) ਰਥ ਚਕਰ ਲਾਉਂਦਾ ਹੈ, ਕਮਜ਼ੋਰ ਜਿੰਦ ਕਿਤੇ ਛਾਂ ਦਾ ਸਹਾਰਾ ਲੈਂਦੀ ਹੈ, ਬੀਂਡਾ ਵੀ ਜੂਹ ਵਿਚ (ਬਾਹਿਰ) ਟੀਂ .ਟੀਂ . ਪਿਆ ਕਰਦਾ ਹੈ ।
41. ਹਰਿ ਤੋਂ ਬਗ਼ੈਰ ਦੁਖ ਅਤੇ ਭੁਖ ਕਿਹੋ ਜਿਹੀ, ਤਨ ਤਾਂ ਕਪੜਿਆਂ ਦਾ ਭਾਰ ਵੀ ਨਹੀਂ ਝਲਦਾ । ਸੁਹਾਗਣ ਨੂੰ ਤਾਂ ਚੈਨ ਤਦੇ ਹੀ ਆਉਂਦਾ ਹੈ ਜੇ ਉਹ ਪੀਆ ਦੀ ਨੇੜਤਾ/ਪਿਆਰ ਹਾਸਿਲ ਕਰ

ਲਵੇ।

42. ਕਾਲੀ/ਹਨੇਰੀ ਰਾਤ ਵਿਚ ਮੀਂਹ ਵਸਦਾ ਹੈ, ਡਡੂ ਗੜੋਂ ਗੜੋਂ ਕਰਦੇ ਹਨ । ਮੋਰ ਕੂਹਕਦੇ (ਬੋਲਦੇ) ਹਨ ਪਪੀਆ ਵੀ ਪ੍ਰਿਓ ਪ੍ਰਿਓ ਕਰਦਾ ਹੈ । ਪਰ ਪਤੀ ਤੋਂ ਵਿਛੜੀ ਹੋਈ ਨਾਰ ਨੂੰ ਇਸ ਮੌਸਮ ਵਿਚ ਵੀ ਚੈਨ ਨਹੀਂ । ਉਸ ਨੂੰ ਤਾਂ ਪ੍ਰਕ੍ਰਿਤੀ ਦਾ ਨਕਾਰਤਮਕ ਪੱਖ ਹੀ ਸੁਝਦਾ ਹੈ ।
43. ਦੁਨਿਆਵੀ ਮੋਹ ਦਾ ਸ਼ਿਕਾਰ ਹੋ ਕੇ ਦੁਖੀ ਹੋ ਰਹੀ ਹੈ, ਵਿਛੋੜੇ ਵਿਚ ਮੇਰੇ ਕੇਸ ਕਾਹੀ ਵਾਂਗ ਸਫ਼ੇਦ ਹੋ ਗਏ ਹਨ, ਸਾਰੀਰਕ ਗਰਿਮਾ ਘਟ ਗਈ ਹੈ ਹੁਣ ਕਮਜ਼ੋਰੀ ਆ ਗਈ ਹੈ । ਇਹ ਸਭ ਕੁਝ ਵੇਖ ਕੇ ਮੇਰਾ ਮਨ ਘਬਰਾ ਰਿਹਾ ਹੈ
44. ਪਤੀ/ਪਰਮਾਤਮਾ ਨਿਸਚਲ/ਸਥਾਥ, ਸਿਆਣਾ, ਸਰਬਗ, ਸਰਬ ਗੁਣ ਸੰਪੰਨ ਹੈ।
45. ਉਸ ਅਗੇ ਤਾਂ ਹਾਰਦਿਕ ਭਗਤੀ ਹੀ ਪ੍ਰਵਾਨ ਹੈ ।
46. ਪੋਹ ਦੀ ਸਰਦੀ ਵੀ ਅਸਹਿ ਹੈ ਵਣ ਤ੍ਰਿਣ ਸੁਕ ਜਾਂਦਾ ਹੈ । ਇਸੇ ਤਰ੍ਹਾਂ ਹਰਿਨਾਮ ਭੁਲਾਇਆ ਮਾਨਵ ਜੀਵਨ ਵਿਚੋਂ ਪ੍ਰੇਮ ਰਸ ਸੁਕ ਜਾਂਦਾ ਹੈ । ਇਸ ਸਮੇ ਲੋੜ ਹੈ ਹਰਿ ਦਰਸ਼ਨ ਦੀ ਤਾਂ ਜੋ ਇਹ ਸੋਕਾ ਮੇਰੇ ਤੇ ਵੀ ਅਸਰ ਅੰਦਾਜ਼ ਨਾ ਹੋ ਜਾਵੇ ।
47. ਹਰਿ/ਪ੍ਰੀਤਮ ਨੂੰ ਭਾਉਣਾ ਹੀ ਸਾਰੇ ਤੀਰਥਾਂ ਦੇ ਇਸ਼ਨਾਨ ਕਰਨ ਦੇ ਤੁਲ ਹੈ। ਇਸ ਨਾਲ ਹੀ ਸਾਰੀਆਂ ਖੁਸ਼ੀਆਂ ਪ੍ਰਾਪਤ ਹੋ ਜਾਂਦੀਆਂ ਹਨ ।
48. ਜਦੋਂ ਜੀਵਾਤਮਾ ਪ੍ਰਿਯਾ ਨੂੰ ਪਸੰਦ ਆ ਜਾਂਦੀ ਹੈ ਤਾਂ ਉਸਨੂੰ ਸਾਰੇ ਸ਼ਿੰਗਾਰ ਸਾਧਨ ਪ੍ਰਾਪਤ ਹੋ ਜਾਂਦੇ ਹਨ ।
49. ਬੇਦਨ: ਬੇ, ਦੋ+ਦਸ=12 ਬਾਰਾਂ ਅਰਥਾਤ ਬਾਰ੍ਹਾਂ ਮਹੀਨੇ ।

## ਸਾਖੀ ਸ੍ਰੀ ਗੁਰੂ ਬਾਬੇ ਜੀ ਕੇ ਜੋਤੀ ਜੋਤਿ ਸਮਾਵਨੇ ਕੀ

**ਦੋਹਰਾ**

ਅਸੂ ਵਦੀ ਥਿਤ ਦਸਵੀ ਕਲਾਗਤ ਪਰਬਿ ਪੁਨੀਤ ।
ਨਿਜ ਪਰਮ ਧਾਮ ਸਤਿਗੁਰ ਚਲੇ ਧਰ ਜਗ ਭਗਤ ਬਿਨੀਤ[1] ॥੧॥

**ਚੌਪਈ**

ਸਤਿਗੁਰ ਦਿਆਲ ਸ੍ਰੀ ਮੁਖ ਇਮ ਭਾਖਾ । ਉਨਹਤਰ ਬਰਖ ਦੇਹ ਮਮ ਰਾਖਾ[2] ।
ਅਬ ਭਗਤ ਪ੍ਰਭਾਉ ਪ੍ਰਗਟ ਜਗ ਭਇਆ । ਗੁਰੂ ਅੰਗਤ ਮਮ ਸਰੂਪ ਥਿਰ ਥਇਆ[3] ।੨॥
ਅਬ ਮੈ ਚਲੌਂ ਪਰਮ ਨਿਜ ਧਾਮ । ਪੂਰਨ ਭਏ ਜਗਤ ਸਭ ਕਾਮ ।
ਦ੍ਰਿਸ਼ਟਿਮਾਨ ਜਗ ਮਿਥਿਆ ਰੂਪ । ਅਮਰ ਅਜਰ ਹਰਿ-ਭਗਤ ਅਨੂਪ[4] ।੩॥
ਗੁਰੂ ਅੰਗਤ ਜੀ ਕੋ ਚਿਤਵਨ ਕੀਨਾ । ਪ੍ਰਗਟ ਪਏ ਤਹਾ ਪੁਰਖ ਪ੍ਰਬੀਨਾ[5] ।
ਆਇ ਚਰਨ ਸਤਿਗੁਰ ਕੇ ਪਰੇ । ਲੀਏ ਅੰਕ ਲਗਾਇ ਪ੍ਰੇਮ ਹੀਏ ਭਰੇ[6] ॥੪॥
ਪੁਨ ਦਿਆਲ ਸਭ ਸਖਾ ਬੁਲਾਏ । ਇਹ ਬਿਧ ਸਭ ਦੌੜੇ ਆਏ[7] ।
ਬੁਢਾ ਭਗੀਰਥ ਅਉਰ ਸਧਾਰਨ । ਆਏ ਬਲਵੰਡ ਭਜਨ ਸੁਖ ਕਾਰਨ[8] ॥੫॥

**ਦੋਹਰਾ**

ਬਾਲਾ ਸੰਧੂ ਅਉਰ ਸਭ ਜੇਤੇ ਪ੍ਰੇਮੀ ਦਿਆਲ ।
ਸੁਨ ਪਰਮ ਧਾਮ ਬਾਬਾ ਚਲੈ ਸਭ ਆਏ ਤਤਕਾਲ[9] ॥੬॥

**ਚੌਪਈ**

ਤਬ ਬਾਬਾ ਜੀ ਇਹ ਬਚਨ ਬਖਾਨਾ[10] । ਤੁਮ ਸੇਵਕ ਮੇਰੇ ਸਖਾ ਪੁਰਾਨਾ ।
ਮਮ ਨਿਜ ਉਪਦੇਸ ਦ੍ਰਿੜੇ ਜੋ ਕੋਇ । ਤਾਹ ਸਦਾ ਮਮ ਦਰਸਨ ਹੋਇ[11] ॥੭॥
ਮੇਰਾ ਸਰੂਪ ਗੁਰੂ ਅੰਗਤ ਜਾਨੋ । ਯਾਂ ਮੋ ਭੇਦ ਨ ਰੰਚਕ ਆਨੋ[12] ।
ਜੋ ਭੇਦ ਬੁਝੇ ਤਿਨ ਦਰਸਨ ਨਾਹ । ਜਿਹ ਭੇਦੁ ਨਹੀ, ਸਦ ਦਰਸਨ ਪਾਇ[13] ॥੮॥
ਸ੍ਰੀ ਗੁਰੂ ਅੰਗਤ ਪ੍ਰਭੂ ਬੁਲਾਏ । ਮਮ ਚਿਤਵਨ ਕਰੀ ਭਲੇ ਤੁਮ ਆਏ ।
ਮੈ ਨਿਜ-ਸਰੂਪ ਅਪਨਾ ਤੁਮ ਜਾਨਾ । ਅਬ ਲੀਨ ਹੋਵੌਂ ਮੈ ਪਦ ਨਿਰਬਾਨਾ[14] ॥੯॥
ਹਰਿ ਕਾ ਪੰਥ ਗੁਰਮੁਖ ਜਗ ਕਰਨਾ । ਦੇ ਨਾਮ-ਮੰਤ੍ਰ ਤੁਮ ਜਗਤ ਉਧਰਨਾ ।
ਜੋ ਦੀਸੇ ਸੋ ਸਗਲ ਬਿਨਾਸੀ । ਮਮ ਸਰੂਪ ਸਦ ਤੁਮ ਅਬਿਨਾਸੀ[15] ॥੧੦॥

**ਸੋਰਠਾ**

ਗੁਰੂ ਬਾਬੇ ਕਿਰਪਾ ਧਾਰਿ ਗੁਰੂ ਅੰਗਤ ਸੋ ਐਸੇ ਕਹੀ ।
ਤੁਮ ਮਮ ਹਿਰਦੇ ਅਧਾਰ ਤੁਮ ਸਰਬਗ[16] ਪੂਰਨ ਸਕਲ ॥੧੧॥

**ਚੌਪਈ**

ਬਲਵੰਡ ਰਬਾਬੀ ਤੁਮ ਸੰਗ ਜਾਵੈ । ਸਮੇ ਸਮੇ ਹਰਿ ਭਜਨ ਸੁਨਾਵੈ ।

ਇਸ ਪਰ ਦਇਆਵੰਤ ਸਦ ਰਹੀਐ । ਦਾਂਤਨ ਮੋ ਜਿਮ ਜੀਭ ਰਖਈਐ[17] ॥੧੨॥
ਮੈ ਬਿਦਾ ਕਰੋ ਖਡੂਰ ਅਬ ਜਾਵੈ । ਪਰਮਾਨੰਦ ਪਦ ਸਹਜ ਸਮਾਵੈ ।
ਸੀ ਗੁਰੂ ਅੰਗਦ ਗਏ ਖਡੂਰ । ਜਾ ਕੇ ਨਾਹੀ ਨਿਕਟ ਅਉ ਦੂਰ[18] ॥੧੩॥
ਤਬ ਬੁਢੇ ਕੋ ਪ੍ਰਭ ਲੀਓ ਬੁਲਾਇ । ਮਾਗੋ, ਦੇਉ ਜੁ ਤੁਮ ਮਨ ਚਾਹ ।
ਬੁਢੇ ਬਿਚਾਰ ਮਨ ਬਿਨਤੀ ਕਰੀ । ਦੇਹ ਜੀਵਤ ਲੌ ਦਰਸਨ ਕਰੀ ॥੧੪॥
ਸਤਗੁਰ ਦਿਆਲ ਬੋਲੇ ਬਰ ਬਾਨੀ । ਜਹਾਂ ਮੈਂ ਬਸੋ ਤੂੰ ਲੇਹੁ ਪਛਾਨੀ ।
ਨੈਨਨ ਜਲੁ ਬੁਢੇ ਕੇ ਚਲਾ । ਹਾਥ ਜੋੜ ਸਨਮੁਖ ਭਯੋ ਖੜਾ[19] ॥੧੫॥

**ਦੋਹਰਾ**

ਸਾਧਾਰਨ ਸੇਵਾ ਕਰੇ ਸਤਿਗੁਰ ਕੀ ਕਰ ਪ੍ਰੇਮ ।
ਦੀਨ ਦਿਆਲ ਕੀ ਦਿਆ ਸੋ ਪੂਰਨ ਹੂਆ ਨੇਮ ॥੧੬॥

**ਛੰਦ**

ਤੂੰ ਸੁਨ ਸਾਧਾਰਨ ਮੀਤ । ਲੇਹ ਮਾਗ ਜਿਹ ਪਰ ਚੀਤ ।
ਮੈਂ ਦੇਉ ਤੁਮ ਤਤਕਾਲ । ਹਉ ਭਯੋ ਤੁਮ ਪਰ ਦਿਆਲ ॥੧੭॥
ਲੀਨਾ ਸਧਾਰਨ ਜਾਨ । ਅਬ ਕਰੇ ਦਿਆਲ ਧਿਆਨ ।
ਭਇਓ ਮੋਹ ਮਤ ਮਲੀਨ । ਤੁਛ ਅਰਥ ਭਇਓ ਅਧੀਨ ॥੧੮॥
ਮੋਰੇ ਕੁੜਮ ਕੈਦ ਜੁ ਆਹਿ । ਕਰ ਦਇਆ ਛੁਡਾਵੈ ਤਾਹਿ ।
ਸੁਨ ਹਸੇ ਬਹੁਤ ਦਿਆਲ । ਕਿਆ ਮੰਗੇ ਖਾਮ-ਖਿਆਲ[20] ।
ਫਿਰ ਕਰੀ ਬਿਨੇ ਬਿਸਾਲ । ਵਾ ਕੋ ਛੁਡਾਵੈ ਦਿਆਲ ॥੧੯॥
ਲੇਹੁ ਬਡੋ ਫਲੁ ਕਛੁ ਮੰਗ । ਜਾਂ ਤੇ ਪਰੇ ਤੂੰ ਪਾਰੰਗ[21] ।
ਫਿਰ ਕੀਈ ਬਿਨੇ ਬਿਸਾਲ । ਵਾ ਕੋ ਛੁਡਾਵੈ ਦਿਆਲ ॥੨੦॥
ਮੈਂ ਅਵਰੁ ਕਛੂ ਨ ਲੇਹੁ । ਮੋ ਕੋ ਇਹੀ ਫਲੁ ਦੇਹੁ ।
ਤਬ ਕਹਿਓ ਬਚਨ ਦਿਆਲ । ਵਹੁ ਛੂਟਿਓ ਇਹ ਕਾਲ ॥੨੧॥

**ਦੋਹਰਾ**

ਤਬ ਬਾਬੇ ਜੀ ਜਾਨਿਆ ਇਹ ਮਤ ਮੋਹ-ਮਲੀਨ[22] ।
ਮੈ ਇਨ ਕੋ ਛਡਨਾ ਨਹੀ ਇਨ ਮਮ ਸੇਵਾ ਕੀਨ ॥੨੨॥

**ਚੌਪਈ**

ਪੁਨ ਬਾਬਾ ਜੀ ਭਏ ਦਿਆਲ । ਸਾਧਾਰਨ ਬਰ ਦੀਓ ਬਿਸਾਲ ।
ਜਹਾ ਮੈ ਰਹ ਤੁਮ ਦਰਸਨ ਪਾਵੈ । ਅੰਤ ਕਾਲ ਮੁਝ ਮਾਹ ਸਮਾਵੈ[23] ॥੨੩॥
ਪੁਨ ਭਾਗੀਰਥ ਕੋ ਪ੍ਰਭ ਕਹਾ । ਮਾਂਗ ਲੇਹੁ ਜੋ ਤੁਮ ਮਨ ਚਹਾ ।
ਹਾਥ ਜੋੜ ਤਿਨ ਬਿਨਤੀ ਕੀਨ । ਸਦਾ ਰਹੋ ਤਮ ਦਰਸਨ ਭੀਨ[24] ॥੨੪॥
ਤਾ ਸੋ ਬਾਬੇ ਬਚਨ ਬਖਾਨੇ । ਮੇਰੇ ਸਰੂਪ ਗੁਰੂ ਅੰਗਦ ਜਾਨੋ ।

ਵਹ ਦਰਸਨ ਮੇਰੇ ਨਿਜ ਦਰਸਨ । ਸਭ ਉਨ ਕੀ ਸੇਵ ਕਰੋ ਮਮ ਸਰਸਨ[25] ।੨੫॥
ਤਬ ਲਖਮੀ ਦਾਸ ਸ੍ਰੀ ਚੰਦ ਬੁਲਾਏ । ਪਿਤਾ ਪਰਮਾਨੁ ਕੀਓ ਨਹੀਂ ਆਏ ।
ਚਾਦਰ ਓਢ ਦਿਆਲ ਤਬ ਲੀਆ । ਨਿਜ ਪਰਮਧਾਮ ਕੋ ਧਿਆਨਾ ਕੀਆ[26] ।੨੬॥

**ਦੋਹਰਾ**

ਲਖਮੀਦਾਸ ਸ੍ਰੀ ਚੰਦ ਜੀ ਸੁਨਿਓ ਪਿਆਨਾ ਦਿਆਲ ।
ਤਾਤਕਾਲ ਤਿਹ ਆਇ ਕਰ ਕੀਨੋ ਪ੍ਰੇਮ ਬਿਸਾਲ[27] ।੨੭॥

**ਚੌਪਈ**

ਹੇ ਬਾਬਾ ਜੀ ਹਮ ਨਹੀ ਜਾਨਾ । ਪਿਤਾ ਜਾਨ ਮਾਨ ਮਨ ਠਾਨਾ ।
ਹਮ ਸੇ ਬਚਨ ਏਕ ਨਹੀ ਕੀਨਾ । ਕਛੂ ਮਨੋਰਥ ਮਾਂਗ ਨ ਲੀਨਾ ।੨੮॥
ਅਬ ਦਿਆਲ ਹੋਇ ਦੁਇ ਬਾਤ ਕਰੀਜੇ । ਉਠ ਬੈਠੋ ਦਰਸਨ ਹਮ ਦੀਜੈ ।
ਜਗਿਓ ਪ੍ਰੇਮ ਬਾਬਾ ਉਠ ਬੈਠੇ । ਭਇਓ ਅਨੰਦ ਦੂਖ ਸਭ ਐਠੇ[28] ।੨੯॥
ਤਬ ਬੋਲੇ ਦਿਆਲ ਪੁਤ੍ਰ ਕਛੁ ਕਹੋ । ਜੋ ਕਛੁ ਮਾਗੋ ਸੋ ਤੁਮ ਲਹੋ ।
ਲਖਮੀ ਦਾਸ ਜੀ ਬਿਨਤੀ ਕੀਨੀ । ਤੁਮ ਗੁਰਆਈ ਗੁਰੂ ਅੰਗਤ ਦੀਨੀ ।੩੦॥
ਜੌ ਤੁਮ ਕੀਏ ਕਾਰਜ ਸਭ ਭਲੇ । ਹਮਰੇ ਕਾਜ ਜਗਤ ਕਿਮ ਚਲੇ ।
ਹੋਇ ਦਿਆਲ ਯਹ ਬਚਨ ਬਖਾਨਾ । ਤੁਮ ਮਮ ਸੁਤ ਸਭਹੂੰ ਜਗ ਜਾਨਾ[29] ।੩੧॥

**ਦੋਹਰਾ**

ਤੁਮ ਤੋ ਮੇਰੇ ਪੁਤ੍ਰ ਹੋ ਜਾਨੇ ਸਗਲ ਜਹਾਨ ।
ਜੋ ਮੇਰਾ ਜਗ ਮੇ ਹੈ ਕੋਊ ਤੁਮ ਕੋ ਲੇਵੇ ਮਾਨ ।੩੨॥

**ਚੌਪਈ**

ਅਬ ਮੈ ਹੋਓ ਅੰਤਰਿ ਧਿਆਨ । ਤਬ ਸ੍ਰੀ ਚੰਦ ਜੀ ਬਿਨੇ ਬਿਖਾਨ ।
ਨੈਨਨ ਜਲ ਸਰਵਤ ਤੇ ਇਮ ਕਹਿਓ । ਹਮ ਸਦ ਹੀ ਦਰਸ ਤੁਮਾਰਾ ਚਹਿਓ[30] ।੩੩॥
ਪੁਨ ਦਿਆਲ ਯਹ ਕਹਿਓ ਬਖਾਨ । ਤੁਮਰੇ ਪ੍ਰੇਮ ਲੀਆ ਮੈ ਮਾਨ ।
ਤਬ ਤੁਮ ਚਾਰ ਜੁਗ ਮੁਖ ਕਹਤੇ । ਮਾਨ ਪ੍ਰੇਮ ਹਮ ਬੈਠੇ ਰਹਤੇ ।੩੪॥
ਤਬ ਸਭਹਨ ਮਿਲ ਬਿਨਤੀ ਕੀਨਾ । ਹੇ ਪ੍ਰਭ ਦਿਆਲ ਪੁਰਖ ਪ੍ਰਬੀਨਾ ।
ਕਰਮ ਧਰਮ ਜਗ ਕਾ ਆਚਰਨ । ਜਿਉ ਬਚਨ ਹੋਇ ਤੈਸੋ ਹੀ ਕਰਨ ।੩੫॥

**ਦੋਹਰਾ**

ਹੋਇ ਪ੍ਰਸੰਨ ਸਤਗੁਰ ਕਹਿਓ ਸੁਨੋ ਪੁਤ੍ਰ ਸਿਖ ਮਮ ਸੋਇ ।
ਕਰਮ ਧਰਮ ਬਿਰਹਾਰ ਜਗ ਹਰਿ ਭਗਤ ਸਮਾਨ ਨ ਕੋਇ ।੩੬॥
ਇਸ ਪਰਥਾਇ ਬਾਬੇ ਜੀ ਸਬਦ ਉਚਾਰ ਕੀਆ :-

ਆਸਾ ਮਹਲਾ ੧[31]
ਦੀਵਾ ਮੇਰਾ ਏਕ ਨਾਮੁ ਦੁਖ ਵਿਚਿ ਪਾਇਆ ਤੇਲ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲ ॥੧॥
ਲੋਕਾ ਮਤ ਕੋ ਫਕੜਿ ਪਾਇ[32] ॥
ਲਖ ਮੜਿਆ[33] ਕਰਿ ਏਕਠੇ ਏਕ ਰਤੀ ਲੇ ਭਾਹਿ[34] ॥੧॥ ਰਹਾਉ॥
ਪਿੰਡੁ[35] ਪਤਲਿ[36] ਮੇਰੀ ਕੇਸਉ[37] ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ[38] ॥੨॥
ਗੰਗ[39] ਬਨਾਰਸਿ[40] ਸਿਫਤਿ ਤੁਮਾਰੀ ਨਾਵੈ ਆਤਮ ਰਾਉ ।
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸ ਲਾਗੈ ਭਾਉ ॥੩॥
ਇਕ ਲੋਕੀ ਹੋਰੁ ਛਮਿਛਰੀ[41] ਬ੍ਰਾਹਮਣੁ ਵਟਿ ਪਿੰਡੁ ਪਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ[42] ਨਾਹਿ ॥੪॥੨॥੩੨॥

**ਤਿਸ ਕਾ ਪਰਮਾਰਥ**

ਬਾਬੇ ਜੀ ਬਚਨੁ ਕੀਆ ਹੇ ਭਾਈ, ਦੀਵਾ ਧਾਰਨਾ ਮੇਰਾ ਇਕ ਨਾਮੁ ਹੈ, ਸਭ ਦੁਖ ਉਸ ਮੇ ਤੇਲੁ ਹੈ । ਦੁਖ ਤੇਲ ਕੋ ਸੋਖ ਕਰ ਸਦਾ ਉਜਿਆਰਾ ਹੈ । ਐਸੇ ਚਾਂਦਨ ਮੇ ਜਮ ਸੇ ਮੇਲੁ ਨਾਹੀ । ਹੇ ਭਾਈ ਤੁਸਾ ਕੋਈ ਫਕੜੁ ਨਾਹੀ ਪਾਵਨਾ। ਜੈਸੇ ਲਖ ਮੜੇ ਤਨਕ ਆਗ ਸੋਂ ਭਸਮ ਹੋਤੇ ਹੈ, ਮੇਰੇ ਸਰਬ ਕਰਮ ਨਾਮ ਕਰ ਨਾਸ ਭਏ ਹੈ । ਪਿੰਡ ਅਰੁ ਪਤਲ ਮੇਰਾ ਕੇਸਵ ਹੈ। ਅਰੁ ਕਿਰਿਆ ਮੇਰੀ ਸਚੁ ਨਾਮੁ ਕਰਤਾਰ ਹੈ । ਇਸ ਲੋਕ ਪਰਲੋਕ ਆਗੇ ਪਾਛੇ ਮੇਰਾ ਅਧਾਰੁ ਹੈ । ਗੰਗਾ ਅਰੁ ਬਨਾਰਸ ਮੇਰੀ ਉਸਤਤ ਪ੍ਰਭ ਕੀ ਹੈ । ਸਚ ਇਸਨਾਨੁ ਤਬ ਹੋਤਾ ਹੈ, ਜੋ ਸਦਾ ਪਰਮੇਸਰ ਸੋਂ ਪ੍ਰੇਮ ਲਗੇ । ਇਕ ਲੋਂਕੀ ਕਹੀਐ ਮਿਟੀ ਕਾ ਕੁਜਾ ਅਰੁ ਛਮਛਰੀ ਕਹੀ ਪਿੰਡ ਕੇ ਆਟੇ ਕਾ ਠਿਕਰਾ ਤਿਸ ਮੇ । ਸੋਂ ਬ੍ਰਾਹਮਣ ਪਿੰਡ ਕਹਾਵਤੇ ਹੈ ਜੋ ਪਰਮੇਸਰ ਕੀ ਕਿਰਪਾ ਕਾ ਪਿੰਡ ਪਰਾਪਤ ਹੋਇ ਕਦੇ ਨਿਖੂਟੇ ਨਾਹੀ । ਸਦਾ ਹੀ ਤ੍ਰਿਪਤ ਹੋਇ । ਹੇ ਮੇਰੇ ਪੁਤ੍ਰ ਮਿਤ੍ਰ ਸਖਾ ਮੇਰਾ ਪਿਡ ਪਤਲ ਇਸ ਜੁਗਤ ਕਰ ਸੁਧ ਭਇਆ । ਤੁਮ ਕਛੂ ਫਕੜੁ ਨਾਹੀ ਕਰਨਾ ।

**ਚੌਪਈ**

ਜਬ ਇਹ ਬਚਨ ਬਾਬੇ ਜੀ ਕਹੇ । ਸਗਲੇ ਸੁਨ ਬਿਸਮਾਦ ਹੋਇ ਰਹੇ ।
ਪੁਨਿ ਜੋੜਿ ਹਾਥ ਚਰਨਨ ਪਰ ਗਿਰੇ । ਸਤਿਗੁਰ ਮਹਿਮਾ ਲਖੀ ਨ ਪਰੇ ॥੩੭॥
ਤਬ ਦਿਆਲ ਆਸਨ ਦ੍ਰਿੜ ਕੀਆ । ਚਾਦਰ ਓਢ ਸਰੀਰ ਪਰ ਲੀਆ ।
ਨਿਜ ਪਦ ਨਿਰਬਾਨ ਲੀਨ ਪ੍ਰਭ ਭਏ । ਨਹੀ ਕਹੂੰ ਆਏ ਨਹੀ ਕਹੂੰ ਗਏ ॥੩੮॥

**ਦੋਹਰਾ**

ਸਤਿਗੁਰ ਨਰ ਕੋ ਰੂਪ ਤਜਿ ਭਏ ਦਿਆਲ ਨਿਰਬਾਨ ।

ਨਾਮ ਰੂਪ ਗੁਣ ਤਨ ਤਜਾ ਪੂਰਨ ਬ੍ਰਹਮ ਮਹਾਨ ।।੩੯।।

**ਚੌਪਈ**

ਜਿਉ ਧਰਤੀ ਜਲ ਮਿਲ ਹੋਇ ਇਕ ਰੂਪ । ਜਲ ਮਿਲ ਅਗਨਿ ਹੋਤ ਹੈ ਗੁਪ ।
ਅਗਨ ਪਵਨ ਮਿਲ ਹੋਤ ਨਿਰਬਾਨ ।ਪਵਨ ਅਕਾਸ ਮਿਲ ਏਕ ਸਮਾਨ ।।੪੦।।

**ਦੋਹਰਾ**

ਅਕਾਸ ਲੀਨ ਹੋਇ ਸਬਦੁ ਮੋ ਸਬਦੁ ਬ੍ਰਹਮ ਮਿਲ ਏਕ ।
ਤੈਸੇ ਲੀਲਾ ਪ੍ਰਭ ਕਰੀ ਬੂਝੇ ਸਤ ਬਿਬੇਕ ।।੪੧।।
ਸਭ ਲੋਗਨ ਯਹ ਚਰਿਤ੍ਰ ਜਬ ਦੇਖਾ । ਪ੍ਰਮਾਤਮ ਬਾਬਾ ਕਰ ਲੇਖਾ ।
ਸੁਚ ਪਵਿਤ੍ਰ ਬਿਬਾਨ ਤਬ ਕਰਾ । ਨਿਰਮਲ ਸਰੀਰ ਤਾ ਊਪਰਿ ਧਰਾ ।।੪੨।।
ਉਜਲ ਬਸਤ੍ਰ ਊਪਰ ਓਢਾਏ । ਕਰਤੇ ਭਜਨ ਨਦੀ ਪਰ ਆਏ ।
ਚੰਦਨ ਚਿਤਾ ਪੁਨ ਬਨੀ ਸਵਾਰ । ਪਾਵਨ ਸਰੀਰ ਧਰ ਕੀਓ ਸਿਸਕਾਰ ।।੪੩।।
ਜੈ ਜੈ ਕਾਰ ਜਗਤ ਸਭ ਭਇਆ । ਦੇਵ-ਲੋਕ ਮੰਗਲ ਸਭ ਕੀਆ ।
ਧੰਨੁ ਧੰਨੁ ਪ੍ਰਭ ਸਤਗੁਰ ਦਿਆਲ । ਸਗਲ ਜਗਤ ਜਿਨ ਕੀਆ ਨਿਹਾਲ ।।੪੪।।

**ਦੋਹਰਾ**

ਯਹ ਚਲਤ ਸਮਾਵਨ ਦਿਆਲ ਕਾ ਪੜੇ ਸੁਨੇ ਕਰ ਪ੍ਰੇਮ ।
ਸਿਖੀ ਪਦ ਤਾ ਕੋ ਮਿਲੇ ਪਾਵੇ ਆਨੰਦ ਖੇਮ ।।੪੫।।

**ਦੋਹਰਾ**

ਬੇਦੀ ਕੁਲ ਕਾਲੂ ਪਿਤਾ ਮਾਤਾ ਤਿਪਰੋ ਤਾਸ ।
ਗੁਰ ਨਾਨਕ ਘੁਮੀ ਪਤੇ ਸੁਤ ਸ੍ਰੀ ਚੰਦ ਲਖਮੀ ਦਾਸ ।।੪੬।।

ਸੰਮਤ ੧੫੯੬, ਅਸੂ ਸੁਦੀ ਦਸਮੀ ੧੦[44]

ਸ੍ਰੀ ਬਾਬਾ ਨਾਨਕ ਦੇਵ ਜੀ ਸਮਾਣੇ । ੧੦ ਬਰਖ ੪ ਮਾਸ ੨੨ ਦਿਨ ਗੁਰਆਈ ਵਿਚ ਸਰੀਰ ਰਖਿਆ ।

**ਸਾਖੀ ਪੂਰਨ ਹੋਈ**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ । ਹੋਇ ਦਿਆਲ ਕਰ ਲਏ ਉਧਾਰ ।।੬੫।।

---

**ਟਿੱਪਣੀਆਂ ਅਤੇ ਹਵਾਲੇ**

1.

2. ਗੁਰੂ ਜੀ ਨੇ ਫ਼ਰਮਾਇਆ ਮੈਂ ਇਹ ਸਰੀਰ (ਜਨਮ) ਉਨਤਰ ਵਰ੍ਹੇ ਭੋਗਿਆ ਹੈ।

3. ਹੁਣ ਮੇਰੇ ਜੀਵਨ ਦਾ ਲਕਸ਼ ਪੂਰਾ ਹੋ ਗਿਆ ਹੈ ।ਗੁਰੂ ਅੰਗਦ ਦੇਵ ਜੀ ਮੇਰਾ ਹੀ ਸਰੂਪ ਹਨ ।ਮੈਂ ਉਨ੍ਹਾਂ ਨੂੰ ਆਪਣੀਆਂ ਜ਼ਿੰਮੇਦਾਰੀਆਂ ਸੌਂਪ ਦਿਤੀਆਂ ਹਨ । ਮੈਂ ਭਗਤੀ ਅਤੇ ਪਿਆਰ ਦਾ ਜੋ ਮਾਰਗ ਦਰਸ਼ਨ ਕਰਨਾ ਲੋੜਦਾ ਸਾਂ ਉਹ ਹੁਣ ਸਪਸ਼ਟ ਹੋ ਚੁਕਿਆ ਹੈ। ਅਗਲੀ ਕਾਰਗੁਜ਼ਾਰੀ ਗੁਰੂ ਅੰਗਦ ਦੇਵ ਜੀ ਕਰਨਗੇ ।

4. ਜੋ ਕੁਛ ਨਜ਼ਰ ਆਉਂਦਾ ਹੈ ਇਹ ਸਭ ਕੁਝ ਮਿਥਿਆ ਹੈ। ਕੂੜ ਹੈ। ਕੇਵਲ ਹਰਿ ਭਗਤੀ ਹੀ ਥਿਰ ਹੈ, ਥੇਮਿਸਾਲ ਹੈ ਸਦੀਵ ਕਾਲ ਥਿਰ ਹੈ।
5. ਅੰਤਿਮ ਸਮੇਂ ਉਨ੍ਹਾਂ ਨੇ ਗੁਰੂ ਅੰਗਦ ਦੇਵ ਜੀ ਨੂੰ ਯਾਦ ਕੀਤਾ ਅਤੇ ਉਹ ਮਹਾਪੁਰਖ ਪ੍ਰਗਟ ਹੋਏ।
6. ਉਨ੍ਹਾਂ ਨੇ ਆ ਕੇ ਸਤਿਗੁਰੂ ਜੀ ਦੇ ਚਰਨ ਪਰਸੇ ਅਤੇ ਗੁਰੂ ਜੀ ਨੇ ਦਿਲੀ ਪਿਆਰ ਨਾਲ ਉਨ੍ਹਾਂ ਨੂੰ ਜਫੀ ਵਿਚ ਲੈ ਲਿਆ।
7. ਫਿਰ ਹੋਰ ਸਾਰੇ ਪ੍ਰੇਮੀ ਜਨਾ ਨੂੰ ਸੱਦਿਆ ਉਹ ਸਾਰੇ ਦੌੜੇ ਆਏ।
8. ਇਨਾਂ ਪ੍ਰਮੁਖ ਸਿੱਖਾਂ ਵਿਚ ਬਾਬਾ ਬੁਢਾ ਜੀ, ਭਗੀਰਥ ਅਤੇ ਸਾਧਾਰਨ ਸ਼ਾਮਲ ਹਨ। ਸਾਖੀਕਾਰ ਬਲਵੰਡ ਦਾ ਨਾਂ ਵੀ ਲੈਂਦਾ ਹੈ ਪਰ ਬਲਵੰਡ ਦਾ ਕਾਲ ਬਾਅਦ ਵਿਚ ਸਮਝਿਆ ਜਾਂਦਾ ਹੈ।
9. ਭਾਈ ਬਾਲਾ ਸੰਧੂ ਅਤੇ ਹੋਰ ਸਿੱਖ ਵੀ ਉਸ ਸਮੇਂ ਆਏ ਕਿਉਂਕਿ ਉਨ੍ਹਾਂ ਨੂੰ ਬਾਬਾ ਜੀ ਦੇ ਪ੍ਰੀਤਮ ਦੇਸ ਜਾਣ ਦੀ ਤਿਆਰੀ ਦੀ ਸੂਚਨਾ ਮਿਲ ਚੁਕੀ ਸੀ।
10. ਉਨ੍ਹਾਂ ਨੂੰ ਸੰਬੋਧਨ ਕਰ ਕੇ ਗੁਰੂ ਜੀ ਨੇ ਕਿਹਾ, "ਤੁਸੀਂ ਮੇਰੇ ਪਿਆਰੇ ਅਤੇ ਪੁਰਾਣੇ ਸਿੱਖ/ਸ਼ਿਸ਼ ਹੋ।
11. ਮੇਰੇ ਉਪਦੇਸ਼ਾਂ ਤੇ ਜੋ ਵੀ ਚਲੇਗਾ ਉਸ ਨੂੰ ਹਮੇਸ਼ਾ ਮੇਰੇ ਦਰਸ਼ਨ ਹੁੰਦੇ ਰਹਿਣਗੇ।
12. ਗੁਰੂ ਅੰਗਦ ਹੀ ਮੇਰਾ ਰੂਪ ਹਨ ਮੇਰੇ ਅਤੇ ਇਨ੍ਹਾਂ ਵਿਚ ਰਤੀ (ਰੰਚਕ) ਵੀ ਫ਼ਰਕ ਨਹੀਂ।
13. ਜੋ ਮੇਰੇ ਅਤੇ ਇਨ੍ਹਾਂ ਵਿਚ ਫ਼ਰਕ ਸਮਝੇਗਾ ਉਸਨੂੰ ਮੇਰੇ ਦਰਸ਼ਨ ਨਹੀਂ ਹੋਣਗੇ।
14 ਹੁਣ ਮੈਂ ਇਸ ਨਾਸ਼ਮਾਨ ਸ਼ਰੀਰ ਨੂੰ ਤਿਆਗਦਾ ਹਾਂ ਅਤੇ ਪਰਿਪੂਰਣ ਈਸ਼ਵਰ ਵਿਚ ਅਭੇਦ ਹੁੰਦਾ।
15. ਮੈਂ ਈਸ਼ਵਰ ਵਿਚ ਸਮਾ ਰਿਹਾ ਹਾਂ ਜੋ ਵਿਨਾਸ਼ਸ਼ੀਲ ਨਹੀਂ।
16. ਸਰਬਗ: ਸਰਬ ਗੁਣ ਸੰਪੰਨ, ਸਭ ਕੁਝ ਜਾਨਣ ਵਾਲਾ।
17. ਰਬਾਬੀ (ਬਲਵੰਡ) ਤੇ ਸਦਾ ਦਇਆ ਕਰਦੇ ਰਹੋ ਜਿਸ ਤਰ੍ਹਾਂ ਦੰਦਾਂ ਵਿਚ ਜੀਭ ਸਦਾ ਸਲਾਮਤ ਰਹਿੰਦੀ ਹੈ।
18. ਗੁਰੂ ਨਾਨਕ ਦੇਵ ਨੇ ਗੁਰੂ ਅੰਗਦ ਜੀ ਨੂੰ ਖੂਰ ਸਾਹਿਬ ਜਾ ਕੇ ਸਿਖਾਂ ਦਾ।
19. ਗੁਰੂ ਜੀ ਨੇ ਬਾਬਾ ਬੁਢਾ ਜੀ ਨੂੰ ਕੋਈ ਵਰਦਾਨ ਮੰਗਣ ਲਈ ਆਖਿਆ। ਉਸ ਦੀਆਂ ਅੱਖਾਂ ਸੇਜਲ ਹੋਈਆਂ ਸਨ ਅਤੇ ਗੁਰੂ ਬਾਬੇ ਦੇ ਸਾਮ੍ਹਣੇ ਖੜੇ ਸਨ। ਉਨ੍ਹਾਂ ਵਿਚ ਹੋਰ ਕੁਝ ਮੰਗਣ ਦੀ ਸਮਰਥਾ ਨਹੀਂ ਸੀ।

"ਸਭ ਕੁਛ ਖੁਦਾ ਸੇ ਮਾਂਗ ਲੀਆ ਤੁਝ ਕੋ ਮਾਂਗ ਕਰ
ਉਠਤੇ ਨਹੀਂ ਹੈਂ ਹਾਥ ਮਿਰੇ ਅਬ ਇਸ ਦੁਆ ਕੇ ਬਾਅਦ।

20. ਖ਼ਾਮ ਖ਼ਿਆਲ: ਕੱਚੇ/ਥੋਥੇ ਵਿਚਾਰਾਂ ਵਾਲਾ ਜੋ ਮੰਗ ਵੀ ਮੰਗੇ ਤਾਂ ?
21. ਕੁਝ ਵਡੀ ਚੀਜ਼ (ਫਲ) ਮੰਗ ਜਿਸ ਨਾਲ ਤੇਰੀ ਮੁਕਤੀ ਹੋਵੇ।
22. ਇਸਦੀ ਮਤਿ ਮੋਹ ਵਿਲੀਨ ਹੈ ਅਰਥਾਤ ਮੋਹ ਮਾਇਆ ਤੋਂ ਉਪਰ ਉਠਣ ਦੀ ਸਮਰਥਾ ਹੀ ਨਹੀਂ ਰਖਦਾ।
23 ਗੁਰੂ ਬਾਬਾ ਜਾਣੀ ਜਾਣ ਸਨ ਉਨ੍ਹਾਂ ਨੇ ਆਪ ਹੀ ਵਰਦਾਨ ਦਿਤਾ - ਸਦੀਵ ਕਾਲ ਤੂੰ ਮੇਰ ਦਰਸ਼ਨ ਕਰਦਾ ਰਹੇਂ ਅਤੇ ਅੰਤ ਮੇਰਾ ਹੀ ਸਰੂਪ ਹੋ ਜਾਵੇਂ।

24. ਭਾਗੀਰਥ ਨੇ ਗੁਰੂ ਦਰਸ਼ਨਾਂ ਦੀ ਦਾਤ ਮੰਗੀ ਗੁਰੂ ਜੀ ਨੇ ਉਸ ਦੀ ਆਸ ਮੰਨੀ ।
25. ਗੁਰੂ ਜੀ ਨੇ ਕਿਹਾ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰੋ ਉਨ੍ਹਾਂ ਦੇ ਦਰਸ਼ਨ ਹੀ ਮੇਰੇ ਦਰਸ਼ਨ ਹਨ, ਉਹ ਮੇਰਾ ਹੀ ਰੂਪ ਹਨ ।
26. ਫਿਰ ਸ੍ਰੀ ਚੰਦ ਅਤੇ ਲਖਮੀਦਾਸ ਜੀ ਨੂੰ ਬੁਲਾਇਆ, ਉਹ ਨਹੀਂ ਆਏ । ਗੁਰੂ ਜੀ ਨੇ ਚਾਦਰ ਓਢ ਲਈ ਅਤੇ ਆਪਣਾ ਧਿਆਨ ਈਸ਼ਵਰ ਵਲ ਲਗਾ ਲਿਆ ।
27. ਪਰ ਦੋਹਰੇ ਵਿਚ ਪੁੱਤਰਾਂ ਦਾ ਆਉਣਾ ਅਤੇ ਪ੍ਰੇਮ ਪਿਆਰ ਨਾਲ ਮਿਲਣਾ ਹੈ।
28. ਗੁਰੂ ਜੀ ਉਠੇ ਅਤੇ ਬਚਿਆਂ ਨੂੰ ਪਿਆਰ ਕੀਤਾ । ਉਨ੍ਹਾਂ ਦੇ ਸਾਰੇ ਦੁਖ/ਕਲੇਸ਼ ਕਟੇ ਗਏ ।
29. ਗੁਰੂ ਪੁੱਤਰਾਂ ਦਾ ਇਤਰਾਜ਼ ਸੀ ਕਿ ਉਹ ਕੀ ਮੰਗਣ, ਗੁਰਿਆਈ ਤਾਂ ਤੁਸੀਂ ਗੁਰੂ ਅੰਗਦ ਦੇਵ ਜੀ ਨੂੰ ਦੇ ਦਿਤੀ ਹੈ, ਸਾਡਾ ਗੁਜ਼ਾਰਾ ਕਿਵੇਂ ਹੋਵੇਗਾ ? ਗੁਰੂ ਜੀ ਦਾ ਉਤਰ ਬੜਾ ਸਪਸ਼ਟ ਅਤੇ ਵਿਵੇਕ ਪੂਰਣ ਸੀ । ਉਨ੍ਹਾਂ ਦਾ ਕਥਨ ਸੀ - ਤੁਸੀਂ ਮੇਰੇ ਪੁੱਤਰ ਹੋ ਇਹ ਗੱਲ ਸਾਰੀ ਦੁਨੀਆ ਜਾਣਦੀ ਹੈ ।
30. ਫਿਰ ਸ੍ਰੀ ਚੰਦ ਜੀ ਤੇ ਗੁਰੂ ਜੀ ਦੇ ਸਦੀਵ ਕਾਲ ਦਰਸ਼ਨਾਂ ਦੀ ਬਿਨੈ ਕੀਤੀ।
31. ਆਦਿ ਗ੍ਰੰਥ
32. ਲੋਕੋ ਤੁਸੀ ਫੋਕੜ ਵਿਚ ਆਧਾਰ ਕਰਮ ਜਾਲ ਵਿਚ ਨਾ ਫਸਨਾ ।
33. ਲੱਖ ਮੜ੍ਹਿਆ: ਲਕੜਾਂ ਦੇ ਢੇਰ: ਚੋਖੀਆਂ ਲਕੜਾਂ ।
34. ਅਗਨੀ ਦੀ ਇਕ ਚਿਣਗ
35. ਪਿੰਡ: ਚੌਲਾਂ ਦਾ ਪਿੰਨਾ
36. ਪੱਤਲਿ: ਪੱਤਿਆਂ ਦੀ ਥਾਲੀ ।
37. ਕੇਸਓ: ਵਾਹਿਗੁਰੂ, ਈਸ਼ਵਰ ।
38. ਈਸ਼ਵਰ ਦਾ ਨਾਮ ਹੀ ਮੇਰਾ ਪਰਮ ਆਧਾਰ ਹੈ ।
39. ਗੰਗਾ : ਭਾਰਤ ਦੀ ਅਤਿ ਪਵਿਤਰ ਨਦੀ । ਇਹ 14 ਹਜਾਰ ਫੁਟ ਦੀ ਉਚਾਈ ਵਿਚ ਸਾਗਰ ਵਿਚ ਜਾ ਮਿਲਦੀ ਹੈ । ਰਾਹ ਵਿਚ ਆਗਰਾ, ਜਮੁਨਾ, ਸੋਨ, ਮੰਡਲ ਅਤੇ ਕੋਸੀ ਆਦਿ ਨਦੀਆਂ ਵੀ ਇਸ ਵਿਚ ਮਿਲ ਜਾਂਦੀਆਂ ਹਨ ।
40. ਬਨਾਰਸ: ਗੰਗਾਮਾਈ ਦੇ ਕਿਨਾਰੇ ਉੱਤਰ ਪ੍ਰਦੇਸ਼ ਵਿਚ ਇਹ ਹਿੰਦੂਆਂ ਦਾ ਸੁਪ੍ਰਸਿਧ ਨਾਂ ਵਾਰਾਣਸੀ ਹੈ।
41. ਛਮਿਛਰੀ : ਜੈਨ ਮਤ ਅਨੁਸਾਰ ਸਾਧਿਕ ਲਈ ਭਾਦੋਂ ਵਦੀ ਦੁਆਦਸ਼ੀ ਤੋਂ ਭਾਦੋਂ ਸੁਦੀ ਚੌਥ ਤਕ ਅੱਠ ਦਿਨ ਵਰਤ ਰਖਣਾ ਜ਼ਰੂਰੀ ਹੈ । ਆਖਰੀ ਵਰਤ ਵਾਲੇ ਦਿਨ ਨੂੰ ਛਮਿਛਰੀ ਆਖਦੇ ਹਨ । ਇਸੇ ਪ੍ਰਕਾਰ ਬ੍ਰਹਿਮਣੀ ਰੀਤੀ ਅਨੁਸਾਰ ਹਰ ਵਰ੍ਹੇ ਪਿੰਡ ਭਰਾਏ ਜਾਂਦੇ ਹਨ ਪਰ ਇਹ ਸਾਰਾ ਪੁੰਨ ਦਾਨ ਪ੍ਰੋਹਤਾਂ ਤਕ ਹੀ ਰਹਿ ਜਾਂਦਾ ਹੈ ।
42. ਨਿਖੁਫਸਿ: ਮੁਕਣਾ, ਘਟ ਹੋਣਾ ।
43. ਗੁਰੂ ਜੀ ਦੀ ਦੇਹ ਦਾ ਅੰਤਿਮ ਸੰਸਕਾਰ ਪੂਰੇ ਆਦਰ ਸਨਮਾਨ ਨਾਲ ਕੀਤਾ ਗਿਆ।
44. ਗੁਰੂ ਨਾਨਕ ਦੇਵ ਜੀ ਨੂੰ ਆਦਿ ਗੁਰੂ ਮੰਨਿਆ ਜਾਂਦਾ ਹੈ । ਕਵੀ ਦਾ 10 ਬਰਖ 4 ਮਾਸ, 22 ਦਿਨ ਦੀ ਗੁਰਿਆਈ ਵਲ ਸੰਕੇਤ ਕੋਈ ਸਪਸ਼ਟ ਸੇਧ ਨਹੀਂ ਦਿੰਦਾ ।

## ਆਧਾਰ ਭੂਤ ਗ੍ਰੰਥ ਸੂਚੀ
## ਪੰਜਾਬੀ


1. ਓਮ ਪ੍ਰਕਾਸ਼ ਸ਼ਰਮਾ (ਡਾ.) — ਅਲੰਕਾਰ ਵਿਧਾਨ — ਪੰਜਾਬ ਸਟੇਟ ਟੈਕਸਟਬੁਕ ਬੋਰਡ ਚੰਡੀਗੜ੍ਹ ।1979.
2. ਉਤਮ ਸਿੰਘ ਭਾਟੀਆ (ਡਾ.) — ਅਲੀ ਹੈਦਰ ਜੀਵਨ ਤੇ ਰਚਨਾ — ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985.
3. ਆਦਿ ਗ੍ਰੰਥ — ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।
4. ਅਮਰ ਸਿੰਘ ਚਾਕਰ — ਵਾਰਾਂ (ਗਿਆਨ ਰਤਨਾਵਲੀ) ਭਾਈ ਗੁਰਦਾਸ — ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।1981.
5. ਸਰੂਪ ਦਾਸ ਭੱਲਾ — ਗੁਰੂ ਨਾਨਕ ਮਹਿਮਾ — ਭਾਸ਼ਾ ਵਿਭਾਗ, ਪੰਜਾਬ, ਪਟਿਆਲਾ 1970
6. ਸਰੂਪ ਦਾਸ ਭੱਲਾ — ਮਹਿਮਾ ਪ੍ਰਕਾਸ਼ — ਭਾਸ਼ਾ ਵਿਭਾਗ, ਪੰਜਾਬ। ਪਟਿਆਲਾ 1971
7. ਸੋਹਣ ਸਿੰਘ ਸੀਤਲ — ਸਿਖ ਇਤਿਹਾਸ ਦੇ ਸੋਮੇ ਭਾਗ ਦੂਜਾ — ਲਾਹੌਰ ਬੁਕ ਸ਼ਾਪ, ਲੁਧਿਆਣਾ 1982.
8. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾਦਕ) — ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ — ਧਰਮ ਪਰਚਾਰ ਕਮੇਟੀ ਅੰਮ੍ਰਿਤਸਰ ।1969.
9. ਹਰਭਜਨ ਸਿੰਘ — ਮੂਲ ਤੇ ਮੂਲਅੰਕਣ — ਨਵਚੇਤਨ ਪਬਲਿਸ਼ਰਜ਼, ਅੰਮ੍ਰਿਤਸਰ 1972.
10. ਹਰਭਜਨ ਸਿੰਘ — ਪੁਰਾਤਨ ਜਨਮਸਾਖੀ ਖੋਜ ਪੱਤਰ
11. ਕਿਰਪਾਲ ਸਿੰਘ (ਡਾ.) — ਜਨਮ ਸਾਖੀ ਪਰੰਪਰਾ, — ਪੰਜਾਬੀ ਯੂਨੀਵਰਸਿਟੀ ਪਟਿਆਲਾ 1979 ।
12. ਕ੍ਰਿਸ਼ਨਾ ਕੁਮਾਰੀ ਬਾਂਸਲ (ਸੰਪ.) — ਸਿੰਘ ਸਾਗਰ — ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986

13. ਗੁਰਮੁਖ ਸਿੰਘ (ਡਾ.) ਸੰਪ. ਗੁਰੂ ਨਾਨਕ ਬੰਸ ਪ੍ਰਕਾਸ਼ ਸੁਖਬਾਸੀ ਰਾਮ ਬੇਦੀ ਪੰਜਾਬੀ ਯੂਨੀਵਰਸਿਟੀ, ਪਟਿਆਲਾ 1986.

14. ਗੁਰਦੇਵ ਸਿੰਘ ਡਾ. (ਸੰਪ.) ਜਨਮ ਸਾਖੀ ਗੁਰੂ ਨਾਨਕ ਸ਼ਾਹ ਕੀ. (ਸੰਤਦਾਸ ਛਿਬਰ) ਪੰਜਾਬੀ ਯੂਨੀਵਰਸਿਟੀ, ਪਟਿਆਲਾ 1986.

15. ਗੁਰਸ਼ਰਨ ਕੌਰ ਜੱਗੀ ਪ੍ਰੇਮਾ ਭਗਤੀ ਸਰੂਪ ਤੇ ਵਿਕਾਸ ਪਵਿਤਰ ਪ੍ਰਮਾਣਿਕ ਪ੍ਰਕਾਸ਼ਨ ਪਟਿਆਲਾ 1982.

16. ਗੁਰਬਚਨ ਸਿੰਘ ਤਾਲਿਬ (ਸੰਪ.) ਕੁਝ ਮੁਖ ਧਰਮ ਪੰਜਾਬੀ ਯੂਨੀਵਰਸਿਟੀ, ਪਟਿਆਲਾ 1977.

17. ਗੁਲਵੰਤ ਸਿੰਘ (ਅਨੁਵਾਦਕ) ਅਵਾਰਿਫ਼-ਉਲ-ਮੁਆਰਿਫ਼ ਪੰਚਨਦ ਪ੍ਰਤਿਸ਼ਠਾਨ, ਲੁਧਿਆਣਾ

18. ਗੁਲਵੰਤ ਸਿੰਘ (ਅਨੁਵਾਦਕ) ਮੌਲਾਨਾ ਜਲਾਲ-ਉਦ-ਦੀਨ ਰੂਮੀ ਪੰਜਾਬੀ ਯੂਨੀਵਰਸਿਟੀ, ਪਟਿਆਲਾ

19. ਗੁਲਵੰਤ ਸਿੰਘ (ਅਨੁਵਾਦਕ) ਕਾਦਰਯਾਰ ਜੀਵਨ ਤੇ ਰਚਨਾ ਪੰਜਾਬੀ ਯੂਨੀਵਰਸਿਟੀ, ਪਟਿਆਲਾ

20. ਗੋਪਾਲ ਸਿੰਘ ਦਰਦੀ ਪੰਜਾਬੀ ਸਾਹਿਤ ਦਾ ਇਤਿਹਾਸ ਜਸਵੰਤ ਪਬਲੀਕੇਸ਼ਨ, ਦਿਲੀ-1962

21. ਜੋਗਿੰਦਰ ਸਿੰਘ ਪਿੰਗਲ ਤੇ ਅਰੂਜ਼, ਸਾਹਿਤ ਅਕਾਦਮੀ, ਲੁਧਿਆਣਾ 1961

22. ਜੋਨ ਡੌਸਨ ਹਿੰਦੂ ਮਿਥਿਹਾਸ ਕੋਸ਼, (ਅਨੁ: ਰਾਜਿੰਦਰ ਸਿੰਘ ਸ਼ਾਸ਼ਤਰੀ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1973

23. ਬੁਧ ਸਿੰਘ ਬਾਵਾ ਪ੍ਰੇਮ ਕਹਾਣੀ (ਫਾਰਸੀ ਅੱਖਰ) ਬਾਵਾ ਤੇਜਾ ਸਿੰਘ ਲਾਹੌਰ, 1932.

24. ਬੁਧ ਸਿੰਘ ਬਾਵਾ ਕੋਇਲ ਕੂ, ਲਾਹੌਰ ਬੁਕ ਸ਼ਾਪ, ਲੁਧਿਆਣਾ, 1949.

25. ਬੁਧ ਸਿੰਘ ਬਾਵਾ ਬੰਬੀਹਾ ਬੋਲ ਲਾਹੌਰ ਬੁਕ ਸ਼ਾਪ, ਲੁਧਿਆਣਾ, ਮਿਤੀਹੀਨ

26. ਤਰਲੋਚਨ ਸਿੰਘ ਬੇਦੀ (ਡਾ) ਸਿਖਾਂ ਦੀ ਭਗਤ ਮਾਲਾ ਪੰਜਾਬੀ ਯੂਨੀਵਰਸਿਟੀ, ਪਟਿਆਲਾ 1986.

| | | | |
|---|---|---|---|
| 27. | ਤਰਲੋਚਨ ਸਿੰਘ ਬੇਦੀ | ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ | ਦਿਲੀ, 1972. |
| 28. | ਪਿਆਰ ਸਿੰਘ (ਡਾ.) | ਆਦਿ ਸਾਖੀਆਂ | ਲਾਹੌਰ ਬੁਕ ਸ਼ਾਪ ਲੁਧਿਆਣਾ |
| 29. | ਪਿਆਰਾ ਸਿੰਘ, ਪਦਮ | ਸ੍ਰੀ ਗੁਰੂ ਗ੍ਰੰਥ ਸੰਕੇਤ ਕੋਸ਼ | ਪਜਾਬੀ ਯੂਨੀਵਰਸਿਟੀ, ਪਟਿਆਲਾ, 1977. |
| 30. | ਰਤਨ ਸਿੰਘ, ਜੱਗੀ (ਡਾ.) | ਭਾਈ ਗੁਰਦਾਸ ਜੀਵਨ ਤੇ ਰਚਨਾ ਦੂਜਾ ਸੰਸਕਰਣ | ਪੰਜਾਬੀ ਯੂਨੀਵਰਸਿਟੀ, ਪਟਿਆਲਾ, 1984 |
| 31. | ਰਤਨ ਸਿੰਘ, ਜੱਗੀ (ਡਾ.) | ਪੁਰਾਤਨ ਜਨਮਸਾਖੀ ਮੂਲ ਪਾਠ ਤੇ ਵਿਸ਼ਲੇਸ਼ਨ (ਦੂਜੀ ਵਾਰੀ) | ਪਵਿਤਰ ਪ੍ਰਮਾਣਿਕ ਪ੍ਰਕਾਸ਼ਨ, ਪਟਿਆਲਾ, 1984 |
| 32. | ਉਹੀ | ਜਨਮ ਸਾਖੀ ਭਾਈ ਬਾਲਾ | ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1974. |
| 33. | ਉਹੀ | ਵਿਚਾਰਧਾਰਾ | ਮਦਾਨ ਪਬਲਿਸ਼ਰਜ਼, ਪਟਿਆਲਾ। |
| 34. | ਉਹੀ | ਖੋਜ ਪਤ੍ਰਿਕਾ ਪੁਰਾਤਨ ਵਾਰਤਕ-ਵਿਸ਼ੇਸ਼ ਅੰਕ | ਪੰਜਾਬੀ ਯੂਨੀਵਰਸਿਟੀ, ਪਟਿਆਲਾ 1983. |
| 35. | ਵੀਰ ਸਿੰਘ (ਸੰਪਾਦਕ) | ਪੁਰਾਤਨ ਜਨਮਸਾਖੀ | ਖਾਲਸਾ ਸਮਾਚਾਰ, ਅੰਮ੍ਰਿਤਸਰ, 1959 |
| 36. | ਉਹੀ | ਸ੍ਰੀ ਗੁਰੂ ਨਾਨਕ ਚਮਤਕਾਰ | ਖਾਲਸਾ ਸਮਾਚਾਰ, ਅੰਮ੍ਰਿਤਸਰ, 1959 |
| 37. | ਉਹੀ | ਪ੍ਰਾਚੀਨ ਪੰਥ ਪ੍ਰਕਾਸ਼ | ਖਾਲਸਾ ਸਮਾਚਾਰ, ਅੰਮ੍ਰਿਤਸਰ, 1959 |
| 37.(ੳ) | ਉਹੀ | ਰਤਨ ਸਿੰਘ ਭੰਗੂ | ਖਾਲਸਾ ਸਮਾਚਾਰ, ਅੰਮ੍ਰਿਤਸਰ, 1959 |
| 38. | ਉਹੀ | ਸ੍ਰੀ ਗੁਰੂ ਗ੍ਰੰਥ ਕੋਸ਼ | ਖਾਲਸਾ ਸਮਾਚਾਰ, ਅੰਮ੍ਰਿਤਸਰ, 1959 |

ਫ਼ਾਰਸੀ-ਉਰਦੂ

| | | | |
|---|---|---|---|
| 39. | ਅਲਾਮਾ ਅਖ਼ਲਾਕ ਦਿਹਲਵੀ | ਫੱਨੇ ਸ਼ਾਇਰੀ-ਅੰਜਮੁਨ ਕੁਤਬਖਾਨਾ ਤਰਕੀ | - ਤਰੱਕੀ, ਉਰਦੂ, ਜਾਮਾ ਮਸਜਿਦ, ਦਿੱਲੀ, 1945 |
| 40. | ਅਬਦੁਲ ਮਜੀਦ ਮਲਿਕ | ਤਰਜਮਾ ਇਤਿਖ਼ਾਬ ਸਿਯਰੁਲ-ਮੁਤਾਖ਼ਰੀਨ | -ਜ਼ਫ਼ਰ ਮੁਹੰਮਦ ਐਂਡ ਸੰਨਜ਼ ਲਾਹੌਰ। |
| 41. | ਅਲਿਆਸ ਅਹਿਮਦ ਖਾਂ | ਚਹਾਰਯਾਰ | ਮਕਤਬਾ ਜਾਮਿਆ ਲਿ. ਦਿੱਲੀ-1972. |
| 42. | ਅਬੁਲ ਕਲਾਮ ਅਜ਼ਾਦ | ਤਰਜੁਮਾਨ ਉਲ ਕੁਰਾਨ | ਸਾਹਿਤਯ ਅਕਾਦਮੀ, ਦਿੱਲੀ, 1964 |
| 43. | ਇਮਾਮ ਬਖ਼ਸ਼ ਮੌਲਵੀ (ਅਨੁਵਾਦਕ) | ਹਦਾਇਕ ਉਲ ਬਲਾਗਤ | ਰਫ਼ਾਇ ਆਮ ਹੌਜ਼ ਕਾਜ਼ੀ ਦਿੱਲੀ, 1945 |
| 44. | ਜਲਾਲ-ਉਦ-ਦੀਨ | ਨਸੀਮ-ਉਲ-ਬਲਾਗਤ | ਅਨਵਾਰ ਅਹਿਮਦੀ ਪ੍ਰੈਸ ਅਲਾਹਬਾਦ |
| 45. | ਰਜ਼ਾ ਜ਼ਾਦਾ ਸ਼ਫਕ | ਤਾਰੀਖ਼ ਅਦਬੀਆਤੇ ਈਰਾਨ | ਉਰਦੂ ਬਾਜ਼ਾਰ, ਜਾਮਾ ਮਸਜਿਦ, ਦਿੱਲੀ-1945 |
| 46. | ਸਿਬਲੀ ਮੌਲਾਨਾ | ਸ਼ਿਅਰੁਣ ਅਜਮ | ਉਰਦੂ ਬਾਜ਼ਾਰ, ਜਾਮਾ ਮਸਜਿਦ, ਦਿੱਲੀ |
| 47. | ਗੋਪੀ ਚੰਦ ਨਾਰੰਗ | ਉਰਦੂ ਮਸਨਵੀਆਂ | ਮਕਤਬਾ ਜਮਿਆਂ, ਦਿੱਲੀ 1962 |
| 48. | ਮੁਹੰਮਦ ਅਬਦੁਲ ਰਹਿਮਾਨ | ਤਾਰੀਖ਼ੇ ਇਸਲਾਮ ਪਰ ਇਕ ਨਜ਼ਰ | ਰਫ਼ੀਕ ਪ੍ਰੈਸ, ਦਿੱਲੀ |
| 49. | ਮੁਹੰਮਦ ਅਬਦੁਲਾ ਸੱਯਦ | ਦਾਸਤਾਨਿ ਅਮੀਰ ਹਮਜ਼ਾ | ਤੇਜ ਕੁਮਾਰ, ਲਖਨਊ 1960 |
| 50. | ਮੁਹੰਮਦ ਹੁਸੈਨ ਆਜ਼ਾਦ | ਸੁਖ਼ਨਦਾਨਿ ਫ਼ਾਰਸ (ਪੰਜਾਬੀ ਅਨੁਵਾਦ) | ਭਾਸ਼ਾ ਵਿਭਾਗ, ਪੰਜਾਬ ਪਟਿਆਲਾ, 1963 |
| 51. | —"— | ਮੁਕੱਦਮਾ ਸ਼ਿਅਰੋ ਸ਼ਇਰੀ (ਪਜਾਬੀ ਅਨੁਵਾਦ) | —"— |

## संस्कृत ग्रंथ


1. अभिनव गुप्त — अभिनव भारती, गायकवाड ओरिएंटल सीरीज
2. आनन्द वर्धन — ध्वन्य लोक, गौतम बुक डिपो, दिल्ली 1952 ई.
3. उद भट — काव्यालंकार (सार)संग्रह, निर्णय सागर प्रैस, बम्बई 1958 ई.
4. कुन्तक — वक्रोक्ति जीवितम्, आत्मा राम एन्ड सन्ज़, दिल्ली 2012 बि.
5. दण्डी — काव्यादर्श, ओरिएंटल बुक डि०, दिल्ली 1958 ई.
6. धनजय — दशरुपक, चौखम्बा विद्या भवन वाराणसी 2011 बि०
7. नरेन्द्र प्रभसरी — अलंकार महोधि, गायकवाड ओरिएंटल सीरीज बड़ौदा, 1842 ई.
8. भरत — नाट्य शास्त्र, निर्णय सागर प्रैस, बम्बई 1943 ई.
9. भामह — काव्यालंकार, चौखम्बा संस्कृत सीरीज बनारस 1985 बि०
10. भोज — शृंगार प्रकाश, स. जी. आर. जायसुर 1955 ई.
11. मम्मट — काव्य प्रकाश, ज्ञान मण्डल लिमटिड काशी

12. राजशेखर — मीमाँसा
गायकवाड ओरि० सीरीज, बड़ौदा
1934 ई.

13. रुद्रट — काव्यालंकार
निर्णय सागर प्रैस, बम्बई
1928 ई.

14. रुय्यक — अलंकार सर्वस्व
निर्णय सागर प्रैस, बम्बई
1939 ई.

15. वामन — काव्यालंकार
निर्णय सागर प्रैस, बम्बई
1958 ई.

16. विश्वनाथ — साहित्य दर्पण
मोतीलाल बनारसी दास, दिल्ली
2013 बि.

17. व्यास — अग्नि पुराण
गुरु मण्डल, कलकत्ता,
1957 ई०

18. हेम चन्द्र — काव्यानुशासन
श्री महावीर जैन विधालय, बम्बई,
1938 ई.

## हिन्दी ग्रंथ

1. अम्बिका प्रसाद — हिन्दी पर फारसी का प्रभाव
हिन्दी साहित्य सम्मेलन, प्रयाग,
1956 ई.

## ENGLISH

1. Arbery A.J. — Classical Persian Literature — Asian Publishing House Bombay, 1967

2. Achar Hussain — Prophet Mohammad and His Mission — Asian Publishing House Bombay, 1967

| | | | |
|---|---|---|---|
| 3. | Chhabra G.S. | An. Advance History of the Punjab | Parkash Brothers, Ludhiana, 1962 |
| 4. | Ganda Singh | A Select Bibliography of the Sikhs & Sikhism | Shrimoni Gurudwara Prabandhak Committee Amritsar, 1965 |
| 5. | Eliot & Dowsen | History of India as told by its own Histor-ian, Vol. VI | Kitab Mahal (Ind.) P. Ltd. Allahabad, 1964 |
| 6. | Eidesheim Julie | The Editor at work | Farrar & Rimehartinc. 1929 |
| 7. | Krishna Chatanya | A Profile of Indian Culture | Clarion Books, New Delhi |
| 8. | Lescelces Abercrombie | Principles of Literary Criticism | Vohra & Co. Publishers Pvt. Ltd. Bombay 1967 |
| 9. | Marshal Lee | Book making; The illustrated Guide to Design, Production & Editing | R.R. Bowar, 1979 |
| 10. | Mohan Singh Diwana | A History of Punjabi Literature | Kasturi Lal and Sons Amritsar, 1956 |
| 11. | R. B. Lal | Streamlining our Religion | Bartya Vidhya Bhawan, Bombay, 1983 |
| 12. | Phillip K. Hitti | Islam A way of life | University of Minnesota Press London, 1970 |
| 13. | R. Lavi | A Short History of Persia | Punjabi translation Lan-guages Department, Punjab, Patiala, 1971 |
| 14. | Temple R.O. | The Legends of the Punjab, Vol. III | Languages Department Punjab Patiala (Reprint) |
| 15 | Towney G.H. | Katha Sarita, | Munshi Ram Manohar Lal. Delhi. 1968 |

### ਪੱਤਰ ਪਤਰਕਾਵਾਂ

| | |
|---|---|
| 1. ਆਲੋਚਨਾ | ਸਾਹਿਤ ਅਕਾਦਮੀ ਲੁਧਿਆਣਾ |
| 2. ਖੋਜ ਦਰਪਨ | ਗੁਰੂ ਨਾਨਕ ਦੇਵ ਯੂਨੀ-ਵਰਸਿਟੀ, ਅੰਮ੍ਰਿਤਸਰ |
| 3. ਖੋਜ ਪਤ੍ਰਿਕਾ | ਪੰਜਾਬੀ ਯੂਨੀਵਰਸਿਟੀ ਪਟਿਆਲਾ |
| 4. ਪਰਖ | ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ। |
| 5. ਪੰਜਾਬੀ ਦੁਨੀਆ | ਭਾਸ਼ਾ ਵਿਭਾਗ, ਪੰਜਾਬ ਪਟਿਆਲਾ |

### ਕੋਸ਼ ਗ੍ਰੰਥਾਵਲੀ

| | |
|---|---|
| 6. ਪਜਾਬੀ ਸਾਹਿਤ ਕੋਸ਼ ਭਾਗ ਪਹਿਲਾ | ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ |
| 7. ਗੁਰਸ਼ਬਦ ਰਤਨਾਕਰ (ਮਹਾਨਕੋਸ਼) | ਭਾਸ਼ਾ ਵਿਭਾਗ, ਪੰਜਾਬ ਪਟਿਆਲਾ |
| 8. ਨਿਰੁਕਤ ਸ੍ਰੀ ਗੁਰੂ ਸਾਹਿਬ | ਪਜਾਬੀ ਯੂਨੀਵਰਸਿਟੀ ਪਟਿਆਲਾ |
| 9. ਪਜਾਬੀ ਸਾਹਿਤ ਕੋਸ਼ | ਪਜਾਬੀ ਯੂਨੀਵਰਸਿਟੀ ਪਟਿਆਲਾ |
| 10. ਅਮਰ ਕੋਸ਼ | |
| 11. ਨਾਲੰਦਾ ਵਿਸ਼ਾਲ ਸ਼ਬਦ ਸਾਗਰ | ਦਿੱਲੀ |
| 12. ਹਿੰਦੀ ਸਾਹਿਤਯ ਕੋਸ਼ | ਬਨਾਰਸ |
| 13. ਇਨਸਾਈਕਲੋਪੀਡੀਆ ਆਫ਼ ਲਿਟਰੇਚਰ | ਸਿਪਲੇ |
| 14. ਇਨਸਾਈਕਲੋਪੀਡੀਆ ਆਫ਼ ਬ੍ਰਿਟੇਨਿਕਾ ਵਾਲਯੂਮ-V | |
| 15. ਪਰਸ਼ੀਅਨ-ਇੰਗਲਿਸ਼ ਡਿਕਸ਼ਨਰੀ, ਔਫ਼ ਸਟੇਨਗਾਸ | |
| 16. ਡਿਕਸ਼ਨਰੀ ਆਫ਼ ਓਰੀਐਂਟਲ | |

| | | |
|---|---|---|
| | ਵਾਲਯੂਮ. 2. | ਜੇਰੋਸਲੇ ਪਰੂਸੇਕ |
| 17. | ਫਿਰੋਜ਼-ਉਲ-ਲੁਗਾਤ | ਅੰਮ੍ਰਿਤਸਰ |
| 18. | ਸਟੈਂਡਰਡ ਪਰਸ਼ੀਅਨ ਡਿਕਸ਼ਨਰੀ | ਅਲਾਹਬਾਦ |

**ਹਥ ਲਿਖਤ ਪੋਥੀਆਂ**

| | | |
|---|---|---|
| 19. | ਮਹਿਮਾ ਪ੍ਰਕਾਸ਼ | ਭਾਸ਼ਾ ਵਿਭਾਗ, ਪੰਜਾਬ ਪਟਿਆਲਾ |
| 20. | ਮਹਿਮਾ ਪ੍ਰਕਾਸ਼ | ਪੁਰਾਤਤਵ ਵਿਭਾਗ, ਪੰਜਾਬ, ਪਟਿਆਲਾ |
| 21. | ਮਹਿਮਾ ਪ੍ਰਕਾਸ਼ | ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ |
| 22. | ਮਹਿਮਾ ਪ੍ਰਕਾਸ਼ | ਖਾਲਸਾ ਕਾਲਜ, ਅੰਮ੍ਰਿਤਸਰ |
| 23. | ਮਹਿਮਾ ਪ੍ਰਕਾਸ਼ | ਸ਼ਮਸ਼ੇਰ ਸਿੰਘ ਅਸ਼ੋਕ ਨਿਜੀ ਲਾਇਬ੍ਰੇਰੀ |
| 24. | ਬੰਸਾਵਲੀ ਨਾਮਾ ਕੇਸਰ ਸਿੰਘ ਛਿਬਰ | ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ |
| 25. | ਜਨਮਸਾਖੀ ਗੁਰੂ ਨਾਨਕ ਦੇਵ (ਸੰਤ ਦਾਸ ਛਿਬਰ) | " |
| 26. | ਗੁਰ ਪ੍ਰਣਾਲੀਆਂ | ਸਿਖ ਹਿਸਟਰੀ ਸੁਸਾਇਟੀ ਸਿਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ |
| 27. | ਗੁਰਰਤਨਾਵਲੀ | ਖਾਲਸਾ ਕਾਲਜ, ਅੰਮ੍ਰਿਤਸਰ |
| 28. | ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ | " |
| 29. | ਜਨਮ ਸਾਖੀ ਬੀਬੀ ਭਾਨੀ | ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ |

**ਹਥ ਲਿਖਤਾਂ ਦੀ ਸੂਚੀ**

| | | |
|---|---|---|
| 30. | ਪੰਜਾਬੀ ਹਥ ਲਿਖਤਾਂ | ਭਾਸ਼ਾ ਵਿਭਾਗ, ਪੰਜਾਬ |

| | | |
|---|---|---|
| | ਦੀ ਸੂਚੀ, ਭਾਗ ਪਹਿਲਾ | ਪਟਿਆਲਾ |
| 31. | ਪੰਜਾਬੀ ਹਥ ਲਿਖਤਾਂ ਦੀ ਸੂਚੀ, ਭਾਗ ਦੂਜਾ | ਭਾਸ਼ਾ ਵਿਭਾਗ, ਪਜਾਬ ਪਟਿਆਲਾ |
| 32. | ਕੈਟਾਲਾਗ ਆਫ਼ ਮੈਨੋਸਕਰਿਪਟ | ਖਾਲਸਾ ਕਾਲਜ, ਅੰਮ੍ਰਿਤਸਰ |
| 33. | ਕੈਟਾਲਾਗ ਆਫ਼ ਮੈਨੋਸਕਰਿਪਟ | ਮੁਸਾਫ਼ਿਰ ਮੈਮੋਰੀਅਲ ਸੈਂਟਰਲ ਸਟੇਟ ਲਾਇਬ੍ਰੇਰੀ, ਪਟਿਆਲਾ |